ਭਾਗ ਪਹਿਲਾ

# ਸਿੱਖ ਇਤਿਹਾਸ



ਖੁਸ਼ਵੰਤ ਸਿੰਘ

# ਸਿੱਖ ਇਤਿਹਾਸ

## ਭਾਗ ਪਹਿਲਾ

**(1469—1839)**

ਲੇਖਕ

**ਖੁਸ਼ਵੰਤ ਸਿੰਘ**

ਅਨੁਵਾਦਕ

*ਡਾ: ਗੁਰਚਰਨ ਸਿੰਘ ਔਲਖ*



ESTD. 1940

**ਲਾਹੌਰ ਬੁੱਕ ਸ਼ਾਪ**

*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

**SIKH ITIHAAS**

*by*

***Khushwant Singh***

*Translation by*

***Dr. Gurcharan Singh Aulakh***

*Published by arrangement*
*With Oxford University Press India, New Delhi*

ਪਹਿਲੀ ਵਾਰ : 2006
ਦੂਜੀ ਵਾਰ : 2013

ਮੁੱਲ : 300/-

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2 ਲਾਜਪਤ ਰਾਏ ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
ਫੋਨ : 2740738, 6540738
E-mail : lahorebookshop40@rediffmail.com
Website : www.lahorepublishers.com

ਛਾਪਕ ਆਰ ਕੇ ਆਫਸੇਟ
ਦਿੱਲੀ ।

## ਸਮਪ੍ਰਿਤ ਹੈ :

ਆਪਣੇ ਮਾਤਾ ਪਿਤਾ
ਸਰਦਾਰ ਬਹਾਦਰ ਸਰ ਸੋਭਾ ਸਿੰਘ ਤੇ
ਸਰਦਾਰਨੀ ਵੀਰਾਂ ਬਾਈ ਨੂੰ

# ਵਿਸ਼ਾ-ਵਸਤੂ

# ਸਿੱਖਾਂ ਦਾ ਇਤਿਹਾਸ

## (ਜਿਲਦ ਪਹਿਲੀ : 1469-1839)

1963 ਵਿੱਚ ਪਹਿਲੀ ਵਾਰ ਛਪੀ ਇਹ ਪੁਸਤਕ ਸਿੱਖਾਂ ਬਾਰੇ ਅੱਜ ਤੱਕ ਵੀ ਸਭ ਤੋਂ ਵੱਧ ਸਰਬੰਗੀ ਵਿਸਤਰਤ ਤੇ ਪ੍ਰਮਾਣਕ ਪੁਸਤਕ ਹੈ। ਨਵਾਂ ਸੰਸਕਰਨ ਵਰਤਮਾਨ ਕਾਲ ਤਕ ਆਧੁਨਿਕ ਬਣਾ ਕੇ ਪੇਸ਼ ਕੀਤਾ ਗਿਆ ਹੈ ਤੇ ਇਸ ਸਿੱਖ ਭਾਈਚਾਰੇ ਦੀ ਮੁੱਖ ਧਾਰਾ ਵਿੱਚ ਵਾਪਸੀ ਦੀ ਗਾਥਾ ਵਿਸਥਾਰ ਨਾਲ ਵਰਣਨ ਕਰਦਾ ਹੈ।

ਖੁਸਵੰਤ ਸਿੰਘ ਦੀ ਵਿਲੱਖਣ ਸ਼ੈਲੀ ਵਿੱਚ ਲਿਖੀ ਹੋਈ ਇਹ ਪੁਸਤਕ ਸਾਧਾਰਨ ਤੇ ਘੱਟ ਪੜ੍ਹੇ-ਲਿਖੇ ਵਰਗ ਦੇ ਲੋਕਾਂ ਲਈ ਵੀ ਹੈ ਤੇ ਵਿਦਵਤਾ ਭਰਪੂਰ ਪਰ ਇਹ ਪੁਰਾਤਨ ਹੱਥ ਲਿਖਤਾਂ 'ਤੇ ਆਧਾਰਿਤ ਹੈ।

ਪਹਿਲੀ ਜਿਲਦ ਵਿੱਚ ਉਸ ਧਾਰਮਕ, ਸਮਾਜਿਕ ਤੇ ਸਿਆਸੀ ਪਿਛੋਕੜ ਦਾ ਵਰਣਨ ਹੈ ਜਿਸ ਨੇ ਪੰਦਰ੍ਹਵੀਂ ਸਦੀ ਵਿੱਚ ਸਿੱਖ ਧਰਮ ਨੂੰ ਜਨਮ ਦਿੱਤਾ। ਫ਼ਾਰਸੀ, ਗੁਰਮੁਖੀ ਤੇ ਅੰਗਰੇਜ਼ੀ ਦੇ ਮੂਲ ਸੋਮਿਆਂ ਤੇ ਆਪਣਾ ਵੇਰਵਾ ਆਧਾਰਿਤ ਕਰਕੇ ਵਿਦਵਾਨ ਲੇਖਕ ਸਿੱਖ ਧਰਮ ਦੇ ਵਿਕਾਸ ਦੀ ਖੋਜ ਕਰਦਾ ਹੈ ਤੇ ਸਿੱਖਾਂ ਦੀ ਪਵਿੱਤਰ ਧਰਮ ਪੁਸਤਕ 'ਗ੍ਰੰਥ ਸਾਹਿਬ' ਦੇ ਸੰਪਾਦਨ ਬਾਰੇ ਸਾਨੂੰ ਦੱਸਦਾ ਹੈ। ਮਹਾਰਾਜਾ ਰਣਜੀਤ ਸਿੰਘ ਅਧੀਨ ਸਿੱਖ ਸ਼ਕਤੀ ਦੀ ਸਥਾਪਨਾ ਤਕ ਇਸ ਵਿਚ ਸਿੱਖਾਂ ਦੀ ਇਕ ਸ਼ਾਂਤਮਈ ਫਿਰਕੇ ਤੋਂ ਗੁਰੂ ਗੋਬਿੰਦ ਸਿੰਘ ਦੀ ਅਗਵਾਈ ਵਿਚ ਜੰਗਜੂ ਖਾਲਸੇ ਦੇ ਰੂਪ ਵਿੱਚ ਪਰਿਵਰਤਨ ਦੀ ਗਾਥਾ ਬੜੇ ਵਿਸਥਾਰ ਨਾਲ ਚਿਤਰੀ ਗਈ ਹੈ ਤੇ ਸਿੱਖਾਂ ਦੇ ਮੁਗ਼ਲਾਂ ਅਤੇ ਅਫ਼ਗਾਨਾਂ ਨਾਲ ਸੰਬੰਧਾਂ ਦਾ ਵੀ ਭਰਪੂਰ ਵਰਣਨ ਕੀਤਾ ਗਿਆ ਹੈ।

ਖੁਸਵੰਤ ਸਿੰਘ ਇਕ ਉੱਘਾ ਪੱਤਰਕਾਰ ਹੈ। ਉਸ ਨੇ ਗਲਪ ਦੀਆਂ ਕਈ ਪੁਸਤਕਾਂ ਦੀ ਰਚਨਾ ਕੀਤੀ ਹੈ ਤੇ ਸਿੱਖ ਇਤਿਹਾਸ ਦਾ ਉਸ ਨੂੰ ਇਕ ਪ੍ਰਮਾਣਕ ਵਿਦਵਾਨ ਮੰਨਿਆ ਜਾਂਦਾ ਹੈ। ਉਹ 1979-80 ਵਿੱਚ "ਇਲਸਟਰੇਟਡ ਵੀਕਲੀ ਆਫ਼ ਇੰਡੀਆ" ਦਾ ਤੇ 1980-83 ਵਿੱਚ "ਹਿੰਦੁਸਤਾਨ ਟਾਈਮਜ਼ ਦਾ ਐਡੀਟਰ ਰਿਹਾ ਹੈ। ਉਹ 1980 ਤੋਂ 86 ਵਿੱਚ ਲੋਕ-ਸਭਾ ਦਾ ਮੈਂਬਰ ਰਿਹਾ। ਉਸ ਨੇ 1974 ਵਿੱਚ ਮਿਲਿਆ ਹੋਇਆ 'ਪਦਮ ਭੂਸ਼ਨ' ਦਾ ਸਨਮਾਨ ਭਾਰਤ ਸਰਕਾਰ ਵੱਲੋਂ ਅੰਮ੍ਰਿਤਸਰ ਵਿੱਚ ਹਰਿਮੰਦਰ ਦੇ ਘੇਰੇ ਤੇ ਹਮਲੇ ਪਿੱਛੋਂ ਵਾਪਸ ਕਰ.ਦਿੱਤਾ।

# ਦੂਸਰੇ ਸੰਸਕਰਨ ਦਾ ਮੁੱਖ ਬੰਦ

ਪਿਛਲੇ 25 ਸਾਲਾਂ ਵਿੱਚ ਸਿੱਖ ਭਾਈਚਾਰੇ ਦੀ ਤਕਦੀਰ ਵਿਚ ਬੜੀਆਂ ਨਾਟਕੀ ਘਟਨਾਵਾਂ ਵਾਪਰੀਆਂ। ਭਾਰਤੀ ਸੈਨਾ ਦੇ ਸਵਰਨ ਮੰਦਰ ਦੇ ਭਵਨ ਸਮੂਹ ਵਿੱਚ ਦਾਖ਼ਲ ਹੋਣ ਮਗਰੋਂ ਦੇ ਸਿੱਟੇ ਵਜੋਂ ਭਾਰੀ ਜਾਨੀ ਨੁਕਸਾਨ ਤੇ ਪਵਿੱਤਰ ਜਾਇਦਾਦ ਦੀ ਹਾਨੀ ਹੋਈ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਉਹਦੇ ਸਿੱਖ ਅੰਗ-ਰੱਖਿਅਕਾਂ ਵੱਲੋਂ ਕਤਲ ਕੀਤਾ ਗਿਆ, ਜਿਸ ਪਿੱਛੋਂ ਬਦਲੇ ਦੀ ਕਾਰਵਾਈ ਵਜੋਂ ਹਜ਼ਾਰਾਂ ਹੀ ਨਿਰਦੋਸ਼ ਸਿੱਖਾਂ ਦਾ ਜਨੂਨੀਆਂ ਵੱਲੋਂ ਕੀਤੇ ਕਤਲਾਮ ਨੇ ਸਿੱਖਾਂ ਵਿੱਚ ਭਾਰਤੀ ਹਾਕਮਾਂ ਵਿਰੁੱਧ ਅਵਿਸ਼ਵਾਸ ਦੀ ਭਾਵਨਾ ਪੈਦਾ ਕਰ ਦਿੱਤੀ ਤੇ ਵੱਖਰੇ ਸਿੱਖ ਰਾਜ ਦੀ ਮੰਗ ਨੂੰ ਸਮਰਥਨ ਮਿਲਿਆ। ਇਸ ਨਾਲ ਰਾਜ ਵਿੱਚ ਕਿਰਿਆਸ਼ੀਲ ਆਤੰਕਵਾਦੀ ਗੁੱਟਾਂ ਨੂੰ ਵੀ ਬਲ ਮਿਲਿਆ। ਪੁਲੀਸ ਤੇ ਫ਼ੌਜ ਨੂੰ ਸਿੱਖ ਭਾਈਚਾਰੇ ਦਾ ਵਿਸ਼ਵਾਸ ਜਿੱਤਣ ਤੇ ਰਾਜ ਵਿੱਚ ਅਮਨ ਕਾਨੂੰਨ ਬਹਾਲ ਕਰਨ ਲਈ ਦਸ ਸਾਲ ਲੱਗੇ। ਖਾਲਿਸਤਾਨ ਦੀ ਮੰਗ ਨੂੰ ਠੱਲ੍ਹ ਪਈ ਤੇ ਕੇਵਲ ਇੰਗਲੈਂਡ, ਕੈਨੇਡਾ ਤੇ ਯੂ.ਐਸ.ਏ. ਵਿੱਚ ਹੀ ਪਰਵਾਸੀ ਹੀ ਇਸ ਮੰਗ ਬਾਰੇ ਰੌਲਾ ਰੱਪਾ ਪਾਉਂਦੇ ਰਹੇ। ਇਕ ਲੰਬੇ ਤੇ ਦੁਖਦਾਈ ਦਹਾਕੇ ਪਿੱਛੋਂ, ਵਿੱਚ-ਵਿੱਚ ਕਤਲਾਂ ਤੇ ਬਦਲੇ ਦੀ ਕਾਰਵਾਈ ਲਈ ਮੋੜਵੇਂ ਕਤਲਾਂ ਪਿੱਛੋਂ ਪੰਜਾਬੀਆਂ ਨੇ ਇਹ ਅਨੁਭਵ ਕੀਤਾ ਕਿ ਖਾਲਿਸਤਾਨ ਸਹੀ ਹੱਲ ਨਹੀਂ ਹੈ ਤੇ ਸਿੱਖਾਂ ਤੇ ਹਿੰਦੂਆਂ ਦੋਹਾਂ ਫ਼ਿਰਕਿਆਂ ਲਈ ਫਿਰ ਪਿਆਰ ਤੇ ਇਕਸਾਰਤਾ ਨਾਲ ਰਹਿਣਾ ਬਹੁਤ ਜ਼ਰੂਰੀ ਹੈ ਜਿਵੇਂ ਉਹ ਪੰਜਾਬ ਨੂੰ ਸਭ ਤੋਂ ਵੱਧ ਖੁਸ਼ਹਾਲ ਰਾਜ ਬਣਾਉਣ ਲਈ ਪਹਿਲਾਂ ਰਹਿੰਦੇ ਰਹੇ ਹਨ। ਇਨ੍ਹਾਂ 25 ਸਾਲਾਂ ਵਿਚ ਸਿੱਖ ਭਾਰਤੀ ਮੁਖ ਧਾਰਾ ਦਾ ਅੰਗ ਬਣੇ ਹਨ ਜਿਸ ਦਾ ਸੰਕੇਤ ਇਕ ਸਿੱਖ ਦੇ ਭਾਰਤ ਦਾ ਪ੍ਰਧਾਨਮੰਤਰੀ ਚੁਣੇ ਜਾਣ ਅਤੇ ਇਕ ਹੋਰ ਸਿੱਖ ਦਾ ਭਾਰਤ ਦੇ ਯੋਜਨਾ ਕਮਿਸ਼ਨ ਦੇ ਕਰਤਾ-ਧਰਤਾ ਬਣਾਏ ਜਾਣ ਤੋਂ ਮਿਲਦਾ ਹੈ।

# ਭੂਮਿਕਾ

ਕਪਤਾਨ ਜੋਜ਼ਫ ਡੇਵੀ ਕਨਿੰਘਮ ਦੀ "ਸਿੱਖਾਂ ਦਾ ਇਤਿਹਾਸ" 1849 ਵਿੱਚ ਆਪਣੇ ਪ੍ਰਕਾਸ਼ਨ ਤੋਂ ਲੈਕੇ ਹੀ ਸਿੱਖ ਧਰਮ ਅਤੇ ਇਤਿਹਾਸ ਬਾਰੇ ਉੱਚ-ਕੋਟੀ ਦੀ ਰਚਨਾ ਮੰਨੀ ਜਾਂਦੀ ਹੈ। ਉਸ ਸਮੇਂ ਤੋਂ ਹੀ ਸਿੱਖ ਇਤਿਹਾਸ ਦੇ ਵੱਖ-ਵੱਖ ਪਹਿਲੂਆਂ ਤੇ ਵਿਆਪਕ ਖੋਜ ਕੀਤੀ ਗਈ ਹੈ, ਉਹਨਾਂ ਦੀਆਂ ਪਵਿੱਤਰ ਧਰਮ ਪੁਸਤਕਾਂ ਦੇ ਅਨੁਵਾਦ ਕੀਤੇ ਗਏ ਹਨ, ਸਿੱਖ ਧਰਮ ਸਥਾਨ ਤੇ ਫਿਰਕੇ ਨਾਲ ਸਬੰਧਿਤ ਲਿਖਤੀ ਪ੍ਰਮਾਣਾਂ ਦੀ ਖੋਜ ਕੀਤੀ ਗਈ ਹੈ, ਇਕ ਸੁਤੰਤਰ ਪੰਜਾਬ ਦੀ ਸਿੱਖ ਅਗਵਾਈ ਅਧੀਨ ਸਥਾਪਨਾ ਤੇ ਰਣਜੀਤ ਸਿੰਘ ਦੀ ਮੌਤ ਤੋਂ ਪਿੱਛੋਂ ਇਸ ਦੇ ਪਤਨ ਦੀ ਵਿਆਖਿਆ ਕੀਤੀ ਗਈ ਹੈ। ਪਰੰਤੂ ਮਗਰਲੀਆਂ ਖੋਜਾਂ ਦੇ ਪ੍ਰਕਾਸ਼ ਵਿੱਚ ਕਨਿੰਘਮ ਦੀ ਰਚਨਾ ਦੀ ਸੋਧ ਕਰਨ ਦਾ ਕੋਈ ਯਤਨ ਨਹੀਂ ਕੀਤਾ ਗਿਆ ਤੇ, ਜਿਹੜੀ ਵਧੇਰੇ ਹੈਰਾਨੀ ਦੀ ਗੱਲ ਹੈ, ਨਾ ਹੀ ਕਿਸੇ ਨੇ ਕਨਿੰਘਮ ਦੇ ਵਰਣਨ ਤੇ ਬ੍ਰਿਤਾਂਤ ਨੂੰ ਪਹਿਲੇ ਸਿੱਖ ਯੁੱਧ ਤੋਂ ਮਗਰੋਂ ਤੇ 1846 ਪਿੱਛੋਂ ਪੰਜਾਬ ਦੇ ਅੰਸ਼ਕ ਇਲਹਾਕ ਤੋਂ ਅੱਗੇ ਇਸ ਨੂੰ ਲਿਖਣ ਦਾ ਕਾਰਜ ਹੱਥ ਵਿੱਚ ਲਿਆ ਹੈ।

ਇਹ ਪੁਸਤਕ ਸਿੱਖ ਧਰਮ ਦੇ ਆਰੰਭ ਤੋਂ ਲੈ ਕੇ ਵਰਤਮਾਨ ਸਮੇਂ ਤੱਕ ਦੀ ਕਹਾਣੀ ਬਿਆਨ ਕਰਨ ਦਾ ਪਹਿਲਾ ਯਤਨ ਹੈ। ਇਹ ਗੁਰਮੁਖੀ, ਫ਼ਾਰਸੀ ਤੇ ਅੰਗਰੇਜ਼ੀ ਵਿੱਚ ਲਿਖੇ ਭਾਰਤ, ਪਾਕਿਸਤਾਨ, ਇੰਗਲੈਂਡ, ਕੈਨੇਡਾ ਤੇ ਸੰਯੁਕਤ ਰਾਜ ਅਮਰੀਕਾ ਦਿਆਂ ਪੁਸਤਕਾਲਿਆਂ ਵਿੱਚ ਉਪਲੱਬਧ ਮੂਲ ਸਰੋਤਾਂ ਦੇ ਅਧਿਐਨ ਉੱਪਰ ਆਧਾਰਿਤ ਹੈ। ਇਹ ਰਚਨਾ ਸਿੱਖ ਫਿਰਕੇ ਦੇ ਗਰੇਟ ਬ੍ਰਿਟੇਨ, (ਬਰਤਾਨੀਆ) ਯੂਨਾਈਟਡ ਸਟੇਟਸ (ਅਮਰੀਕਾ), ਕੈਨੇਡਾ, ਚੀਨ, ਮਲਾਇਆ ਦੀਆਂ ਰਿਆਸਤਾਂ, ਬਰਮਾ, ਦੱਖਣੀ ਤੇ ਪੂਰਬੀ ਅਫ਼ਰੀਕਾ ਭਾਵ ਸੰਸਾਰ ਦੇ ਵੱਖ-ਵੱਖ ਭਾਗਾਂ ਵਿੱਚ ਫੈਲੇ ਹੋਣ ਤੇ ਬਿਗਾਨੇ ਚੌਗਿਰਦਿਆਂ ਤੇ ਵਾਤਾਵਰਨ ਵਿੱਚ ਵਰਤਮਾਨ ਯੁੱਗ ਵਿਚ ਪੇਸ਼ ਆ ਰਹੀਆਂ ਵੰਗਾਰਾਂ ਦਾ ਮੁਕਾਬਲਾ ਕਰਨ ਲਈ ਵੱਖ-ਵੱਖ ਢੰਗ ਦੇ ਬ੍ਰਿਤਾਂਤਾਂ ਦਾ ਵਰਣਨ ਵੀ ਕਰਦੀ ਹੈ।

ਸਿੱਖਾਂ ਦੀ ਗਾਥਾ ਪੰਜਾਬੀ ਰਾਸ਼ਟਰਵਾਦ ਦੇ ਉਭਾਰ, ਪੂਰਨਤਾ ਤੇ ਪਤਨ ਦੀ ਗਾਥਾ ਹੈ। ਇਸ ਦਾ ਆਰੰਭ ਪੰਦਰ੍ਹਵੀਂ ਸਦੀ ਦੇ ਅੰਤ ਵਿੱਚ ਗੁਰੂ ਨਾਨਕ ਵੱਲੋਂ ਸਿੱਖ ਲਹਿਰ ਦੀ ਨੀਂਹ ਰੱਖਣ ਨਾਲ, ਹਿੰਦੂ ਧਰਮ ਤੇ ਇਸਲਾਮ ਦੀ ਸਾਂਝ ਉੱਪਰ ਬਲ ਦੇਣ ਨਾਲ ਤੇ ਪੰਜਾਬ ਵਿੱਚ ਵਿਹਾਰਕ ਤੌਰ 'ਤੇ ਇਹਨਾਂ ਦੋਹਾਂ ਧਰਮਾਂ ਦੀ ਏਕਤਾ ਦੇ ਪ੍ਰਚਾਰ ਨਾਲ ਹੁੰਦਾ ਹੈ। ਸਤਾਰ੍ਹਵੀਂ ਸਦੀ ਦੇ ਆਰੰਭ ਨਾਲ ਹੀ ਇਹ ਲਹਿਰ ਤੀਸਰੇ ਧਰਮ ਦੇ ਰੂਪ ਵਿੱਚ ਸਪੱਸ਼ਟ ਹੋਂਦ ਦਾ ਰੂਪ ਇਖਤਿਆਰ ਕਰ ਗਈ ਜਿਸ ਵਿੱਚ ਗੁਰੂ ਨਾਨਕ ਦੇ ਸਿੱਖ ਤੇ ਉਸ ਦੇ ਉੱਤਰਾਧਿਕਾਰੀ ਗੁਰੂ ਸ਼ਾਮਿਲ ਸਨ। ਇਸ ਦਾ ਰਹੱਸਵਾਦ ਤੇ ਅਧਿਆਤਮ ਵਿੱਦਿਆ ਦਾ ਪ੍ਰਗਟਾਓ ਉਹਨਾਂ ਦੇ ਪਵਿੱਤਰ ਸ਼ਬਦਾਂ ਦੀ ਪੁਸਤਕ 'ਆਦਿ ਗ੍ਰੰਥ' ਵਿੱਚ ਹੈ, ਜਿਸ ਵਿੱਚ

ਸਿੱਖ ਗੁਰੂ ਸਾਹਿਬਾਨ ਅਤੇ ਹਿੰਦੂ ਮੁਸਲਮਾਨ ਸੰਤਾਂ-ਭਗਤਾਂ ਦੀ ਬਾਣੀ ਸ਼ਾਮਿਲ ਹੈ।

ਅਗਲੇ ਸੌ ਸਾਲਾਂ ਵਿੱਚ ਧਾਰਮਕ ਵਿਕਾਸ ਦੇ ਨਾਲ-ਨਾਲ ਰਾਜਸੀ ਵਿਕਾਸ ਵੀ ਹੋਇਆ ਜੋ ਸਿੱਖਾਂ ਦੇ ਆਖ਼ਰੀ ਗੁਰੂ ਗੋਬਿੰਦ ਸਿੰਘ ਵੱਲੋਂ ਸ਼ਸਤਰਧਾਰੀ ਹੋਣ ਦੇ ਹੁਕਮ ਨਾਲ ਸਿਖਰ 'ਤੇ ਪੁੱਜੀ। ਗੁਰੂ ਗੋਬਿੰਦ ਸਿੰਘ ਦੇ ਅਕਾਲ ਚਲਾਣੇ ਦੇ ਕੁਝ ਸਾਲਾਂ ਦੇ ਅੰਦਰ ਹੀ ਕਿਸਾਨਾਂ ਨੇ ਪੰਜਾਬ ਨੂੰ ਮੁਗ਼ਲ ਰਾਜ ਤੋਂ ਆਜ਼ਾਦ ਕਰਾਉਣ ਦੀ ਪਹਿਲੀ ਕੋਸ਼ਿਸ਼ ਕੀਤੀ। ਬੰਦਾ ਬਹਾਦਰ ਦੀ ਅਗਵਾਈ ਵਿੱਚ ਉਹ ਮੁਗ਼ਲ ਸੂਬੇਦਾਰਾਂ ਤੋਂ ਆਕੀ ਹੋ ਬੈਠੇ ਤੇ ਪੂਰੇ ਸੱਤ ਸਾਲ ਬਾਦਸ਼ਾਹੀ ਫ਼ੌਜਾਂ ਨੂੰ ਨੇੜੇ ਨਾ ਢੁੱਕਣ ਦਿੱਤਾ। ਭਾਵੇਂ ਬੰਦਾ ਤੇ ਉਸ ਦੇ ਪੈਰੋਕਾਰਾਂ ਨੂੰ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ, ਪਰ ਉਹਨਾਂ ਵੱਲੋਂ ਲਾਈ ਹੋਈ ਵਿਦ੍ਰੋਹ ਦੀ ਚਿੰਗਾੜੀ ਸੁਆਹ ਥੱਲੇ ਧੁਖਦੀ ਰਹੀ ਤੇ ਵਾਰ-ਵਾਰ ਸੂਬੇ ਦੇ ਵੱਖ-ਵੱਖ ਭਾਗਾਂ ਵਿੱਚ ਭਾਂਬੜ ਬਣ ਕੇ ਬਲ ਪੈਂਦੀ ਰਹੀ। ਇਸ ਤੋਂ ਪਿੱਛੋਂ ਅਹਿਮਦ ਸ਼ਾਹ ਅਬਦਾਲੀ ਦੀ ਅਗਵਾਈ ਵਿੱਚ ਉੱਤਰੀ ਭਾਰਤ ਵਿੱਚ ਅਫ਼ਗਾਨ ਦਲਾਂ ਨੇ ਮੁੜ ਹਮਲੇ ਸ਼ੁਰੂ ਕਰ ਦਿੱਤੇ ਜਿਸ ਕਾਰਨ ਪੰਜਾਬੀ ਰਾਸ਼ਟਰਵਾਦ ਦੇ ਵਿਕਾਸ ਨੂੰ ਸ਼ਕਤੀ ਤੇ ਹੁਲਾਰਾ ਮਿਲਿਆ। ਕਿਸਾਨਾਂ ਨੇ ਆਪਣੇ-ਆਪ ਨੂੰ ਦਲ ਜਾਂ ਮਿਸਲਾਂ ਦੇ ਰੂਪ ਵਿੱਚ ਸੰਗਠਿਤ ਕਰ ਲਿਆ, ਹਮਲਾਵਰਾਂ ਨੂੰ ਪਰੇਸ਼ਾਨ ਕੀਤਾ ਤੇ ਅੰਤ ਵਿੱਚ ਮੁਲਕ 'ਚੋਂ ਕੱਢ ਦਿੱਤਾ।

ਇਸ ਲਹਿਰ ਨੂੰ ਲਾਹੌਰ ਦੀ ਆਜ਼ਾਦੀ ਤੇ 1799 ਵਿੱਚ ਰਣਜੀਤ ਸਿੰਘ ਅਧੀਨ ਪੰਜਾਬ ਦੀ ਪਹਿਲੀ ਸੁਤੰਤਰ ਬਾਦਸ਼ਾਹੀ ਕਾਇਮ ਹੋਣ ਨਾਲ ਸੰਪੂਰਨਤਾ ਜਾਂ ਸਿਖਰ ਪ੍ਰਾਪਤ ਹੋਈ। ਇਹ ਅਜੀਬ ਸੰਜੋਗ ਜਾਂ ਮੇਲ ਗੁਰੂ ਨਾਨਕ (1499 ਈ:) ਦੇ ਧਰਮ ਪ੍ਰਚਾਰ ਤੇ ਜੀਵਨ ਉਦੇਸ਼ ਦੇ ਐਲਾਨ ਤੋਂ 300 ਸਾਲ ਪਿੱਛੋਂ, ਆਦਿ ਗ੍ਰੰਥ (1604 ਈ:) ਦੇ ਲਗਭਗ 200 ਸਾਲ ਪਿੱਛੋਂ ਤੇ ਗੁਰੂ ਗੋਬਿੰਦ ਸਿੰਘ ਦੇ ਸ਼ਸਤਰ-ਬੱਧ ਹੋਣ ਦੇ ਹੁਕਮ (1699) ਤੋਂ ਇਕ ਸੌ ਸਾਲ ਪਿੱਛੋਂ ਵਾਪਰਿਆ। ਰਣਜੀਤ ਸਿੰਘ ਅਧੀਨ ਪੰਜਾਬੀ, ਹਮਲਿਆਂ ਦਾ ਰੁਖ ਉੱਤਰੀ ਭਾਰਤ ਦੇ ਪੁਰਾਣੇ ਹਮਲਾਵਰਾਂ, ਪਠਾਣਾਂ ਤੇ ਅਫ਼ਗਾਨਾਂ ਦੀ ਮਾਤਭੂਮੀ ਵੱਲ ਮੋੜਨ ਵਿੱਚ ਸਫਲ ਹੀ ਨਹੀਂ ਹੋਏ ਸਗੋਂ ਉਹਨਾਂ ਨੇ ਆਪਣੀ ਸ਼ਕਤੀ ਦਾ ਲੋਹਾ ਸਰਹੱਦਾਂ ਦੇ ਉੱਤਰ ਵੱਲ, ਹਿਮਾਲਾ ਤੋਂ ਪਾਰ ਖ਼ੈਬਰ ਤੋਂ ਪਰ੍ਹੇ, ਅਫ਼ਗਾਨਿਸਤਾਨ, ਬਲੋਚਿਸਤਾਨ, ਸਿੰਧ ਤੇ ਉੱਤਰ ਭਾਰਤ ਵਿੱਚ ਅਵਧ, ਤੱਕ ਵੀ ਮੰਨਵਾਇਆ। ਸਿੱਖ ਰਾਸ਼ਟਰੀ ਲਹਿਰ ਦੇ ਆਗੂ ਬਣੇ ਤੇ ਇਹਨਾਂ ਨੇ ਆਪਣੀ ਬੁੱਕਲ ਵਿੱਚ ਮੁੱਖ ਧਰਮਾਂ ਨੂੰ ਲੈ ਲਿਆ। ਇਹ ਪ੍ਰਾਪਤੀਆਂ ਸਮੁੱਚੇ ਪੰਜਾਬੀਆਂ—ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਦੀਆਂ ਸਭ ਦੀਆਂ ਸਨ। ਇਹ ਉੱਚਿਤ ਹੀ ਸੀ ਕਿ ਪੰਜਾਬੀ ਸੈਨਿਕ ਸ਼ਕਤੀ ਭਾਵ ਫ਼ੌਜ ਦੀ ਸਫਲਤਾ ਵਿੱਚ ਸਾਰੇ ਹੀ ਧਰਮਾਂ ਦੇ ਲੋਕ ਪ੍ਰਤਿਨਿੱਧਤਾ ਕਰਦੇ ਤੇ ਲਏ ਜਾਂਦੇ। ਰਣਜੀਤ ਸਿੰਘ ਦੀ ਮੌਤ ਤੋਂ ਥੋੜ੍ਹਾ ਚਿਰ ਪਿੱਛੋਂ ਕਾਬਲ ਦੀ "ਵਿਜੈ-ਭੇਰੀ" ਸਮੇਂ ਸਿੱਖਾਂ ਦਾ ਝੰਡਾ ਬਰਦਾਰ ਇਕ ਪੰਜਾਬੀ ਮੁਸਲਮਾਨ ਕਰਨਲ ਬਾਸਾਵਾਂ ਸੀ। ਤੇ ਉਹ ਆਦਮੀ ਜੋ ਸਿੱਖ ਝੰਡਾ ਇਕ ਸਾਲ ਮਗਰੋਂ ਹਿਮਾਲਾ ਤੋਂ ਪਾਰ ਝੁਲਾ ਰਿਹਾ ਸੀ, ਉਹ ਇਕ ਡੋਗਰਾ ਹਿੰਦੂ ਜਰਨੈਲ ਜ਼ੋਰਾਵਰ ਸਿੰਘ ਸੀ।

ਇਹ ਪਹਿਲੀ ਜਿਲਦ ਦਾ ਸਾਰ ਤੇ ਵਿਸ਼ਾ-ਵਸਤੂ ਹੈ ਤੇ ਵਿਉਂਤ ਕੀਤੀ ਦੂਸਰੀ

ਜਿਲਦ ਦਾ ਪਹਿਲਾ ਭਾਗ ਹੈ। ਅਗਲੀ ਜਿਲਦ ਦੇ ਬਾਕੀ ਦੇ ਭਾਗ ਵਿੱਚ ਉਹ ਵੇਰਵਾ ਹੋਵੇਗਾ ਜਿਸ ਵਿੱਚ ਵਰਣਨ ਕੀਤਾ ਜਾਵੇਗਾ ਕਿ ਕਿਵੇਂ ਰਾਸ਼ਟਰੀ ਲਹਿਰ ਆਪਣਾ ਸਮਾਂ ਵਿਹਾ ਕੇ ਮੁੱਕ ਗਈ ਤੇ ਅੰਤ 1848-49 ਵਿੱਚ ਅੰਗਰੇਜ਼ਾਂ ਨਾਲ ਯੁੱਧ ਪਿੱਛੋਂ ਢਹਿ-ਢੇਰੀ ਹੋ ਗਈ। ਇਸ ਵਿੱਚ ਇਹ ਵੀ ਦੱਸਿਆ ਜਾਵੇਗਾ ਕਿ ਸਿੱਖਾਂ ਨੇ ਆਪਣੇ ਜਨਮ ਦੇ ਦੋ ਸੌ ਸਾਲਾਂ ਦੇ ਅੰਦਰ ਇਕ ਧਰਮ, ਦ੍ਰਿਸ਼ਟੀਕੋਣ, ਫ਼ਲਸਫ਼ਾ, ਜੀਵਨ-ਢੰਗ ਉਤਪੰਨ ਕੀਤਾ ਤੇ ਫੈਲਾਇਆ, ਜਿਸ ਨਾਲ ਇਹਨਾਂ ਨੇ ਇਕ ਕੌਮ ਦਾ ਰੂਪ ਧਾਰਨ ਕਰ ਲਿਆ। ਉਹਨਾਂ ਨੂੰ ਆਪਣੀ ਪਛਾਣ ਤੇ ਅੱਡਰਾਪਨ ਕਾਇਮ ਰੱਖਣ ਲਈ ਵਿਨਾਸ਼ਕਾਰੀ ਸ਼ਕਤੀਆਂ ਨਾਲ ਲੜਨਾ ਵੀ ਪਿਆ। ਇਸ ਵਿੱਚ ਰਾਜਸੀ ਤੇ ਸਮਾਜਕ ਲਹਿਰਾਂ ਦਾ ਵੇਰਵਾ ਵੀ ਹੋਵੇਗਾ ਜਿਹੜੀਆਂ ਅੰਗਰੇਜ਼ੀ ਰਾਜ ਵਿੱਚ ਵਾਪਰੀਆਂ, ਤੇ ਇਸ ਵਿੱਚ ਉਹਨਾਂ ਦੀ ਮਾਤ-ਭੂਮੀ ਦੀ 1947 ਵਿੱਚ ਵੰਡ, ਆਜ਼ਾਦ ਭਾਰਤ ਵਿੱਚ ਉਹਨਾਂ ਦੀ ਸਥਿਤੀ ਤੇ ਭਾਰਤੀ ਸੰਘ ਵਿੱਚ ਉਹਨਾਂ ਦੇ ਖ਼ੁਦਮੁਖਤਾਰ ਰਾਜ ਦੀ ਮੰਗ ਬਾਰੇ ਵੀ ਚਰਚਾ ਕੀਤੀ ਜਾਵੇਗੀ।

# ਧੰਨਵਾਦ

ਮੈਂ ਡਾ: ਪਰਸੀਵਲ ਸਪੀਅਰ (ਸੈਲਵਿਨ ਕਾਲਜ ਕੈਂਬਰਿਜ), ਡਾ: ਗੋਕਲ ਚੰਦ ਨਾਰੰਗ ਤੇ ਸਰਦਾਰ ਬਹਾਦਰ ਉੱਜਲ ਸਿੰਘ ਦਾ ਮੂਲ ਖਰੜਾ ਪੜ੍ਹਨ ਤੇ ਸੁਝਾਅ ਦੇਣ ਲਈ ਰਿਣੀ ਹਾਂ। ਮੈਂ ਕਰਿਸ਼ਨਾ ਸ਼ੁੰਗਲੂ ਦਾ ਅੰਤਿਕਾਵਾਂ ਵਿੱਚ ਛਪੇ ਸ਼ਬਦਾਂ ਦੇ ਅਨੁਵਾਦ ਲਈ ਧੰਨਵਾਦੀ ਹਾਂ। ਮੈਂ ਵੀ.ਐਸ. ਸੂਰੀ ਪੰਜਾਬ ਸਰਕਾਰ ਪੁਰਾਵਿਸ਼ੇਸ਼ਕੀ ਵਿਭਾਗ ਦੇ ਪ੍ਰਬੰਧਕ ਤੇ ਰੱਖਿਅਕ, ਪਟਿਆਲਾ ਦਾ, ਮੇਰੀ ਵਰਤੋਂ ਲਈ, ਰਣਜੀਤ ਸਿੰਘ ਬਾਰੇ ਅਣਛਪੀ ਸਮੱਗਰੀ ਦੇਣ ਲਈ ਵੀ ਰਿਣੀ ਹਾਂ। ਸਭ ਤੋਂ ਵਧੀਕ ਮੈਂ ਮਿਸ ਯੋਨਾ ਲਾ ਰੁਗੇਟ ਦਾ ਰਿਣੀ ਹਾਂ ਜਿਸ ਨੇ ਖੋਜ ਵਿੱਚ ਮੈਨੂੰ ਸਹਿਯੋਗ ਦਿੱਤਾ।

ਮੈਂ ਰੌਕਫੈਲਰ ਫਾਊਂਡੇਸ਼ਨ ਦਾ ਧੰਨਵਾਦ ਵੀ ਲਿਖਤੀ ਰੂਪ ਵਿੱਚ ਪ੍ਰਮਾਣਿਤ ਕਰਦਾ ਹਾਂ ਜਿਸ ਨੇ ਮੇਰੀ ਵਿਸਤਰਤ ਯਾਤਰਾ ਕਰਨ ਤੇ ਤਿੰਨ ਸਾਲਾਂ ਲਈ ਮੇਰਾ ਪੂਰੀ ਲਗਨ ਨਾਲ ਕੰਮ ਵਿੱਚ ਸਮ੍ਰਪਿਤ ਹੋ ਕੇ ਕੰਮ ਕਰਨਾ ਸੰਭਵ ਬਣਾਇਆ। ਮੈਂ ਮੁਸਲਿਮ ਯੂਨੀਵਰਸਿਟੀ ਅਲੀਗੜ੍ਹ ਦਾ ਵੀ ਰਿਣੀ ਹਾਂ ਜਿਸ ਨੇ ਖੋਜ ਦੇ ਕਾਰਜ ਦੀ ਸਰਪਰਸਤੀ ਕੀਤੀ।

ਸੋਧੇ ਹੋਏ ਪੇਪਰ ਬੈਕ ਸੰਸਕਰਨ ਲਈ ਮੈਂ "ਇਕਨਾਮਿਕ ਟਾਈਮਜ਼" ਦੇ ਸਤਿੰਦਰ ਸਿੰਘ ਤੇ ਕੌਮੀ ਏਕਤਾ ਦੇ ਸੰਪਾਦਕ ਰਾਜਿੰਦਰ ਸਿੰਘ ਦਾ ਵੀ ਧੰਨਵਾਦੀ ਹਾਂ।

ਖੁਸਵੰਤ ਸਿੰਘ
ਸੰਪਾਦਕ
ਇਲਸਟਰੇਟਡ ਵੀਕਲ ਆਫ਼ ਇੰਡੀਆ, ਬੰਬਈ।

## ਭਾਗ—I

# ਪੰਜਾਬ ਤੇ ਸਿੱਖ ਧਰਮ ਦਾ ਜਨਮ

## ਕਾਂਡ—1

## *ਸਿੱਖ ਮਾਤ-ਭੂਮੀ*

ਪੰਜਾਬ ਗੁਆਂਢੀ ਮੁਲਕਾਂ ਤੇ ਬਾਕੀ ਦੇ ਭਾਰਤ ਤੋਂ ਇੱਕ ਵੱਖਰੀ ਭੂਗੋਲਕ ਇਕਾਈ ਰਿਹਾ ਹੈ। ਇਸ ਦੀ ਬਣਤਰ ਇਕ ਵਿਖਮ ਭੁਜ ਤਿਕੋਣ ਵਰਗੀ ਹੈ ਜੋ ਆਪਣੇ ਤਿੱਖੇ ਜ਼ਾਵੀਏ ਤੇ ਸੰਤੁਲਤ ਟਿਕੀ ਹੁੰਦੀ ਹੈ। ਇਸਦੀ ਸਭ ਤੋਂ ਛੋਟੀ ਬਾਹੀ ਉੱਤਰ ਇਹ ਹੈ ਤੇ ਮਹਾਨ ਹਿਮਾਲਾ ਤੋਂ ਬਣੀ ਹੋਈ ਹੈ ਜੋ ਇਸ ਨੂੰ ਤਿੱਬਤੀ ਪਠਾਰ ਨਾਲੋਂ ਵੱਖ ਕਰਦਾ ਹੈ। ਇਸਦੀ ਪੱਛਮੀ ਸੀਮਾ ਸਿੰਧ ਦਰਿਆ ਨੇ ਉਸ ਥਾਂ ਤੋਂ ਹੀ ਬਣਾਈ ਹੋਈ ਹੈ ਜਿੱਥੋਂ ਇਹ ਮੈਦਾਨੀ ਇਲਾਕੇ ਵਿੱਚ ਦਾਖਲ ਹੋ ਕੇ 1600 ਮੀਲ ਵਹਾ ਵਾਲੇ ਪਾਸੇ ਹੇਠਾਂ ਪੰਜਾਬ ਦੀਆਂ ਪੰਜ ਨਦੀਆਂ ਦੇ ਸੰਗਮ ਵਾਲੇ ਸਥਾਨ ਤੇ ਜਾ ਮਿਲਦਾ ਹੈ ਜਿਸ ਨੂੰ ਸਹੀ ਤੌਰ ਤੇ ਪੰਜ ਨੰਦ ਕਿਹਾ ਜਾਂਦਾ ਹੈ। ਸਿੰਧ ਦਰਿਆ ਦੇ ਲਹਿੰਦੇ ਪਾਸੇ ਹਿੰਦੂਕਸ਼ ਤੇ ਸੁਲੇਮਾਨ ਦੇ ਉੱਚੇ ਨੀਵੇਂ ਬੇਡੌਲ ਪਹਾੜੀ ਸਿਲਸਿਲੇ ਹਨ ਜਿਹਨਾਂ ਨੂੰ ਖੈਬਰ ਤੇ ਬੋਲਾਨ ਵਰਗੇ ਕਈ ਦੱਰੇ ਅੱਡ ਕਰਦੇ ਚੀਰਦੇ ਹੋਏ ਆਰ-ਪਾਰ ਜਾਂਦੇ ਹਨ ਤੇ ਦੂਰ ਪਾਰ ਦੇ ਮੁਲਕਾਂ ਅਫ਼ਗਾਨਿਸਤਾਨ ਤੇ ਬਲੋਚਿਸਤਾਨ ਦੇ ਲੋਕਾਂ ਲਈ ਪਰਵੇਸ ਦੁਆਰ ਦਾ ਕੰਮ ਦਿੰਦੇ ਹਨ। ਪੰਜਾਬ ਦੀ ਪੂਰਬੀ ਸੀਮਾ, ਸਥਿਤੀ ਦੀ ਜਾਣਕਾਰੀ ਦੇਣ ਲਈ ਕਿਤੇ ਵੀ ਸਪਸ਼ਟ ਰੂਪ ਵਿੱਚ ਅੱਡਰੀ ਦਿਖਾਈ ਨਹੀਂ ਦਿੰਦੀ, ਪਰ ਕਰਨਾਲ ਨੇੜੇ ਇੱਕ ਸਥਾਨ ਤੇ ਜਿੱਥੇ ਜਮਨਾ ਦੱਖਣ ਪੂਰਬ ਵੱਲ ਮੁੜਦਾ ਹੈ, ਉਸ ਥਾਂ ਤੋਂ ਇੱਕ ਵਿੰਗੀ ਟੇਢੀ ਦੰਦੇਦਾਰ ਰੇਖਾ ਪੰਜ ਨਦ ਤੱਕ ਖਿੱਚੀ ਜਾ ਸਕਦੀ ਹੈ ਜੋ ਪੰਜਾਬ ਰਾਜ ਦੀ ਸਿੰਧ ਦੇ ਮਾਰੂਥਲ ਤੇ ਬਾਕੀ ਦੇ ਹਿੰਦੁਸਤਾਨ ਨਾਲੋਂ ਸੀਮਾ ਨਿਸ਼ਚਿਤ ਕਰਦੀ ਹੈ।

ਪੰਜਾਬ ਕੇਂਦਰ ਵਿੱਚ ਲੂਣ ਦੇ ਪਹਾੜੀ ਸਿਲਸਿਲੇ ਤੋਂ ਬਿਨਾਂ ਇੱਕ ਵਿਸ਼ਾਲ ਮੈਦਾਨ ਹੈ ਜੋ ਉੱਤਰ ਵਿੱਚ ਪਹਾੜਾਂ ਤੋਂ ਪੱਛਮ ਵੱਲ ਤੇ ਦੱਖਣ ਦੇ ਥਲ ਵੱਲ ਹੌਲੀ ਹੌਲੀ ਢਲਾਨ ਬਣਾਉਂਦਾ ਹੈ। ਇਸ ਇਕਸਾਰ ਪੱਧਰੇ ਮੈਦਾਨ ਵਿੱਚ ਦੀ ਛੇ ਵੱਡੇ ਦਰਿਆ—ਸਿੰਧ, ਜਿਹਲਮ, ਚਨਾਬ, ਰਾਵੀ, ਬਿਆਸ ਤੇ ਸਤਲੁਜ ਵਗਦੇ ਹਨ। ਦਰਿਆਵਾਂ ਵਿਚਕਾਰਲੇ

ਖੇਤਰਾਂ ਭਾਵ ਦੁਆਬਿਆਂ[1] ਤੇ ਸਤੁਲਜ ਤੇ ਜਮਨਾ ਦੇ ਪੱਛਮ ਵੱਲ ਦੇ ਅੱਧੇ ਖੇਤਰਾਂ ਵਿੱਚ

---

1. ਪੰਜਾਬ ਵਿੱਚ ਦੋਆਬਾ, ਦੋ ਆਬ (ਪਾਣੀ) ਭਾਵ ਦੋ ਦਰਿਆਵਾਂ ਦੇ ਵਿੱਚਕਾਰਲੇ ਇਲਾਕੇ ਨੂੰ ਕਿਹਾ ਜਾਂਦਾ ਹੈ। ਸਿੰਧ ਤੇ ਜਿਹਲਮ ਅਤੇ ਸਤਲੁਜ ਤੇ ਜਮਨਾ ਦਰਿਆਵਾਂ ਵਿਚਕਾਰਲੇ ਦੁਆਬਿਆਂ ਨੂੰ ਛੱਡਕੇ ਬਾਕੀ ਦੇ ਦੁਆਬੇ ਉਹਨਾਂ ਦਰਿਆਵਾਂ ਦੇ ਨਾਵਾਂ ਦੇ ਸੁਮੇਲ ਨਾਲ ਬਣੇ ਹਨ ਜਿਹਨਾਂ ਵਿਚਕਾਰ ਉਹ ਸਥਿੱਤ ਹਨ। ਇਹ ਨਾਂ, ਕਿਆਸ ਕੀਤਾ ਜਾਂਦਾ ਹੈ ਕਿ ਸਮਰਾਟ ਅਕਬਰ ਦੇ ਰਾਜਕਾਲ ਵਿੱਚ ਉਹਦੇ ਮੰਤਰੀ ਟੋਡਰਕਾਲ ਨੇ ਰੱਖੇ ਜਾਂ ਘੜੇ।
   - (ੳ) ਸਿੰਧ ਤੇ ਜਿਹਲਮ ਵਿਚਕਾਰ ਸਿੰਧ ਸਾਗਰ ਦੁਆਬਾ ਹੈ।
   - (ਅ) ਚਨਾਬ ਤੇ ਜਿਹਲਮ ਵਿਚਕਾਰ ਚੱਜ ਦੁਆਬ ਹੈ। ਇਸ ਦੁਆਬ ਨੂੰ ਧਨੀ-ਘੇਬ ਚਿਨਹਟ-ਚਨਾਬ ਤੇ ਬਿਹਾਤ (ਜਿਹਲਮ ਦਾ ਇੱਕ ਹੋਰ ਨਾਮ) ਵੀ ਕਿਹਾ ਜਾਂਦਾ ਹੈ।
   - (ੲ) ਰਾਵੀ ਤੇ ਚਨਾਬ ਵਿਚਕਾਰ ਰਚਨਾ ਦੁਆਬ ਹੈ। ਕਿਸੇ ਵੇਲੇ ਇਸ ਖੇਤਰ ਨੂੰ ਦੜੱਪ ਵੀ ਕਿਹਾ ਜਾਂਦਾ ਸੀ।
   - (ਸ) ਬਿਆਸ ਤੇ ਰਾਵੀ ਵਿਚਕਾਰ 'ਬਾਰੀ' ਦੁਆਬਾ ਹੈ। ਲਾਹੌਰ ਤੋਂ ਦੱਖਣ ਵੱਲ ਰਾਵੀ ਦੇ ਦੋਹਾਂ ਪਾਸੇ ਦੇ ਭੂਖੰਡ ਨੂੰ ਕਿਸੇ ਵੇਲੇ 'ਨੱਕੀ'+ ਜਾਂ 'ਨਾਕਾ' ਵੀ ਕਿਹਾ ਜਾਂਦਾ ਸੀ।
   - (ਹ) ਬਿਆਸ ਤੇ ਸਤਲੁਜ ਵਿਚਕਾਰਲੇ ਦੁਆਬੇ ਨੂੰ ਬਿਸਤ ਦੁਆਬ ਜਾਂ ਬਿਸਤ ਜਲੰਧਰ ਦੁਆਬ ਕਿਹਾ ਜਾਂਦਾ ਹੈ। ਇਸ ਇਲਾਕੇ ਨੂੰ ਸੀਰੋਵਾਲ ਵੀ ਕਿਹਾ ਜਾਂਦਾ ਹੈ ਕਿਉਂਕਿ ਬਹੁਤ ਸਾਰੇ ਪਹਾੜੀ ਰੋੜ੍ਹ ਕਾਰਨ ਬਹੁਤ ਸਾਰੇ 'ਚੋਅ' ਜਾਂ 'ਸੀਰਾਂ' ਇਸਨੂੰ ਕੱਟ ਕੇ ਲੰਘਦੇ ਹਨ।
   - (ਕ) ਸਤਲੁਜ ਤੋਂ ਪਾਰ ਦਾ ਦੁਆਬਾ ਸਤਲੁਜ ਤੇ ਜਮਨਾ ਵਿਚਕਾਰ ਹੈ। ਇਸ ਦੁਆਬ ਦਾ ਕੇਵਲ ਉੱਤਰ ਪੱਛਮੀ ਭਾਗ ਹੀ ਅਸਲ ਵਿੱਚ ਪੰਜਾਬ ਦਾ ਹਿੱਸਾ ਹੈ ਕਿਉਂਕਿ ਦਰਿਆ ਸਤਲੁਜ ਸਿੱਖ ਵਸੋਂ ਦੀ ਘਣੀ ਆਬਾਦੀ ਵਾਲੇ ਖੇਤਰ ਨੂੰ "ਸਤਲੁਜ ਪਾਰ" ਦਾ ਤੇ ਪੂਰਬ ਵਾਲੇ ਖੇਤਰ ਨੂੰ "ਸਤਲੁਜ-ਉਰਾਰ" ਦਾ ਖੇਤਰ ਕਹਿੰਦੇ ਹਨ। ਇਹ ਵੰਡ ਮੋਟੇ ਤੌਰ ਤੇ ਪੰਜਾਬ ਨੂੰ, ਪ੍ਰਾਚੀਨ ਵੰਡ ਅਨੁਸਾਰ, ਮਾਝਾ ਤੇ ਮਾਲਵੇ ਵਿੱਚ ਵੰਡਦੀ ਹੈ ਜਿਸ ਦੀ ਵਿਆਖਿਆ ਏਥੇ ਪਿੱਛੇ ਜਾਕੇ ਫੁੱਟ-ਨੋਟਾਂ ਵਿੱਚ ਕੀਤੀ ਗਈ ਹੈ।

     ਇਸ ਵਰਗੀਕਰਨ ਤੋਂ ਬਿਨਾਂ, ਪੰਜਾਬ ਦੇ ਵੱਖ-ਵੱਖ ਖੇਤਰਾਂ ਬਾਰੇ ਵੱਖ-ਵੱਖ ਨਾਂ ਵਰਤੇ ਜਾਂਦੇ ਰਹੇ ਹਨ ਤੇ ਹੁਣ ਵੀ ਵਰਤੇ ਜਾਂਦੇ ਹਨ।
   - (i) ਰਾਵਲ ਪਿੰਡੀ ਜ਼ਿਲੇ ਤੇ ਜਿਹਲਮ ਦੇ ਕੁਝ ਭਾਗ ਨੂੰ ਪੋਠੋਹਾਰ ਜਾਂ ਧਨੀ-ਪੋਠੋਹਾਰ ਕਿਹਾ ਜਾਂਦਾ ਹੈ।
   - (ii) ਬਾਰੀ ਦੁਆਬ ਨੂੰ ਮਾਝਾ ਕਿਹਾ ਜਾਂਦਾ ਹੈ। ਮਾਝੇ ਦੇ ਲੋਕਾਂ ਨੂੰ ਮਝੈਲ ਕਿਹਾ ਜਾਂਦਾ ਹੈ। ਇਹਨਾਂ ਨੂੰ ਮਾਂਝਾ ਤੇ ਮਝੈਲ ਵੀ ਆਖਿਆ ਜਾਂਦਾ ਹੈ।
   - (iii) ਬਿਸਤ ਦੁਆਬ ਜਾਂ ਜਾਲੰਧਰ ਦੁਆਬ ਨੂੰ ਦੁਆਬਾ ਕਿਹਾ ਜਾਂਦਾ ਹੈ। ਇਥੋਂ ਦੇ ਵਸਨੀਕਾਂ ਨੂੰ ਦੁਆਬੀਏ ਕਿਹਾ ਜਾਂਦਾ ਹੈ।

(ਬਾਕੀ ਅਗਲੇ ਸਫ਼ੇ ਤੇ) ☞

ਪੰਜਾਂ ਦਰਿਆਵਾਂ ਦੀ ਧਰਤੀ ਜਾਂ ਪੰਜ-ਆਬ (ਪੰਜਾਬ) ਰੱਖਿਆ।[2]

**ਪੌਣ ਪਾਣੀ ਤੇ ਧਰਾਤਲ**

ਪੰਜਾਬ ਦਾ ਪੌਣ ਪਾਣੀ ਸਰਦੀਆਂ ਵਿੱਚ ਸਖ਼ਤ ਠੰਡਾ ਤੇ ਗਰਮ ਰੁੱਤ ਵਿੱਚ ਲੂਹ ਦੇਣ ਵਾਲੀ ਗਰਮੀ ਵਾਲਾ ਹੈ। ਤਾਪਮਾਨ ਦੀ ਅੱਤ ਤੇ ਦੋ ਵਾਰ ਮੂਨਸੂਨ ਪੌਣਾਂ ਦੀ ਵਰਖਾ ਕਾਰਨ ਮੌਸਮਾਂ ਦੀ ਭਿੰਨਤਾ ਹੈ ਤੇ ਭੂਦ੍ਰਿਸ਼ ਲਗਾਤਾਰ ਤਬਦੀਲ ਹੁੰਦਾ ਰਹਿੰਦਾ ਹੈ।

ਬਸੰਤ ਰੁੱਤ ਰਿਵਾਇਤੀ ਤੌਰ ਤੇ ਬਸੰਤ ਪੰਚਮੀ ਨੂੰ ਆਉਂਦੀ ਹੈ ਜੋ ਫਰਵਰੀ ਮਹੀਨੇ ਦੇ ਪਹਿਲੇ ਅੱਧ 'ਚ ਹੁੰਦੀ ਹੈ। ਇਹ ਪੰਜਾਬ ਵਿੱਚ ਖੇੜੇ ਦੀ ਰੁੱਤ ਹੁੰਦੀ ਹੈ ਜਦੋਂ ਗੁਰੂ ਨਾਨਕ ਦੇ ਸ਼ਬਦਾਂ ਵਿੱਚ ਸਭ ਕੁਝ ਖ਼ੂਬਸੂਰਤ ਹੁੰਦਾ ਹੈ, ਜੰਗਲਾਂ ਵਿੱਚ ਫੁੱਲ ਹੁੰਦੇ ਹਨ ਤੇ ਸ਼ਹਿਦ ਦੀਆਂ ਮੱਖੀਆਂ ਦੀ ਆਵਾਜ਼ ਹਰ ਥਾਂ ਸੁਣਾਈ ਦਿੰਦੀ ਹੈ :

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥[3]

(ਆ.ਗ੍ਰੰ. ੧੧੦)

ਪੇਂਡੂ ਖੇਤਰ ਸਰ੍ਹੋਂਆਂ ਦੇ ਫੁੱਲਾਂ ਨਾਲ ਇੱਕ ਵਿਸ਼ਾਲ ਕੇਸਰੀ ਰੰਗ ਦੇ ਖੇਤਾਂ ਨਾਲ ਭਰਪੂਰ ਹੈ, ਵਿੱਚ ਵਿੱਚ ਹਰੇ ਕਮਾਦ ਦੇ ਬੂਟੇ ਆਪਣੇ ਕੋਮਲ ਬੂਰ ਨਾਲ ਦਿਖਾਈ ਦਿੰਦੇ ਹਨ। ਜੇ ਸਿਆਲ 'ਚ ਵਰਖਾ ਚੰਗੀ ਹੋ ਜਾਵੇ ਤਾਂ ਕਣਕ, ਜੌਂ, ਛੋਲਿਆਂ ਤੇ ਤੇਲ ਵਾਲੇ ਬੀਜਾਂ ਤੇ ਤੰਬਾਕੂ ਦੀ ਫਸਲ ਨਾਲ ਖੇਤਾਂ ਵਿੱਚ ਹਰਿਆਲ ਦੀ ਬਹਾਰ ਹੁੰਦੀ ਹੈ। ਕਿਸਾਨ ਬਾਰਿਸ਼ ਦੇ ਨਾਲ ਨਹਿਰੀ ਪਾਣੀ ਵੀ ਦਿੰਦੇ ਹਨ ਤੇ ਜਿੱਥੇ ਨਹਿਰਾਂ ਨਹੀਂ ਹਨ, ਤਾਂ ਉੱਥੇ ਊਠਾਂ ਜਾਂ ਬਲਦਾਂ ਨੂੰ ਜੋੜਕੇ ਖੂਹ ਚਲਾਏ ਜਾਂਦੇ ਹਨ। ਖੂਹਾਂ ਦੇ ਨੇੜੇ-ਨੇੜੇ ਗਾਜਰ, ਮੂਲੀ, ਫੁੱਲ ਗੋਭੀ ਤੇ ਬੰਦ ਗੋਭੀ ਦੀਆਂ ਸਬਜ਼ੀਆਂ ਉਗਾਈਆਂ ਜਾਂਦੀਆਂ ਹਨ। ਬੇਰੀ ਦੇ ਦਰਖਤਾਂ ਦੀਆਂ ਟਹਿਣੀਆਂ ਬੇਰਾਂ ਦੇ ਭਾਰ ਨਾਲ ਝੁਕੀਆਂ ਹੋਈਆਂ ਹਨ। ਬਸੰਤ ਰੁੱਤ ਵਿੱਚ ਖੂਹਾਂ ਦੇ ਚੱਲਣ ਦੀ ਆਵਾਜ਼, ਤਿੱਤਰਾਂ ਦੇ ਬੋਲ ਤੇ ਆਟਾ ਚੱਕੀਆਂ ਦੀ ਲਗਾਤਾਰ 'ਕੂਹ ਕੂਹ' ਸੁਣਾਈ ਦਿੰਦੀ ਹੈ।

ਕਮਾਦ ਨੂੰ ਵੱਢਕੇ ਤੇ ਪੀੜ ਕੇ ਰਸ ਕੱਢਿਆ ਜਾਂਦਾ ਹੈ ਤੇ ਫਿਰ ਵੱਡੇ ਪਤੀਲੇ ਵਿੱਚ

---

2. ਪ੍ਰਾਚੀਨ ਸਮੇਂ ਵਿੱਚ ਪੰਜਾਬ ਹੋਰ ਦੋ ਨਾਵਾਂ ਨਾਲ ਵੀ ਮਸ਼ਹੂਰ ਸੀ।
   (ੳ) ਮਦਰ ਦੇਸ਼ : ਇਸਨੂੰ ਮਦਰ ਲੋਕਾਂ ਦੀ ਭੂਮੀ ਕਿਹਾ ਜਾਂਦਾ ਸੀ। ਇਸ ਦਾ ਇਹ ਨਾਮ ਪਾਂਡੋਆ ਦੀ ਮਾਤਾ ਮਾਦਰੀ ਦੇ ਨਾਮ ਕਰਕੇ ਪਿਆ। ਮਦਰ ਦੇਸ਼ ਬਿਆਸ ਤੋਂ ਚਨਾਬ ਜਾਂ ਜੇਹਲਮ ਤੱਕ ਫੈਲਿਆ ਹੋਇਆ ਸੀ। ਇਸਦੀ ਰਾਜਧਾਨੀ 'ਸ਼ਕਲਾ' ਸ਼ਾਇਦ ਵਰਤਮਾਨ ਸਮੇਂ ਦਾ 'ਸਾਂਗਲਾ' ਸੀ। 'ਬਚਿੱਤਰ ਨਾਟਕ' ਵਿੱਚ ਗੁਰੂ ਗੋਬਿੰਦ ਸਿੰਘ ਨੇ ਵੀ 'ਮਦਰਦੇਸ਼' ਬਾਰੇ ਲਿਖਿਆ ਹੈ। (ਡਾਊਸਨ ਦੀ ਕਲਾਸੀਕਲ ਡਿਕਸ਼ਨਰੀ ਆਫ ਹਿੰਦੂ ਮਿੱਥੋਲੋਜੀ ਤੇ ਰਿਲੀਜ਼ਨ ਪੰ: 183)
   (ਅ) ਉੱਤਰ ਪੱਥ : ਉੱਤਰੀ ਮੁਲਕ। ਇਹ ਨਾਮ ਬੋਧੀ ਸਾਹਿੱਤ ਵਿੱਚ ਮਿਲਦਾ ਹੈ।
3. ਰੁੱਤਾਂ ਦਾ ਵਰਨਨ ਗੁਰੂ ਨਾਨਕ ਦੇਵ ਜੀ ਦੇ 'ਬਾਰਾਂ-ਮਾਹ' ਵਿੱਚੋਂ ਲਿਆ ਗਿਆ ਹੈ। (ਬਾਰਾ ਮਾਹ—ਅੰਤਕਾ 5)
4. ਇਹ ਧਮਾਕੇ ਡੀਜ਼ਲ ਇੰਜਨ ਦੀ ਨਿਕਾਸ ਨਲੀ ਕੋਲ ਖਾਲੀ ਘੜਾ ਰੱਖਕੇ ਪੈਦਾ ਕੀਤੇ ਜਾਂਦੇ ਹਨ।

ਉਬਾਲਕੇ ਉਸ ਤੋਂ ਕਾਲੇ ਭੂਰੇ ਰੰਗ ਦੀਆਂ ਪੇਸੀਆਂ ਬਣਾਈਆ ਜਾਂਦੀਆਂ ਹਨ। ਪੀਲੇ ਰੰਗ ਦੀ ਥਾ ਤੇ ਹੁਣੇ ਹੁਣੇ ਬੀਜੀ ਕਪਾਹ ਮੱਲ ਲੈਂਦੀ ਹੈ ਤੇ ਪੱਕ ਰਹੀ ਕਣਕ ਦੀਆਂ ਸੁਨਹਿਰੀ ਬੱਲੀਆਂ ਤੋਂ ਸਾਨੂੰ ਪਤਾ ਲੱਗ ਜਾਂਦਾ ਹੈ ਕਿ ਬਹਾਰ ਰੁੱਤ ਦੀ ਥਾਂ ਤੇ ਗਰਮੀ ਆ ਗਈ ਹੈ। ਦਰਖਤਾਂ ਦੇ ਪੱਤੇ ਡਿੱਗਣ ਲੱਗਦੇ ਹਨ ਤੇ ਫਿਰ ਥੋੜ੍ਹੇ ਸਮੇਂ ਦੀ ਵੀਰਾਨਗੀ ਪਿੱਛੋਂ ਫੁੱਲ ਲੱਗਦੇ ਹਨ। ਜਦੋਂ ਗੁੱਲਮੋਹਰ ਅਜੇ ਵੀ ਧਰਤੀ ਨੂੰ ਚਮਕੀਲੇ ਬਦਾਮੀ ਪੱਤਿਆਂ ਨਾਲ ਭਰ ਰਿਹਾ ਹੁੰਦਾ ਹੈ ਤੇ ਲਾਲ ਭਾਹ ਵਾਲੇ ਕਿਰਮਚੀ ਲਾਲ ਤੇ ਸੰਤਰੀ ਫੁੱਲਾਂ ਦੀ ਬਹਾਰ ਆ ਜਾਂਦੀ ਹੈ। ਏਥੋਂ ਤੱਕ ਕਿ ਪੰਜਾਬ ਵਿੱਚ ਆਮ ਮਿਲਦੀ ਕੰਡਿਆਲੀ ਕਿੱਕਰ ਵੀ ਛੋਟੇ ਛੋਟੇ ਪੀਲੇ ਫੁੱਲਾਂ ਨਾਲ ਭਰ ਜਾਂਦੀ ਹੈ। ਹੁਣ ਨਾਂ ਤਾਂ ਖੂਹ (ਹਰਟ) ਚੱਲਦੇ ਹਨ ਤੇ ਨਾਂ ਹੀ ਤਿੱਤਰ ਬੋਲਦੇ ਹਨ। ਉਹਨਾਂ ਦੀ ਥਾਂ ਤੇ ਅੰਬਾਂ ਦੇ ਦਰਖਤਾਂ ਦੇ ਝੁੰਡਾਂ ਵਿੱਚ ਕੋਇਲਾਂ ਕੂਕਦੀਆਂ ਹਨ ਤੇ ਬਸੰਤਾਂ ਪੰਛੀ ਚਹਿਕਦਾ ਹੈ।

ਕਣਕ ਵੱਢਕੇ, ਗਾਹਕੇ, ਧੜਾਂ ਲਾਕੇ, ਗਰਮ ਹਵਾ ਵਿੱਚ ਉਡਾਈ ਜਾਂਦੀ ਹੈ। ਗੁਰੂ ਨਾਨਕ ਦੇ ਸ਼ਬਦਾਂ ਵਿੱਚ "ਸੂਰਜ ਪ੍ਰਚੰਡ ਗਰਮੀ ਵਰ੍ਹਾਉਂਦਾ ਹੈ, ਧਰਤੀ ਭੱਠ ਵਾਂਗ ਬਲਦੀ ਹੈ। ਪਾਣੀ ਭਾਫ ਬਣਕੇ ਉੱਡ ਜਾਂਦਾ ਹੈ, ਫਿਰ ਵੀ ਇਹ ਬਲਦੀ ਸੜਦੀ ਰਹਿੰਦੀ ਹੈ। ਤਾਪਮਾਨ ਬਹੁਤ ਜ਼ਿਆਦਾ ਹੋ ਜਾਂਦਾ ਹੈ। ਤਪਦੀ ਧਰਤੀ ਇੱਕ ਦੂਰ ਤੱਕ ਫੈਲੇ ਭੂਸਲੇ ਖਿੱਤੇ ਦੀ ਸ਼ਕਲ ਧਾਰਨ ਕਰ ਲੈਂਦੀ ਹੈ ਤੇ ਦੂਰ ਦੂਰ ਉਜਾੜਾਂ ਤੱਕ ਗਰਦ ਗੁਬਾਰ, ਵਾਵਰੋਲੇ ਦਾ ਰੂਪ ਧਾਰ ਲੈਂਦੀ ਹੈ। ਏਥੋਂ ਤੱਕ ਕਿ ਹਠੀ ਪਿੱਪਲ ਤੇ ਗੁਲਾਬੀ ਫੁੱਲਾਂ ਵਾਲੇ ਇੱਕ ਖਾਸ ਕਿਸਮ ਦੇ ਦਰਖਤਾਂ ਦੇ ਪੱਤੇ ਵੀ ਝੜ ਜਾਂਦੇ ਹਨ ਤੇ ਜਿਹੜੀ ਹਰਿਆਵਲ ਦਿਖਾਈ ਦਿੰਦੀ ਹੈ ਉਹ ਅੱਕ, ਕੰਡਿਆਲੀ ਥੋਰ, ਊਠਾਂ ਦੇ ਖਾਣ ਵਾਲੇ ਪੁੱਠ-ਕੰਡੇ ਦੀ ਹੀ ਹੁੰਦੀ ਹੈ। ਗਰਮੀ ਦੇ ਦਿਨਾਂ ਦੇ ਤੇਜ਼ ਝਿਲਮਿਲਾਹਟ ਦੇ ਮ੍ਰਿਗ-ਛਲਾਵੇ ਪਿੱਛੋਂ ਸਖਤ ਹਨੇਰੀਆਂ ਝੁਲਦੀਆਂ ਹਨ ਜਿਸ ਨਾਲ ਹਰ ਥਾਂ ਅਤੇ ਹਰ ਚੀਜ਼ ਤੇ ਮਿੱਟੀ ਘੱਟੇ ਦੀਆਂ ਪਰਤਾਂ ਜੰਮ ਜਾਂਦੀਆਂ ਹਨ। ਸੁਸਤੀ ਨਾਲ ਭਰਪੂਰ ਢਲਦੀਆਂ ਦੁਪਹਿਰਾਂ ਪਿਛੋਂ ਪੀਪਹੇ[5] ਦੀ ਉੱਚੀ ਸੁਰ ਤੇ ਕੂਕ ਸੁਣਾਈ ਦਿੰਦੀ ਹੈ। ਚਾਂਦਨੀ ਰਾਤ ਨੂੰ ਹੰਸ-ਹੰਸਣੀਆਂ ਤੀਰ ਜਿਹੇ ਸਿੱਧੇ ਤੇ ਨੋਕੀਲੇ ਆਕਾਰ ਵਿੱਚ ਆਪਣੇ ਮਾਰਗ ਤੇ ਉੱਤਰ 'ਚ ਹਿਮਾਲਾ ਦੀ ਬਰਫਾਨੀ ਚੋਟੀਆਂ ਵੱਲ ਕੂਕਦੇ ਤੇ ਝੂਲਦੇ ਜਾਂਦੇ ਹਨ। ਇਹ ਸੜਦਾ ਦੋਜ਼ਖ ਅਪ੍ਰੈਲ ਦੇ ਅੰਤ ਤੋਂ ਜੂਨ ਦੇ ਅੰਤ ਤੱਕ ਰਹਿੰਦਾ ਹੈ। ਫਿਰ ਵਰਖਾ ਰੁੱਤ ਸ਼ੁਰੂ ਹੋ ਜਾਂਦੀ ਹੈ।

ਮੂਨਸੂਨ ਬੜੇ ਵਿਸ਼ੇਸ਼ ਤੇ ਪ੍ਰਭਾਵਸ਼ਾਲੀ ਅੰਦਾਜ਼ ਨਾਲ ਆਉਂਦੀ ਹੈ। ਕੋਇਲ ਇਸਦੀ ਸਦੇਸ਼ਵਾਹਕ ਬਣਕੇ ਆਉਂਦੀ ਹੈ ਤੇ ਇਹ ਮਿੱਟੀ ਘੱਟੇ ਵਾਲੇ ਮੈਦਾਨਾਂ ਨੂੰ ਆਪਣੀ ਪੀੜ-ਭਰੀ ਆਵਾਜ਼ ਤੇ ਕੂਕਾਂ ਨਾਲ ਭਰ ਦਿੰਦੀ ਹੈ।[6]

ਬੇਰੰਗ ਮਿਟਿਆਲਾ ਆਕਾਸ਼ ਅਚਾਨਕ ਹੀ ਸੰਘਣੇ ਕਾਲੇ ਬੱਦਲਾਂ ਦੀ ਵਹੀਰ ਨਾਲ

---

5. ਪਪੀਹੇ ਦੀ ਆਵਾਜ਼ ਨੂੰ 'ਪੀਆ, ਪੀਆ' ਵਿੱਚ ਬਦਲਿਆਂ ਜਾਂਦਾ ਹੈ, ਜਿਸਦੇ ਭਾਵ ਹੈ ਭਾਵ ਹੈ: "ਮੇਰਾ ਪ੍ਰੇਮੀ ਕਿੱਥੇ ?"
6. ਕੋਇਕ ਵਰਖਾ ਰੁੱਤ ਦਾ ਲਾਹਾ ਲੈਕੇ ਪੂਰਬੀ ਅਫਰੀਕਾ ਦੇ ਤੱਟ ਤੋਂ ਉੱਠੇ ਬੱਦਲਾਂ ਤੋਂ ਪਹਿਲਾਂ ਆਉਂਦੀ ਹੈ। ਇਹ ਆਮਤੌਰ ਤੇ ਵਰਖਾ ਸ਼ੁਰੂ ਹੋਣ ਤੋਂ ਇੱਕ ਦੋ ਦਿਨ ਪਹਿਲਾਂ ਆ ਜਾਂਦੀ ਹੈ, ਇਸ ਲਈ ਇਸ ਨੂੰ ਵਰਖਾ ਦਾ ਹਰਕਾਰਾ ਕਿਹਾ ਜਾਂਦਾ ਹੈ।

ਭਰ ਜਾਂਦਾ ਹੈ। ਬਿਜਲੀ ਚਮਕਦੀ ਹੈਤੇ ਬੱਦਲਾਂ ਦੀ ਗੜਗੜਾਹਟ ਤੇ ਕੜਕ ਨਾਲ ਕੰਬ ਉੱਠਦੀ ਹੈ। ਪਹਿਲੀ ਵਰਖਾ ਜਾਂ ਮੋਟੀ ਕਣੀ ਦਾ ਮੀਂਹ ਮਿੱਟੀ ਵਿੱਚ ਹੀ ਸਮਾ ਜਾਂਦਾ ਹੈ ਤੇ ਧਰਤੀ ਤੋਂ ਇੱਕ ਸੁੰਦਰ ਸੁਗੰਧ ਉੱਠਦੀ ਹੈ। ਫਿਰ ਮੂਸਲਸਾਧਾਰ ਮੀਂਹ ਝਈਆਂ ਲੈ ਲੈ ਕੇ ਝਲਾਰ ਵਾਂਗ ਕਈ ਘੰਟੇ ਵਰ੍ਹਦਾ ਰਹਿੰਦਾ ਹੈ। ਉਸ ਪਿੱਛੋਂ ਆਕਾਸ਼ ਵਧੇਰੇ ਕਰਕੇ ਬੱਦਲਾਂ ਨਾਲ ਭਰ ਜਾਂਦਾ ਹੈ ਤੇ ਫਿਰ ਸੂਰਜ ਦੀ ਧੁੱਪ ਪ੍ਰਭੁਤਾ ਲਈ ਵਾਹ ਲਾਉਂਦੀ ਹੈ ਤੇ ਫਿਰ ਵਰਖਾ ਨਾਲ ਧੋਤੇ ਚਿਤਰਪਟ ਜਾਂ ਭੂ-ਦ੍ਰਿਸ਼ ਤੇ ਸਤਰੰਗੀ ਪੀਂਘ ਛਾ ਜਾਂਦੀ ਹੈ ਤੇ ਛੁਪ ਰਿਹਾ ਸੂਰਜ ਪਤਲੇ ਬੱਦਲਾਂ ਨੂੰ ਲਾਲ ਤੇ ਊਦੇ ਰੰਗ ਵਿੱਚ ਰੰਗ ਦਿੰਦਾ ਹੈ। ਦੋ ਮਹੀਨਿਆਂ ਦੀ ਲਗਾਤਾਰ ਵਰਖਾ ਧਰਤੀ ਨੂੰ ਦਲਦਲ 'ਚ ਬਦਲ ਦਿੰਦੀ ਹੈ। ਦਰਿਆ ਪਾਣੀ ਨਾਲ ਪੂਰੇ ਭਰ ਜਾਂਦੇ ਹਨ ਤੇ ਗੰਦੇ ਪਾਣੀ ਨਾਲ ਘੁੰਮਣਘੇਰੀਆਂ ਪਾਉਂਦੇ ਹਨ। ਪੰਜਾਬੀ ਜਿਨ੍ਹਾਂ ਨੂੰ ਹਰ ਸਾਲ ਅੰਤਾਂ ਦੀ ਗਰਮੀ ਸਹਾਰਨੀ ਪੈਂਦੀ ਹੈ, ਵਰਖਾ ਦੇ ਦਿਲਦਾਦਾ ਹਨ। ਇਸਨੂੰ ਪਰਿਵਾਰਾਂ ਦੇ ਮੇਲ ਤੇ ਪ੍ਰੇਮੀਆਂ ਦੀ ਚੋਰ-ਮਿਲਣੀ ਦੀ ਰੁੱਤ ਮੰਨਿਆ ਜਾਂਦਾ ਹੈ। ਗੁਰੂ ਨਾਨਕ ਵਰਖਾ ਵੇਖਕੇ ਵਿਸਮਾਦ ਵਿੱਚ ਆਕੇ ਕਹਿੰਦੇ ਹਨ :

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥

--------------------------

ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥
ਬਰਸੈ ਨਿਸਿ ਕਾਲੀ ਕਿਉਂ ਸੁਖ ਬਾਲੀ ਦਾਦਰ ਮੋਰਰ ਲਵੰਤੇ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇੰਗਮ ਫਿਰਹਿ ਡਸੰਤੇ॥
ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉਸੁਖ ਪਾਈਐ॥

(ਆਦਿ ਗ੍ਰੰ. ਪੰ. ੧੧੦੮)

(ਵਰਖਾ ਰੁੱਤ ਆ ਗਈ ਹੈ ਤੇ ਮੇਰੇ ਮਨ 'ਚ ਅਨੰਦ ਛਾ ਗਿਆ ਹੈ।--ਧਰਤੀ ਤੇ ਦਰਿਆ ਪਾਣੀ ਨਾਲ ਭਰ ਗਏ ਹਨ---ਰਾਤ ਕਾਲੀ ਹੈ। ਡੱਡੂ ਸੁਖ ਸ਼ਾਂਤੀ ਵਿੱਚ ਹਨ ਮੋਰ ਖੁਸ਼ੀ ਨਾਲ ਨੱਚ ਰਹੇ ਹਨ। ਪਪੀਹਾ 'ਪੀ' 'ਪੀ' ਕੂਕਦਾ ਹੈ। ਸੱਪਾਂ ਦੇ ਡੰਗ ਤੇ ਮੱਛਰਾਂ ਦੇ ਡੰਗ ਜ਼ਹਿਰ ਨਾਲ ਭਰੇ ਹੋਏ ਹਨ। ਸਮੁੰਦਰ ਪਾਣੀ ਨਾਲ ਭਰਕੇ ਕੰਢਿਆਂ ਤੋਂ ਬਾਹਰ ਹੋਏ ਫਿਰਦੇ ਹਨ।)

ਜ਼ਿੰਦਗੀ ਨਵੇਂ ਸਿਰੇ ਤੋਂ ਸ਼ੁਰੂ ਹੋ ਜਾਂਦੀ ਹੈ, ਬਹੁਤ ਸਾਰੇ ਰੁੱਖਾਂ ਨੂੰ ਨਵੇਂ ਪੱਤੇ ਲੱਗਦੇ ਹਨ ਤੇ ਉਜਾੜ, ਵੀਰਾਨ, ਬੰਜਰ ਧਰਤੀ ਤੇ ਘਾਹ ਉੱਗ ਪੈਂਦੀ ਹੈ। ਅੰਬ ਪੱਕਦੇ ਤੇ ਰਸ ਜਾਂਦੇ ਹਨ। ਕੋਇਲਾਂ ਦੀਆਂ ਕੂਕਾਂ ਤੇ ਪਪੀਹੇ ਦੇ 'ਪੀਉ, ਪੀਉ' ਅੰਬਾਂ ਦੇ ਦਰਖਤਾਂ ਦੇ ਝੁੰਡ ਵਿੱਚ ਪੀਂਘਾਂ ਝੂਟਦੀਆਂ ਕੁੜੀਆਂ ਦੇ ਗੀਤਾਂ ਤੇ ਹਾਸਿਆਂ ਦੀ ਗੁੰਜਾਰ 'ਚ ਗੁੰਮ ਹੋ ਜਾਂਦੀ ਹੈ।

ਜਦੋਂ ਵਰਖਾ ਰੁੱਤ ਖ਼ਤਮ ਹੋ ਜਾਂਦੀ ਹੈ, ਤਾਂ ਫਿਰ ਠੰਡ ਸ਼ੁਰੂ ਹੋ ਜਾਂਦੀ ਹੈ। ਗਰਦ ਗੁਬਾਰ ਜ਼ਮੀਨ 'ਤੇ ਬੈਠ ਜਾਂਦਾ ਹੈ ਤੇ ਪੇਡੂ ਖੇਤਰ ਹਰਾ-ਭਰਾ ਹੋ ਜਾਂਦਾ ਹੈ। ਜੇ ਗਰਮੀ ਦੀ ਰੁੱਤ ਵਿੱਚ ਵਰਖਾ ਅੱਛੀ ਹੋ ਜਾਵੇ—ਨਾਂ ਤੇ ਇਤਨੀ ਥੋੜ੍ਹੀ ਕਿ ਔੜ ਲੱਗੇ ਤੇ ਨਾ ਹੀ ਇਤਨੀ ਜ਼ਿਆਦਾ ਕਿ ਹੜ੍ਹ ਆ ਜਾਵੇ—ਤਾਂ ਸਭ ਠੀਕ-ਠੀਕ ਰਹਿੰਦਾ ਹੈ। ਧਾਨ, ਬਾਜਰਾ, ਮੱਕੀ, ਨੀਲ ਤੇ ਕਈ ਕਿਸਮ ਦੀਆਂ ਦਾਲਾਂ ਦੀ ਫਸਲ ਬੀਜੀ ਜਾਂਦੀ ਹੈ। ਕਿਸਾਨ ਰੰਗ-ਬਰੰਗੀਆਂ ਤੇ ਮਾਵਾ ਲੱਗੀਆਂ ਪੱਗਾਂ ਸਿਰਾਂ ਤੇ ਬੰਨ੍ਹਦੇ ਹਨ। ਕੁੜਤੇ ਪਾਉਂਦੇ ਹਨ ਜਿਨ੍ਹਾਂ ਦੇ ਸਿੱਪੀ ਦੇ ਬਟਨ ਲੱਗੇ ਹੁੰਦੇ ਹਨ, ਗਿੱਟਿਆਂ ਤੇ ਘੁੰਗਰੂ ਬੰਨ੍ਹ ਕੇ ਢੋਲ ਦੇ

ਡੱਗੇ ਨਾਲ ਭੰਗੜਾ ਪਾਉਂਦੇ ਹਨ। ਅਕਤੂਬਰ ਤੋਂ ਲੈਕੇ ਨਵੰਬਰ 'ਚ ਦੀਵਾਲੀ ਤੱਕ ਨਿਰੰਤਰ ਤਿਉਹਾਰ ਤੇ ਮੇਲੇ ਆਉਂਦੇ ਹਨ।

ਕਿਸਾਨ ਲਈ ਆਰਾਮ ਘੱਟ ਹੀ ਹੁੰਦਾ ਹੈ। ਕਪਾਹ ਵੀ ਚੁਣਨੀ ਹੁੰਦੀ ਹੈ ਤੇ ਫਿਰ ਕਣਕ ਤੇ ਹੋਰ ਅਨਾਜ ਬੀਜਣ ਲਈ ਜ਼ਮੀਨ ਵਾਹੁਣੀ ਹੁੰਦੀ ਹੈ। ਖੂਹ ਗਿੜ੍ਹਨ ਲੱਗਦੇ ਹਨ। ਆਟਾ ਚੱਕੀਆਂ ਦੀ ਕੂਹ-ਕੂਹ ਹਰ ਪਿੰਡ ਵਿੱਚ ਸੁਣਾਈ ਦਿੰਦੀ ਹੈ। ਕਣਕ ਦੇ ਖੇਤਾਂ ਵਿੱਚ ਤਿੱਤਰ ਬੋਲਦੇ ਸੁਣਦੇ ਹਨ। ਤੇ ਰਾਤ ਸਮੇਂ ਪੰਜਾਬ ਨੂੰ ਪਰਤਦੀਆਂ ਹੰਸਣੀਆਂ ਦੀ ਆਵਾਜ਼ ਸੁਣਾਈ ਦਿੰਦੀ ਹੈ।

ਇੱਕ ਵਾਰ ਫਿਰ ਸਿਆਲ ਦੀ ਰੁੱਤ ਆ ਜਾਂਦੀ ਹੈ। ਤਾਰਿਆਂ ਭਰੀਆਂ ਰਾਤਾਂ ਕੱਕਰ ਵਾਲੀਆਂ ਤੇ ਠੰਡੀਆਂ ਹੁੰਦੀਆਂ ਹਨ। ਦਿਨ ਨੂੰ ਨੀਲੇ ਆਕਾਸ਼ ਵਿੱਚ ਸੂਰਜ ਦੀ ਧੁੱਪ ਚਮਕਾਂ ਮਾਰਦੀ ਹੈ। ਸਰ੍ਹੋਆਂ ਨੂੰ ਫੁੱਲ ਪੈ ਜਾਂਦੇ ਹਨ, ਵਣਾਂ ਵਿੱਚ ਸ਼ਹਿਦ ਦੀਆਂ ਮੱਖੀਆਂ ਗੁਣਗੁਣਾਉਂਦੀਆਂ ਹਨ ਤੇ ਸਭ ਅੱਛਾ ਹੁੰਦਾ ਹੈ।

ਪੰਜਾਬ ਨਿਰਸੰਦੇਹ ਇੱਕ ਪਿੰਡਾਂ ਦਾ ਰਾਜ ਹੈ ਜਿੱਥੇ ਪੁਰਾਣੇ ਥੇਹ ਹੋਏ ਪਿੰਡਾਂ ਦੀ ਥਾਂ ਤੇ ਗਾਰੇ ਤੇ ਇੱਟਾਂ ਦੇ ਘਰ ਬਣੇ ਹੋਏ ਹਨ। ਕਿਸੇ ਸਮੇਂ ਉਹਨਾਂ ਦੀ ਕਿਲ੍ਹਾ ਬੰਦੀ ਕੀਤੀ ਹੁੰਦੀ ਸੀ। ਅਜੋਕੇ ਸਮੇਂ ਵਿੱਚ ਵੀ ਸਰਦਾਰਾਂ ਦੇ ਕਿਲ੍ਹਿਆਂ ਤੇ ਪੁਰਾਣੇ ਕਿਲ੍ਹਿਆਂ ਦੀਆਂ ਬੁਰਜਦਾਰ ਕੰਧਾਂ, ਪਿੰਡਾਂ ਦੇ ਢੱਠੇ ਹੋਏ ਮਲਬੇ ਤੇ ਮਿੱਟੀ ਗੋਹੇ ਦੇ ਢੇਰਾਂ ਹੇਠਾਂ ਵੇਖੇ ਜਾ ਸਕਦੇ ਹਨ। 15ਵੀਂ-ਸਦੀ ਤੱਕ ਪੰਜਾਬ ਵਿੱਚ ਦੋ ਹੀ ਮਸ਼ਹੂਰ ਸ਼ਹਿਰ ਹੁੰਦੇ ਸਨ। ਇੱਕ ਲਾਹੌਰ ਸੀ ਜੋ ਕਈ ਹਕੂਮਤਾਂ ਦੀ ਰਾਜਧਾਨੀ ਰਿਹਾ ਤੇ ਦੂਸਰਾ ਸ਼ਹਿਰ ਉਹਦੇ ਦੱਖਣ ਵਿੱਚ ਮੁਲਤਾਨ ਸੀ ਜੋ ਵਪਾਰ ਦੀ ਪ੍ਰਸਿੱਧ ਮੰਡੀ ਤੇ ਜਿੱਥੇ ਵਪਾਰੀ ਸਿੰਧ ਵਲੋਂ ਦਰਿਆਵਾਂ ਰਾਹੀਂ ਆਉਂਦੇ ਸਨ ਅਤੇ ਬਲੋਚਿਸਤਾਨ ਤੇ ਫਾਰਸ (ਵਰਤਮਾਨ ਈਰਾਨ) ਤੋਂ ਕਾਫਲੇ ਆਉਂਦੇ ਸਨ। ਰਾਵਲਪਿੰਡੀ, ਜੇਹਲਮ, ਵਜ਼ੀਰਾਬਾਦ, ਗੁਜਰਾਤ, ਗੁੱਜਰਾਂਵਾਲਾ, ਸ਼ੇਖੂਪੁਰਾ, ਸੈਦਪੁਰ (ਜਿਸਨੂੰ ਹੁਣ ਐਮਨਾਬਾਦ ਕਹਿੰਦੇ ਹਨ), ਪਾਕਪਟਨ, ਕਸੂਰ, ਸਿਆਲਕੋਟ, ਲੁਧਿਆਣਾ ਤੇ ਸਿਰਹੰਦ (ਜਿਸਦੀ ਤਕਦੀਰ ਉਹਦੇ ਸਾਮੰਤੀ ਹਾਕਮਾਂ ਦੀ ਤਕਦੀਰ ਨਾਲ ਵਿਕਸਤ ਵੀ ਹੋਈ ਤੇ ਨਿਘਾਰ ਵੱਲ ਵੀ ਗਈ) ਜਾਂ ਪਾਕਪਟਨ ਜਿਸਦੀ ਉੱਨਤੀ ਉਸ ਧਾਰਮਿਕ ਫਿਰਕੇ ਦੀ ਲੋਕ-ਪ੍ਰੀਅਤਾ ਨਾਲ ਜੁੜ ਗਈ ਜਿਸਦਾ ਉਹ ਕੇਂਦਰ ਸੀ, ਵਰਗੇ ਹੋਰ ਸ਼ਹਿਰ ਵੀ ਸਨ। ਉਹਨਾਂ ਵਿਸ਼ਾਲ ਜੰਗਲਾਂ ਵਿੱਚੋਂ ਹੁਣ ਕੁਝ ਵੀ ਨਹੀਂ ਰਿਹਾ, ਜੋ ਕਦੇ ਪੰਜਾਬ ਦੇ ਬਹੁਤੇ ਭਾਗਾਂ ਵਿੱਚ ਸਨ। 16ਵੀਂ ਸਦੀ ਵਿੱਚ ਉੱਤਰ ਵਿੱਚ ਗੈਂਡੇ (ਸ਼ਾਇਦ ਹਾਥੀ ਹੋਣ) ਮਿਲਦੇ ਸਨ।[7]

ਕੇਂਦਰੀ ਪੰਜਾਬ ਵਿੱਚ "ਲੱਖੀ ਜੰਗਲ" ਸੀ (ਲੱਖਾਂ ਦਰਖਤਾਂ ਲਈ ਉੱਘਾ) ਜਿੱਥੇ ਸਿੱਖ ਜਲਾਵਤਨ ਜੋ ਜ਼ਾਲਮਾਂ ਦੇ ਸਤਾਏ ਹੋਏ ਹੁੰਦੇ ਸਨ, ਪਨਾਹ ਲਿਆ ਕਰਦੇ ਸਨ।[8]

---

7. ਮੁਗਲ ਬਾਦਸ਼ਾਹ ਬਾਬਰ, ਜਿਸਨੇ 1526 ਈਸਵੀ ਵਿੱਚ ਭਾਰਤ ਤੇ ਹਮਲਾ ਕੀਤਾ, ਬਾਬਰ ਨਾਮੇ ਵਿੱਚ ਪੰਜਾਬ ਵਿੱਚ ਗੈਂਡਿਆਂ ਦਾ ਸ਼ਿਕਾਰ ਕਰਨ ਬਾਰੇ ਲਿਖਦਾ ਹੈ।
8. ਖੁਲਾਸਾਤ-ਉਤ-ਤਵਾਰੀਖ ਵਿੱਚ ਸੁਜਾਨ ਰਾਏ ਨੇ, ਜੋ 17 ਸਦੀ ਦੇ ਮਗਰਲੇ ਅੱਧ ਵਿੱਚ ਹੋਇਆ ਹੈ, ਲੱਖੀ ਜੰਗਲ ਦਾ ਇਉਂ ਵਰਨਨ ਕੀਤਾ ਹੈ : ਹਰ ਸਾਲ ਦੂਰ ਦੂਰ ਤੱਕ ਧਰਤੀ ਤੇ ਹੜ੍ਹ ਆ ਜਾਂਦੇ ਸਨ। ਜਦੋਂ ਪਾਣੀ ਘੱਟ ਜਾਂਦਾ ਸੀ ਤਾਂ ਨਮੀ ਕਾਰਕ ਮੁਲਕ ਵਿੱਚ ਹਰ ਪਾਸੇ ਵਿੱਚ ਜੰਗਲ ਹੀ ਜੰਗਲ ਉੱਗ ਆਉਂਦੇ ਸਨ। ਪੈਦਲ ਯਾਤਰੀ ਨੂੰ ਵੀ ਸਫਰ ਕਰਨ ਵਿੱਚ ਬੜੀ ਮੁਸ਼ਕਲ ਆਉਂਦੀ ਸੀ। ਘੋੜ ਸਵਾਰ ਕਿਵੇਂ ਸਫਰ ਕਰਦਾ ? ਜੋ ਐਨ ਸਰਕਾਰ, ਫਾਲ ਆਫ ਦੀ ਮੁਗਲ ਐਸਪਾਇਰ ਪੰ. 104 ਜਿਲਦ-1

ਜਲੰਧਰ ਦੁਆਬ ਵਿੱਚ ਇਤਨੇ ਹੀ ਸੰਘਣੇ ਜੰਗਲ ਸਨ ਜੋ ਲੁਧਿਆਣਾ ਤੋਂ ਕਰਨਾਲ ਤੱਕ ਫੈਲੇ ਹੋਏ ਜੰਗਲੀ ਇਲਾਕੇ ਵਿੱਚ ਸਨ। 19ਵੀਂ ਸਦੀ ਦੇ ਅੱਧ ਤੱਕ ਇਹਨਾਂ ਜੰਗਲਾਂ ਵਿੱਚ ਜੰਗਲੀ ਜਾਨਵਰਾਂ, ਬੱਬਰ ਸ਼ੇਰਾਂ, ਸ਼ੇਰਾਂ, ਚੀਤਿਆਂ, ਬਾਘਾਂ, ਰਿੱਛਾਂ, ਬਘਿਆੜਾ, ਲੱਕੜਬੱਗਿਆਂ, ਜੰਗਲੀ ਸੂਰਾਂ, ਨੀਲ ਗਊਆਂ ਤੇ ਅਨੇਕ ਪਰਕਾਰ ਦੇ ਹਿਰਨਾਂ ਦੀ ਭਰਮਾਰ ਹੁੰਦੀ ਸੀ। ਇਹ ਜੀਵ ਜੰਤੂ ਤੇ ਬਨਸਪਤੀ ਵਿਦੇਸ਼ੀ ਹਮਲਾਵਰਾਂ ਦੀ ਮਾਰ ਤਾਂ ਝੱਲ ਗਏ। ਪ੍ਰੰਤੂ ਅੰਧਾਂ ਧੁੰਦ ਦਰਖਤਾਂ ਦੀ ਕਟਾਈ ਕਾਰਨ ਤੇ 19ਵੀਂ ਸਦੀ ਤੇ ਵਰਤਮਾਨ ਸਦੀ ਵਿੱਚ ਭਾਵ ਵੀਹਵੀਂ ਸਦੀ ਵਿੱਚ ਜੰਗਲੀ ਜਾਨਵਰਾਂ ਦੇ ਸ਼ਿਕਾਰ ਕਰਨ ਵਾਲੇ ਸ਼ਿਕਾਰੀਆਂ ਤੋਂ ਇਹ ਬਚ ਨਾ ਸਕੇ। ਥਲ ਜਿੱਥੇ ਊਠ ਤੇ ਬੱਕਰੀਆਂ ਜਿਹੇ ਜਾਨਵਰ ਥੋਹਰ ਤੇ ਕੰਡਿਆਲੀਆਂ ਝਾੜੀਆਂ ਤੇ ਪਲਕੇ ਜਿਉਂਦੇ ਰਹਿੰਦੇ ਹਨ ਤੇ ਵੱਧਦੇ ਫੁੱਲਦੇ ਹਨ, ਵਰਤਮਾਨ ਸਮੇਂ ਦਾ ਚਮਤਕਾਰ ਹਨ।

**ਪਰਾਚੀਨਤਾ**—ਭਾਰਤੀ ਗਿਆਨੀ ਭਾਰਤੀ ਸਭਿਅਤਾ ਦੀ ਉਮਰ ਬਾਰੇ ਇਸ ਗੱਲ ਤੋਂ ਬਿਨਾਂ ਇੱਕ ਮੱਤ ਨਹੀਂ ਹਨ ਕਿ ਇਹ ਦੁਨੀਆਂ ਦੀ ਸਭ ਤੋਂ ਪ੍ਰਾਚੀਨ ਸਭਿਅਤਾ ਹੈ ਤੇ ਇਸਦਾ ਪੰਘੂੜਾ ਪੰਜਾਬ ਸੀ। ਰਾਵਲਪਿੰਡੀ ਨੇੜਿਉਂ ਬਲੌਰੀ ਪੱਥਰ ਦੇ ਬਣੇ ਹੋਏ ਨੇਜੇ ਤੇ ਕੁਹਾੜੀਆਂ ਮਿਲੀਆਂ ਹਨ ਜਿਨ੍ਹਾਂ ਤੋਂ ਇਸ ਖੇਤਰ ਵਿੱਚ ਮਨੁੱਖੀ ਵਾਸ ਦੀ ਤਾਰੀਖ 3 ਲੱਖ ਸਾਲ ਤੋਂ 5 ਲੱਖ ਸਾਲ ਪੁਰਾਣੀ ਮਿੱਥੀ ਗਈ ਹੈ।[9]

ਤਾਂਬੇ ਤੇ ਕਾਂਸੀ ਦੇ ਬਣੇ ਹੋਏ ਖੇਤੀ ਸੰਦ ਵੀ ਦਰਿਆ ਸਿੰਧ ਦੇ ਦੋਹਾਂ ਕਿਨਾਰਿਆਂ ਉੱਪਰ ਟਿੱਲਿਆਂ ਤੋਂ ਮਿਲੇ ਹਨ ਜੋ ਸਿੱਧ ਕਰਦੇ ਹਨ ਕਿ 25000 ਤੋਂ 20000 ਪੂਰਵ ਈਸਾ ਦੇ ਦਰਮਿਆਨ ਪੇਂਡੂ ਸਮਾਜ ਬੜੀ ਚੰਗੀ ਤਰ੍ਹਾਂ ਸੰਗਠਤ ਸੀ। ਫਿਰਕਿਆਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਤੇ ਨਾਂ ਹੀ ਉਹਨਾਂ ਨੂੰ ਸਭਿਅਤਾਵਾਂ ਕਹਿਣਾ ਉਚਿੱਤ ਹੋਵੇਗਾ। ਪ੍ਰੰਤੂ ਅਸੀਂ ਸਿੰਧ ਵਿੱਚ ਮਹੰਜੋਦੜੇ ਤੇ ਪੰਜਾਬ ਵਿੱਚ ਹੜੱਪਾ ਦੇ ਪੁਰਾਵਿਸੇਸਕੀ ਨਿਸ਼ਾਨੀਆਂ ਤੇ ਅਵਿਸ਼ੇਸ਼ਾਂ ਬਾਰੇ ਤਾਂ ਯਕੀਨ ਨਾਲ ਕਹਿ ਸਕਦੇ ਹਾਂ ਜਿਹਨਾਂ ਦੀ ਖੋਜ 1920 ਵਿੱਚ ਕੀਤੀ ਗਈ ਸੀ। ਮੂਰਤੀਆਂ, ਮਿੱਟੀ ਦੇ ਬਰਤਨਾਂ, ਗਹਿਣਿਆਂ, ਕੱਪੜੇ ਤੇ ਹੋਰ ਨਿਸ਼ਾਨੀਆਂ (ਖਾਸ ਕਰਕੇ ਮੁਹਰਾਂ ਜਿਨ੍ਹਾਂ ਤੇ ਬਲਦਾਂ, ਗੈਂਡਿਆਂ ਤੇ ਹੋਰ ਪਸ਼ੂਆਂ ਦੇ ਅਤਿਅੰਤ ਸੁੰਦਰ ਚਿੱਤਰ ਬਣੇ ਹੋਏ ਹਨ), ਤੇ ਜੋ ਉਹਨਾਂ ਸ਼ਹਿਰਾਂ ਵਿੱਚ ਪੱਕੀਆਂ ਇੱਟੀਆਂ ਦੀਆਂ ਇਮਾਰਤਾਂ ਦੇ ਥੇਹਾਂ ਤੋਂ ਤੇ ਮਗਰੋਂ ਕੁਝ ਹੋਰ ਥਾਵਾਂ ਤੋਂ ਮਿਲੇ ਹਨ, ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸਿੰਧ ਘਾਟੀ ਦੀ ਸਭਿਅਤਾ ਅਤਿਅੰਤ ਉੱਤਮ ਦਰਜੇ ਦੀ ਸਭਿਅੱਤਾ ਸੀ। ਉਹ ਬਹੁ-ਮਨਜ਼ਲੇ ਘਰਾਂ ਵਿੱਚ ਰਹਿੰਦੇ ਸਨ ਜਿਨ੍ਹਾਂ ਵਿੱਚ ਸੰਗਮਰਮਰ ਦੇ ਗੁਸਲਖਾਨੇ ਸਨ ਤੇ ਉਥੋਂ ਦੇ ਸ਼ਿਲਪੀ ਐਸੀਆਂ ਵਸਤੂਆਂ ਤਿਆਰ ਕਰਦੇ ਸਨ ਜੋ ਮੈਸੋਪੋਟੇਮੀਆ ਤੱਕ ਦੂਰ ਦਰਾਜ਼ ਥਾਵਾਂ ਤੇ ਵੇਚੀਆਂ ਜਾਂਦੀਆਂ ਸਨ। ਤੇ ਉਹਨਾਂ ਨੇ ਇੱਕ ਅਜਿਹਾ ਧਰਮ ਵੀ ਵਿਕਸਤ ਕਰ ਲਿਆ ਸੀ ਜਿਸ ਅਨੁਸਾਰ ਮਾਤ ਦੇਵੀ ਤੇ ਉਹਦੇ ਪਤੀ ਜਾਂ ਸਾਥੀ ਪੁਰਸ਼ ਦੀ ਪੂਜਾ ਕੀਤੀ ਜਾਂਦੀ ਸੀ। ਨਾਂ ਤਾਂ ਇਨ੍ਹਾਂ ਥਾਵਾਂ ਤੋਂ ਮਿਲੀਆਂ ਨਿਸ਼ਾਨੀਆਂ ਤੇ ਨਾਂ ਹੀ ਚਿੱਤਰ ਅੱਖਰਾਂ ਦੀ ਦੁਰਬੋਧ ਲਿੱਪੀ ਨੇ ਅਜੇ ਤੱਕ ਉਹਨਾਂ ਬਾਰੇ

---

9. ਐਸ ਐਮ ਇਕਰਮ ਤੇ ਪਰਸੀਵਾਲ ਸਪੀਅਰਜ਼, ਦੀ ਕਲਚਰਲ ਹੈਰੀਟੇਜ ਆਫ ਪਾਕਿਸਤਾਨ ਪੰਨੇ 20-24 ਸਰ ਆਰ ਈ ਮੋਰਟੀਮਰ ਵ੍ਹੀਲਰ, ਦੀ ਇੰਡਸ ਸਿਵਲੀਜੇਸ਼ਨ।

ਸਾਰੇ ਰਹੱਸਮਈ ਭੇਦਾਂ ਨੂੰ ਪ੍ਰਗਟ ਕੀਤਾ ਹੈ; ਇਤਿਹਾਸਕਾਰ ਤੇ ਪੁਰਾਲੇਖਾਂ ਦੇ ਵਿਸ਼ੇਸ਼ਗ ਉੱਥੇ ਵੱਸਣ ਵਾਲੇ ਲੋਕਾਂ ਦੀ ਪਛਾਣ ਬਾਰੇ ਅਜੇ ਵੀ ਵਿਵਾਦਾਂ ਵਿਚੋਂ ਉਲਝੇ ਹੋਏ ਹਨ। ਆਮ ਪ੍ਰਭਾਵਿਤ ਵਿਚਾਰ ਇਹੋ ਹੈ ਕਿ ਇਹ ਸ਼ਹਿਰ 2500 ਪੂਰਵ ਈਸਵੀ ਤੋਂ 1500 ਪੂਰਵ-ਈਸਵੀ ਤੱਕ ਘੁੱਗ ਵਸਦੇ ਸਨ ਤੇ ਉਹਨਾਂ ਨੂੰ ਆਰੀਆ ਵਜੋਂ ਪ੍ਰਸਿੱਧ ਹੋਈ ਨਸਲ ਦੇ ਲੋਕਾਂ ਨੇ ਤਬਾਹ ਕਰ ਦਿੱਤਾ ਜਿਹਨਾਂ ਨੇ ਈਸਾ ਮਸੀਹ ਦੇ ਜਨਮ ਤੋਂ 1500 ਸਾਲ ਪਹਿਲਾਂ ਪੰਜਾਬ ਤੇ ਸਿੰਧ ਵਿੱਚ ਪਰਵੇਸ਼ ਕੀਤਾ।[10]

ਆਰੀਆ ਲੋਕ ਲੰਮੇ ਕੱਦ ਦੇ ਤੇ ਗੋਰੇ ਰੰਗ ਦੇ ਸਨ। ਉਹਨਾਂ ਨੇ ਕਾਲੇ ਰੰਗ ਦੀ ਮੂਲ ਵਸਨੀਕਾਂ ਨੂੰ ਏਥੋਂ ਕੱਢਕੇ ਉੱਤਰੀ ਹਿੰਦੁਸਤਾਨ ਦੇ ਬਹੁਤੇ ਹਿੱਸੇ ਤੇ ਅਧਿਕਾਰ ਜਮਾ ਲਿਆ। ਨੌਵਾਰਦ ਲੋਕ ਚਰਵਾਹੇ ਸਨ। ਉਹਨਾਂ ਦਾ ਆਪਣਾ ਵੱਖਰਾ ਧਰਮ ਤੇ ਵੱਖਰੀ ਭਾਸ਼ਾ ਸੀ। ਉਹਨਾਂ ਦੋਹਾਂ ਦਾ ਹੀ ਆਪਣੇ ਨਿਵਾਸ਼ ਅਸਥਾਨ ਵਿੱਚ ਹੋਰ ਵਧੇਰੇ ਵਿਕਾਸ ਹੋਇਐਂਆ। ਪੰਜਾਬ ਵਿੱਚ ਵੈਦਿਕ ਹਿੰਦੂ ਧਰਮ ਦਾ ਜਨਮ ਹੋਇਆ ਤੇ ਸੰਸਕ੍ਰਿਤ ਸਾਹਿੱਤ ਦੇ ਮਹਾਨ ਗ੍ਰੰਥਾਂ ਦੀ ਰਚਨਾ ਹੋਈ।

ਆਰੀਆ ਲੋਕਾਂ ਪਿੱਛੋਂ ਕਈ ਹੋਰ ਜਾਤੀਆਂ ਦੇ ਲੋਕ ਆਏ। ਈਰਾਨੀ (ਫਾਰਸਵਾਸੀ) ਲੋਕਾਂ ਨੇ ਦਾਰਾ (521-485 ਪੂ: ਈ.) ਦੀ ਅਗਵਾਈ ਵਿੱਚ ਉੱਤਰੀ ਪੰਜਾਬ ਜਿੱਤ ਲਿਆ ਤੇ 100 ਸਾਲ ਤੋਂ ਵਧੇਰੇ ਸਮੇਂ ਲਈ ਉਸਦੇ ਉਤਰਾਧਿਕਾਰੀ ਪਿਸ਼ਾਵਰ, ਤਕਸ਼ਿਲਾ ਤੇ ਰਾਵਲਪਿੰਡੀ ਤੇ ਰਾਜ ਕਰਦੇ ਰਹੇ। 326 ਪੂ. ਈ. ਵਿੱਚ ਯੂਨਾਨੀ ਫੌਜਾਂ ਸਿਕੰਦਰ ਦੇ ਅਧੀਨ ਦਰਿਆ ਸਿੰਧ ਪਾਰ ਕਰਕੇ ਬਿਆਸ ਤੱਕ ਤੇਜ਼ੀ ਨਾਲ ਅੱਗੇ ਵੱਧ ਆਈਆਂ। ਭਾਵੇਂ ਏਥੇ ਰਹਿ ਗਏ ਯੂਨਾਨੀਆਂ ਤੋਂ ਮੌਰੀਆ ਨੇ ਸਿਕੰਦਰ ਦੀ ਮੌਤ ਤੋਂ ਥੋੜਾ ਚਿਰ ਪਿੱਛੋਂ ਸ਼ਕਤੀ ਖੋਹ ਲਈ ਪਰ ਉਹਨਾਂ ਦਾ ਪੰਜਾਬ ਦੀ ਰੂਪ-ਰੇਖਾ ਤੇ ਨੁਹਾਰ ਉੱਤੇ ਸਦੀਵੀ ਪਰਭਾਵ ਪਿਆ। ਪਿਸ਼ਾਵਰ, ਤਕਸ਼ਿਲਾ ਤੇ ਸ਼ਾਇਦ ਕੁਝ ਹੋਰ ਸ਼ਹਿਰਾਂ ਵਿੱਚ ਯੂਨਾਨੀ ਕਲਾਕਾਰਾਂ ਨੇ ਸੰਸਾਰ ਵਿੱਚ ਮਿਲਦੀ ਸਭ ਤੋਂ ਮਹਾਨ ਤੇ ਉੱਤਮ ਮੂਰਤੀ ਕਲਾ ਦੀ ਰਚਨਾ ਕੀਤੀ।[11]

ਮੌਰੀਆ ਸ਼ਕਤੀ ਨੂੰ ਬਾਖਤਰੀਆਂ ਨੇ ਤਬਾਹ ਕਰ ਦਿੱਤੀ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹਨਾਂ ਦਾ ਰਾਜਾ ਸੈਨੇਦਰ ਕੇਂਦਰੀ ਪੰਜਾਬ ਤੋਂ ਅੱਗੇ ਬਿਆਸ ਤੋਂ ਪਾਰ ਤੱਕ ਜਾ ਪਹੁੰਚਿਆ। ਬਾਖਤਰੀਆਂ ਮਗਰੋਂ ਸਿਥੀਅਨ ਜਾਤੀਆਂ ਦੇ ਲੋਕ ਆਏ। ਜਦੋਂ ਹਮਲਾਵਰ ਸੈਨਾਵਾਂ ਦੀ ਉਡਾਈ ਹੋਈ ਗਰਦ ਗੁਬਾਰ ਬੈਠ ਗਈ ਤੇ ਮੁਲਕ ਵਿੱਚ ਸ਼ਾਂਤੀ ਹੋ ਗਈ ਤਾਂ ਭਾਰਤੀ ਗੁਪਤਾ ਰਾਜਿਆਂ ਨੇ ਆਪਣਾ ਉਦਾਰ ਤੇ ਲੋਕ-ਹਿਤੈਸ਼ੀ ਰਾਜ ਸਥਾਪਿਤ ਕੀਤਾ। ਕੁਝ ਸਦੀਆਂ ਲਈ ਉਹ ਪਹਾੜੀ ਦੱਰਿਆਂ ਨੂੰ ਰੋਕਣ ਤੇ ਧਾੜਵੀਆਂ ਨੂੰ ਦੂਰ ਰੱਖਣ ਵਿੱਚ ਸਫਲ ਰਹੇ। ਈਸਾ ਤੋਂ 500 ਸਾਲ ਮਗਰੋਂ ਮੱਧ ਏਸ਼ੀਆ ਵਲੋਂ ਧਾੜਵੀਆਂ ਦਾ ਦਬਾ ਬਹੁਤ ਵੱਧ ਗਿਆ ਤੇ ਇੱਕ ਵਾਰ ਫਿਰ ਮੰਗੋਲਾਂ ਤੇ ਹੂਣਾਂ ਦੇ ਹੜ੍ਹ ਨੇ ਬੰਦ ਦਰਵਾਜ਼ੇ ਖੋਲ੍ਹ ਲਏ। ਹੂਣਾਂ ਨੂੰ ਵਰਧਨ ਨੇ ਜਿੱਤ ਕੇ ਬਾਹਰ ਕੱਢ ਦਿੱਤਾ। ਉਸ ਦਾ ਪੁੱਤਰ ਹਰਸ਼ ਪੰਜਾਬ ਦਾ ਆਖਰੀ ਮਹਾਨ ਰਾਜਾ ਸੀ। 647 ਈਸਵੀ ਵਿੱਚ ਹਰਸ਼ ਦੀ ਮੌਤ ਪਿੱਛੋਂ ਵਰਧਨ ਸਾਮਰਾਜ

---

10. ਏ.ਐਲ. ਬਾਸ਼ਮ, ਦੀ ਵੰਡਰ ਦੈਟ ਵਾਜ਼ ਇੰਡੀਆ, ਪੰ. 28
11. ਗੰਧਾਰ ਕਲਾ ਸਕੂਲ ਦੇ ਨਮੂਨੇ ਪਿਸ਼ਾਵਰ, ਤਕਸ਼ਿਲਾ, ਲਾਹੌਰ, ਦਿਲੀ ਮੱਥਰਾ ਤੇ ਹੋਰ ਸ਼ਹਿਰਾਂ ਦੇ ਅਜਾਇਬ ਘਰਾਂ (ਸੰਗਰੈਹਾਲਿਆਂ) ਵਿੱਚ ਵੇਖੇ ਜਾ ਸਕਦੇ ਹਨ।

ਬਿਖਰ ਗਿਆ ਤੇ ਇੱਕ ਵਾਰ ਫਿਰ ਹਿੰਦੂਕਸ਼ ਤੇ ਸੁਲੇਮਾਨ ਪਰਬਤਾਂ ਤੋਂ ਪਾਰ ਰਹਿਣ ਵਾਲੀਆਂ ਜ਼ਾਤਾਂ ਹਿੰਦੁਸਤਾਨ ਵਿੱਚ ਭਾਰੀ ਗਿਣਤੀ ਵਿੱਚ ਆਉਣੀਆਂ ਸ਼ੁਰੂ ਹੋ ਗਈਆਂ। ਨਵੇਂ ਵਿਜੈਤਾ ਜੋ ਵੱਖ-ਵੱਖ ਕਬੀਲਿਆਂ ਦੇ ਸਨ ਉਹ ਇੱਕੋ ਧਰਮ, ਇਸਲਾਮ ਦੇ ਅਨੁਆਈ ਸਨ।

1001 ਈਸਵੀ ਵਿੱਚ ਮਹਿਮੂਦ ਗਜ਼ਨੀ ਆਇਆ। ਇਸ ਮਗਰੋਂ ਅਫਗਾਨ ਜਵਾਰਭਾਟੇ ਦੀਆਂ ਲਹਿਰਾਂ ਵਾਂਗ ਆਉਂਦੇ ਰਹੇ ਤੇ ਹਰ ਫੌਜ ਦੀ ਸਫ ਹਿੰਦੁਸਤਾਨ ਦੇ ਹੋਰ ਅੰਦਰ ਧਸਦੀ ਗਈ। ਗਜ਼ਨੀ ਮਗਰੋਂ ਗੌਰੀ, ਤੁਗਲਕ, ਸੂਰ ਤੇ ਲੋਧੀ ਅਫਗਾਨਾਂ ਦੇ ਹੋਰ ਕਬੀਲੇ ਆਏ।

ਅਫਗਾਨ ਹਮਲਿਆਂ ਦੇ ਸਿਲਸਿਲੇ ਵਿੱਚ 1398 ਨੂੰ ਤੈਮੂਰ ਮੰਗੋਲ ਦੇ ਰੂਪ ਵਿੱਚ ਰੱਬੀ ਕਹਿਰ ਨਾਜ਼ਲ ਹੋਇਆ। ਇਸ ਹਮਲੇ ਦੇ ਮੰਦ ਪਰਭਾਵਾਂ ਤੋਂ ਉੱਤਰੀ ਭਾਰਤ ਕਈ ਸਦੀਆਂ ਤੱਕ ਸੰਭਲ ਨਾ ਸਕਿਆ। 100 ਸਾਲ ਮਗਰੋਂ ਤੈਮੂਰ ਦੇ ਇੱਕ ਵੰਸ਼ਜ ਬਾਬਰ ਨੇ ਭਾਰਤ ਵਿੱਚ ਸਾਮਰਾਜ ਕਾਇਮ ਕਰਨ ਦੇ ਸੁਪਨੇ ਲੈਣੇ ਸ਼ੁਰੂ ਕਰ ਦਿੱਤੇ। ਲੋਧੀਆਂ ਦੇ ਪਤਨ ਮਗਰੋਂ ਉਸ ਦਾ ਦਾਅ ਲੱਗਾ। ਕਈ ਅਸਫਲ ਕੋਸ਼ਿਸ਼ਾਂ ਪਿੱਛੋਂ ਉਸ ਨੇ ਗੱਦੀ ਤੇ ਬੈਠੇ ਅਫ਼ਗਾਨ ਹਾਕਮ ਇਬਰਾਹੀਮ ਲੋਧੀ ਨੂੰ 1526 ਵਿੱਚ ਹਰਾਕੇ ਮਾਰ ਦਿੱਤਾ। ਉਸਨੇ ਫਿਰ ਚਿਰ-ਜੀਵੀ ਤੇ ਸਭ ਤੋਂ ਸ਼ਕਤੀਸ਼ਾਲੀ ਵੰਸ਼ ਦਾ ਰਾਜ ਕਾਇਮ ਕਰ ਲਿਆ।

**ਪੰਜਾਬ ਦੇ ਲੋਕ :** ਪੰਜਾਬ ਦਾ ਨਸਲੀ ਢਾਂਚਾ ਹਰ ਨਵੀਂ ਜਿੱਤ ਮਗਰੋਂ ਬਦਲ ਜਾਂਦਾ ਸੀ। 1469 ਈ. ਵਿੱਚ ਗੁਰੂ ਨਾਨਕ ਦੇ ਜਨਮ ਸਮੇਂ ਇਹ ਇਸ ਤਰ੍ਹਾਂ ਸੀ।

ਉੱਤਰ ਪੱਛਮ ਦੇ ਖੇਤਰ ਵਿੱਚ ਸਿੰਧ ਦਰਿਆ ਦੇ ਦੋਹਾਂ ਕਿਨਾਰਿਆਂ ਤੇ ਪਠਾਨ ਅਤੇ ਬਲੋਚ ਵੱਸੇ ਹੋਏ ਸਨ। ਪਠਾਨ ਦਰਿਆ ਦੇ ਉੱਤਰੀ ਪਾਟ ਵੱਲ ਤੇ ਬਲੋਚ ਹੇਠਲੇ ਪਾਟ ਵੱਲ ਵੱਸੇ ਹੋਏ ਸਨ। ਇਹ ਲੋਕ ਆਪਣੇ ਗੁਆਂਢੀਆਂ ਜਿਵੇਂ ਗੱਖੜਾਂ, ਅਵਾਂ, ਜੰਜੂਏ ਤੇ ਹੋਰਨਾਂ ਵਾਂਗ ਸਿੰਧ ਤੇ ਜਿਹਲਮ ਵਿਚਕਾਰਲੇ ਖੇਤਰ ਵਿੱਚ ਵੱਸੇ ਹੋਏ ਸਨ। ਉਹ ਆਪਣੀਆਂ ਰਵਾਇਤਾਂ ਤੇ ਜੀਵਨ ਢੰਗ ਦੀ ਸੁਰੱਖਿਆ ਲਈ ਬੜੀ ਕੱਟੜਤਾ ਨਾਲ ਯੁੱਧ ਕਰਨ ਵਾਲੇ ਅਨੇਕਾਂ ਕਬੀਲਿਆਂ ਵਿੱਚ ਵੰਡੇ ਹੋਏ ਸਨ ਪਰ ਉਹ ਇਸਲਾਮ ਪ੍ਰਤੀ ਵਫਾਦਾਰੀ ਵਿੱਚ ਬੜੇ ਜੋਸ਼ੀਲੇ ਤੇ ਇਕਮਿਕ ਸਨ। ਮੁਲਕ ਦੀ ਉੱਤਰੀ ਕੰਨੀ ਵਿੱਚ ਹਿਮਾਲਾ ਦੀ ਪੱਬੀ ਨਾਲ ਲੱਗਦੇ ਤੰਗ ਖੇਤਰ ਉਹਨਾਂ ਹਿੰਦੂ ਰਾਜ ਕੁਮਾਰਾਂ ਦਾ ਰਾਜ ਸੀ ਜੋ ਮੁਸਲਮਾਨਾਂ ਦੇ ਹਮਲੇ ਸਮੇਂ ਮੈਦਾਨਾਂ 'ਚੋਂ ਭੱਜ ਕੇ, ਆਕੇ ਵੱਸ ਗਏ ਸਨ। ਇਹ ਅਰਧ ਪਹਾੜੀ ਖੇਤਰ ਜੋ ਪਹਾੜੀ ਨਦੀਆਂ ਤੇ ਡੂੰਘੀਆਂ ਖੱਡਾਂ ਨਾਲ ਕੱਟਿਆਂ ਹੋਇਆ ਸੀ ਤੇ ਜੋ ਇੱਕ ਦੂਸਰੇ ਵਿੱਚ ਉਲਝੇ ਹੋਏ ਤੇ ਦੁਰਗਮ ਦਰਖਤਾਂ ਤੇ ਭਿੰਨ ਪਰਕਾਰ ਦੀਆਂ ਝਾੜੀਆਂ[12] ਜਿਹਨਾਂ ਨੂੰ ਲੰਘਣਾ ਔਖਾ ਹੈ, ਵਾਲੇ ਜੰਗਲਾਂ ਨਾਲ ਭਰਿਆ ਹੈ, ਉਸ ਦੇ ਨਾਲ ਉਹਨਾਂ ਨੇ ਕਿਲ੍ਹਿਆਂ ਦਾ ਸਿਲਸਿਲਾ ਬਣਵਾਇਆ ਜੋ ਮੁਸਲਮਾਨਾਂ ਦੇ ਹਮਲਿਆਂ ਨੂੰ ਹੱਲੇ ਕਰਨ ਤੋਂ ਰੋਕਦਾ ਰਿਹਾ। ਏਥੇ ਉਹ ਆਪਣੇ ਦੇਵਤਿਆਂ ਅੱਗੇ ਧੂਪ ਧੁਖਾਉਂਦੇ ਰਹੇ ਤੇ ਆਪਣੇ ਅਸਮਾਨਤਾਵਦੀ ਸਮਾਜ ਦੀ ਸਲਾਮਤੀ ਤੇ ਸੁਰੱਖਿਆ ਕਾਇਮ ਰੱਖਦੇ ਰਹੇ ਜਿਸ ਵਿੱਚ ਬ੍ਰਾਹਮਣ ਤੇ ਕਸ਼ੱਤਰੀ ਛੋਟੀਆਂ ਜਾਤੀਆਂ ਦਾ ਸ਼ੋਸ਼ਣ ਕਰਦੇ ਰਹੇ। ਬਾਕੀ ਦੇ ਪੰਜਾਬ ਵਿੱਚ, ਜੋ ਵਿਸ਼ਾਲ ਮੈਦਾਨੀ ਇਲਾਕੇ ਤੇ ਆਧਾਰਿਤ ਹੈ ਤੇ ਜਮਨਾ ਤੇ ਉਸ ਤੋਂ ਅੱਗੇ ਤੱਕ ਫੈਲਿਆ ਹੋਇਆ ਹੈ, ਪਿੰਡਾਂ ਵਿੱਚ ਤਾਂ ਜੱਟ ਤੇ ਰਾਜਪੂਤਾਂ ਦੇ ਕਿਰਸਾਨ ਕਬੀਲੇ ਵਸਦੇ ਸਨ ਤੇ ਸ਼ਹਿਰਾਂ ਵਿੱਚ ਮਹਾਜਨ

ਬਾਣੀਏ, ਸੂਦ ਤੇ ਅਰੋੜੇ ਦੁਕਾਨਦਾਰ ਤੇ ਵਪਾਰੀ ਵਸਦੇ ਸਨ। ਸਾਰੇ ਪਿੰਡਾਂ ਤੇ ਸ਼ਹਿਰਾਂ ਤੇ ਕਸਬਿਆਂ ਵਿੱਚ ਕਾਲੇ ਤੇ ਹਬਸੀਆਂ ਵਰਗੇ ਆਦਿਵਾਸੀਆਂ ਦੀ ਔਲਾਦ ਵੀ ਵੱਸਦੀ ਸੀ ਜੋ ਜਾਤ-ਪਾਤ ਦੀ ਵਲਗਣ ਤੋਂ ਬਾਹਰ ਸਨ ਤੇ ਉਹਨਾਂ ਨੂੰ ਸਭ ਤੋਂ ਮਾੜੇ ਕੰਮ ਕਨ ਲਈ ਮਜਬੂਰ ਕੀਤਾ ਜਾਂਦਾ ਸੀ ਤੇ ਉਹਨਾਂ ਨੂੰ ਅਛੂਤ ਕਿਹਾ ਜਾਂਦਾ ਸੀ। ਇਹਨਾਂ ਤੋਂ ਬਿਨਾਂ ਖਾਨਾ ਬਦੋਸ਼ਾਂ ਜਾਂ ਟੱਪਰੀਵਾਸਾਂ ਜਿਹੇ ਲੋਕ ਵੀ ਸਨ ਜੋ ਆਪਣੇ ਗਧਿਆਂ, ਸ਼ਿਕਾਰੀ ਕੁਤਿਆਂ ਤੇ ਭੇਡਾਂ ਬੱਕਰੀਆਂ ਦੇ ਇੱਜੜਾਂ ਨਾਲ ਥਾਂ-ਥਾਂ ਘੁੰਮਕੇ ਫਿਰਦੇ ਸਨ।

**ਪੰਜਾਬੀ ਰਾਸ਼ਟਰਵਾਦ ਦਾ ਜਨਮ**—ਪੰਜਾਬ ਭਾਰਤ ਦਾ ਪਰਵੇਸ਼ ਦੁਆਰ ਹੋਣ ਕਰਕੇ ਸਦਾ ਹੀ ਯੁੱਧਾਂ ਦਾ ਸਦੀਵੀ ਅਖਾੜਾ ਤੇ ਸਾਰੇ ਜੇਤੂਆਂ ਦਾ ਪਹਿਲਾ ਘਰ ਭਾਵ ਨਿਵਾਸ ਅਸਥਾਨ ਬਣਿਆ ਰਿਹਾ ਹੈ। ਹਮਲਾ ਕਰਨ ਵਾਲੇ ਬੜੇ ਘੱਟ ਲੋਕ ਆਪਣੇ ਨਾਲ ਆਪਣੀਆਂ ਪਤਨੀਆਂ ਲਿਆਏ, ਤੇ ਉਹਨਾਂ 'ਚੋਂ ਬਹੁਤ ਸਾਰੇ ਏਥੇ ਹੀ ਵੱਸ ਗਏ ਤੇ ਉਹਨਾਂ ਨੇ ਸਥਾਨਕ ਇਸਤਰੀਆਂ ਨਾਲ ਵਿਆਹ ਕਰਵਾਏ। ਇਸ ਤਰ੍ਹਾਂ ਬਹੁਤ ਸਾਰੀਆਂ ਜੇਤੂ ਨਸਲਾਂ ਦਾ ਖ਼ੂਨ ਏਥੋਂ ਦੇ ਲੋਕਾਂ ਦੇ ਖ਼ੂਨ 'ਚ ਮਿਲ ਗਿਆ ਤੇ ਉਹਨਾਂ ਦੀਆਂ ਬੋਲੀਆਂ ਜਿਵੇਂ ਅਰਬੀ, ਫ਼ਾਰਸੀ, ਪਸ਼ਤੋ, ਤੇ ਤੁਰਕੀ ਇਸ ਮੁਲਕ ਵਿੱਚ ਬੋਲੀਆਂ ਜਾਣ ਲੱਗੀਆਂ। ਇਸੇ ਤਰ੍ਹਾਂ ਹੀ ਆਦਿ ਵਾਸੀ ਕਬੀਲਿਆਂ ਦਾ ਅਧਿਆਤਮਵਾਦ ਦੀ ਵੇਦਾਂਤੀਆਂ, ਜੈਨੀਆਂ, ਤੇ ਬੋਧੀਆਂ ਜਿਹੇ ਆਰੀਆ ਲੋਕਾਂ ਦੇ ਧਰਮਾਂ ਅਤੇ ਅਰਬਾਂ, ਤੁਰਕਾਂ, ਮੰਗੋਲਾਂ, ਈਰਾਨੀਆਂ, ਤੇ ਅਫ਼ਗਾਨਾਂ, ਜੋ ਇਸਲਾਮ ਦੇ ਪੈਰੋਕਾਰ ਸਨ, ਦੇ ਪਰਭਾਵ ਹੇਠ ਆ ਗਿਆ। ਲਹੂ ਤੇ ਭਾਸ਼ਾ ਦੇ ਇਸ ਮਿਸ਼ਰਨ ਵਿਚੋਂ ਪੰਜਾਬੀ ਭਾਸ਼ਾ ਤੇ ਪੰਜਾਬੀ ਲੋਕਾਂ ਦਾ ਜਨਮ ਹੋਇਆ। ਇਸ ਵਿਚੋਂ ਇਸ ਉਮੀਦ ਨੇ ਵੀ ਜਨਮ ਲਿਆ ਕਿ ਉਹਨਾਂ ਦੇ ਪੂਰਵਜਾਂ ਦੇ ਅਨੇਕਾਂ ਧਰਮਾਂ 'ਚੋਂ ਪੰਜਾਬੀਆਂ ਦਾ ਇੱਕ ਨਵਾਂ ਧਰਮ ਜਨਮ ਲਵੇਗਾ।

15ਵੀਂ ਸਦੀ ਦੇ ਅੰਤ ਤੱਕ ਜੋ ਵੱਖ-ਵੱਖ ਨਸਲਾਂ ਪੰਜਾਬ ਵਿੱਚ ਆਈਆਂ ਉਹ ਆਪਣੀ ਜਨਮ ਭੂਮੀ ਦੀਆਂ ਉਦਰੇਵੇਂ ਭਰੀਆਂ ਯਾਦਾਂ ਭੁੱਲ ਭੁਲਾ ਚੁੱਕੇ ਸਨ ਤੇ ਉਹਨਾਂ ਦਾ ਆਪਣੇ ਨਵੇਂ ਅਪਣਾਏ ਦੇਸ਼ ਨਾਲ ਮੋਹ ਪੈ ਗਿਆ। ਪੰਜਾਬੀ ਚੇਤਨਾ ਦੇ ਵਿਕਾਸ ਦਾ ਮੁੱਖ ਕਾਰਨ ਭਾਸ਼ਾਵਾਂ ਦੇ ਰੌਲੇ ਗੌਲੇ ਤੇ ਇਕੱਠ 'ਚੋਂ ਇੱਕ ਸਾਂਝੀ ਭਾਸ਼ਾ ਦਾ ਹੋਣਾ ਸੀ। ਭਾਵੇਂ ਪੰਜਾਬੀ ਬੜੀ ਕੱਟੜਤਾ ਨਾਲ ਹਿੰਦੂਆਂ ਤੇ ਮੁਸਲਮਾਨਾਂ ਵਿੱਚ ਵੰਡੇ ਹੋਏ ਸਨ, ਪਰ ਦੋਹਾਂ ਧਰਮਾਂ ਵਿੱਚ ਸੁਲਹ ਸਫਾਈ ਤੇ ਮੇਲ ਮਿਲਾਪ ਦੇ ਅਨੇਕ ਯਤਨ ਕੀਤੇ ਗਏ ਜਿਸ ਨਾਲ ਲੋਕਾਂ ਵਿੱਚ ਜੀਉਣ ਦੀ ਤੇ ਜਿਉਂਦੇ ਰਹਿਣ ਦੀ ਆਗਿਆ ਦੇਣ ਦੀ ਚਾਹ ਨੇ ਜਨਮ ਲਿਆ। ਗੁਰੂ ਨਾਨਕ ਤੇ ਉਸ ਦੇ 9 ਉਤਰਾਧਿਕਾਰੀਆਂ ਨੇ ਪੰਜਾਬੀਆਂ ਵਿੱਚ ਸਹਿਣਸ਼ੀਲਤਾ ਦੀ ਭਾਵਨਾ ਪੈਦਾ ਕਰਨ ਤੇ ਪੰਜਾਬੀ ਰਾਸ਼ਟਰਵਾਦ ਦੀ ਸ਼ਕਲ ਵਿੱਚ ਇੱਕ ਸਕਾਰਾਤਮਕ ਤੱਤ ਨੂੰ ਜਨਮ ਦਿੱਤਾ।

---

12. ਇਹ ਤਿੰਨ ਕਿਸਮਾਂ ਦੀਆਂ ਝਾੜੀਆਂ ਸਾਰੇ ਭਾਰਤ ਵਿੱਚ ਮਿਲਦੀਆਂ ਹਨ। (ਅਧਾਟੋਡਾ ਵਾਸੀਕਾ, ਦਵਾਈਆਂ ਲਈ ਅਰਕ ਬਣਾਉਣ ਦੇ ਕੰਮ ਆਉਂਦਾ ਹੈ। (ਇਪੋਮੀਆ ਨਹਿਰਾਂ ਦੇ ਕਿਨਾਰੇ ਨੂੰ ਮਜਬੂਤ ਕਰਨ ਲਈ ਉਗਾਇਆ ਜਾਂਦਾ ਹੈ, ਕਿਉਂਕਿ ਇਸ ਨੂੰ ਸਾਲ ਦਾ ਬਹੁਤਾ ਸਮਾਂ ਫੁੱਲ ਲੱਗਦੇ ਹਨ, ਇਸ ਲਈ ਇਸ ਨੂੰ ਪੰਜਾਬ ਵਿੱਚ ਸਦਾ ਸੁਹਾਗਣ ਵੀ ਕਿਹਾ ਜਾਂਦਾ ਹੈ।

ਇਹ ਮਹੱਤਵਪੂਰਨ ਹੈ ਕਿ ਪੰਜਾਬੀ ਰਾਸ਼ਟਰਵਾਦ ਪਹਿਲਾਂ ਪਹਿਲ ਮਾਝੇ ਵਿੱਚ ਪਰਗਟ ਹੋਇਆ ਜਿਹੜਾ ਪੰਜਾਬ ਦੇ ਵਿਚਕਾਰ ਭਾਵ ਕੇਂਦਰ ਵਿੱਚ ਹੈ। ਇਹ ਲੋਕ ਧਰਤੀ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਭਾਵੇਂ ਇਸ ਲਹਿਰ ਦੇ ਬਾਨੀ ਤੇ ਕਈ ਆਗੂ ਜ਼ਿਮੀਦਾਰ ਨਹੀਂ ਸਨ ਪ੍ਰੰਤੂ ਕੇਂਦਰੀ ਮੈਦਾਨਾਂ ਵਿੱਚ ਜੱਟ ਕਿਸਾਨ ਹੀ ਇਸ ਦੀ ਰੀੜ੍ਹ ਦੀ ਹੱਡੀ ਸਨ।

ਜੱਟ ਸ਼ਬਦ ਦੀ ਨਿਰੁਕਤੀ ਦੇ ਉਤਨੇ ਹੀ ਅਨੁਮਾਨ ਤੇ ਧਾਰਨਾਵਾਂ ਹਨ ਜਿਤਨੇ ਇਸ ਜਾਤੀ ਦੇ ਮੁੱਢ ਬਾਰੇ ਹਨ।[13]

ਇਹ ਹੁਣ ਆਮ ਹੀ ਪਰਵਾਨ ਕੀਤਾ ਜਾਂਦਾ ਹੈ ਕਿ ਜਿਹੜੇ ਜਾਟਾਂ ਨੇ ਪੰਜਾਬ ਨੂੰ ਆਪਣਾ ਨਿਵਾਸ ਅਸਥਾਨ ਬਣਾਇਆ, ਉਹ ਆਰੀਆ ਨਸਲ ਦੇ ਸਨ। ਉਹ ਆਪਣੇ

---

13. ਕਨਿੰਘਮ ਨੇ ਟਾਡ ਤੇ ਹੋਰ ਯੂਰਪੀਨ ਵਿਦਵਾਨਾਂ ਦੀ ਨਕਲ ਕਰਦਿਆਂ ਜਾਟਾਂ ਨੂੰ ਸਿਥੀਅਨ ਨਸਲ ਦੇ ਮੰਨਿਆ ਹੈ (ਅੰਤਿਕਾ I, ਹਿਸਟਰੀ ਆਫ ਦੀ ਸਿੱਖਸ) ਜਾਟਾਂ ਦੇ ਆਰੰਭ ਬਾਰੇ ਕੇ.ਆਰ ਕਾਨੂਨਗੋ ਨੇ ਵੀ ਬੜੇ ਵਿਸਥਾਰ ਨਾਲ ਚਰਚਾ ਕੀਤੀ ਹੈ ਜੋ ਬੜੀ ਦਰਿੜ੍ਹਤਾ ਨਾਲ ਵਰਨਨ ਕਰਦਾ ਹੈ ਕਿ ਸਭ ਜਾਟ ਆਰੀਆ ਦੀ ਉਸ ਨਸਲ ਵਿਚੋਂ ਹਨ ਜੋ ਰਾਜਸਥਾਨ 'ਚੋਂ ਪੰਜਾਬ ਵਿੱਚ ਆਈ। ਉਸ ਨੇ 1925 ਵਿੱਚ ਜੱਟਾਂ ਦੀ ਗਿਣਤੀ 90 ਲੱਖ ਲਿਖੀ ਜਿਹਨਾਂ ਵਿੱਚ ਤੀਸਰਾ ਹਿੱਸਾ ਮੁਸਲਮਾਨ, ਪੰਜਵਾ ਹਿੱਸਾ ਸਿੱਖ ਤੇ ਬਾਕੀ ਦੇ ਹਿੰਦੂ ਸਨ। (ਕੇ.ਆਰ. ਕਾਨੂਨਗੋ ਹਿਸਟਰੀ ਆਫ ਦੀ ਜਾਟਸ, ਪੰ:, 1, 2, 5-23 ਅਤੇ ਅੰਤਿਕਾ ਏ, ਪੰ. 323-30)। ਕਾਨੂਨਗੋ ਦੀ ਗਿਣਤੀ ਵਿੱਚ ਰਾਜਸਥਾਨ, ਦਿੱਲੀ ਤੇ ਉੱਤਰ ਪਰਦੇਸ਼ ਦੇ ਅੰਕੜੇ ਸ਼ਾਮਿਲ ਹਨ।

ਹਿੰਦੂਆਂ ਦੀ ਵਰਨ ਵਿਵਸਥਾ ਅਨੁਸਾਰ ਜੱਟ ਵੈਸ਼ (ਕਿਰਤੀ) ਹੋਣ ਕਾਰਨ ਬ੍ਰਾਹਮਣਾਂ ਤੇ ਕਸ਼ਤਰੀਆਂ ਤੋਂ ਜਾਤ-ਪੱਧਤੀ ਵਿੱਚ ਹੇਠਾਂ ਹਨ।

ਜੱਟਾਂ ਦੇ ਅਨੇਕਾਂ ਗੋਤਾਂ ਜਾ ਉਪ-ਜਾਤੀਆਂ ਹਨ ਜਿਹਨਾਂ ਵਿਚੋਂ ਹੇਠ ਲਿਖੀਆਂ ਵਧੇਰੇ ਉੱਘੀਆਂ ਹਨ : ਸਿੱਧੂ (ਸਮੇਤ ਸਿੱਧੂ ਬਰਾੜਾਂ ਦੇ), ਸੰਧੂ, ਗਿੱਲ, ਗਰੇਵਾਲ, ਸੇਖੋਂ, ਢਿੱਲੋਂ, ਮਾਨ, ਹੇਅਰ, ਵਿਰਕ, ਬੁੱਟਰ, ਬੱਲ, ਪੰਨੂੰ, ਔਲਖ, ਧਾਰੀਵਾਲ, ਸਰਾਂ, ਮਾਂਗਟ, ਚਾਹਲ, ਰੰਧਾਵੇ, ਸੋਹਲ ਤੇ ਬੈਂਸ। ਇਹਨਾਂ ਤੋਂ ਬਿਨਾਂ ਹੋਰ ਵੀ ਖੇਤੀ ਕਰਨ ਵਾਲੀਆਂ ਜਾਤੀਆਂ ਹਨ ਜਿਵੇਂ ਲੁਬਾਣੇ, ਕੰਬੋ, ਸਾਂਸੀ, ਤੇ ਮਹਾਤਮ ਜੋ ਨਸਲ ਪੱਖੋਂ ਜੱਟ ਨਹੀਂ ਹਨ।

ਪਿੰਡਾਂ ਦੇ ਅਛੂਤ ਸਮੂਹਾਂ ਵਿਚੋਂ ਜਿਹਨਾਂ ਸਿੱਖ ਧਰਮ ਗ੍ਰਹਿਣ ਕੀਤਾ ਤੇ ਪਿੰਡਾਂ ਵਿੱਚ ਰਹਿੰਦੇ ਹਨ, ਮਜ਼੍ਹਬੀ, ਰੰਘਰੇਟੇ ਤੇ ਰਾਮਦਾਸੀਏ ਵਧੇਰੇ ਉੱਘੇ ਹਨ। ਅਜੋਕੀ ਬੋਲੀ ਵਿੱਚ ਸਿੱਖ ਜਾਟ ਨੂੰ ਜੱਟ ਕਿਹਾ ਜਾਂਦਾ ਹੈ ਤੇ ਹਿੰਦੂ ਖ਼ਾਸ ਕਰਕੇ ਹਰਿਆਣਾ (ਗੁੜਗਾਉਂ, ਹਿਸਾਰ, ਰੋਹਤਕ) ਤੇ ਭਰਤਪੁਰ ਵਿੱਚ ਇਹਨਾਂ ਨੂੰ ਜਾਟ ਕਿਹਾ ਜਾਂਦਾ ਹੈ।

ਪੰਜਾਬ ਦੇ ਜੱਟਾਂ ਦੇ ਵਿਸਥਾਰਕ ਪੂਰਵਕ ਵੇਰਵੇ ਲਈ ਵੇਖੋ (ਪੰਜਾਬ ਕਾਸਟਸ ਜੋ ਡੈਨ੍ਹਜ਼ਿਲ ਇਬਟਸਨ ਦੀ ਜਣ-ਗਣਨਾ ਦੇ 1883 ਦੇ ਲਿਖੇ ਇੱਕ ਕਾਂਡ ਦੀ ਦੂਸਰੀ ਛਾਪ ਵਿੱਚ ਹੈ) ਇਬਟਸਨ ਅਨੁਸਾਰ ਜੱਟ ਤੇ ਰਾਜਪੂਤ ਪੰਜਾਬ ਦੀ ਵਸੋਂ ਦਾ 28% ਬਣਦੇ ਹਨ। 1883 ਦੀ ਜਣਗਣਨਾ ਅਨੁਸਾਰ ਜੱਟਾਂ ਦੀ ਗਿਣਤੀ 44,32,750 ਤੇ ਰਾਜਪੂਤਾਂ ਦੀ 16,77,569 ਸੀ। ਪੰਜਾਬ ਦੀ ਵੰਡ ਤੋਂ ਪਹਿਲਾਂ ਦੀ ਵਿਸਤਾਰਿਤ (1931 ਦੀ) ਜਣ-ਗਣਨਾ ਅਨੁਸਾਰ ਜੱਟਾਂ ਦੀ ਗਿਣਤੀ 48,55,426 ਤੇ ਰਾਜਪੂਤਾਂ ਦੀ 18,74,325 ਸੀ।

ਨਾਲ ਕਈ ਸੰਸਥਾਵਾਂ ਲਿਆਏ ਜਿਹਨਾਂ ਵਿਚੋਂ ਵਡਿਆਂ ਦੀ ਚੁਣੀ ਹੋਈ ਸੰਸਥਾ ਪੰਚਾਇਤ ਸੀ, ਜਿਸ ਪ੍ਰਤੀ ਉਹ ਲੋਕ ਵਫਾਦਾਰੀ ਦਾ ਪ੍ਰਣ ਲੈਂਦੇ ਸਨ।[14] ਹਰ ਜੱਟ ਪਿੰਡ ਇੱਕ ਲਘੂ ਗਣਤੰਤਰ ਸੀ ਜਿਸ ਵਿੱਚ ਸਭ ਇੱਕੋ ਖ਼ੂਨ ਦੇ ਰਿਸ਼ਤੇ ਨਾਲ ਬੱਝੇ ਹੋਏ ਸਨ। ਉਹ ਬਰਾਬਰੀ ਬਾਰੇ ਸੁਚੇਤ ਸਨ ਕਿਉਂਕਿ ਉਹ ਉਹਨਾਂ ਦੂਸਰੀਆਂ ਜਾਤਾਂ ਜਿਵੇਂ ਜੁਲਾਹਿਆਂ, ਕੁਮ੍ਹਾਰਾਂ, ਮੋਚੀਆਂ ਤੇ ਭੰਗੀਆਂ ਨਾਲੋਂ ਉੱਤਮ ਤੇ ਸਰੇਸ਼ਟ ਸਨ। ਇੱਕ ਜੱਟ ਪਿੰਡ ਦਾ ਸੰਬੰਧ ਸਰਕਾਰ ਨਾਲ ਵੀ ਅਰਧ-ਸੁਤੰਤਰਤਾ ਵਾਲਾ ਸੀ ਤੇ ਉਹ ਨਿਰਧਾਰਿਤ ਮਾਲੀਆ ਹੀ ਦਿੰਦੇ ਸਨ। ਬਹੁਤ ਥੋੜ੍ਹੀਆਂ ਹਕੂਮਤਾਂ ਨੇ ਵਧੇਰੇ ਅਧਿਕਾਰ ਵੀ ਵਰਤਣ ਦੀ ਕੋਸ਼ਿਸ਼ ਕੀਤੀ ਤੇ ਜਿਹਨਾਂ ਨੇ ਅਜਿਹਾ ਕੀਤਾ ਉਹਨਾਂ ਨੂੰ ਛੇਤੀ ਹੀ ਪਤਾ ਲਗ ਗਿਆ ਕਿ ਮੋਰਚਾ ਬੰਦੀ ਕੀਤੇ ਹੋਏ ਪਿੰਡਾਂ ਵਿੱਚ ਫੌਜ ਭੇਜਣ ਦਾ ਕੋਈ ਲਾਭ ਨਹੀਂ ਸੀ। ਆਜ਼ਾਦੀ ਤੇ ਬਰਾਬਰੀ ਦੀ ਭਾਵਨਾ ਵਾਲੀ ਜੱਟ ਆਤਮਾ ਨੇ ਕਦੇ ਵੀ ਬ੍ਰਾਹਮਣੀ ਹਿੰਦੂ ਧਰਮ ਦੀ ਸਰਦਾਰੀ ਪਰਵਾਨ ਨਾ ਕੀਤੀ। ਤੇ ਇਸ ਕਾਰਨ ਇਹਨਾਂ ਨੂੰ ਗੰਗਾ ਦੇ ਮੈਦਾਨਾਂ ਦੇ ਵਿਸ਼ੇਸ਼ ਅਧਿਕਾਰਿਤ ਬ੍ਰਾਹਮਣਾਂ ਵਲੋਂ ਫਿਟਕਾਰ ਤੇ ਤਾੜਨਾ ਮਿਲੀ ਤੇ ਉਹਨਾਂ ਨੇ ਐਲਾਨ ਕਰ ਦਿੱਤਾ ਕਿ ਆਰੀਆ ਲੋਕ ਪੰਜਾਬ ਵਿੱਚ ਦੋ ਦਿਨਾਂ ਤੋਂ ਵੱਧ ਨਾ ਠਹਿਰਨ ਕਿਉਂਕਿ ਉਹਨਾਂ ਨੇ ਪੰਡਤਾਂ ਤੇ ਪੁਜਾਰੀਆਂ ਦੇ ਆਦੇਸ਼ ਮੰਨਣ ਤੋਂ ਇਨਕਾਰ ਕਰ ਦਿੱਤਾ ਹੈ।[15] ਉੱਚੀ ਜਾਤਾਂ ਦੇ ਹਿੰਦੂਆਂ ਵਲੋਂ ਜੱਟਾਂ ਦੀ ਨਿਖੇਧੀ ਨਾਲ ਜੱਟ ਆਪਣੀਆਂ ਨਜ਼ਰਾਂ ਵਿੱਚ ਕਦੇ ਨਾ ਡਿੱਗੇ ਤੇ ਨਾਂ ਹੀ ਬ੍ਰਾਹਮਣ ਤੇ ਕਸ਼ਤਰੀਆਂ ਨੂੰ ਜੱਟਾਂ ਨੇ ਉੱਤਮ ਮੰਨਿਆ। ਇਸ ਦੇ ਉਲਟ ਜੱਟ ਨੇ ਬ੍ਰਾਹਮਣ ਪ੍ਰਤੀ ਇਹ ਧਾਰਨਾ ਬਣਾਈ ਕਿ ਉਹ ਇੱਕ ਜੋਤਸ਼ੀ, ਮੰਗਤੇ ਤੇ ਕਸ਼ਤਰੀ ਨਾਲੋਂ ਥੋੜ੍ਹਾ ਜਿਹਾ ਬਿਹਤਰ ਹੈ ਤੇ ਉਹ ਹੱਕ ਦੀ ਕਮਾਈ ਤੋਂ ਘਿਰਣਾ ਕਰਦਾ ਹੈ ਤੇ ਮੁਫਤ ਖੋਰਾ ਹੋਣ ਕਰਕੇ ਅਭਿਮਾਨ ਕਰਦਾ ਹੈ। ਜੱਟ ਜਮਾਂਦਰੂ ਹੀ ਇੱਕ ਕਾਮਾ ਤੇ ਯੋਧਾ ਹੈ। ਉਹ ਆਪਣੀ ਜ਼ਮੀਨ ਵੀ ਆਪਣੇ ਲੱਕ ਨਾਲ ਤਲਵਾਰ ਪਹਿਣ ਕੇ ਵਾਹੁੰਦਾ ਹੈ। ਉਸਨੇ ਘਰ ਦੀ ਰਾਖੀ ਲਈ ਕਸ਼ਤਰੀਆਂ ਨਾਲੋਂ ਜ਼ਿਆਦਾ ਲੜਾਈਆਂ ਲੜੀਆਂ ਕਿਉਂਕਿ ਜੰਗਜੂ ਕਸ਼ਤਰੀਆਂ ਦੇ ਮੁਕਾਬਲੇ ਤੇ ਉਹ ਆਪਣੇ ਪਿੰਡ ਵਿਚੋਂ ਹਮਲਾਵਰਾਂ ਦੇ ਆਉਣ ਤੇ ਕਦੇ ਭੱਜਕੇ ਨਹੀਂ ਗਿਆ। ਤੇ ਕਦੇ ਕਿਸੇ ਜੱਟ ਦਾ ਜੇਤੂ ਧਾੜਵੀ ਨੇ ਹਿੰਦੁਸਤਾਨ ਉਪਰ ਹਮਲਾ ਕਰਨ ਸਮੇਂ ਅਪਮਾਨ ਕੀਤਾ ਤੇ ਜੇ ਕਦੇ ਉਹਨਾਂ ਦੀਆਂ ਇਸਤਰੀਆਂ ਨਾਲ ਛੇੜਛਾੜ ਕੀਤੀ ਤਾਂ ਉਸ ਨੇ ਧਾੜਵੀ ਦੀ ਵਾਪਸੀ ਸਮੇਂ ਉਸ ਦਾ ਲੁੱਟਕੇ ਲਿਆਂਦਾ ਸਾਮਾਨ ਖੋਹ ਲਿਆ ਤੇ ਬੰਦੀ ਬਣਾਈਆਂ ਇਸਤਰੀਆਂ (ਢੱਕਾਂ) ਨੂੰ ਛੁਡਾ ਲਿਆ। ਪੰਜਾਬੀ ਜੱਟ ਨੇ ਇੱਕ ਨਿਰਲੇਪਤਾ ਦਾ ਵਤੀਰਾ ਧਾਰਨ ਕੀਤਾ ਤੇ ਮੁਸ਼ਕਲਾਂ ਵੇਲੇ ਜਾਨ ਦੀ ਬਾਜ਼ੀ ਲਾ ਦਿੱਤੀ। ਇਸ ਦੇ ਨਾਲ ਹੀ ਉਹ ਹਿੰਦੁਸਤਾਨ ਦੀ ਰਖਿਆ ਲਈ ਆਪਣੀ ਭੂਮਿਕਾ ਤੇ ਯੋਗਦਾਨ ਬਾਰੇ ਸਾਵਧਾਨ ਵੀ ਰਿਹਾ। ਉਸਦੀ ਦੇਸ਼ ਭਗਤੀ ਵਿਦੇਸ਼ੀ ਪ੍ਰਤੀ ਇੱਕ ਦਮ ਵੈਰ ਭਾਵਨਾ ਵਾਲੀ, ਤੇ ਆਪਣੇ ਦੇਸ਼ ਵਾਸੀਆਂ ਪ੍ਰਤੀ ਕ੍ਰਿਪਾਲਤਾ ਵਾਲੀ ਤੇ ਨਫਰਤ ਵਾਲੀ ਵੀ ਸੀ ਜੋ ਉਸ ਦੇ ਹੌਂਸਲੇ ਤੇ ਸ਼ਕਤੀ ਤੇ ਨਿਰਭਰ ਕਰਦੇ ਸਨ।

---

14. **ਪੰਜ ਮੇਂ ਪਰਮੇਸ਼ਰ**—ਪੰਜਾਂ ਵਿੱਚ ਰੱਬ ਭਾਵ ਪਰਮਾਤਮਾ ਹੈ।

15. ਮਹਾਭਾਰਤ, VIII, ਸਲੋਕ 2063-68 (ਕਰਮ-ਪਰਵ)

## ਕਾਂਡ—2

# *ਸਿੱਖ ਧਰਮ ਦਾ ਜਨਮ*

ਹਰ ਨਵੀ ਧਾਰਮਕ ਲਹਿਰ ਵਿਦਮਾਨ ਧਰਮਾਂ ਵਿੱਚੋਂ ਹੀ ਜਨਮ ਲੈਂਦੀ ਹੈ ਤੇ ਆਕਾਰ ਗ੍ਰਹਿਣ ਕਰਦੀ ਹੈ ਤੇ ਸੰਤਾਨ ਵਾਂਗ ਹੀ ਸਮਾਨਤਾ ਰੱਖਦੀ ਹੈ। ਸਿੱਖ ਧਰਮ ਨੇ ਹਿੰਦੂ ਧਰਮ ਤੇ ਇਸਲਾਮ ਦੇ ਸੁਮੇਲ ਤੇ ਗੱਠਜੋੜ ਵਿਚੋਂ ਉਸ ਸਮੇਂ ਜਨਮ ਲਿਆ ਜਦ ਉਹ ਇੱਕ ਦੂਸਰੇ ਨੂੰ 900 ਸਾਲਾਂ ਦੇ ਸਮੇਂ ਤੋਂ ਜਾਣਦੇ ਸਨ। ਪਰ ਜਨਮ ਲੈਣ ਤੋਂ ਪਿੱਛੋਂ ਇਸਦੀ ਆਪਣੀ ਵੱਖਰੀ ਹੋਂਦ ਵਿਕਸਿਤ ਹੋਣ ਲੱਗੀ ਤੇ ਫਿਰ ਸਮਾਂ ਪੈਣ ਤੇ ਇਹ ਇੱਕ ਅਜਿਹੇ ਧਰਮ ਦੇ ਰੂਪ ਵਿੱਚ ਫੈਲਿਆ ਜਿਸ ਵਿੱਚ ਕੁਝ ਸਮਾਨਤਾ ਹਿੰਦੂ ਧਰਮ ਨਾਲ ਸੀ ਤੇ ਕੁਝ ਇਸਲਾਮ ਨਾਲ ਪਰ ਇਸ ਦੀਆਂ ਕੁਝ ਵਿਸ਼ੇਸ਼ਤਾਵਾਂ ਤੇ ਨਕਸ ਨੁਹਾਰ ਅਜਿਹੇ ਸਨ ਜੋ ਕਿਸੇ ਨਾਲ ਸਮਾਨਤਾ ਨਹੀਂ ਰੱਖਦੇ। ਸਿੱਖ ਧਰਮ ਨੂੰ ਪੂਰੀ ਤਰ੍ਹਾਂ ਸਮਝਣ ਅਤੇ ਵਿਸ਼ਵ ਦੀ ਧਾਰਮਕ ਵਿਚਾਰਧਾਰਾ ਵਿੱਚ ਇਸਦਾ ਯੋਗਦਾਨ ਜਾਨਣ ਲਈ ਸਾਨੂੰ ਪ੍ਰਾਚੀਨ ਕਾਲ ਦੇ ਹਿੰਦੂ ਧਰਮ, ਇਸਦੀ ਮੁਸਲਮਾਨੀ ਹਮਲਿਆਂ ਬਾਰੇ ਪ੍ਰਤਿਕਿਰਿਆ ਤੇ ਇਸਲਾਮ ਦੀ ਚੁਣੌਤੀ ਦਾ ਟਾਕਰਾ ਕਰਨ ਲਈ ਆਪਣੇ ਸਿਧਾਂਤਾਂ ਵਿੱਚ ਕੀਤੀਆਂ ਤਬਦੀਲੀਆਂ ਤੇ ਕੀਤੇ ਸਮਝੌਤਿਆਂ ਬਾਰੇ ਪਰਿਚਤ ਹੋਣਾ ਅਵੱਸ਼ਕ ਹੈ। ਸਾਨੂੰ ਇਸਲਾਮ ਦੇ ਵਿਕਾਸ ਬਾਰੇ ਵੀ ਕੁਝ ਜਾਣਨਾ ਚਾਹੀਦਾ ਹੈ ਕਿ ਇਹ ਕਿਸ ਤਰ੍ਹਾਂ ਆਪਣੇ ਮਾਰੂਥਲੀ ਨਿਵਾਸ ਅਸਥਾਨ ਅਰਬ ਵਿਚੋਂ ਪੈਦਾ ਹੋਣ ਪਿਛੋਂ ਆਪਣੇ ਵਤਨੋਂ ਦੂਰ ਲੰਬਾ ਪੈਂਡਾ ਮਾਰਕੇ ਭਾਰਤ ਵਿੱਚ ਆ ਵੱਸਿਆ। ਫਿਰ ਸਾਨੂੰ ਪਤਾ ਲੱਗੇਗਾ ਕਿ ਦੋਹਾਂ ਧਰਮਾਂ ਨੇ ਕਿਵੇਂ ਇੱਕ-ਦੂਸਰੇ ਵੱਲ ਦੋਸਤੀ ਦਾ ਹੱਥ ਵਧਾਇਆ ਤੇ ਅਮਨ ਚੈਨ ਨਾਲ ਚੰਗੇ ਗੁਆਂਢੀਆਂ ਵਾਂਗ ਇਕੱਠੇ ਰਹਿਣ ਲਈ ਸਿਧਾਂਤ ਉਤਪੰਨ ਕੀਤੇ।

**ਹਿੰਦੂ ਧਰਮ ਦਾ ਪਿਛੋਕੜ**—ਹਿੰਦੂ ਧਰਮ ਦੀ ਠੀਕ ਤੇ ਪੂਰੀ ਸੁਨਿਸਚਤਤਾ ਨਾਲ ਪਰਿਭਾਸ਼ਾ ਕਰਨੀ ਮੁਸ਼ਕਲ ਹੈ।[1] ਇਸ ਦੇ ਤਿੰਨ ਪੱਖ ਹਨ : ਇੱਕ ਤਾਂ ਇਸ ਦੇ ਦੇਵੀ

---

1. ਕਈਆਂ ਅਨੁਸਾਰ ਹਿੰਦੂ ਧਰਮ ਬਿਨਾਂ ਕਿਸੇ ਵਿਸ਼ੇਸ਼ ਵਸਤੂ ਸਮੱਗਰੀ ਦੇ ਇੱਕ ਨਾਮ ਹੀ ਹੈ। ਕੀ ਇਹ ਵਿਸ਼ਵਾਸਾਂ ਦਾ ਸੰਗ੍ਰਹਿਾਲਾ ਹੈ ? ਜਾਂ ਰਸਮਾਂ ਰੀਤਾਂ ਦਾ ਮਿਲਗੋਭਾ ਜਾਂ ਕੇਵਲ ਭੂਗੋਲਿਕ ਪ੍ਰਗਟਾ ਲਈ ਕੇਵਲ ਇੱਕ ਮਾਨਚਿੱਤਰ ਹੀ ਹੈ ?

   ਇਸ ਦਾ ਅੰਸ਼ ਜਾ ਮੂਲ ਤੱਤ, ਜੇ ਕੋਈ ਹੈ ਤਾਂ ਹਰ ਯੁੱਗ ਵਿੱਚ ਹਰ ਸੰਗਠਨ ਵਿੱਚ ਬਦਲਦਾ ਰਿਹਾ ਹੈ। ਵੈਦਿਕ ਯੁੱਗ ਵਿੱਚ ਇਹਦਾ ਅਰਥ ਹੋਰ ਸੀ, ਬ੍ਰਾਹਮਣੀ ਯੁੱਗ ਵਿੱਚ ਹੋਰ ਤੇ ਮਹਾਕਾਵਿਕ ਕਾਲ ਵਿੱਚ ਹੋਰ। ਸ਼ਿਵ ਦੇ ਉਪਾਸਕ ਲਈ ਇਹ ਹੋਰ ਹੈ, ਵੈਸ਼ਨਵ ਲਈ ਹੋਰ ਤੇ ਸ਼ਾਕਤ ਲਈ ਹੋਰ। (ਐਸ ਰਾਧਾ ਕ੍ਰਿਸ਼ਨਨ-ਹਿੰਦੂ ਜੀਵਨ ਦ੍ਰਿਸ਼ਟੀਕੋਣ)

(ਬਾਕੀ ਅਗਲੇ ਸਫ਼ੇ ਤੇ) ☞

ਦੇਵਤਿਆਂ ਦੇ ਦੇਵਾਲੇ ਤੇ ਉਹਨਾਂ ਨਾਲ ਜੁੜੀਆਂ ਕਥਾਵਾਂ ਹਨ, ਦੂਸਰਾ ਇਸ ਦਾ ਜ਼ਾਤ-ਪਾਤ ਦੀ ਵਿਵਸਥਾ ਦਾ ਸਮਾਜਿਕ ਢਾਂਚਾ ਹੈ ਤੇ ਤੀਸਰਾ ਇਸਦਾ ਸੰਸਕ੍ਰਿਤ ਵਿੱਚ ਲਿਖੀ ਸਨਾਨਤੀ ਉੱਤਮ ਕਵਿਤਾ ਤੇ ਦਰਸ਼ਨ ਹੈ।

ਪਹਿਲੇ ਦੋ ਤਾਂ ਆਰੀਆ ਲੋਕਾਂ ਦਾ ਆਦਿਵਾਸੀ ਲੋਕਾਂ ਤੇ ਉਹਨਾਂ ਦੇ ਸਭਿਆਚਾਰ ਉੱਪਰ ਪਏ ਸਿੱਧੇ ਪਰਭਾਵ ਦਾ ਸਿੱਟਾ ਸਨ। ਤੀਸਰਾ ਪਰਭਾਵ ਆਰੀਆ ਦੇ ਉਸ ਗਿਆਨ ਦਾ ਹੈ ਜੋ ਆਰੀਆ ਲੋਕਾਂ ਦੇ ਮੂਲ ਅਸਥਾਨ ਤੋਂ ਉਹਨਾਂ ਨਾਲ ਹੀ ਆਇਆ। ਬਹੁਤਾ ਭਾਰਤ ਵਿੱਚ ਆਉਣ ਪਿੱਛੋਂ ਪੈਦਾ ਹੋਇਆ।

ਪ੍ਰਤੀਤ ਹੁੰਦਾ ਹੈ ਕਿ ਜਦੋਂ ਆਰੀਆ ਲੋਕ ਏਥੇ ਆਏ ਤਾਂ ਉੱਤਰੀ ਭਾਰਤ ਦੇ ਮੂਲ ਵਾਸੀਆਂ ਦਾ ਕੋਈ ਆਪਣਾ ਨਿਸ਼ਚਿਤ ਧਰਮ ਨਹੀਂ ਸੀ। ਉਹ ਭਾਂਤ-ਭਾਂਤ ਦੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਸਨ (ਮੋਹਿੰਜੋਦੜੋ ਦੇ ਪੁਰਸ਼ ਤੇ ਇਸਤਰੀ ਦੇਵੀ ਦੇਵਤਿਆਂ ਵਾਂਗ) ਜੋ ਆਮ ਤੌਰ ਤੇ ਉਹਨਾਂ ਦੇ ਚਿੰਨ੍ਹ ਸਨ ਜਿਹਨਾਂ ਤੋਂ ਉਹ ਭੈਭੀਤ ਸਨ। ਉਹ ਰੀਂਗਣ ਵਾਲੇ ਜੀਵ ਜਿਵੇਂ ਸੱਪ ਕਿਰਲੀ ਆਦਿ ਭੁਜੰਗਮਾ ਤੇ ਜਾਨਵਰਾਂ ਦੀਆਂ ਮੂਰਤੀਆਂ ਅੱਗੇ ਬਲੀ ਦਿੰਦੇ ਤੇ ਹਵਨ ਕਰਦੇ ਸਨ ਤੇ ਸੀਤਲਾ ਤੇ ਪਲੇਗ ਜਿਹੀਆਂ ਮਹਾਂਮਾਰੀਆਂ ਨੂੰ ਪਰਸੰਨ ਕਰਨ ਲਈ ਅਰਾਧਨਾ ਕਰਦੇ ਸਨ।

ਆਰੀਆ ਲੋਕ ਕੁਦਰਤੀ ਸੁੰਦਰਤਾ ਦੇ ਪੁਜਾਰੀ ਸਨ। ਉਹ ਆਕਾਸ਼, ਚੜ੍ਹਦੇ ਸੂਰਜ, ਬੱਦਲਾਂ ਦੀ ਗਰਜ, ਬਿਜਲੀ ਦੀ ਉਪਮਾ ਮਹਿਮਾ ਵਿੱਚ ਭਜਨ ਗਾਉਂਦੇ ਸਨ ਤੇ ਪੂਰਨਿਮਾ ਦੇ ਚੰਨ ਨੂੰ ਸੋਮ ਰਸ ਦੇ ਕਟੋਰੇ ਭਰ-ਭਰ ਅਰਘ ਚੜ੍ਹਾਉਂਦੇ ਸਨ। ਨਿਰਜੀਵ ਪਦਾਰਥਾਂ ਵਿੱਚ ਵੀ ਆਤਮਾ ਦੀ ਹੋਂਦ ਮੰਨਣਾ ਤੇ ਭੈ ਕਾਰਨ ਵਿਸ਼ਵਾਸ ਅਤੇ ਕੁਦਰਤ ਪ੍ਰੇਮ ਦੇ ਆਨੰਦ ਵਿੱਚ ਵਿਸ਼ਵਾਸ 'ਚੋਂ ਹੀ ਹਿੰਦੂ ਦੇਵਤਾ ਵਾਦ ਦਾ ਜਨਮ ਹੋਇਆ। ਆਦਿਵਾਸੀਆਂ ਦੇ ਦੇਵਤੇ ਜਾਂ ਤਾਂ ਗੁਮਨਾਮੀ ਵਿੱਚ ਸੁੱਟ ਦਿੱਤੇ ਗਏ ਜਾਂ ਫਿਰ ਉਹ ਤਬਦੀਲੀ 'ਚੋਂ ਲੰਘਦੇ ਹੋਏ ਪੈਦਾ ਕਰਨ ਵਾਲੇ, ਪਾਲਣਾ ਕਰਨ ਵਾਲੇ ਤੇ ਵਿਨਾਸ਼ ਕਰਨ ਵਾਲੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਤੇ ਪ੍ਰਮਾਤਮਾ ਦੇ ਰੂਪ ਵਿੱਚ ਪ੍ਰਗਟ ਹੋਏ ਜਿਸ ਨੂੰ ਈਸ਼ਵਰ ਕਿਹਾ ਗਿਆ। ਇਸ ਤਰ੍ਹਾਂ ਦੇਵਤਾਵਾਦ ਜਾਂ ਬਹੁਦੇਵ ਪੂਜਾ ਤੋਂ ਇਹ ਵਿਚਾਰ ਪੈਦਾ ਹੋਇਆ ਕਿ ਪੈਦਾ ਕਰਨ ਦਾ ਵੀ, ਪਾਲਣਾ ਕਰਨ ਵਾਲੀ ਤੇ ਮਾਰਨ ਵਾਲੀ ਸ਼ਕਤੀ ਦਾ ਵਾਸ ਇੱਕ ਪ੍ਰਭੂ ਵਿੱਚ ਹੀ ਹੈ।

---

☜ (ਪਿਛਲੇ ਸਫ਼ੇ ਦਾ ਫੁੱਟਨੋਟ)

ਹਿੰਦੂ ਧਰਮ ਕੀ ਹੈ, ਇਹ ਇੱਕ ਐਸਾ ਸੁਆਲ ਹੈ ਜਿਸਦਾ ਸਰਲ ਤੇ ਆਮ ਸਮਝ ਵਿੱਚ ਆ ਸਕਣ ਵਾਲਾ ਉੱਤਰ ਦੇਣ ਦੀ ਸਮੱਥਾ ਕਿਸੇ ਵਿੱਚ ਵੀ ਨਹੀਂ। ਐਸਾ ਕੋਈ ਮੱਤ ਨਹੀਂ ਜੋ ਇਸ ਦੇ ਸਿਧਾਂਤਾਂ ਤੇ ਵਿਸ਼ਵਾਸਾਂ ਦਾ ਅਧਿਕਾਰਪੂਰਨ ਸਾਰ ਦੱਸ ਸਕੇ। ਇਸ ਦੀ ਰਚਨਾ ਕਰਨ ਵਾਲੀ ਕੋਈ ਇਤਿਹਾਸਕ ਸ਼ਖਸੀਅਤ ਵੀ ਨਹੀਂ ਜਿਸਦੇ ਜੀਵਨ ਤੋਂ ਇਸ ਧਰਮ ਦੇ ਆਰੰਭ ਬਾਰੇ ਜਾਂਚ ਕੀਤੀ ਜਾ ਸਕੇ। ਇਸਨੂੰ ਧਰਮ ਕਹਿਣ ਦੀ ਥਾਂ 'ਤੇ ਧਰਮਾਂ ਦਾ ਮਹਾਨ ਕੋਸ਼ ਕਿਹਾ ਜਾ ਸਕਦਾ ਹੈ। ਇਹ ਮੋਟੇ ਤੌਰ ਤੇ ਸਮਝੇ ਜਾਣ ਵਾਲਾ ਵਿਰੋਧੀ ਵਿਚਾਰਾਂ ਤੇ ਰੀਤਾਂ ਦਾ ਸੰਗ੍ਰਹਿ ਹੈ ਜਿਸ ਨੂੰ ਕੁਝ ਖਾਸ ਵਿਚਾਰਾਂ ਤੇ ਸਮਾਜਿਕ ਨੇਮਾਂ ਨੇ ਇੱਕ ਸੂਤਰ 'ਚ ਪਰੋ ਰੱਖਿਆ ਹੈ।

ਆਰੀਆ ਦੇ ਭਾਰਤ ਵਿੱਚ ਵੱਸਣ ਤੇ ਨਿਵੇਸ਼ ਦੇ ਇੱਕ ਹੋਰ ਪ੍ਰਭਾਵ ਵਜੋਂ ਜਾਤ-ਪਾਤ ਦਾ ਜਨਮ ਹੋਇਆ। ਲੰਬੇ, ਗੋਰੇ ਤੇ ਨੀਲੀਆਂ ਅੱਖਾਂ ਵਾਲੇ ਹਮਲਾਵਰਾਂ ਨੇ ਇਸ ਪਰਣਾਲੀ ਦੀ ਵਿਉਂਤ ਆਪਣੀ ਨਸਲ 'ਤੇ ਜਾਤੀ ਦੀ ਸ਼ੁੱਧਤਾ ਕਾਇਮ ਰੱਖਣ ਲਈ ਤੇ ਕਾਲੇ ਰੰਗ ਦੇ ਮੂਲ ਵਸਨੀਕਾਂ ਨੂੰ ਆਪਣੇ ਅਧੀਨ ਰੱਖਣ ਲਈ ਬਣਾਈ ਜਿਹਨਾਂ ਵਿੱਚ ਆਕੇ ਉਹ ਰਹਿਣ ਲੱਗੇ ਸਨ। ਉਹਨਾਂ ਨੇ ਲੋਕਾਂ ਨੂੰ ਚਾਰ ਭਾਗਾਂ ਵਿੱਚ ਉਹਨਾਂ ਦੀ ਨਸਲੀ ਸ਼ੁੱਧਤਾ ਅਨੁਸਾਰ ਵੰਡਿਆ ਤੇ ਵੱਖ-ਵੱਖ ਕੰਮ ਸੌਂਪ ਦਿੱਤੇ। ਸੁਭਾਵਕ ਤੌਰ ਤੇ ਸਭ ਤੋਂ ਉੱਪਰ ਇਸ ਵਿਵਸਥਾ ਨੂੰ ਜਨਮ ਦੇਣ ਵਾਲੇ ਬ੍ਰਾਹਮਣ ਸਨ। ਉਹਨਾਂ ਨੇ ਆਪਣੇ ਲਈ ਪੁਜਾਰੀ ਦੀ ਪਦਵੀ ਰਾਖਵੀਂ ਰੱਖ ਲਈ ਜੋ ਗਿਆਨ ਵੰਡਦੇ ਸਨ ਤੇ ਪਵਿੱਤਰ ਧਰਮ ਪੁਸਤਕਾਂ ਦਾ ਅਧਿਐਨ ਕਰਦੇ ਸਨ। ਉਹਨਾਂ ਤੋਂ ਮਗਰ ਕਸ਼ਤਰੀ ਜਾਂ ਜੰਗ ਲੜਨ ਵਾਲੇ ਜੋਧੇ ਸਨ ਜਿਹਨਾਂ ਦੇ ਜ਼ਿੰਮੇ ਦੇਸ਼ ਦੀ ਰੱਖਿਆ ਕਰਨ ਦਾ ਕੰਮ ਸੀ। ਉਹਨਾਂ ਪਿੱਛੋਂ ਵੈਸ਼ ਜਾਂ ਵਪਾਰੀ ਤੇ ਸਭ ਤੋਂ ਹੇਠਾਂ ਸ਼ੂਦਰ ਸਨ ਜੋ ਮਜ਼ਦੂਰ ਜਾਂ ਕਿਰਤੀ ਸਨ।

ਮੂਲ ਆਦਿਵਾਸੀਆਂ ਦੇ ਕੋਈ ਸਮਾਜਿਕ ਅਧਿਕਾਰ ਨਹੀਂ ਸਨ। ਉਸ ਨੂੰ ਜੰਗਲਾਂ ਵਿੱਚ ਧੱਕ ਦਿੱਤਾ ਗਿਆ ਜਾਂ ਗੰਦੇ ਕੰਮ ਕਰਾਉਣ ਲਈ ਰੱਖਿਆ ਗਿਆ। ਉਸ ਨੂੰ ਪਿੱਛਲ ਮੋਰੀ ਰਾਹੀਂ ਵਿੱਚ ਆ ਰਲਣ ਤੋਂ ਰੋਕਣ ਲਈ ਉਸ ਨੂੰ "ਅਛੂਤ" ਬਣਾ ਦਿੱਤਾ ਗਿਆ ਜਿਸ ਦੇ ਛੋਹਣ ਨਾਲ ਹੀ ਵਿਅਕਤੀ ਭਿਟਿਆ ਜਾਂਦਾ ਸੀ। ਜਾਤ-ਪਾਤ ਦੇ ਪ੍ਰਬੰਧ ਨੂੰ ਹੀ ਉੱਚਿਤ ਤੌਰ ਤੇ ਬ੍ਰਾਹਮਣੀ ਹਿੰਦੂ ਧਰਮ ਕਿਹਾ ਜਾਂਦਾ ਹੈ ਕਿਉਂਕਿ ਇਹ ਬ੍ਰਾਹਮਣ ਹੀ ਸੀ ਜਿਸ ਨੇ ਸਮਾਜਕ ਵਿਵਸਥਾ ਦੇ ਨੇਮ ਦਾ ਇਹ ਢਾਂਚਾ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਬਣਾਇਆ।

ਹਿੰਦੂ ਧਰਮ ਦਾ ਸਭ ਤੋਂ ਮਹੱਤਵਪੂਰਨ ਅੰਗ ਨਾ ਤਾਂ ਇਸ ਦੇ ਦੇਵਤਾ ਗਣ ਹਨ ਤੇ ਨਾ ਹੀ ਇਸਦੀ ਸਮਾਜਿਕ ਵਿਵਸਥਾ। ਇਸਦਾ ਮਹੱਤਵਪੂਰਨ ਅੰਗ ਤਾਂ ਵੇਦਾਂ ਦੀ ਬਾਣੀ ਤੇ ਦਰਸ਼ਨ (ਫ਼ਲਸਫ਼ਾ) ਤੇ ਉਹਨਾਂ ਉੱਪਰ ਲਿਖੀ ਗਈ ਵਿਆਖਿਆ ਹੈ। ਜਦੋਂ ਦੇਵਤਿਆਂ ਦੀ ਮਹੱਤਤਾ ਤੇ ਸਥਾਨ ਵੱਧਦਾ ਘਟਦਾ ਰਿਹਾ ਤੇ ਜਾਤ ਪਾਤ ਤੇ ਸਮਾਜ ਦੇ ਢਾਂਚੇ ਜਾਂ ਬਣਤਰ ਦੀ ਆਲੋਚਨਾ ਕੀਤੀ ਜਾਂਦੀ ਰਹੀ ਤੇ ਇਸਨੂੰ ਭੰਡਿਆ ਗਿਆ, ਪਰ ਪਵਿੱਤਰ ਧਰਮ ਪੁਸਤਕਾਂ ਅਖੰਡ ਤੇ ਪਵਿੱਤਰ ਮੰਨੀਆਂ ਜਾਂਦੀਆਂ ਰਹੀਆਂ। ਹਿੰਦੂ ਸਮਾਜ ਨੂੰ ਵੇਦਾਂ ਨੇ ਅਧਿਆਤਮਕ ਸਹਾਰਾ ਦਿੱਤਾ, ਉਪਨਿਸ਼ਦਾਂ ਤੋਂ ਤਰਕ ਦਾ ਦਰਸ਼ਨ ਮਿਲਿਆ ਤੇ ਮਹਾਂਕਾਵਿ ਗ੍ਰੰਥਾਂ ਤੋਂ ਨੈਤਿਕ ਵਿਵਹਾਰ ਦੇ ਨੇਮ ਮਿਲੇ। ਇਹਨਾਂ ਗ੍ਰੰਥਾਂ ਨੇ ਹਿੰਦੂ ਧਰਮ ਨੂੰ ਜੈਨ ਧਰਮ, ਬੁੱਧ ਧ੍ਰਮ ਤੇ ਇਸਲਾਮ ਆਦਿ ਧਰਮਾਂ ਤੋਂ ਮਿਲੀਆਂ ਵੰਗਾਰਾਂ ਦਾ ਸਾਮ੍ਹਣਾ ਕਰਨ ਦੀ ਤਾਕਤ ਬਖਸ਼ੀ।

ਇਹ ਸਪੱਸ਼ਟ ਹੀ ਸੀ ਕਿ ਉਹ ਧਰਮ ਜਿਸ ਵਿੱਚ ਦੇਵਤਾ ਦੀ ਘੜਮੱਸ ਹੈ ਤੇ ਜਿਸ ਵਿੱਚ ਇੱਕ ਵੱਡੇ ਵਰਗ ਦਾ ਅਣਮਨੁੱਖੀ ਸਲੂਕ ਕਰਕੇ ਅਪਮਾਨ ਕੀਤਾ ਜਾਂਦਾ ਸੀ, ਉਹ ਬਹੁਤੇ ਸਮੇਂ ਲਈ ਚੁਣੌਤੀ ਜਾਂ ਵੰਗਾਰੇ ਬਿਨਾਂ ਨਹੀਂ ਰਹਿ ਸਕਦਾ ਸੀ। ਬ੍ਰਾਹਮਣੀ ਹਿੰਦੂ ਧਰਮ ਦਾ ਵਿਰੋਧ ਕਰਨ ਵਾਲੇ ਸਭ ਤੋਂ ਪਹਿਲੇ ਮਹਾਂਵੀਰ (ਪੰਜਵੀ ਸਦੀ ਪੂਰਵ-ਈਸਾ) ਤੇ ਗੌਤਮ ਬੁੱਧ (567-487 ਪੂਰਵ ਈਸਾ) ਸਨ। ਬੁੱਧ ਦੇ ਅਕਾਲ ਚਲਾਣੇ ਦੇ 100 ਸਾਲ ਅੰਦਰ ਹੀ ਬੁੱਧ ਧਰਮ ਉੱਤਰੀ ਭਾਰਤ ਵਿੱਚ ਫੈਲ ਗਿਆ ਤੇ ਹਿੰਦੂ ਧਰਮ ਦੇ ਇਸ ਨੇ ਪੈਰ ਉਖਾੜ ਦਿੱਤੇ। ਈਸਾ ਦੇ ਜਨਮ ਸਮੇਂ ਤੇ ਲਗਭਗ 700 ਜਾਂ ਵਧੇਰੇ ਸਾਲਾਂ ਲਈ ਬੁੱਧ ਧਰਮ ਹੀ ਭਾਰਤ ਦਾ ਮੁੱਖ ਧਰਮ ਸੀ।

ਹਿੰਦੂ ਧਰਮ ਦੀ ਪੁਨਰ-ਜਾਗ੍ਰਤੀ ਦੱਖਣੀ ਭਾਰਤ ਵਿੱਚ 9ਵੀਂ ਸਦੀ ਤੋਂ ਪਿੱਛੋਂ ਸ਼ੁਰੂ ਹੋਈ। ਸੰਤ ਮੱਤ ਦੇ ਦੋ ਵਰਗ ਅਲਵਾਰ ਤੇ ਅਡਿਆਰ ਇਸ ਦੇ ਹੱਕ ਵਿੱਚ ਉੱਠੇ ਤੇ ਬੁੱਧ ਧਰਮ ਤੇ ਜੈਨ ਧਰਮ ਦੇ ਕਮਜ਼ੋਰ ਪਹਿਲੂਆਂ, ਨੈਤਿਕਤਾ ਦੇ ਨੇਮਾਂ ਵਿੱਚ ਭਾਵਾਤਮਕ ਅੰਸ਼ਾਂ ਦੀ ਅਣਹੋਂਦ ਉੱਪਰ ਹਮਲਾ ਕੀਤਾ। ਅਲਵਾਰ ਵਿਸ਼ਨੂੰ ਦੇ ਤੇ ਅਡਿਆਰ ਸ਼ਿਵ ਦੇ ਪੈਰੋਕਾਰ ਸਨ। ਪਰ ਦੋਹਾ ਨੇ ਆਪਣੇ ਦੇਵਤਾ ਨੂੰ ਕ੍ਰਮ ਅਨੁਸਾਰ ਇੱਕ ਪਰਮਾਤਮਾ ਦਾ ਦਰਜਾ ਦਿੱਤਾ। ਉਹਨਾਂ ਨੇ ਜ਼ਾਤ ਪਾਤ ਦੀ ਕਠੋਰਤਾ ਵਿੱਚ ਕੁਝ ਢਿੱਲ ਲਿਆਂਦੀ ਤੇ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਪੂਜਾ ਵਿੱਚ ਸ਼ਾਮਲ ਹੋਣ ਦੀ ਖੁਲ੍ਹ ਦੇ ਦਿੱਤੀ। ਉਹਨਾਂ ਨੇ ਆਪਣਾ ਸੰਦੇਸ਼ ਤੇ ਉਪਦੇਸ਼ ਪ੍ਰਮਾਤਮਾ ਦੀ ਭਗਤੀ ਤੇ ਪ੍ਰੇਮ ਦੇ ਸ਼ਬਦਾਂ ਰਾਹੀਂ ਫੈਲਾਇਆ। ਲੱਖਾਂ ਹੀ ਲੋਕ ਜੋ ਜੈਨੀਆਂ ਤੇ ਬੋਧੀਆਂ ਦੀ ਉਤਮ ਨੈਤਿਕ ਪਰਵਿਰਤੀ ਨੂੰ ਸਮਝਣ ਵਿੱਚ ਅਸਮਰੱਥ ਸਨ, ਤੇ ਅਲੱਗ ਥਲੱਗ ਰਹਿ ਗਏ ਸਨ, ਉਹ ਨਵੇਂ ਹਿੰਦੂ ਧਰਮ ਦੀ ਨਿੱਘੀ ਬੁੱਕਲ ਵਿੱਚ ਆ ਗਏ ਜਿਸ ਦਾ ਮਨੁੱਖਤਾ ਦੀ ਬਰਾਬਰੀ ਤੇ ਸੰਗਤ ਵਿੱਚ ਸਮੂਹਕ ਰੂਪ ਵਿੱਚ ਸ਼ਬਦ ਗਾਇਨ ਕਰਕੇ ਭਗਤੀ ਕਰਨ ਤੇ ਇੱਕ ਰੱਬ ਵਿੱਚ ਵਿਸ਼ਵਾਸ ਸੀ। ਹੁਣ ਪਾਸਾ ਹੀ ਪਲਟ ਗਿਆ। ਬੁੱਧ ਧਰਮ ਭਾਰਤ ਵਿਚੋਂ ਅਲੋਪ ਹੋ ਗਿਆ ਤੇ ਜੈਨ ਧਰਮ ਦਾ ਨਿਘਾਰ ਹੋ ਗਿਆ। ਜਦੋਂ ਹਿੰਦੂ ਧਰਮ ਮੁੜ ਸ਼ਕਤੀਸ਼ਾਲੀ ਹੋਇਆ ਤਾਂ ਇਸ ਨੂੰ ਇਸਲਾਮ ਦੀ ਚੁਣੌਤੀ ਦਾ ਮੁਕਾਬਲਾ ਕਰਨਾ ਪਿਆ ਜਿਸ ਨੇ ਆਪਣਾ ਹਰਾ ਝੰਡਾ ਬੜੀ ਮਜ਼ਬੂਤੀ ਨਾਲ ਭਾਰਤ ਦੀ ਭੂਮੀ ਤੇ ਝੁਲਾ ਦਿੱਤਾ।

**ਇਸਲਾਮ ਦਾ ਪਿਛੋਕੜ**—ਭਾਰਤ ਤੇ ਅਰਬ ਦੇ ਵਪਾਰਕ ਸੰਬੰਧ ਬੜੇ ਪਰਾਚੀਨ ਸਮੇਂ ਤੋਂ ਸਨ। ਹਰ ਬਹਾਰ ਦੇ ਮੌਸਮ ਜਦੋਂ ਮੂਨਸੂਨ ਦੇ ਬੱਦਲ ਅਰਬ ਸਾਗਰ ਤੇ ਛਾ ਜਾਂਦੇ ਤਾਂ ਅਰਬ ਵਪਾਰੀ ਆਪਣੇ ਦੇਸ਼ ਦੇ ਨਖਲਿਸਤਾਨਾਂ ਵਿੱਚ ਪੈਦਾ ਹੋਣ ਵਾਲੀਆਂ ਖਜੂਰਾਂ ਤੇ ਸੁਗੰਧਿਤ ਜੜੀਆਂ ਬੂਟੀਆਂ ਆਪਣੀਆਂ ਕਿਸ਼ਤੀਆਂ ਵਿੱਚ ਲੱਦ ਲੈਂਦੇ। ਜਦੋਂ ਪੌਣਾਂ ਪੂਰਬ ਵੱਲ ਚੱਲਦੀਆਂ ਤਾਂ ਉਹ ਬਾਦਬਾਨ ਖੋਲ੍ਹ ਦਿੰਦੇ ਤਾਂ ਜੋ ਸਮੁੰਦਰੀ ਕਿਨਾਰੇ ਵੱਲ ਲੈ ਜਾਣ। ਪੱਛਮੀ ਘਾਟ ਉੱਪਰ ਵਰਖਾ ਸ਼ੁਰੂ ਹੋਣ ਤੋਂ ਕੁੱਝ ਦਿਨ ਪਹਿਲਾਂ ਹੀ ਅਰਬੀ ਬੇੜੀਆਂ ਭਾਰਤੀ ਬੰਦਰਗਾਹਾਂ ਵਿੱਚ ਸੁਰੱਖਿਅਤ ਲੰਗਰ ਸੁੱਟ ਲੈਂਦੀਆਂ ਤੇ ਉਹਨਾਂ ਦਾ ਸਾਮਾਨ ਜਾਂ ਲੱਦਾ ਵਪਾਰੀ ਸ਼ਹਿਜ਼ਾਦਿਆਂ ਤੇ ਸੌਦਾਗਰਾਂ ਦੇ ਗੋਦਾਮਾਂ ਵਿੱਚ ਜਮ੍ਹਾ ਹੋ ਜਾਂਦਾ। ਸਿੰਧ ਦਰਿਆ ਦੇ ਮੁਹਾਣੇ ਤੋਂ ਲੈਕੇ ਖੰਬਾਇਤ ਦੀ ਖਾੜੀ ਤੇ ਪੱਛਮੀ ਘਾਟ ਤੋਂ ਲੈਕੇ ਕੰਨਿਆ ਕੁਮਾਰੀ ਦੀ ਰਾਸ ਤੱਕ ਦੇ ਧੁਰ ਤੱਕ ਫੈਲੇ ਭਾਰਤ ਦੇ ਪੱਛਮੀ ਸਾਹਿਲ ਦੇ ਲੋਕ ਹਰ ਸਾਲ ਆਉਣ ਵਾਲੇ ਅਰਬੀ ਵਪਾਰੀਆਂ ਦੇ ਉਸ ਤਰ੍ਹਾਂ ਹੀ ਵਾਕਫ਼ ਸਨ ਜਿਵੇਂ ਉਹ ਮੂਨਸੂਨ ਦੀ ਰੁੱਤ ਵਿਚ ਵਰਖਾ ਵਾਲੇ ਬੱਦਲਾਂ ਤੋਂ ਪਹਿਲਾਂ ਪੂਰਬੀ ਅਫਰੀਕਾ ਵਿੱਚੋਂ ਆਉਣ ਵਾਲੇ ਪੰਛੀਆਂ ਦੇ ਵਾਕਿਫ ਤੇ ਜਾਣੂ ਹੋ ਗਏ ਸਨ। ਦੋਵੇਂ ਹੀ ਉਤਨੇ ਪਰਾਚੀਨ ਪ੍ਰਤੱਖ ਤੱਥ ਸਨ ਜਿਤਨੀ ਮੂਨਸੂਨ ਸੀ। ਫਰਕ ਕੇਵਲ ਇਹੋ ਸੀ ਕਿ ਜਦੋਂ ਕੁਝ ਮਹੀਨਿਆਂ ਦੀ ਠਾਹਰ ਪਿੱਛੋਂ ਸੂਨਸੂਨ ਦੇ ਪੰਛੀ ਅਫਰੀਕਾ ਵੱਲ ਉੱਡ ਜਾਂਦੇ ਸਨ, ਸਾਰੇ ਅਰਬ ਵਪਾਰੀ ਆਪਣੇ ਅਰਬ ਦੇ ਮਰੂਥਲਾਂ ਵਿੱਚਲੇ ਘਰਾਂ ਨੂੰ ਵਾਪਸ ਪਰਤ ਕੇ ਨਹੀਂ ਜਾਂਦੇ ਸਨ। ਬਹੁਤ ਸਾਰੇ ਭਾਰਤੀ ਇਸਤਰੀਆਂ ਨਾਲ ਵਿਆਹ ਕਰਵਾਕੇ ਇੱਥੇ ਹੀ ਵਸ ਜਾਂਦੇ ਸਨ।

569-632 ਈਸਵੀ ਵਿੱਚ ਹਜ਼ਰਤ ਮੁਹੰਮਦ ਦੇ ਆਗਮਨ ਨਾਲ ਆਰਾਮ ਪਸੰਦ ਤੇ ਬੁਤ ਪੂਜ ਅਰਬ ਵਾਸੀ ਇੱਕ ਧਰਮ ਅਪਣਾਕੇ ਇੱਕ ਕੌਮ ਬਣ ਗਏ ਤੇ ਬੜੇ ਜੋਸ਼ ਤੇ

ਉਤਸ਼ਾਹ ਨਾਲ ਹਰ ਪਾਸੇ ਇਸਲਾਮ ਧਰਮ ਦਾ ਉਪਦੇਸ਼ ਫੈਲਾਇਆ। ਅਰਬੀ ਵਪਾਰੀ ਜੋ ਹਰ ਸਾਲ ਖਜੂਰਾਂ ਤੇ ਖ਼ੁਸ਼ਬੂਦਾਰ ਧੂਪ ਲੈਕੇ ਆਉਂਦੇ ਸਨ, ਉਹ ਹੁਣ ਆਪਣੇ ਨਾਲ ਨਵਾਂ ਧਰਮ ਵੀ ਲੈ ਕੇ ਆਏ। 636 ਈਸਵੀ ਤੋਂ ਮਗਰੋਂ ਪੱਛਮੀ ਭਾਰਤ ਖ਼ਾਸ ਕਰਕੇ ਮਾਲਾਬਾਰ ਤੱਟ ਤੇ ਅਰਬੀ ਮੁਸਲਮਾਨਾਂ ਦੀਆਂ ਬਸਤੀਆਂ ਵੱਖ-ਵੱਖ ਥਾਵਾਂ ਤੇ ਵੱਸ ਗਈਆਂ। ਦੱਖਣੀ ਭਾਰਤ ਦੇ ਲੋਕਾਂ ਨੇ ਨਵੇਂ ਧਰਮ ਦਾ ਸੁਆਗਤ ਕੀਤਾ। ਮੁਸਲਮਾਨਾਂ ਨੂੰ ਮਸੀਤਾਂ ਬਣਾਉਣ ਦੀ ਆਗਿਆ ਦਿੱਤੀ ਗਈ, ਜਿਹੜੇ ਇਕੱਲੇ ਕੁਆਰੇ ਸਨ, ਉਹਨਾਂ ਨੇ ਏਥੋਂ ਦੀਆਂ ਲੜਕੀਆਂ ਨਾਲ ਵਿਆਹ ਕਰਵਾ ਲਏ ਤੇ ਛੇਤੀ ਹੀ ਇੱਕ ਅਰਬੀ-ਭਾਰਤੀ ਸਮਾਜ ਪੈਦਾ ਹੋ ਗਿਆ।[2] 9ਵੀਂ ਸਦੀ ਦੇ ਸ਼ੁਰੂ ਵਿੱਚ ਮੁਸਲਮਾਨ ਪਰਚਾਰਕਾਂ ਨੇ ਮਾਲਾਬਾਰ ਦੇ ਬਾਦਸ਼ਾਹ ਦੇ ਰੂਪ ਵਿੱਚ ਇੱਕ ਪ੍ਰਮੁੱਖ ਵਿਅਕਤੀ ਨੂੰ ਇਸਲਾਮ ਧਰਮ ਵਿੱਚ ਸ਼ਾਮਲ ਕਰ ਲਿਆ। ਮੁਸਲਮਾਨ ਸਮਾਜ ਵੱਧਣ ਲੱਗਾ ਤੇ ਇਹ ਲੋਕ ਪੂਰਬੀ ਤੱਟ ਦੇ ਤਾਮਿੱਲ ਖੇਤਰ ਵੱਲ ਫੈਲ ਗਏ। ਫਿਰ ਇਸਲਾਮ ਉੱਤਰ ਵੱਲ ਫੈਲਣ ਲੱਗਾ ਤੇ ਮੁਸਲਮਾਨਾਂ ਦੀਆਂ ਬਸਤੀਆਂ ਖੰਬਾਇਤ ਦੇ ਤੱਟ ਤੇ ਕਾਇਮ ਹੋ ਗਈਆਂ।

ਇਸਲਾਮ ਦਾ ਸ਼ਾਂਤੀ ਪੂਰਵਕ ਵਾਧਾ ਅਚਾਨਕ ਹੀ ਉਸ ਸਮੇਂ ਰੁਕ ਗਿਆ ਜਦੋਂ ਮੁਸਲਿਮ ਸੈਨਾਵਾਂ ਨੇ ਭਾਰਤ ਉੱਤੇ ਹਮਲੇ ਸ਼ੁਰੂ ਕਰ ਦਿੱਤੇ। 672 ਈਸਵੀ ਵਿੱਚ 17 ਸਾਲ ਦਾ ਮੁਹੰਮਦ ਬਿਨ ਕਾਸਿਮ ਬਲੋਚਿਸਤਾਨ ਰਾਹੀਂ ਆਕੇ ਸਾਰੇ ਸਿੰਧ ਤੇ ਕਾਬਜ਼ ਹੋ ਗਿਆ। ਮੁਸਲਮਾਨਾਂ ਨੂੰ ਵਿਦੇਸ਼ੀ ਹਮਲਾਵਰ ਸਮਝਕੇ ਨਫ਼ਰਤ ਕੀਤੀ ਜਾਣ ਲੱਗੀ ਜਿਹਨਾਂ ਦਾ ਹਰ ਹਾਲਤ ਵਿੱਚ ਵਿਰੋਧ ਕੀਤਾ ਜਾਣ ਲੱਗਾ ਤੇ ਕੁਝ ਸਮੇਂ ਵਾਸਤੇ ਇਸਲਾਮ ਧਰਮ ਵਿੱਚ ਧਰਮ ਬਦਲਕੇ ਪਰਵੇਸ਼ ਕਰਨ ਤੇ ਰੋਕ ਲੱਗ ਗਈ। ਕਾਸਿਮ ਦੇ ਹਮਲੇ ਪਿੱਛੋਂ ਕੁਝ ਸਮਾਂ ਸ਼ਾਂਤੀ ਰਹੀ। ਪ੍ਰੰਤੂ (971-1030) ਈਸਵੀ ਵਿੱਚ ਮਹਿਮੂਦ ਗਜਨਵੀ ਨਾਲ ਹੀ ਪੂਰੀ ਤੀਬਰਤਾ ਨਾਲ ਤੂਫ਼ਾਨ ਝੁੱਲ ਪਿਆ ਜਿਸ ਨੇ ਸਾਰੇ ਉੱਤਰੀ ਭਾਰਤ ਵਿੱਚ ਗੁਜਰਾਤ ਤੱਕ ਹਰ ਪਰਕਾਰ ਦੀ ਵਿਰੋਧਤਾ ਖਤਮ ਕਰ ਦਿੱਤੀ ਤੇ ਜਿੱਥੇ ਵੀ ਉਹ ਗਿਆ, ਉਸਨੇ ਹਿੰਦੂਆਂ ਦੇ ਮੰਦਰ ਬਰਬਾਦ ਕਰ ਦਿੱਤੇ। ਉਸ ਮਗਰੋਂ ਉਤਰੀ ਭਾਰਤ ਵਿੱਚ ਮੁਸਲਮਾਨਾਂ ਦੇ ਹਮਲਿਆਂ ਦਾ ਸਿਲਸਿਲਾ ਰੋਜ਼ਾਨਾ ਜੀਵਨ ਦਾ ਹਿੱਸਾ ਬਣ ਗਏ। ਪਰ ਨਾਂ ਤਾਂ ਲਗਾਤਾਰ ਮੁਸਲਮਾਨੀ ਫੌਜਾਂ ਦੀ ਜਿੱਤ ਨਾਲ ਤੇ ਨਾ ਹੀ ਹਿੰਦੂਆਂ ਦੇ ਕਤਲਾਮ ਤੇ ਉਹਨਾਂ ਦੇ ਮੰਦਰਾਂ ਦੀ ਬਰਬਾਦੀ ਨਾਲ ਬਹੁਤੇ ਹਿੰਦੂਆਂ ਨੇ ਇਸਲਾਮ ਧਰਮ ਕਬੂਲ ਕੀਤਾ। ਇਸਦੇ ਉਲਟ ਜਿਵੇਂ ਇਹੋ ਜਿਹੇ ਹਾਲਾਤ ਵਿੱਚ ਸੁਭਾਵਕ ਹੁੰਦਾ ਹੈ, ਜਿੱਤਾਂ ਨਾਲ ਹਿੰਦੂਆਂ ਦੀ ਵਿਰੋਧਤਾ ਪੈਦਾ ਹੋ ਗਈ ਤੇ ਜਿਹੜੇ ਲੋਕਾਂ ਨੇ ਇਸਲਾਮ ਅਪਣਾ ਲਿਆ ਸੀ ਉਹਨਾਂ ਨੂੰ ਮੁੜ ਧਰਮ ਪ੍ਰੀਵਰਤਨ ਪਿੱਛੋਂ ਹਿੰਦੂ ਧਰਮ ਵਿੱਚ ਲਿਆਂਦਾ ਗਿਆ। ਇਸਲਾਮ ਦੀਆਂ ਲੜਾਈਆਂ ਦੇ ਜੇਤੂ ਹਮਲਾਵਰ ਬੁੱਤ ਸ਼ਿਕਨ ਮੁਸਲਮਾਨ ਨਹੀਂ ਸਗੋਂ ਸ਼ਾਂਤੀ ਪਸੰਦ ਪਰਚਾਰਕ ਸਨ।

---

2. ਮਾਲਾਬਾਰ ਵਿੱਚ ਅਰਬਾਂ ਨੂੰ ਮੋਪਲਾ ਭਾਵ (ਮੁਖੀ, ਲਾੜਾ) ਕਿਹਾ ਜਾਂਦਾ ਸੀ, ਜੋ ਵਰਤਮਾਨ ਮੋਪਲਿਆਂ ਦੇ ਵਡੇਰੇ ਸਨ (ਤਾਰਾ ਚੰਦ—ਭਾਰਤੀ ਸਭਿਆਚਾਰ ਤੇ ਇਸਲਾਮ ਦਾ ਪ੍ਰਭਾਵ, ਪੰ: 33)

ਹਿੰਦੂ ਧਰਮ ਦਾ ਇਸਲਾਮ ਨਾਲ ਸਮਝੌਤਾ : ਭਗਤੀ ਲਹਿਰ ਹਿੰਦੂ ਪੁਨਰ-ਜਾਗਰਤੀ ਜਿਸਦਾ ਆਰੰਭ ਦੱਖਣੀ ਭਾਰਤ ਦੇ ਅਲਵਾਰ ਤੇ ਅਡਿਆਰ ਮੱਤਾਂ ਨੇ ਕੀਤਾ, ਦਾ ਸਾਮ੍ਹਣਾ ਅਚਾਨਕ ਹੀ ਇਸਲਾਮ ਨਾਲ ਹੋ ਗਿਆ। ਇਸਲਾਮੀ ਤਲਵਾਰ ਦਾ ਉੱਤਰ ਹਿੰਦੂ ਤਲਵਾਰ ਦੇ ਸਕਦੀ ਸੀ ਪਰ ਕਿਸੇ ਨੂੰ ਤਾਂ ਤਰਕ ਦਾ ਉੱਤਰ ਦੇਣਾ ਹੀ ਪੈਣਾ ਸੀ। ਇਹ ਉੱਤਰ ਉਸ ਫਿਲਾਸਫਰ (ਦਾਰਸ਼ਨਕ) ਨੇ ਦਿੱਤਾ ਜਿਸ ਦੀ ਵੱਡੀ ਚਿੰਤਾ ਇਸਲਾਮ ਨਹੀਂ ਸਗੋਂ ਜੈਨੀਆਂ ਤੇ ਬੋਧੀਆਂ ਦੀ ਨਾਸਕਤਾ ਦਾ ਖੰਡਨ ਕਰਨਾ ਸੀ, ਪ੍ਰੰਤੂ ਉਸ ਨੇ ਇਸ ਤਰ੍ਹਾਂ ਕਰਦਿਆਂ ਹੋਇਆਂ ਹਿੰਦੂ ਧਰਮ ਦੇ ਸੁਧਾਰ ਤੇ ਪੁਨਰ-ਜਾਗਰਤੀ ਦੀ ਲਹਿਰ ਸ਼ੁਰੂ ਕਰ ਦਿੱਤੀ ਜਿਸ ਦਾ ਨਵੇਂ ਧਰਮ ਪ੍ਰਤੀ ਰਵੱਈਏ ਉੱਪਰ ਨਿਰਣਾਇਕ ਪ੍ਰਭਾਵ ਪਿਆ। ਇਹ ਵਿਅਕਤੀ (800 ਈਸਵੀ) ਮਾਲਾਬਾਰ ਦਾ ਬ੍ਰਾਹਮਣ ਸ਼ੰਕਰ ਸੀ।

ਸ਼ੰਕਰ ਨੇ ਪਰੇਰਨਾ ਲਈ ਵੇਦਾਂ ਵੱਲ ਮੁੜਨ ਦੀ ਜ਼ੋਰਦਾਰ ਸ਼ਬਦਾਂ ਵਿੱਚ ਨਸੀਹਤ ਕੀਤੀ। ਉਸਦਾ ਹਿੰਦੂ ਧਰਮ ਅਦੈਤਵਾਦ ਵਿਚ ਅਟੱਲ ਵਿਸ਼ਵਾਸੀ ਸੀ। ਉਸ ਨੇ ਬੁੱਤ ਪੂਜਾ ਰੱਦ ਕਰ ਦਿੱਤੀ ਕਿਉਂਕਿ ਉਸ ਦਾ ਪਰਮਾਤਮਾ ਇੱਕ ਹੈ, ਉਹ ਸਰਵ-ਵਿਆਪਕ ਤੇ ਆਸੀਮ ਹੈ।

ਹੇ ਪ੍ਰਭੂ, ਮੇਰੇ ਤਿੰਨ ਗੁਨਾਹ ਮਾਫ ਕਰਦੇ,

ਮੈਂ ਤੇਰੀ ਸਾਕਾਰ ਰੂਪ ਵਿੱਚ ਕਲਪਨਾ ਕਰ ਲਈ ਹੈ ਜਦੋਂ ਕਿ ਤੂੰ ਨਿਰਾਕਾਰ ਹੈਂ। ਮੈਂ ਤੇਰੀ ਮਹਿਮਾ ਕਰਦਿਆਂ ਤੇਰਾ ਵਰਨਨ ਕੀਤਾ ਹੈ ਜਦੋਂ ਕਿ ਤੂੰ ਅਕੱਥ ਹੈਂ ਜਦੋਂ ਕਿ ਤੇਰੀ ਮਹਿਮਾ ਨਹੀਂ ਕੀਤੀ ਜਾ ਸਕਦੀ, ਤੂੰ ਪਰਸੰਸਾ ਤੋਂ ਬਾਹਰ ਹੈ। ਤੇ ਮੈਂ ਮੰਦਰਾਂ ਵਿੱਚ ਜਾਕੇ, ਤੀਰਥ ਯਾਤਰਾ ਕਰਕੇ ਇਹ ਭੁੱਲ ਗਿਆ ਹਾਂ ਕਿ ਤੂੰ ਸਰਵ ਵਿਆਪਕ ਹੈਂ।

ਸ਼ੰਕਰ ਨਿਸ਼ਚਿਤ ਤੌਰ ਤੇ ਇੱਕ ਅਧਿਆਤਮਵਾਦੀ ਸੀ ਤੇ ਭਾਵੇਂ ਉਸ ਨੇ ਹਿੰਦੂ ਧਰਮ ਦੇ ਨਾਇਕਾਂ ਤੇ ਸਮਰਥਕਾਂ ਨੂੰ ਵਾਦ-ਵਿਵਾਦ ਕਰਨ ਲਈ ਤਰਕ ਦਾ ਸ਼ਸਤਰ ਦਿੱਤਾ, ਪ੍ਰੰਤੂ ਉਸ ਨੇ ਅਲਵਾਰਾਂ ਤੇ ਅਡਿਆਰਾਂ ਵਲੋਂ ਚਲਾਈ ਹੋਈ ਜਨਤਕ ਲਹਿਰ ਨੂੰ ਅੱਗੇ ਵਧਾਉਣ ਲਈ ਕੁਝ ਖਾਸ ਕਾਰਜ ਨਾ ਕੀਤਾ। ਇਹ ਕੰਮ ਰਾਮਾਨੁਜ (1016-1137 ਈਸਵੀ) ਨੇ ਕੀਤਾ ਜਿਸ ਨੇ ਸ਼ੰਕਰ ਦੀ ਧਾਰਮਕ ਸਮੱਸਿਆਵਾਂ ਨੂੰ ਨਿਰੋਲ ਤਾਰਕਕ ਪਹੁੰਚ ਰਾਹੀਂ ਹੱਲ ਕਰਨ ਨਾਲ ਅਸਹਿਮਤੀ ਪਰਗਟ ਕੀਤੀ ਤੇ ਭਗਤੀ ਮਾਰਗ ਦਾ ਸਮਰਥਨ ਕੀਤਾ ਤੇ ਭਗਤੀ ਅੰਦੋਲਨ ਚਲਾਇਆ ਜਿਸ ਨੂੰ ਕਈ ਸਦੀਆਂ ਪਹਿਲਾਂ ਭਾਗਵਦ ਗੀਤਾ ਵਿੱਚ ਮਾਨਤਾ ਦਿੱਤੀ ਗਈ ਸੀ, ਜਿਸ ਨੂੰ ਮੁਕਤੀ ਦਾ ਸਰਵੋਤਮ ਸਾਧਨ ਮੰਨ ਕੇ ਅਲਵਾਰ ਤੇ ਅਡਿਆਰ ਭਗਤਾਂ ਨੇ ਪੁਰਨ-ਪਰਚਲਤ ਕੀਤਾ। ਰਾਮਾਨੁਜ ਨੇ ਕਸ਼ਮੀਰ ਤੱਕ ਸਾਰੇ ਉੱਤਰੀ ਭਾਰਤ ਤੱਕ ਦੀ ਯਾਤਰਾ ਕੀਤੀ ਤੇ ਆਪਣੀ ਸਿੱਖਿਆ ਦੇ ਪਰਚਾਰ ਲਈ ਹਰ ਥਾਂ ਬਹੁਤ ਸਾਰੇ ਚੇਲੇ ਤੇ ਪੈਰੋਕਾਰ ਬਣਾਏ। ਭਗਤੀ ਲਹਿਰ ਦਾ ਪਰਭਾਵ ਅਲਵਾਰ ਤੇ ਅਡਿਆਰ ਸੰਤਾਂ ਤੇ ਉਹਨਾਂ ਦੇ ਮੱਤ ਦੇ ਵਿਆਖਿਆਕਾਰਾਂ ਮਾਧਵ, ਵਿਸ਼ਨੂੰ ਸਵਾਮੀ, ਵੱਲਭ ਤੇ ਅਨੇਕਾਂ ਹੋਰਾਂ ਕਾਰਨ ਤੇ ਸਭ ਤੋਂ ਵਧੀਕ ਰਾਮਾਨੁੰਜ ਕਰਕੇ ਪਿਆ ਤੇ ਫੈਲਿਆ। ਭਗਤਾਂ ਦੀ ਸਿਖਿਆ ਦਾ ਮੁੱਖ ਵਿਸ਼ਾ ਇਹੋ ਸੀ ਕਿ ਪ੍ਰਮਾਤਮਾ ਇੱਕ ਹੈ ਤੇ ਭਾਵੇਂ ਉਹ ਅਕੱਥ ਹੈ ਪ੍ਰੰਤੂ ਉਹੋ ਹੀ ਇਕੋ ਇੱਕ ਸੱਚ ਹੈ ਤੇ ਬਾਕੀ ਸਭ 'ਮਾਇਆ' ਹੈ। ਪ੍ਰਮਾਤਮਾ ਦੀ ਉਪਾਸ਼ਨਾ ਤੇ ਭਗਤੀ ਦਾ ਸਭ ਤੋਂ ਵਧੀਆ ਮਾਰਗ ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਭਾਵ ਆਤਮ-ਸਮਰਪਨ ਹੈ। ਪ੍ਰਮਾਤਮਾ ਦੀ ਪ੍ਰਾਪਤੀ ਦਾ

ਮਾਰਗ ਧਿਆਨ ਮਗਨ ਹੋਕੇ, ਅਰਾਧਨਾ ਕਰਨੀ, ਮੰਤਰ ਪੜ੍ਹਨੇ ਤੇ ਸ਼ਬਦਾਂ ਦਾ ਗਾਇਣ ਕਰਨਾ ਹੈ। ਇਸ ਦੀ ਪ੍ਰਾਪਤੀ ਦਾ ਵਧੀਆ ਤਰੀਕਾ ਅਧਿਆਤਮਕ ਗੁਰੂ ਦੀ ਅਗਵਾਈ ਹੈ।[3]

ਭਗਤੀ ਮਾਰਗ ਨੂੰ ਉੱਤਰ ਭਾਰਤ ਵਿੱਚ ਰਾਮਾਨੰਦ ਨੇ ਲੋਕ-ਪ੍ਰੀਆ ਬਣਾਇਆ। ਉਸ ਨੇ ਨੀਵੀਂ ਜ਼ਾਤੀਆਂ ਦੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਆਪਣੇ ਨਾਲ ਪੂਜਾ ਵਿੱਚ ਸ਼ਾਮਲ ਹੋਣ ਦੀ ਆਗਿਆ ਦਿੱਤੀ ਤੇ ਉਹਨਾਂ ਨੂੰ ਆਪਣੇ ਪੈਰੋਕਾਰ ਬਣਾਇਆ। ਇਹ ਉਸ ਦਾ ਚੇਲਾ ਕਬੀਰ[4] (1440-1518 ਈ.) ਹੀ ਸੀ ਜਿਸਨੇ ਕਿਸੇ ਹੋਰ ਨਾਲੋਂ ਜ਼ਿਆਦਾ ਪ੍ਰਭਾਵੀ ਢੰਗ ਨਾਲ ਸਿੰਧ ਤੇ ਗੰਗਾਂ ਦੇ ਮੈਦਾਨਾਂ ਵਿੱਚ ਭਗਤੀ ਮਾਰਗ ਦਾ ਸੰਦੇਸ਼ ਫੈਲਾਇਆ।

ਧਾਰਮਕ ਜੋਸ਼ ਦੀ ਭਾਵਨਾ ਮੁਲਕ ਵਿੱਚ ਹਰ ਥਾਂ ਵਿਆਪਕ ਸੀ, ਤੇ ਉਹ ਲੋਕ ਜੋ ਇੱਕ ਦੂਸਰੇ ਨੂੰ ਬੜਾ ਘੱਟ ਜਾਂ ਉੱਕਾ ਹੀ ਕੁਝ ਨਹੀਂ ਜਾਣਦੇ ਸਨ, ਉਹ ਵੀ ਸਮੇਂ ਦੀ ਹਵਾ ਦਾ ਪਰਭਾਵ ਕਬੂਲ ਕਰ ਰਹੇ ਸਨ ਤੇ ਆਪੋ ਆਪਣੀ ਭਾਸ਼ਾ ਵਿੱਚ ਭਾਰਤ ਦੇ ਦੂਰ ਦੁਰਾਡੇ ਭਾਗਾਂ ਵਿੱਚ ਵੀ ਉਹੋ ਕੁਝ ਕਹਿ ਰਹੇ ਸਨ।

ਬੰਗਾਲ ਵਿੱਚ ਚੈਤੰਨਯਾ ਨੇ, ਰਾਮਾਨੰਦ ਤੇ ਕਬੀਰ ਨੇ ਉੱਤਰ ਪਰਦੇਸ਼ ਵਿੱਚ, ਮੀਰਾ ਬਾਈ ਨੇ ਰਾਜਸਥਾਨ ਵਿੱਚ, ਤੁਕਾ ਰਾਮ, ਨਾਮਦੇਵ, ਤ੍ਰਿਲੋਚਨ ਤੇ ਪਰਮਾਨੰਦ ਨੇ ਮਹਾਰਾਸ਼ਟਰ ਵਿੱਚ ਵਲਭ ਸਵਾਮੀ ਨੇ ਤਲੰਗਾਨਾ ਵਿੱਚ, ਸਧਨਾ ਨੇ ਸਿੰਧ ਵਿੱਚ, ਭਗਤੀ ਮਾਰਗ ਨੂੰ ਫੈਲਾਇਆ। 15ਵੀਂ ਸਦੀ ਦੇ ਅੰਤ ਤੇ ਭਗਤੀ ਮੱਤ ਦਾ ਪ੍ਰਭਾਵ ਸਨਾਤਨੀ ਬ੍ਰਾਹਮਣੀ ਹਿੰਦੂ ਧਰਮ ਨਾਲੋਂ ਕਿਤੇ ਵਧੇਰੇ ਸੀ। ਜਿਹੜੀ ਗੱਲ ਜ਼ਿਆਦਾ ਮਹੱਤਵਪੂਰਨ ਸੀ ਉਹ ਕਈ ਭਗਤਾਂ ਵਲੋਂ ਇਸਲਾਮ ਧਰਮ ਨਾਲ ਮੇਲ-ਮਿਲਾਪ ਲਈ ਉਠਾਏ ਗਏ ਕਦਮ ਸਨ।

ਹਿੰਦੂਆਂ ਤੇ ਮੁਸਲਮਾਨਾਂ ਵਿੱਚ ਸਦਭਾਵਨਾ ਤੇ ਆਪਸੀ ਸੂਝ-ਸਮਝ ਦਾ ਸਮਰਥਕ ਤੇ ਪਰਚਾਰਕ ਕਬੀਰ ਸੀ ਜਿਸਨੇ ਆਪਣੇ ਆਪ ਨੂੰ 'ਰਾਮ ਤੇ ਅੱਲ੍ਹਾ' ਦਾ ਪੁੱਤਰ ਵਰਨਨ ਕੀਤਾ। ਉਸ ਨੇ ਕਿਹਾ : "ਹਿੰਦੂ ਮੰਦਰ ਜਾਂਦਾ ਹੈ ਤੇ ਮੁਸਲਮਾਨ ਮਸੀਤ, ਪਰ ਕਬੀਰ ਉਸ ਥਾਂ ਤੇ ਜਾਂਦਾ ਹੈ ਜਿੱਥੇ ਦੋਵਾਂ ਨੂੰ ਸਭ ਜਾਣਦੇ ਹਨ---ਕਬੀਰ ਦੋਹਾਂ ਦੀ ਰੀਤੀ ਛੱਡ ਕੇ ਉਚੇਰੇ ਮਾਰਗ ਤੇ ਤੁਰ ਪਿਆ ਹੈ। ਜੇ ਤੁਸੀਂ ਕਹਿੰਦੇ ਹੋ ਕਿ ਮੈਂ ਹਿੰਦੂ ਹਾਂ ਤਾਂ ਇਹ ਵੀ ਸੱਚ ਨਹੀਂ, ਮੈਂ ਮੁਸਲਮਾਨ ਵੀ ਨਹੀਂ ਹਾਂ। ਮੈਂ ਪੰਜ ਤੱਤਾਂ ਦਾ ਬਣਿਆ ਹੋਇਆਂ ਹਾਂ ਜਿਸ ਵਿੱਚ ਜਿੱਥੇ ਅਗਿਆਤ ਦਾ ਵਾਸਾ ਹੈ। ਮੱਕਾ ਸੱਚ ਮੁੱਚ ਕਾਸ਼ੀ ਬਣ ਗਿਆ ਹੈ ਤੇ ਰਾਮ ਰਹੀਮ ਬਣ ਗਿਆ ਹੈ।"[5]

---

3. ਭਗਤੀ ਮਾਰਗ ਦੇ ਚਾਰ ਸਤੰਭ ਦੱਸੇ ਜਾਂਦੇ ਹਨ—ਭਗਤੀ, ਭਗਤ, ਭਗਵੰਤ ਤੇ ਗੁਰੂ।
4. ਇੱਕ ਹਿੰਦੂ ਸਲੋਕ ਵਿੱਚ ਭਗਤੀ ਲਹਿਰ ਦੇ ਫੈਲਣ ਦਾ ਸਾਰੰਸ ਦਿੱਤਾ ਗਿਆ ਹੈ :
   ਭਗਤੀ ਦਰਾਵੜ ਉਪਜੀ ਉੱਤਰ ਰਾਮਾਨੰਦਾ॥
   ਪਰਗਟ ਕੀਓ ਕਬੀਰ ਨੇ ਸਪਤ ਦੀਪ ਨੌ ਖੰਡਾ॥
   ਰਾਮਾਨੰਦ ਦੇ ਚੇਲਿਆਂ ਪੰਨਾ, ਪੀਪਾ, ਸੈਣ ਤੇ ਰਵੀ ਦਾਸ ਦੇ ਸ਼ਬਦ ਆਦਿ ਗ੍ਰੰਥ ਵਿੱਚ ਮਿਲਦੇ ਹਨ।
5. ਤਾਰਾ ਚੰਦ, ਭਾਰਤੀ ਸਭਿਆਚਾਰ ਤੇ ਇਸਲਾਮ ਦਾ ਪ੍ਰਭਾਵ, ਪੰ: 150

ਕਬੀਰ ਭਾਵੇਂ ਜਨਮ ਤੋਂ ਮੁਸਲਮਾਨ ਸੀ, ਪਰ ਉਸ ਨੂੰ ਇੱਕ ਹਿੰਦੂ ਵਾਂਗ ਪੂਜਾ ਕਰਨ ਵਿੱਚ ਕੋਈ ਮੁਸ਼ਕਲ ਨਹੀਂ ਸੀ। ਉਸਦਾ ਵਿਸ਼ਵਾਸ ਸੀ ਕਿ ਪ੍ਰਮਾਤਮਾ ਇੱਕ ਹੈ ਇਸ ਲਈ ਉਸਨੇ ਬੁੱਤਾਂ ਅੱਗੇ ਸਿਰ ਝੁਕਾਉਣ ਤੋਂ ਇਨਕਾਰ ਕਰ ਦਿੱਤਾ। "ਜੇ ਰੱਬ ਪੱਥਰ ਵਿੱਚ ਹੈ ਤਾਂ ਮੈਂ ਪਹਾੜਾਂ ਦੀ ਪੂਜਾ ਕਰਾਂਗਾ। ਉਸਦਾ ਇਹ ਭਰੋਸਾ ਨਹੀਂ ਸੀ ਕਿ ਮੁਹੰਮਦ ਹੀ ਰੂਹਾਨੀ ਮਾਮਲਿਆਂ ਵਿੱਚ ਇੱਕੋ ਇੱਕ ਪੱਥ-ਪਰਦਰਸ਼ਕ ਹੈ। ਪ੍ਰੰਤੂ ਦੂਸਰੇ ਭਗਤਾਂ ਵਾਂਗ ਉਸਦਾ ਵਿਸ਼ਵਾਸ ਸੀ ਕਿ ਹਰ ਆਦਮੀ ਨੂੰ ਗੁਰੂ ਦੇ ਲੜ ਲੱਗਣ ਦੀ ਲੋੜ ਹੈ। ਭਾਵ ਗੁਰੂ ਧਾਰਨ ਕਰਨਾ ਚਾਹੀਦਾ ਹੈ। ਉਹ ਮਹਿਮਾ ਦੇ ਭਜਨ ਗਾਉਣ ਦਾ ਵਿਸ਼ਵਾਸੀ ਸੀ। ਉਸਦਾ ਹਿੰਦੂਆਂ ਦੇ ਮੌਤ ਪਿਛੋਂ ਪੁਨਰ ਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਸੀ, ਉਹ ਇਸਨੂੰ ਇਸਲਾਮ ਦੇ ਨਰਕ ਸਵਰਗ ਦੇ ਸਿਧਾਂਤ ਨਾਲੋਂ ਵਧੇਰੇ ਚੰਗਾ ਸਮਝਦਾ ਸੀ। ਮੁਸਲਮਾਨ ਹੋਣ ਕਾਰਨ ਉਸ ਨੇ ਹਿੰਦੂਆਂ ਦੀ ਜਾਤ ਵਿਵਸਥਾ ਦੀ ਖੁਲ੍ਹ ਕੇ ਨਿੰਦਿਆ ਕੀਤੀ ਕਿਉਂ ਇਸ ਨੇ, ਉਸ ਨੂੰ ਅਛੂਤ ਬਣਾ ਦਿੱਤਾ ਸੀ।

ਸਾਰੰਸ਼ ਇਹ ਹੈ ਕਿ ਜੋ ਕੁਝ ਵੱਖ-ਵੱਖ ਭਗਤਾਂ ਨੇ ਧਾਰਮਕ ਖੇਤਰ ਵਿੱਚ ਪ੍ਰਾਪਤ ਕੀਤਾ, ਉਹ ਇਹ ਸੀ ਕਿ ਪ੍ਰਮਾਤਮਾ ਇੱਕ ਹੈ। ਉਹ ਹੀ ਸੱਚ ਹੈ, ਬਾਕੀ ਸਭ ਮਾਯਾ ਹੈ। ਉਸ ਨੂੰ ਬੁੱਤ ਦੀ ਸ਼ਕਲ ਵਿੱਚ ਪ੍ਰਤਿਪਾਦਿਤ ਨਹੀਂ ਕੀਤਾ ਜਾ ਸਕਦਾ। ਉਹ ਅਕੱਥ ਤੇ ਸਰਵ-ਵਿਆਪਕ ਹੈ। ਰੱਬ ਦੀ ਪ੍ਰਾਪਤੀ ਦਾ ਵਧੀਆ ਸਾਧਨ ਉਸਦੀ ਰਜ਼ਾ ਵਿੱਚ ਰਹਿਣਾ ਹੈ। ਰੱਬ ਦੀ ਮਿਹਰ ਪ੍ਰਾਪਤ ਕਰਨ ਦਾ ਵਧੀਆ ਸਾਧਨ ਕਿਸੇ ਗੁਰੂ ਦੇ ਚੇਲਾ ਬਣਕੇ ਉਸਦੀ ਅਗਵਾਈ ਪ੍ਰਾਪਤ ਕਰਨਾ ਹੈ ਤੇ ਉਸ ਪ੍ਰਮਾਤਮਾ ਦੀ ਭਗਤੀ ਕਰਨਾ ਤੇ ਉਸ ਦੀ ਉਪਮਾ ਵਿੱਚ ਕੀਰਤਨ ਕਰਨਾ ਹੈ। ਜਾਤ ਪਾਤ ਰੱਬੀ ਹੁਕਮ ਨਾਲ ਹੋਂਦ ਵਿੱਚ ਨਹੀਂ ਆਈ ਕਿਉਂਕਿ ਸਾਰੇ ਮਨੁੱਖ ਬਰਾਬਰ ਪੈਦਾ ਹੋਏ ਹਨ। ਅਧਿਆਤਮਕ ਜੀਵਨ ਇੱਕ ਸੰਨਿਆਸੀ ਲਈ ਭੋਜਨ, ਸਾਥ-ਸੰਬੰਧ, ਸੰਭੋਗ ਦੀ ਮਨਾਹੀ ਨਹੀਂ ਹੈ ਕਿਉਂਕਿ ਇੱਕ ਆਮ ਨਾਗਰਕ ਪਰਿਵਾਰ ਤੇ ਸਮਾਜ ਪ੍ਰਤੀ ਆਪਣੀਆਂ ਜਿੰਮੇਵਾਰੀਆਂ ਪੂਰੀਆਂ ਕਰਦਾ ਹੋਇਆ ਵੀ ਉਸੇ ਤਰ੍ਹਾਂ ਸ਼ਕਤੀ ਪ੍ਰਾਪਤ ਕਰ ਸਕਦਾ ਹੈ ਜਿਵੇਂ ਇੱਕ ਭਿਖਸ਼ੂ ਜਾਂ ਸੰਨਿਆਸੀ।

ਬਦਕਿਸਮਤੀ ਨਾਲ ਬਹੁਤ ਸਾਰੇ ਭਗਤ ਉਸ ਤਰ੍ਹਾਂ ਨਾ ਵਿਚਰੇ ਜਿਸ ਤਰ੍ਹਾਂ ਉਹ ਪਰਚਾਰ ਕਰਦੇ ਸੀ। ਉਹਨਾਂ ਦੇ ਇੱਕ ਪ੍ਰਮਾਤਮਾ ਦੇ ਦਾਅਵਿਆਂ ਦੇ ਬਾਵਜੂਦ ਉਹ ਇੱਕ ਜਾਂ ਦੂਸਰੇ ਅਵਤਾਰ ਵਿਸ਼ਨੂੰ ਜਾਂ ਸ਼ਿਵ ਦੀ ਪੂਜਾ ਕਰਦੇ ਰਹੇ ਜਿਹਨਾਂ ਨੂੰ ਆਮ ਕਰਕੇ ਬੁੱਤ ਬਣਾਕੇ ਪੂਜਿਆ ਜਾਂਦਾ ਸੀ। ਉਹਨਾਂ ਦੇ ਮਨੁੱਖਤਾ ਦੀ ਬਰਾਬਰੀ ਦੇ ਐਲਾਨ, ਨੀਵੀਆਂ ਜਾਤੀਆਂ ਦੇ ਲੋਕਾਂ ਨੂੰ ਉਹਨਾਂ ਦੇ ਪੈਰੋਕਾਰ ਬਣ ਜਾਣ ਜਾਂ ਕਦੇ ਕਦੇ ਉਹਨਾਂ ਦੇ ਹੱਥੋਂ ਭੋਜਣ ਲੈਕੇ ਖਾਣ ਤੱਕ ਹੀ ਸੀਮਿਤ ਸਨ। ਲੋੜ ਇੱਕ ਅਜਿਹੇ ਵਿਅਕਤੀ ਦੀ ਸੀ ਜੋ ਭਗਤਾਂ ਦੀਆਂ ਸਿੱਖਿਆਵਾਂ ਦਾ ਸੰਗ੍ਰਹਿ ਕਰਕੇ ਉਹਨਾਂ ਨੂੰ ਆਮ ਸਮਝ ਵਿੱਚ ਆਉਣ ਵਾਲੀ ਵਿਵਸਥਾ ਦਾ ਸਰੂਪ ਦੇ ਕੇ ਵਿਚਾਰਾਂ ਨੂੰ ਅਮਲ ਵਿੱਚ ਲਿਆਵੇ।

**ਇਸਲਾਮ ਦਾ ਹਿੰਦੂ ਧਰਮ ਨਾਲ ਸੁਮੇਲ ਜਾਂ ਸਮਝੌਤਾ : ਸੂਫੀ ਸੰਤ ਜਾਂ ਅਧਿਆਤਮਵਾਦੀ**

ਇਹ ਦੱਸਿਆ ਜਾ ਚੁੱਕਾ ਹੈ ਕਿ ਕਿਵੇਂ ਮੁਸਲਮਾਨੀ ਸੈਨਾਵਾਂ ਵਲੋਂ ਉੱਤਰੀ ਭਾਰਤ ਉੱਪਰ ਜਿੱਤ ਕਾਰਨ ਇਸਲਾਮ ਦੇ ਸ਼ਾਂਤਮਈ ਪਰਚਾਰ ਵਿੱਚ ਰੋਕ ਪਈ। ਹਿੰਦੂਆਂ ਨੂੰ ਹਾਰ

ਹੋਈ ਤੇ ਉਹਨਾਂ ਦੇ ਅਨੇਕਾਂ ਮੰਦਰ ਢਾਹ ਢੇਰੀ ਕਰ ਦਿੱਤੇ ਗਏ। ਇਹਨਾਂ ਕਾਰਨਾਂ ਕਰਕੇ ਮੁਸਲਮਾਨ ਹਿੰਦੂਆਂ ਨੂੰ ਆਪਣੇ ਧਰਮ ਵਿੱਚ ਲਿਆਉਣ ਵਿੱਚ ਕਾਮਯਾਬ ਨਾ ਹੋ ਸਕੇ ਨਾ ਹੋ ਹੀ ਸਕਦੇ ਸਨ। ਪ੍ਰੰਤੂ ਧਾੜਵੀਆਂ ਦੇ ਕਾਫਲੇ ਵਿੱਚ ਸ਼ਾਂਤੀ ਪ੍ਰੇਮੀ ਸ਼ਖਸੀਅਤਾਂ ਵੀ ਸਨ ਜੋ ਕੇਵਲ ਮੁਹੰਮਦ ਦੇ ਉਪਦੇਸ਼ ਦਾ ਪਰਚਾਰ ਕਰਨ ਲਈ ਹੀ ਵਿਸ਼ੇਸ਼ ਤੌਰ ਤੇ ਆਏ ਸਨ। ਇਸ ਕਾਰਜ ਲਈ ਆਪਣੇ ਆਪ ਨੂੰ ਲੈਸ ਕਰਨ ਲਈ, ਉਹਨਾਂ ਨੇ ਦੂਸਰਿਆਂ ਲੋਕਾਂ ਦੀਆਂ ਭਾਸ਼ਾਵਾਂ, ਸਭਿਆਚਾਰਾਂ, ਧਰਮਾਂ ਤੇ ਜੀਵਨ ਦੇ ਢੰਗ ਤਰੀਕਿਆਂ, ਆਚਾਰ-ਵਿਹਾਰ ਦਾ ਅਧਿਐਨ ਕੀਤਾ। ਉਹਨਾਂ ਨੇ ਈਸਾਈਆਂ, ਬੋਧੀਆਂ, ਯੂਨਾਨੀਆਂ ਤੇ ਹਿੰਦੂ ਫਲਸਫੇ ਭਾਵ ਦਰਸ਼ਨ ਦਾ ਗਿਆਨ ਪ੍ਰਾਪਤ ਕੀਤਾ। ਉਹਨਾਂ ਨੇ ਆਪਣੇ ਪੈਗੰਬਰ ਦੇ ਧਰਮ ਨੂੰ ਨਵੇਂ ਗਿਆਨ ਦੀ ਰੌਸ਼ਨੀ ਵਿੱਚ ਵੇਖਿਆ ਪਰਖਿਆ ਤੇ ਉਹਨਾਂ ਪਹਿਲੂਆਂ ਤੇ ਜ਼ੋਰ ਦਿੱਤਾ ਜੋ ਉਹਨਾਂ ਦੇ ਉਦੇਸ਼ ਤੇ ਸੁਭਾ ਦੇ ਅਨੁਕੂਲ ਸਨ। ਇਹਨਾਂ ਲੋਕਾਂ ਨੂੰ ਸੂਫੀ ਕਿਹਾ ਜਾਂਦਾ ਸੀ।

ਸੂਫ਼ੀਆਂ ਦਾ ਨਿਸਚਿਤ ਧਾਰਮਕ ਫਿਰਕਾ ਨਹੀਂ ਸੀ ਤੇ ਨਾਂ ਹੀ ਉਹਨਾਂ ਦੇ ਇੱਕੋ ਜਿਹੇ ਸਿਧਾਂਤ ਹਨ। ਪ੍ਰੰਤੂ ਉਹਨਾਂ 'ਚੋਂ ਬਹੁਤ ਸਾਰੇ ਵਿਦਵਾਨਾਂ ਅਤੇ ਪੀਰ-ਫਕੀਰਾਂ ਵਜੋਂ ਉੱਘੇ ਹੋਏ ਤੇ ਉਹਨਾਂ ਦੇ ਪੈਰੋਕਾਰਾਂ ਤੇ ਪ੍ਰਸ਼ੰਸਕਾਂ ਦੇ ਆਪਣੇ ਸੰਗਠਨ ਬਣ ਗਏ ਤੇ ਉਹਨਾਂ ਸਗਠਨਾਂ ਜਾਂ ਮੱਤਾਂ ਦੀ ਪ੍ਰਸਿੱਧੀ ਉਹਨਾਂ ਦੇ ਮੋਢੀਆਂ ਜਾਂ ਆਗੂਆਂ ਅਨੁਸਾਰ ਹੋਈ।

ਸੂਫੀ ਜੋ ਚਾਹੁੰਦੇ ਸਨ, ਉਹਨਾਂ ਨੂੰ ਕੁਰਾਨ ਤੇ ਹਦੀਸ਼ (ਮੁਹੰਮਦ ਦੇ ਜੀਵਨ ਤੇ ਆਧਾਰਿਤ ਪਰੰਪਰਾਵਾਂ) 'ਚੋਂ ਮਿਲਦਾ ਸੀ। ਸਨਾਤਨੀ ਮੁਸਲਮਾਨਾਂ ਵਾਂਗ ਉਹਨਾਂ ਦਾ ਇੱਕ ਅੱਲਾਹ ਵਿੱਚ ਵਿਸ਼ਵਾਸ ਸੀ, ਜੋ ਕੁਰਾਨ ਅਨੁਸਾਰ ਹਰ ਥਾਂ ਵਿਆਪਕ ਹੈ, "ਜਿੱਧਰ ਵੀ ਤੁਸੀਂ ਜਾਓਗੇ,ਅੱਲਾਹ ਵੇਖੋਗੇ।" ਮੁਹੰਮਦ ਵਾਂਗ ਉਹ ਗਰੀਬੀ ਦਾਅਵੇ ਤੇ ਨਿਰਭਰ ਰਹਿੰਦੇ ਸਨ। ਉਹ ਰੋਜ਼ੇ ਰੱਖਦੇ ਤੇ ਅਧਿਆਤਮਕ ਅਨੁਭਵ ਲਈ ਨਮਾਜ਼ ਪੜ੍ਹਦੇ ਜਿਸ ਕਾਰਨ ਮੁਹੰਮਦ ਨੂੰ ਅਲਾਹ ਦੇ ਦੀਦਾਰ ਦੀ ਕਲਪਨਾ ਹੋਈ। ਉਹ ਇਸ ਸਿੱਟੇ ਤੇ ਪਹੁੰਚੇ ਕਿ ਅਧਿਆਕ ਅਨੁਭਵ ਦੀ ਪ੍ਰਾਪਤੀ ਦਾ ਮਾਰਗ ਅੱਲਾਹ ਦੀ ਆਰਾਧਨਾ ਹੈ, ਵਾਰ ਵਾਰ ਉਸ ਦਾ ਨਾਮ ਜਪਣਾ ਹੈ ਤਾਂ ਜੋ ਉਪਾਸਕ ਦੀ ਸੁਰਤ ਅੱਲਾਹ ਦੇ ਨਾਲ ਜੁੜ ਜਾਵੇ, ਇੱਕ ਮਿਕ ਹੋ ਜਾਵੇ। ਸੂਫੀ ਵੀ ਹਿੰਦੂ ਭਗਤਾਂ ਵਾਂਗ ਇਹ ਵਿਸ਼ਵਾਸ ਕਰਨ ਲੱਗੇ ਕਿ ਗਾਉਣਾ ਤੇ ਨੱਚਣਾ ਵੀ ਉੱਚੀ ਅਵਸਥਾ 'ਚ ਪਹੁੰਚਣ ਦਾ ਸਾਧਨ ਹਨ ਜਿਸ ਨਾਲ 'ਫਨਾ' ਦੀ ਦਸ਼ਾ ਪ੍ਰਾਪਤ ਹੋ ਜਾਂਦੀ ਹੈ ਤੇ 'ਆਪਾ' ਖਤਮ ਹੋ ਜਾਂਦਾ ਹੈ ਭਾਵ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਮਨ ਦੀ ਭਟਕਣਾ ਸ਼ਾਂਤ ਹੋ ਜਾਂਦੀ ਹੈ ਤੇ ਵਿਅਕਤੀ ਸੰਪੂਰਨ ਰੂਪ ਵਿੱਚ ਪ੍ਰਮਾਤਮਾ ਨੂੰ ਸਮ੍ਰਿਪਿਤ ਹੋ ਜਾਂਦਾ ਹੈ।

ਸੂਫ਼ੀਵਾਦ ਦਾ ਸਭ ਤੋਂ ਮਹੱਤਵਪੂਰਨ ਪਹਿਲੂ ਜਿਸਦਾ ਲੋਕਾਂ ਉੱਪਰ ਸਭ ਤੋਂ ਅਧਿਕ ਪਰਭਾਵ ਪਿਆ, ਉਹ ਸੂਫੀ ਸੰਤਾਂ ਤੇ ਉਹਨਾਂ ਦੇ ਨਿਕਟਵਰਤੀ ਚੇਲਿਆਂ ਦੀ ਜੀਵਨ-ਸ਼ੈਲੀ ਸੀ। ਜਦੋਂ ਮੁਸਲਮਾਨ ਜੇਤੂਆਂ ਨੇ ਕਾਫ਼ਿਰਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ, ਉਹਨਾਂ ਦੇ ਪੂਜਾ ਅਸਥਾਨ ਤਬਾਹ ਕੀਤੇ ਸੂਫੀਆਂ ਨੇ ਉਹਨਾਂ ਦਾ ਆਪਣੇ ਘਰਾਂ

ਵਿੱਚ ਸੁਆਗਤ ਕੀਤਾ ਤੇ ਭਰਾਵਾਂ ਵਾਂਗੂੰ ਗਲ ਲਾਇਆ। ਉਹਨਾਂ ਦੇ ਮੱਤ ਦੇ ਮੁਖ ਸਿਧਾਂਤਾਂ ਵਿੱਚੋਂ ਇੱਕ ਸਿਧਾਂਤ ਹੈ—ਤਲਿਫ-ਇ-ਕਲਬ-ਦਿਲਾਂ ਨੂੰ ਜੋੜਨਾ। ਜਿਹੜੇ ਹਿੰਦੂਆਂ ਨੂੰ ਮੁਸਲਮਾਨ ਸੈਨਕ ਡਰਾਉਂਦੇ ਸਨ ਤੇ ਭੈ ਭੀਤ ਕਰਦੇ ਸਨ, ਉਹਨਾਂ ਨੂੰ ਹੁਣ ਅਜਿਹੇ ਮੁਸਲਮਾਨ ਵੀ ਮਿਲੇ ਜੋ ਉਹਨਾਂ ਨੂੰ ਆਪਣੇ ਮਿੱਤਰ ਬਣਾਉਣਾ ਚਾਹੁੰਦੇ ਸਨ। ਸੂਫੀਆਂ ਨੂੰ ਆਪਣੇ ਧਰਮ 'ਚ ਪਰੀਵਰਤਨ ਕਰਕੇ ਲਿਆਉਣ ਲਈ ਬਹੁਤਾ ਤਰਦੱਦ ਨਹੀਂ ਕਰਨਾ ਪਿਆ। ਬਹੁਤ ਸਾਰੇ ਧਰਮ ਬਦਲਣ ਵਾਲੇ ਨੀਵੀਆਂ ਜਾਤੀਆਂ 'ਚੋਂ ਸਨ, ਜਿਹਨਾਂ ਨੂੰ ਉੱਚੀਆਂ ਜਾਤੀਆਂ ਵਾਲੇ ਹਿੰਦੂਆਂ ਵਲੋਂ ਬਰਾਬਰ ਨਹੀਂ ਸਮਝਿਆ ਜਾਂਦਾ ਸੀ। ਨੀਵੀਆਂ ਜਾਤੀਆਂ ਨਾਲ ਚੰਗਾ ਸਲੂਕ ਕਰਕੇ ਸੂਫੀ ਭਗਤਾਂ ਨੂੰ ਮਾਤ ਦੇ ਗਏ ਕਿਉਂਕਿ ਸੂਫੀ ਜੋ ਪਰਚਾਰ ਕਰਦੇ ਸਨ, ਉਸ ਤਰ੍ਹਾਂ ਵਿਹਾਰ ਵੀ ਕਰਦੇ ਸਨ, ਜੋ ਕਹਿੰਦੇ ਸਨ ਉਹ ਦਿੰਦੇ ਸਨ। ਇਸਲਾਮ ਧਰਮ ਅਪਣਾਉਣ ਵਾਲੇ ਅਛੂਤ ਹਿੰਦੂ ਹੁਣ ਪਹਿਲਾਂ ਵਾਂਗ ਅਛੂਤ ਜਾਂ ਚੂਹੜੇ ਚੰਡਾਲ ਪਤਿਤ ਜਾਂ ਬਰਾਦਰੀ ਵਿਚੋਂ ਅੱਡ ਨਾ ਰਹੇ, ਛੇਕੇ ਨਾ ਗਏ। ਉਹਨਾਂ ਨੂੰ ਸਤਿਕਾਰ ਪੂਰਨ ਪਦ ਜਿਵੇਂ ਸ਼ੇਖ, ਮਲਿਕ ਖਲੀਫਾ ਜਾਂ ਮੋਮਿਨ ਦੇ ਦਿੱਤੇ ਗਏ ਤੇ ਘੱਟੋ ਘੱਟ ਮੁੱਢਲੇ ਪੜਾਅ ਵਿੱਚ ਉਹਨਾਂ ਨੂੰ ਬਰਾਬਰ ਦੇ ਸਾਮਾਜਿਕ ਅਧਿਕਾਰ ਮਿਲੇ ਤੇ ਉਹਨਾਂ ਦੀਆਂ ਮੁਸਲਮਾਨ ਕੁਲੀਨ ਵਰਗ ਨਾਲ ਵਿਆਹ ਸ਼ਾਦੀਆਂ ਹੋਈਆਂ।

15ਵੀਂ ਸਦੀ ਦੇ ਆਰੰਭ ਵਿੱਚ ਉੱਤਰੀ ਭਾਰਤ ਵਿੱਚ ਸੂਫੀਆਂ ਦੇ ਇੱਕ ਦਰਜਨ ਤੋਂ ਵੱਧ ਸਿਲਸਿਲੇ ਸਨ। ਇਹਨਾਂ ਵਿਚੋਂ ਚਾਰ-ਚਿਸ਼ਤੀ, ਕਾਦਿਰੀ, ਸੁਹਰਾਵਰਦੀ ਤੇ ਉਸ ਸਮੇਂ ਨਕਸ਼ਬੰਦੀ ਵਧੇਰੇ ਪ੍ਰਸਿੱਧ ਸਨ।

ਬਹੁਤ ਸਾਰੇ ਹਿੰਦੂਆਂ ਦੇ ਇਸਲਾਮ ਵਿੱਚ ਪਰਵੇਸ਼ ਕਰਨ ਨਾਲ ਇਸਲਾਮ ਵਿੱਚ ਇਨਕਲਾਬੀ ਤਬਦੀਲੀਆਂ ਵਾਪਰੀਆਂ ਜਿਵੇਂ ਕਿ ਇਹ ਹਿੰਦੁਸਤਾਨ ਵਿੱਚ ਵਿਵਹਾਰਕ ਰੂਪ ਧਾਰਨ ਕਰ ਗਿਆ। ਨਵਾਂ ਧਰਮ ਅਪਣਾਉਣ ਵਾਲਿਆਂ ਨੇ ਆਪਣੇ ਨਵੇਂ ਧਰਮ ਨੂੰ ਉਸ ਜੀਵਨ ਸ਼ੈਲੀ ਤੇ ਸੋਚ-ਵਿਚਾਰ ਦੇ ਅਨੁਕੂਲ ਢਾਲ ਲਿਆ ਜਿਸਦੇ ਉਹ ਆਦੀ ਸਨ। ਉਹਨਾਂ ਵਿਚੋਂ ਬਹੁਤ ਸਾਰੇ ਮੱਕਾ ਜਾਣ ਦੀ ਸਮਰੱਥਾ ਨਹੀਂ ਰੱਖਦੇ ਸਨ ਪਰ ਫਿਰ ਵੀ ਹੱਜ ਤੇ ਜਾਣਾ ਚਾਹੁੰਦੇ ਸਨ। ਉਹਨਾਂ ਨੇ ਸੂਫੀ ਸੰਤਾਂ ਦੇ ਮਕਬਰਿਆਂ ਨੂੰ ਆਪਣੇ ਛੋਟੇ ਮੱਕੇ ਦੇ ਰੂਪ ਵਿੱਚ ਵੇਖਿਆ, ਸੂਫੀਆਂ ਨੂੰ ਗੁਰੂ ਮੰਨਿਆ ਤੇ ਆਪਣੇ ਕੀਰਤਨ ਨੂੰ "ਨਾਅਤ-ਇ-ਰਸੂਲ" ਤੇ ਕੱਵਾਲੀ ਮੰਨ ਲਿਆ, ਜਿਵੇਂ ਪੈਗੰਬਰ ਦੀ ਉਪਮਾ ਵਿੱਚ ਕੀਤਾ ਜਾਂਦਾ ਸੀ। ਕਿਉਂਕਿ ਪਰਵਾਸੀ ਮੁਸਲਮਾਨਾਂ ਨਾਲੋਂ ਹਿੰਦੂਆਂ ਵਿਚੋਂ ਧਰਮ ਬਦਲੀ ਕਰਕੇ ਆਏ ਹੋਏ ਲੋਕਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ, ਉਹਨਾਂ ਨੇ ਵੀ ਮੁਸਲਮਾਨਾਂ ਦੇ ਧਾਰਮਿਕ ਆਚਾਰ ਵਿਹਾਰ ਦੇ ਨਾਲ ਨਾਲ ਆਪਣੇ ਸਹਿ ਧਰਮੀਆਂ (ਭਾਵ ਹਿੰਦੂਆਂ ਤੋਂ ਬਣੇ ਮੁਸਲਮਾਨਾਂ) ਦੀ ਜੀਵਨ-ਸ਼ੈਲੀ ਅਪਣਾ ਲਈ। ਇਸ ਤਰ੍ਹਾਂ ਭਾਰਤ ਦੇ ਮੁਸਲਮਾਨ ਹਿੰਦੂਆਂ ਦੇ ਨਜ਼ਦੀਕ ਆਉਂਦੇ ਗਏ। ਵਸਤਰ, ਭੋਜਨ, ਰਿਵਾਜ, ਬੋਲੀ, ਸੰਗੀਤ, ਅਸਲ ਵਿੱਚ ਪੂਜਾ ਦੇ ਢੰਗ ਤੋਂ ਬਿਨਾਂ ਹਰ ਚੀਜ਼ ਵਿੱਚ ਦੋਵੇਂ ਧਰਮ ਤੇ ਸਮਾਜ ਸਮਰੂਪ ਹੋ ਗਏ। ਉਹਨਾਂ ਨੂੰ ਬੱਸ ਇਹੋ ਜ਼ਰੂਰਤ ਸੀ ਕਿ ਕੋਈ ਮੰਦਰ ਤੇ ਮਸਜਿਦ ਦਾ ਪਾੜਾ ਪੂਰ ਸਕੇ, ਘਟਾ ਸਕੇ। ਪੰਜਾਬ ਵਿੱਚ ਵੱਸਣ ਵਾਲਿਆਂ ਸੂਫੀਆਂ ਦੀ ਲੰਬੀ ਸੂਚੀ ਵਿੱਚ ਬੜੇ ਉੱਘੇ ਨਾਮ

ਹਨ। ਮੁੱਢਲੇ ਸੂਫੀਆਂ ਵਿੱਚ ਅਲੀ ਮਖਦੂਮ ਹੁਜਵੀਰੀ (1092 ਈ.) ਸੀ ਜੋ ਆਪਣੀ ਉਦਾਰਤਾ ਕਾਰਨ "ਦਾਤਾ ਗੰਜਬਖਸ਼" ਕਰਕੇ ਪ੍ਰਸਿੱਧ ਹੋਇਆ।[6] ਪੰਜਾਬ ਵਿੱਚ ਸਭ ਤੋਂ ਵਧੇਰੇ ਪ੍ਰਸਿੱਧ ਚਿਸ਼ਤੀ ਸਿਲਸਿਲੇ ਦੇ ਸੂਫੀ ਸ਼ੇਖ ਫਰੀਦ ਸ਼ੱਕਰ ਗੰਜ (13ਵੀਂ ਸਦੀ) ਜੀ ਹੋਏ ਹਨ। ਉਹ ਪਾਕਪਟਨ ਵਿੱਚ ਰਿਹਾ ਕਰਦੇ ਸਨ ਜਿਹੜਾ ਸੂਬੇ ਵਿੱਚ ਸੂਫੀ ਮੱਤ ਦਾ ਕੇਂਦਰ ਬਣ ਗਿਆ।[7] ਸੁਹਰਾ ਵਰਦੀ ਸੂਫੀ ਸਿਲਸਿਲੇ ਦਾ ਇੱਕ ਕੇਂਦਰ ਮੁਲਤਾਨ ਵਿੱਚ ਕਾਇਮ ਹੋ ਗਿਆ ਜਿਸਨੂੰ ਬਹਾਵਦੀਨ ਜ਼ਕਰੀਆ ਰੁਕਨਦੀਨ ਜ਼ਕਰੀਆ ਨੇ ਕਾਇਮ ਕੀਤਾ। 15ਵੀਂ ਸਦੀ ਵਿੱਚ ਸਿੰਧ ਵਿੱਚ ਵੀ ਕਾਦਰੀ ਸੂਫੀ ਸਿਲਸਿਲਾ ਸਥਾਪਿਤ ਹੋ ਗਿਆ।[8]

**ਪੰਦਰ੍ਹਵੀ ਸਦੀ ਦੇ ਪੰਜਾਬ ਵਿੱਚ ਧਾਰਮਿਕ ਤੇ ਰਾਜਸੀ ਵਾਤਾਵਰਨ**—1398 ਈਸਵੀ ਨੂੰ ਤੈਮੂਰ ਦੇ ਹਮਲਾ ਨਾਲ ਉਤਰੀ ਭਾਰਤ ਵਿੱਚ ਸੰਗਠਤ ਸਰਕਾਰ ਦਾ ਖ਼ਾਤਮਾ ਹੋ ਗਿਆ। ਸਥਾਨਕ ਸੂਬੇਦਾਰ ਦਿੱਲੀ ਤੋਂ ਬਾਕੀ ਹੋ ਗਏ ਤੇ ਸੁਤੰਤਰ ਹਾਕਮ ਬਣ ਬੈਠੇ। ਉਸ ਪਿੱਛੋਂ ਸਮਰਾਟ ਤੇ ਉਸ ਦੇ ਪ੍ਰਾਂਤਕ ਸੂਬੇਦਾਰਾਂ ਵਿੱਚ ਲਗਾਤਾਰ ਝਗੜਾ ਪੈਦਾ ਹੋ ਗਿਆ ਤੇ ਗੈਰ ਕਾਨੂੰਨੀ ਅਨਸਰਾਂ ਨੇ ਬਗਾਵਤ ਲਈ ਸਿਰ ਉਠਾਇਆ। ਹਾਕਮ ਵਰਗ ਜੋ ਕਿ ਵਧੇਰੇ ਕਰਕੇ ਮੁਸਲਮਾਨ ਹੀ ਸੀ, ਉਹਨਾਂ ਦੀ ਸ਼ਕਤੀ ਤੇ ਅਧਿਕਾਰ ਖੇਤਰ ਘੱਟ ਹੋ ਗਿਆ, ਉਹਨਾਂ ਦੇ ਖ਼ਜ਼ਾਨੇ ਖਾਲੀ ਹੋ ਗਏ ਤਾਂ ਉਹਨਾਂ ਨੇ ਗੈਰ ਕਾਨੂੰਨੀ ਕਰ ਲਾਕੇ ਤੇ ਅਨਿਆ ਪੂਰਨ ਢੰਗ ਨਾਲ ਅਮੀਰ ਹਿੰਦੂ ਵਪਾਰੀ ਵਰਗ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਵਿਰੋਧ ਕਰਨ ਵਾਲਿਆਂ ਨੂੰ ਸਖਤ ਸਜਾਵਾਂ ਦਿੱਤੀਆਂ ਜਾਂਦੀਆਂ, ਕਾਫਰਾਂ ਨੂੰ ਕਤਲ ਕੀਤਾ ਜਾਣ ਲੱਗਾ ਤੇ ਉਹਨਾਂ ਦੇ ਮੰਦਰ ਢਾਹੇ ਗਏ। ਇਸ ਤਰ੍ਹਾਂ ਸੂਫੀਆਂ ਦਾ ਕੰਮ ਜੋ ਉਹਨਾਂ ਨੇ ਹਿੰਦੂ ਧਰਮ ਲਈ ਸਹਿਣਸ਼ੀਲਤਾ ਦੇ ਪਰਚਾਰ ਰਾਹੀਂ ਕੀਤਾ, ਸੀ ਤੇ ਹਿੰਦੂ ਭਗਤਾਂ ਦਾ ਕੰਮ ਜਿਸ ਰਾਹੀਂ ਉਹਨਾਂ ਨੇ ਇਸਲਾਮ ਨੂੰ ਸਦਭਾਵਨਾ ਨਾਲ ਸਮਝਣ ਦੀ ਸਿੱਖਿਆ ਦਿੱਤੀ, ਉਸ ਦਾ ਨਾਸ਼ ਹੋ ਗਿਆ।

ਰਾਜਸੀ ਗੜਬੜ ਨੇ ਆਮ ਲੋਕਾਂ ਦੀਆਂ ਧਾਰਮਕ ਰੀਤਾਂ ਤੇ ਰਿਵਾਜ਼ਾਂ ਨੂੰ ਵੀ ਪ੍ਰਭਾਵਿਤ ਕੀਤਾ। ਮੁਸਲਮਾਨਾਂ ਲਈ ਮੰਦਰਾਂ ਦੀ ਤਬਾਹੀ ਤੇ ਹਿੰਦੂਆਂ ਨੂੰ ਮੁਸਲਮਾਨ

---

6. ਉਸ ਦਾ ਮਕਬਰਾ ਸਿੱਖ ਮਹਾਰਾਜਾ ਰਣਜੀਤ ਸਿੰਘ ਤੇ ਉਸਦੀ ਨੂੰਹ ਚੰਦ ਕੌਰ ਨੇ ਜੋ ਮਹਾਰਾਜਾ ਖੜਕ ਸਿੰਘ ਦੀ ਪਤਨੀ ਸੀ, ਦੁਬਾਰਾ ਬਣਵਾਇਆ। ਲਾਹੌਰ ਵਿੱਚ ਦਾਤਾ ਗੰਜ ਦੇ ਮਕਬਰੇ ਦਾ ਸਭ ਧਰਮਾਂ ਦੇ ਲੋਕ ਸਤਿਕਾਰ ਕਰਦੇ ਸਨ। ਸਿੱਖ ਰਾਜਘਰਾਣਾ ਸਾਰੇ ਸੂਫੀਆਂ ਮਕਬਰਿਆਂ ਦੀ ਸਾਂਭ ਸੰਭਾਲ ਲਈ ਉਦਾਰਤਾ ਨਾਲ ਦਾਨ ਦਿਆ ਕਰਦਾ ਸੀ। ਰਣਜੀਤ ਸਿੰਘ ਹਰ ਸਾਲ ਮਾਧੋ ਲਾਲ ਹੁਸੈਨ ਦੇ ਮਕਬਰੇ ਦੀ ਜ਼ਿਆਰਤ ਕਰਿਆ ਕਰਦਾ ਸੀ, ਜਿਹੜਾ ਉਸ ਦੀ ਪਤਨੀ ਬੀਬੀ ਮੋਰਾਂ ਨੇ ਬਣਵਾਇਆ ਸੀ।
7. ਅਜਮੇਰ ਦੇ ਮੁਈਨਉਦਦੀਨ ਚਿਸ਼ਤੀ ਤੇ ਦਿੱਲੀ ਦੇ ਨਿਜਾਮ-ਉਦ-ਦੀਨ, ਔਲੀਆ ਨੇ ਮੱਧ ਭਾਰਤ ਤੇ ਰਾਜਸਥਾਨ ਵਿੱਚ ਇਸਲਾਮ ਫੈਲਾਇਆ, ਚਿਸ਼ਤੀ, ਸਿਲਸਿਲੇ ਦੇ ਨਾਲ ਸੰਬੰਧ ਰੱਖਦੇ ਸਨ।
8. ਮੀਆਂ ਮੀਰ ਜੋ ਲਾਹੌਰ ਦਾ ਫਕੀਰ ਸੀ ਤੇ ਪੰਜਵੇਂ ਗੁਰੂ ਅਰਜਨ ਦੇਵ ਦਾ ਨਿੱਜੀ ਮਿੱਤਰ ਸੀ, ਤੇ ਜਿਸ ਨੇ ਅੰਮ੍ਰਿਤਸਰ ਵਿੱਚ ਹਰਿਮੰਦਰ ਦੀ ਨੀਂਹ ਰੱਖੀ ਸੀ, ਉਸ ਦਾ ਸੰਬੰਧ ਕਾਦਰੀ ਸਿਲਸਿਲੇ ਨਾਲ ਸੀ।

ਬਣਾਉਣਾ ਹੀ ਪ੍ਰਸੰਸਾਯੋਗ ਤੇ ਸ਼ਵਾਬ ਦਾ ਕੰਮ ਬਣ ਗਿਆ। ਬਾਕੀ ਉਹ ਸੁੰਨਤ ਕਰਾਉਣ ਨਾਲ ਕੁਰਾਨ ਵਿੱਚ ਵਿਵਰਜਿਤ ਮਾਸ ਖਾਣ ਨਾਲ, ਰਮਜ਼ਾਨ ਦੇ ਮਹੀਨੇ ਵਰਤ ਰੱਖਕੇ ਹੀ ਚੰਗਾ ਮੁਸਲਮਾਨ ਬਣ ਸਕਦਾ ਸੀ। ਹਿੰਦੂ ਮੁੜ ਬੁੱਤ ਪੂਜਾ ਵੱਲ ਮੁੜ ਪਏ ਤੇ ਗੁਨਾਹ ਉਤਾਰਨ ਲਈ ਪਵਿੱਤਰ ਦਰਿਆਵਾਂ ਵਿੱਚ ਇਸ਼ਨਾਨ ਕਰਨ ਲੱਗੇ। ਜ਼ਾਤ-ਪਾਤ ਦੀਆਂ ਨਿਸ਼ਾਨੀਆਂ ਤੇ ਜਨੇਊ ਆਦਿ ਪਾਉਣ ਲੱਗੇ ਤੇ ਵੈਸ਼ਨੂ ਭੋਜਨ ਤੇ ਚੌਂਕੇ ਉਦਾਲੇ ਕਾਰ ਕੱਢਣ ਵਰਗੇ ਖਬਤਾਂ ਵਿੱਚ ਫਸ ਗਏ।[੯] ਜਾਤ-ਪਾਤ ਵਿਵਸਥਾ ਫਿਰ ਪਹਿਲਾਂ ਵਾਂਗ ਹੀ ਪਰਚਲਤ ਹੋ ਗਈ। ਗੁਰੂ ਨਾਨਕ ਨੇ ਸਮੇਂ ਦੀ ਦਸ਼ਾ ਬਾਰੇ ਆਪਣੇ ਸ਼ਬਦਾਂ ਵਿੱਚ ਵੇਰਵਾ ਦਿੱਤਾ ਹੈ : ਸਮਾਂ ਚਾਕੂ ਹੈ ਤੇ ਰਾਜੇ ਕਸਾਈ ਹਨ। ਧਰਮ ਖੰਭ ਲਾਕੇ ਉੱਡ ਗਿਆ ਹੈ। ਝੂਠ ਦੀ ਹਨੇਰੀ ਰਾਤ ਵਿੱਚ ਮੈਨੂੰ ਸੱਚ ਦਾ ਚੰਦਰਮਾ ਚੜ੍ਹਿਆ ਹੋਇਆ ਨਹੀਂ ਦਿਸਦਾ।

ਕਲਿ ਕਾਤੀ, ਰਾਜੇ ਕਾਸਾਈ ਧਰਮੁ ਪੰਖ ਕਰ ਉਡਰਿਆ॥
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ. ੧੪੫)

ਤੇ ਫਿਰ ਉਸਨੇ ਕਿਹਾ ਕਿ ਸ਼ਰਮ ਧਰਮ ਖਤਮ ਹੋ ਗਏ ਹਨ ਤੇ ਹਰ ਥਾਂ ਕੂੜ ਪਰਧਾਨ ਹੋ ਗਿਆ ਹੈ। ਮੁੱਲਾ (ਮੁਸਲਮਾਨ) ਤੇ ਪੰਡਤ (ਹਿੰਦੂ) ਆਪਣੇ ਕਰਤੱਵ ਭੁਲਾ ਚੁੱਕੇ ਹਨ। ਵਿਆਹ ਸ਼ਾਦੀਆਂ ਦੀਆਂ ਰਸਮਾਂ ਸ਼ੈਤਾਨ ਪੂਰੀਆ ਕਰਵਾ ਰਿਹਾ ਹੈ---ਕਾਤਲਾਂ ਦੀ ਮਹਿਮਾ ਕੀਤੀ ਜਾ ਰਹੀ ਹੈ ਤੇ ਲੋਕ ਕੇਸਰ ਦੀ ਥਾਂ ਸਰਗੀ ਤੇ ਲਹੂ ਮਲ ਰਹੇ ਹਨ।"

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸ਼ੈਤਾਨੁ ਵੇ ਲਾਲੋ॥
ਖੂਨ ਕੇ ਸੋਹਿਲੈ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੩੨੨-੨੩)

ਉਸ ਸਮੇਂ ਲੋਧੀਆਂ ਦਾ ਰਾਜ ਸੀ ਜਿਹਨਾਂ ਨੇ ਨਾਨਕ ਦੇ ਸ਼ਬਦਾਂ ਵਿੱਚ ਹਿੰਦੁਸਤਾਨ ਦੇ ਰੂਪ ਵਿੱਚ ਕੀਮਤੀ ਵਿਰਸੇ ਦਾ ਸਤਿਆਨਾਸ਼ ਕਰ ਦਿੱਤਾ ਸੀ ਤੇ ਬਾਬਰ ਦੇ ਧਾੜਵੀ ਦਲਾਂ ਨੂੰ ਲੁੱਟ ਮਾਰ ਕਰਨ ਦੀ ਖੁਲ੍ਹ ਦੇ ਦਿੱਤੀ ਸੀ। (ਰਤਨ ਵਿਗਾੜਿ ਵਿਗੋਏ ਕੁੱਤੀ ਮੋਇਆ ਸਾਰ ਨ ਕਾਈ॥—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੩੬੦)

ਨਫਰਤ ਤੇ ਝੂਠ ਦੇ ਸ਼ੋਰਸ਼ਰਾਬੇ ਵਿੱਚ ਸੂਫੀਆਂ ਤੇ ਭਗਤਾਂ ਦੇ ਪਿਆਰ ਭਰੇ ਸ਼ਬਦ ਅਣਸੁਣੇ ਰਹਿ ਗਏ ਸਨ।

---

੯. ਜਿਹੜੇ ਹਿੰਦੂ ਸੰਨਿਆਸੀਆਂ ਦੇ ਮੱਤਾਂ ਵੱਲ ਗੁਰੂ ਨਾਨਕ ਦਾ ਧਿਆਨ ਗਿਆ ਉਹਨਾਂ ਵਿੱਚ ਗੋਰਖਨਾਥ (ਪੰਦਰਵੀ ਸਦੀ) ਦੇ ਚੇਲੇ ਕੰਨਪਾਟੇ ਯੋਗੀ ਸਨ। ਕੰਨਪਟੇ ਸ਼ਿਵ ਦੇ ਪੁਜਾਰੀ ਸਨ ਜਿਹਨਾਂ ਨੇ ਕੁਝ ਅੰਸ਼ ਬੁੱਧਮਤ ਦੇ ਗ੍ਰਹਿਣ ਕਰ ਲਏ ਸਨ। ਨਾਨਕ ਅਨੁਸਾਰ ਕੰਨਪਟੇ ਹਿੰਦੂ ਧਰਮ ਦਾ ਸਭ ਤੋਂ ਵੱਧ ਪਤਨ ਉਨਮੁਖ ਸਰੂਪ ਸੀ। ਇਸ ਮੱਤ ਦੇ ਗੁਰੂਆਂ ਨਾਲ ਉਹਦੇ ਕਈ ਵਾਰ ਵਿਵਾਦ ਹੋਏ ਤੇ ਉਹਨਾਂ ਨਾਲ ਚਰਚਾ ਕਰਨ ਸਮੇਂ ਹੀ ਉਸਨੇ ਕੁਝ ਸਿਧਾਂਤ ਪੇਸ਼ ਕੀਤੇ। ਉਹਨਾਂ ਦੇ ਆਗੂਆਂ ਨੂੰ ਸਿੱਧ ਕਿਹਾ ਗਿਆ ਹੈ ਤੇ ਉਹਨਾਂ ਨਾਲ ਵਿਚਾਰ ਚਰਚਾ ਨੂੰ ਸਿੱਧ ਗੋਸ਼ਟ ਕਿਹਾ ਗਿਆ ਹੈ।

**ਗੁਰੂ ਨਾਨਕ**—ਨਾਨਕ ਦਾ ਜਨਮ[10] 15 ਅਪ੍ਰੈਲ 1469 ਈ. ਵਿੱਚ ਹੋਇਆ। ਉਸ ਦਾ ਪਿਤਾ ਮਹਿਤਾ ਕਲਿਆਨ ਦਾਸ ਬੇਦੀ ਤਲਵੰਡੀ ਰਾਇ ਭੋਇ ਦਾ ਪਟਵਾਰੀ ਸੀ ਜੋ ਲਾਹੌਰ ਤੋਂ 40 ਮੀਲ ਦੂਰ ਸੀ। ਹੁਣ ਉਸ ਨੂੰ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ।

ਇਹ ਸੰਭਵ ਹੈ ਕਿ ਨਾਨਕ ਦਾ ਜਨਮ ਉਸ ਦੀ ਵੱਡੀ ਭੈਣ ਨਾਨਕੀ ਵਾਂਗ ਉਹਦੀ ਮਾਤਾ ਤ੍ਰਿਪਤਾ ਦੇ ਪੇਕੇ ਘਰ ਹੋਇਆ ਹੋਵੇ ਤਾਂ ਉਸ ਵਾਂਗ ਹੀ ਉਸ ਦਾ ਨਾਮ ਨਾਨਕੇ ਘਰ ਪੈਦਾ ਹੋਣਕਰਕੇ ਨਾਨਕ ਰੱਖਿਆ ਗਿਆ ਹੋਵੇ।[11]

ਨਾਨਕ ਬਾਲ ਉਮਰ ਤੋਂ ਹੀ ਪ੍ਰੌੜ੍ਹ ਸੀ। ਪੰਜ ਸਾਲ ਦੀ ਉਮਰ ਤੋਂ ਹੀ ਉਸ ਨੇ ਜ਼ਿੰਦਗੀ ਦੇ ਮਨੋਰਥ ਬਾਰੇ ਸੁਆਲ ਪੁੱਛਣੇ ਸ਼ੁਰੂ ਕਰ ਦਿੱਤੇ ਸਨ। ਸੱਤ ਸਾਲ ਦੀ ਉਮਰ ਵਿੱਚ ਉਸ ਨੂੰ ਪੰਡਤ ਕੋਲ ਵਰਨਮਾਲਾ ਤੇ ਹਿੰਦਸੇ ਜਾਂ ਅੰਕਾਂ ਦੀ ਪੜ੍ਹਾਈ ਲਈ ਭੇਜਿਆ ਗਿਆ। ਦੋ ਸਾਲ ਪਿਛੋਂ ਉਸ ਨੂੰ ਮੁੱਲਾਂ ਕੋਲ ਅਰਬੀ ਫਾਰਸੀ ਪੜ੍ਹਨ ਲਈ ਭੇਜਿਆ ਗਿਆ। ਉਸ ਨੇ ਪੜ੍ਹਾਈ ਵਿੱਚ ਕੋਈ ਦਿਲਚਸਪੀ ਨਾ ਲਈ ਤੇ ਉਹ ਆਪਣਾ ਸਮਾਂ ਸਾਧੂ ਸੰਤਾਂ ਨਾਲ ਵਾਰਤਾਲਾਪ ਕਰਦਿਆਂ ਲੰਘਾਉਂਦਾ ਜਾਂ ਕਿਸੇ ਨੂੰ ਆਪਣੇ ਮਨ ਦਾ ਭੇਤ ਦਿੱਤੇ ਬਿਨਾਂ ਇਕਾਂਤ ਵਿੱਚ ਸਮਾਧੀ ਲਾ ਕੇ ਬੈਠਾ ਰਹਿੰਦਾ।[12]

12 ਸਾਲ ਦੀ ਉਮਰ ਵਿੱਚ ਉਸ ਦਾ ਵਿਆਹ ਬਟਾਲਾ ਦੇ ਮੂਲਚੰਦ ਚੋਨਾ ਦੀ

---

10. ਗੁਰੂ ਨਾਨਕ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਇਸਦਾ ਆਧਾਰ ਭਾਈ ਬਾਲਾ ਵਾਲੀ ਜਨਮ ਸਾਖੀ ਹੈ ਜਿਸਨੂੰ ਬਹੁਤੇ ਵਿਦਵਾਨ ਨਕਲੀ ਸਮਝਦੇ ਹਨ। ਪ੍ਰੰਤੂ ਪਰੰਪਰਾ ਨੂੰ ਜਾਰੀ ਰੱਖਣ ਖਾਤਰ ਜਨਮ ਦਿਨ ਮਨਾਉਣ ਲਈ ਇਸ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਗਈ। ਇਸ ਵਿੱਚ ਕੋਈ ਸੰਦੇਹ ਨਹੀਂ ਕਿ ਸਹੀ ਤਾਰੀਖ 15 ਅਪ੍ਰੈਲ 1469 ਹੈ। ਬਹੁਤ ਸਾਰੀਆਂ ਜਨਮ ਸਾਖੀਆਂ ਵਿੱਚ ਇਸ ਬਾਰੇ ਸਹਿਮਤੀ ਹੈ ਕਿ ਬਾਬਾ ਨਾਨਕ ਸੰਮਤ 1526 ਨੂੰ ਵੈਸਾਖ ਨੂੰ ਤਿੰਨ ਚਾਣਨੀ ਰਾਤ ਨੂੰ ਪਹਿਰ ਰਾਤ ਰਹਿੰਦੀ ਨਾਲ, ਸੂਰਜ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ ਪੈਦਾ ਹੋਇਆ। ਇਸਦੀ ਪ੍ਰੋੜ੍ਹਤਾ ਮਹਿਮਾ ਪਰਕਾਸ਼" ਤੋਂ ਵੀ ਤੋਂ ਹੋਰ ਸਾਰੇ ਬਿਰਤਾਂਤਾਂ ਤੋਂ ਵੀ ਹੁੰਦੀ ਹੈ ਜਿਹੜੇ ਉਸਦੀ ਕੁਲ ਉਮਰ ਤੇ ਜੋਤੀ ਜੋਤ ਸਮਾਉਣ ਦੀ ਮਿਤੀ ਤੋਂ ਗਿਣਨ ਨਾਲ 15 ਅਪ੍ਰੈਲ 1469 ਹੀ ਨਿਕਲਦੀ ਹੈ।
11. ਜਨਮਸਾਖੀਆਂ ਤੇ ਮਹਿਮਾ ਪਰਕਾਸ਼ ਅਨੁਸਾਰ ਜਨਮ ਅਸਥਾਨ ਮਹਿਤਾ ਕਾਲੂ ਬੇਦੀ ਦਾ ਤਲਵੰਤੀ ਰਾਇ ਭੋਇ ਦਾ ਘਰ ਸੀ। ਇਸ ਕਥਨ ਨੂੰ ਅੱਖਰੀ ਅਰਥਾਂ ਅਨੁਸਾਰ ਨਹੀਂ ਲੈਣਾ ਚਾਹੀਦਾ। ਹਿੰਦੂ ਪਰਿਵਾਰਾਂ ਵਿੱਚ ਜਨੇਪੇ ਲਈ ਪੇਕਿਆਂ ਘਰ ਜਾਣ ਦਾ ਹਿੰਦੂ ਪਰਿਵਾਰਾਂ ਵਿੱਚ ਪਰੰਪਰਕ ਰਿਵਾਜ ਸੀ। ਨਾਮ ਦੀ ਚੋਣ ਤੋਂ ਜਨਮ ਨਾਨਕਿਆਂ ਘਰ ਹੋਣ ਦੀ ਗੱਲ ਸਿਧ ਹੁੰਦੀ ਹੈ ਜਿਹੜਾ ਕਿ ਪਿੰਡ ਕਾਨ੍ਹਾ ਕਾਛਾ ਸੀ। ਕਨਿੰਘਮ ਇਸ ਵਿਚਾਰ ਦਾ ਸਮਰਥਨ ਇਕ ਪੁਰਾਤਨ ਖਰੜੇ ਦੇ ਆਧਾਰ ਤੇ ਕਰਦਾ ਹੈ ਪਰ ਉਸ ਖਰੜੇ ਬਾਰੇ ਕੋਈ ਸੰਕੇਤ ਨਹੀਂ ਦਿੰਦਾ। (ਚਾਹਲਾਂਵਾਲਾਂ ਲਾਹੌਰ ਦੇ ਨੇੜੇ ਨਾਨਕ ਦਾ ਜਨਮ ਅਸਥਾਨ)
12. ਇਸ ਕਾਂਡ ਵਿੱਚ ਜਨਮ ਸਾਖੀ ਦੇ ਹਵਾਲੇ ਪੁਰਾਤਨ ਜਨਮ ਸਾਖੀ 'ਚੋਂ ਲਏ ਗਏ ਹਨ ਜੋ ਭਾਈ ਵੀਰ ਸਿੰਘ ਨੇ 1948 ਵਿੱਚ ਸੰਪਦਿਤ ਕੀਤੀ ਸੀ। ਇਹ ਸਾਰੀਆਂ ਦੂਸਰੀਆਂ ਜਨਮ ਸਾਖੀਆਂ ਦਾ ਸਾਰਾਂਸ ਹੈ।

ਪੁੱਤਰੀ ਸੁਲੱਖਣੀ ਨਾਲ ਹੋਇਆ। ਵਿਆਹ ਪਿੱਛੋਂ ਉਸ ਦਾ ਮਨ ਦੁਨੀਆਵੀ ਕੰਮਾਂ ਵਿੱਚ ਨਾ ਲੱਗਾ। ਉਹ ਦੁਨੀਆਵੀ ਕੰਮ ਤਾਂ ਕਰਨ ਲੱਗਾ ਪਰ ਉਸ ਦਾ ਮਨ ਉਹਨਾਂ ਵਿੱਚ ਨਾ ਲੱਗਦਾ, ਉਸ ਨੇ ਘਰ ਦੇ ਕੰਮਾਂ ਧੰਦਿਆਂ ਵਿੱਚ ਵੀ ਕੋਈ ਦਿਲਚਸਪੀ ਨਾ ਲਈ। ਉਸ ਦੇ ਪਰਿਵਾਰ ਨੇ ਗਿਲਾ ਕੀਤਾ : "ਇਹਨਾਂ ਦਿਨਾਂ ਵਿੱਚ ਤਾਂ ਉਹ ਫ਼ਕੀਰਾਂ ਨਾਲ ਹੀ ਤੁਰਿਆ ਫਿਰਦਾ ਹੈ।"

ਨਾਨਕ 19 ਸਾਲ ਦਾ ਸੀ ਜਦੋਂ ਉਸ ਦੀ ਪਤਨੀ ਉਹਦੇ ਨਾਲ ਰਹਿਣ ਲਈ ਆਈ। ਕੁਝ ਸਮੇਂ ਲਈ ਤਾਂ ਉਹ ਉਸ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਸਫਲ ਰਹੀ ਤੇ ਉਸ ਦੇ ਘਰ ਸ੍ਰੀ ਚੰਦ ਦਾ ਜਨਮ 1494 ਈ. ਵਿੱਚ ਤੇ ਤਿੰਨ ਸਾਲ ਪਿੱਛੋਂ ਲਖਮੀ ਚੰਦ ਦਾ ਜਨਮ ਹੋਇਆ। ਉਹਨਾਂ ਦੇ ਘਰ ਸ਼ਾਇਦ ਇੱਕ ਲੜਕੀ ਨੇ ਵੀ ਜਨਮ ਲਿਆ ਜੋ ਬਚਪਨ ਵਿੱਚ ਹੀ ਮਰ ਗਈ। ਉਸ ਪਿੱਛੋਂ ਨਾਨਕ ਦਾ ਧਿਆਨ ਅਧਿਆਤਮਕ ਸਮੱਸਿਆ ਵੱਲ ਮੁੜ ਗਿਆ ਤੇ ਉਹ ਫਿਰ ਅਗਵਾਈ ਲਈ ਜਾਂ ਮਾਰਗ-ਦਰਸ਼ਨ ਲਈ ਸਾਧੂਆਂ ਨਾਲ ਘੁੰਮਣ ਫਿਰਨ ਲੱਗਾ। ਉਸ ਦੇ ਪਿਤਾ ਨੇ ਉਸਨੂੰ ਪਸ਼ੂ ਚਰਾਉਣ ਲਈ ਭੇਜਣ ਦੀ ਪੂਰੀ ਵਾਹ ਲਾਈ, ਫਿਰ ਵਪਾਰੀ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਕੋਈ ਵੀ ਯਤਨ ਸਫਲ ਨਾ ਹੋਇਆ। ਉਸ ਦੀ ਭੈਣ ਉਸ ਨੂੰ ਆਪਣੇ ਘਰ ਸੁਲਤਾਨਪੁਰ ਲੈ ਗਈ ਤੇ ਆਪਣੇ ਪਤੀ ਦੇ ਰਸੂਖ ਨਾਲ ਦਿੱਲੀ ਦੇ ਰਾਜ ਕਰ ਰਹੇ ਸੁਲਤਾਨ ਦੇ ਦੂਰ ਦੇ ਰਿਸ਼ਤੇਦਾਰ ਨਵਾਬ ਦੌਲਤ ਖਾਂ ਲੋਧੀ ਕੋਲ ਮੁਨੀਮ ਦੀ ਨੌਕਰੀ ਦਿਵਾ ਦਿੱਤੀ। ਭਾਵੇਂ ਨਾਨਕ ਨੇ ਉਹ ਨੌਕਰੀ ਹਿਚਕਚਾਹਟ ਨਾਲ ਪਰਵਾਨ ਕੀਤੀ, ਪਰ ਉਸ ਨੇ ਆਪਣਾ ਕਰਤੱਵ ਮਿਹਨਤ ਨਾਲ ਨਿਬਾਹਿਆ ਤੇ ਮਾਲਕ ਦਾ ਸਨੇਹ ਪ੍ਰਾਪਤ ਕੀਤਾ।

ਸੁਲਤਾਨਪੁਰ ਵਿੱਚ ਇੱਕ ਮੁਸਲਮਾਨ ਭੱਟ ਗੁਰੂ ਜੀ ਨੂੰ ਮਿਲ ਗਿਆ ਤੇ ਦੋਹਾਂ ਨੇ ਨਗਰ ਵਿੱਚ ਸ਼ਬਦ ਕੀਰਤਨ ਕਰਨਾ ਸ਼ੁਰੂ ਕੀਤਾ। ਜਨਮ ਸਾਖੀ ਵਿੱਚ ਉਹਨਾਂ ਦੇ ਸੁਲਤਾਨਪੁਰ ਵਿੱਚ ਜੀਵਨ ਦਾ ਇਸ ਤਰ੍ਹਾਂ ਵਰਣਨ ਕੀਤਾ ਹੈ : "ਉਹ ਹਰ ਰਾਤ ਸ਼ਬਦਾਂ ਦਾ ਗਾਇਨ ਕਰਦੇ।---ਜੋ ਵੀ ਆਉਂਦਾ, ਉਸਨੂੰ ਭੋਜਨ ਛਕਾਉਂਦੇ। ਸੂਰਜ ਚੜ੍ਹਨ ਤੋਂ ਡੇਢ ਘੜੀ (ਚਾਰ ਘੰਟੇ) ਪਹਿਲਾਂ ਉਹ ਦਰਿਆ ਉਪਰ ਇਸ਼ਨਾਨ ਕਰਨ ਜਾਂਦੇ ਤੇ ਸੂਰਜ ਚੜ੍ਹਨ ਵੇਲੇ ਉਹ ਦਰਬਾਰ ਵਿੱਚ ਆਕੇ ਆਪਣੇ ਕੰਮ ਵਿੱਚ ਜੁੱਟ ਜਾਂਦਾ।"[13]

ਤੜਕਸਾਰ ਦਰਿਆ ਤੇ ਇਸ਼ਨਾਨ ਕਰਦਿਆਂ ਉਸਨੂੰ ਪਹਿਲਾ ਰਹੱਸਮਈ ਅਨੁਭਵ ਹੋਇਆ। ਜਨਮ ਸਾਖੀ ਅਨੁਸਾਰ ਇਸ ਨੂੰ ਪ੍ਰਮਾਤਮਾ ਦਾ ਦੀਦਾਰ ਤੇ ਸੰਪਰਕ ਪ੍ਰਾਪਤ ਹੋਇਆ ਜਿਸ ਨੇ ਉਸ ਨੂੰ ਅੰਮ੍ਰਿਤ ਦਾ ਪਿਆਲਾ ਦਿੱਤਾ ਤੇ ਨਿਮਨ ਸ਼ਬਦਾਂ ਵਿੱਚ ਉਸਨੂੰ ਉਸ ਦਾ ਮਨੋਰਥ ਸਮਝਾਇਆ :"ਨਾਨਕ ਮੈਂ ਤੇਰੇ ਅੰਗ ਸੰਗ ਹਾਂ। ਤੇਰੇ ਰਾਹੀਂ ਮੇਰਾ ਨਾਮ ਰੌਸ਼ਨ ਹੋਵੇਗਾ। ਜੋ ਵੀ ਤੇਰਾ ਪੈਰੋਕਾਰ ਹੋਵੇਗਾ, ਮੈਂ ਉਸ ਦੀ ਰੱਖਿਆ ਕਰਾਂਗਾ। ਜਾਓ, ਸੰਸਾਰ ਵਿੱਚ ਜਾਓ ਤੇ ਮਨੁੱਖਤਾ ਨੂੰ ਨਾਮ ਜਪਣ ਦੀ ਸਿੱਖਿਆ ਦਿਉ। ਦੁਨੀਆਵੀ ਕੰਮਾਂ ਵਿੱਚ ਲਿਪਤ ਨਹੀਂ ਹੋਣਾ। ਤੁਹਾਡਾ ਜੀਵਨ ਨਾਮ, ਦਾਨ, ਇਸ਼ਨਾਨ, ਸੇਵਾ ਤੇ ਸਿਮਰਨ ਦੇ ਲੇਖੇ ਲਗਣਾ ਚਾਹੀਦਾ ਹੈ। ਨਾਨਕ ਤੈਨੂੰ ਮੇਰਾ ਹੁਕਮ ਹੈ ਕਿ ਤੇਰੀ ਜ਼ਿੰਦਗੀ ਦਾ ਇਹੋ

---

13. ਜਨਮ ਸਾਖੀ ਪੰ: 16

ਉਦੇਸ਼ ਹੋਣਾ ਚਾਹੀਦਾ ਹੈ।[14] ਪ੍ਰਮਾਤਮਾ ਦੀ ਸਿਫਤ ਸਲਾਹ ਵਿੱਚ ਨਾਨਕ ਦੀ ਆਵਾਜ਼ ਗੂੰਜ ਉੱਠੀ :"

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪਰਸਾਦਿ॥
ਜਪੁ॥।
ਆਦਿ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਫਿਰ ਰਹੱਸਮਈ (ਅਗੰਮੀ) ਆਵਾਜ ਆਈ

"ਨਾਨਕ ਜਿਸਤੇ ਤੇਰਾ ਹੱਥ ਹੋਵੇਗਾ, ਉਸਤੇ ਮੇਰੀ ਕ੍ਰਿਪਾ ਹੋਵੇਗੀ, ਜਿਸ ਤੇ ਤੇਰੀ ਕ੍ਰਿਪਾ ਹੋਵੇਗੀ, ਉਸਤੇ ਹੀ ਮੇਰੀ ਨਜ਼ਰ ਹੋਵੇਗੀ। ਮੈਂ ਦੁਨੀਆਂ ਦਾ ਸਿਰਜਕ, ਪ੍ਰਮਾਤਮਾ ਹਾਂ। ਤੂੰ ਗੁਰੂ ਹੈਂ, ਰੱਬ ਦਾ ਥਾਪਿਆ ਹੋਇਆ ਗੁਰੂ।"[15]

ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਨੂੰ ਪ੍ਰਭੂ ਦੇ ਹਥੋਂ ਬਖਸ਼ਿਸ਼ ਪ੍ਰਾਪਤ ਹੋਈ। ਤਿੰਨ ਦਿਨ ਤੇ ਤਿੰਨ ਰਾਤਾਂ ਉਹਦਾ ਕੋਈ ਪਤਾ ਲੱਗਾ ਤੇ ਇਹ ਸਮਝ ਲਿਆ ਗਿਆ ਸੀ ਕਿ ਉਹ ਡੁੱਬ ਗਿਆ। ਚੌਥੇ ਦਿਨ ਉਹ ਪ੍ਰਗਟ ਹੋ ਗਿਆ। ਜਨਮ ਸਾਖੀ ਉਸ ਦੀ ਨਾਟਕੀ ਵਾਪਸੀ ਬਾਰੇ ਇਉਂ ਲਿਖਦੀ ਹੈ :

ਲੋਕ ਕਹਿਣ ਲੱਗੇ : ਭਾਈ, ਉਹ ਤਾਂ ਦਰਿਆ ਵਿੱਚ ਡੁੱਬ ਗਿਆ ਸੀ, ਉਹ ਹੁਣ ਕਿੱਥੋਂ ਆ ਗਿਆ ?" ਨਾਨਕ ਘਰ ਆਇਆ ਤੇ ਜੋ ਕੁਝ ਉਸ ਪਾਸ ਸੀ ਉਸਨੇ ਵੰਡ ਦਿੱਤਾ। ਉਸਦੇ ਸਰੀਰ ਤੇ ਇਕੱਲੀ ਲੰਗੋਟੀ ਹੀ ਰਹਿ ਗਈ। ਤੇ ਉਸ ਤੋਂ ਬਿਨਾਂ ਉਸਨੇ ਆਪਣੇ ਪਾਸ ਕੁਝ ਨਾ ਰੱਖਿਆ। ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ। ਖਾਨ (ਦੌਲਤ ਖਾਂ ਲੋਧੀ) ਵੀ ਆਇਆ ਤੇ ਪੁੱਛਣ ਲੱਗਾ :"ਨਾਨਕ, ਤੈਨੂੰ ਕੀ ਹੋ ਗਿਆ ਹੈ ?" ਨਾਨਕ ਚੁੱਪ ਰਿਹਾ। ਲੋਕਾਂ ਨੇ ਕਿਹਾ, "ਉਹ ਦਰਿਆ ਵਿੱਚ ਡੁੱਬ ਗਿਆ ਸੀ। ਹੁਣ ਉਸ ਦਾ ਦਿਮਾਗ਼ ਹਿਲ ਗਿਆ ਹੈ।" ਖਾਨ ਨੇ ਕਿਹਾ, "ਦੋਸਤੋ, ਇਹ ਤਾਂ ਬੜੀ ਚਿੰਤਾ ਵਾਲੀ ਗੱਲ ਹੈ।" ਤੇ ਫਿਰ ਅਫਸੋਸ ਵਿੱਚ ਘਰ ਮੁੜ ਆਇਆ।

ਨਾਨਕ ਚਲਾ ਗਿਆ ਤੇ ਫਕੀਰਾਂ ਦੀਟੋਲੀ 'ਚ ਰਲ ਗਿਆ। ਉਹਦੇ ਨਾਲ ਮਰਦਾਨਾ ਰਬਾਬੀ ਵੀ ਚਲਾ ਗਿਆ। ਇਕ ਦਿਨ ਲੰਘ ਗਿਆ। ਅਗਲੇ ਦਿਨ ਉਹ ਉੱਠਿਆ ਤੇ ਕਹਿਣ ਲੱਗਾ, "ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ।" ਜਦੋਂ ਵੀ ਉਹ ਬੋਲਦਾ, ਉਹ ਇਹੋ ਕਹਿੰਦਾ "ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ।"[16]

ਇਹ ਘਟਨਾ ਸ਼ਾਇਦ 1499 ਈਸਵੀ ਵਿੱਚ ਵਾਪਰੀ ਜਦੋਂ ਨਾਨਕ ਉਮਰ ਦੇ ਤੀਹਵੇਂ ਸਾਲ ਵਿੱਚ ਸੀ। ਇਹ ਉਹਦੇ ਜੀਵਨ ਦੇ ਪਹਿਲੇ ਭਾਗ ਦਾ ਅੰਤਲਾ ਸਮਾਂ ਸੀ। ਹੁਣ ਸੱਚ ਦੀ ਖੋਜ ਮੁੱਕ ਚੁੱਕੀ ਸੀ। ਉਹ ਹੁਣ ਦੁਨੀਆਂ ਨੂੰ ਇਸ ਸੱਚਾਈ ਤੋਂ ਜਾਣੂ ਕਰਾਉਣ ਲਈ ਘਰ ਤੋਂ ਜਾਣ ਲਈ ਤਿਆਰ ਸੀ।

---

14. ਜਨਮ ਸਾਖੀ, ਪੰ: 17
15. ਉਹੀ, ਪੰ: 18
16. ਉਹੀ ਪੰ: 18-19

ਆਉਣ ਵਾਲੇ ਸਾਲਾਂ ਵਿੱਚ ਗੁਰੂ ਨਾਨਕ ਦੀਆਂ ਉਦਾਸੀਆਂ (ਯਾਤਰਾਵਾਂ) ਬਾਰੇ ਅਨਿਸਚਿਤਤਾ ਹੈ।[17] ਪ੍ਰੰਤੂ ਸਾਰੇ ਸ੍ਰੋਤ ਇਸ ਬਾਰੇ ਇਕਮੱਤ ਹਨ ਕਿ ਉਸ ਨੇ ਭਾਰਤ ਦੇ ਵੱਖ-ਵੱਖ ਭਾਗਾਂ ਤੇ ਵਿਦੇਸ਼ਾਂ ਵਿੱਚ ਬਗਦਾਦ ਤੱਕ ਬਹੁਤ ਦੂਰ ਦੂਰ ਤੱਕ ਯਾਤਰਾ ਕੀਤੀ ਜਿੱਥੇ ਵੀ ਉਸ ਦੇ ਪੈਰੋਕਾਰ ਬਣਦੇ ਗਏ ਉਸ ਨੇ ਆਪਣਾ ਪਰਚਾਰ ਕੇਂਦਰ (ਧਰਮ ਸਾਲ) ਕਾਇਮ ਕਰ ਲਿਆ। ਇਹ ਲਗਭਗ ਸਹੀ ਹੀ ਹੈ ਕਿ ਉਸ ਦੀ ਪਹਿਲੀ ਉਦਾਸੀ ਪੂਰਬ ਵੱਲ ਸੀ ਤੇ ਉਹ ਉਸ ਸਮੇਂ ਹਿੰਦੂਆਂ ਦੇ ਤੀਰਥ ਅਸਥਾਨਾਂ ਜਿਵੇਂ ਮਥਰਾ, ਬਨਾਰਸ, ਗਯਾ ਹੁੰਦਾ ਹੋਇਆ ਬੰਗਾਲ ਤੇ ਆਸਾਮ ਤੱਕ ਪਹੁੰਚਿਆ। ਵਾਪਸੀ ਤੇ ਉਹ ਰਾਹ ਵਿੱਚ ਜਗਨਨਾਥਪੁਰੀ ਵੀ ਰੁਕੇ।[18]

ਉਸ ਨੇ ਕੁਝ ਸਾਲ ਪੰਜਾਬ ਵਿੱਚ ਤੁਰ ਫਿਰ ਕੇ ਵੀ ਗੁਜ਼ਾਰੇ ਤੇ ਇੱਕ ਤੋਂ ਵਧੀਕ ਵਾਰ ਉਹ ਪਾਕਪਟਨ ਦੇ ਸੂਫ਼ੀ ਕੇਂਦਰ (ਸੰਸਥਾਨ) ਦੀ ਯਾਤਰਾ ਕਰਨ ਵੀ ਗਏ। ਉਸਦੀ ਅਗਲੀ ਉਦਾਸੀ ਦੱਖਣ ਵੱਲ ਤਾਮਿਲਨਾਡ ਰਾਹੀਂ ਲੰਕਾ ਵੱਲ ਸੀ। ਦਸਿਆ ਜਾਂਦਾ ਹੈ ਕਿ ਉਹ ਪੱਛਮੀ ਤੱਟ ਦੇ ਮਾਰਗ ਰਾਹੀਂ ਮਾਲਾਬਾਰ, ਕੌਂਕਣ, ਬੰਬਈ ਤੇ ਰਾਜਸਥਾਨ ਦੇ ਰਸਤੇ ਵਾਪਸ ਆਇਆ।[19] ਉਹਦੀ ਤੀਸਰੀ ਯਾਤਰਾ ਹਿਮਾਲਯ ਪਰਬਤ ਦੇ ਖੇਤਰਾਂ ਵਿੱਚ ਲੱਦਾਖ ਤੱਕ ਦੀ ਸੀ।

---

17. ਜਨਮ ਸਾਖੀਆਂ ਤੇ ਬਗਦਾਦ ਵਿੱਚ ਮਿਲਦੇ ਸ਼ਿਲਾਲੇਖਾਂ ਦੇ ਦਿੱਤੇ ਪ੍ਰਮਾਣਾਂ ਵਿੱਚ ਫ਼ਰਕ ਹੈ।
18. ਢਾਕਾ ਰੀਵਊ, ਅਕਤੂਬਰ-ਨਵੰਬਰ 1915 ਪੰ: 224-32, ਜਨਵਰੀ 1916 ਪੰ: 316-22, ਫਰਵਰੀ ਮਾਰਚ 1916, ਪੰ: 375-8, ਵਿੱਚ ਭਾਈ ਗੁਰਬਖਸ਼ ਸਿੰਘ ਵਲੋਂ ਦਿੱਤੇ ਗਏ ਗੁਰੂ ਨਾਨਕ ਦੀ ਬੰਗਾਲ ਯਾਤਰਾ ਦੇ ਸਮਾਰਕ ਤੇ ਨਿਸ਼ਾਨੀਆਂ ਅਤੇ ਉਸਦੇ ਬਿਹਾਰ ਤੇ ਆਸਾਮ ਦੀ ਯਾਤਰਾ ਦੇ ਪ੍ਰਮਾਣਾਂ ਤੇ ਆਧਾਰਿਤ।
19. ਗੁਰੂ ਦੀ ਇਸ ਯਾਤਰਾ ਦੇ ਵਿਸਤਾਰ ਤੇ ਸੀਮਾ ਬਾਰੇ ਸੰਦੇਹ ਹੈ। ਜਨਮ ਸਾਖੀਆਂ ਇਸ ਬਾਰੇ ਤਾਂ ਇੱਕ ਮੱਤ ਹਨ ਕਿ ਲੰਕਾ ਦਾ ਰਾਜਾ ਹਿੰਦੂ ਸੀ। ਪਰ ਇਹ ਵਿਚਾਰ ਇਤਿਹਾਸਕ ਤੌਰ ਤੇ ਸਹੀ ਨਹੀਂ ਹੈ। ਇਸ ਤੋਂ ਬਿਨਾਂ ਗੁਰੂ ਨਾਨਕ ਦੀ ਰਚਨਾ ਵਿੱਚ ਬੁੱਧ ਧਰਮ ਬਾਰੇ ਕੋਈ ਸਪੱਸ਼ਟ ਸੰਕੇਤ ਨਹੀਂ ਹੈ। ਕੇਵਲ ਉਸ ਨੇ ਬੁੱਧ ਧਰਮ ਦੀ ਪਰਿਭਾਸ਼ਕ ਸ਼ਬਦਾਵਲੀ ਜਿਵੇਂ ਨਿਰਵਾਣ, ਸੰਗਤ ਆਦਿ ਦੀ ਵਰਤੋਂ ਆਪਣੇ ਸ਼ਬਦਾਂ ਵਿੱਚ ਕੀਤੀ ਹੈ, ਜਿਸਦੀ ਹਿੰਦੂ ਵੀ ਵਰਤੋਂ ਕਰਦੇ ਸਨ। ਇਸ ਦੇ ਕਾਫੀ ਸਬੂਤ ਹਨ ਕਿ ਉਸ ਦਾ ਬੁੱਧ ਧਰਮ ਨਾਲ ਕੋਈ ਵਿਵਹਾਰਕ ਸੰਪਰਕ ਨਹੀਂ ਸੀ। ਗੁਰੂ ਨਾਨਕ ਦੇ ਸ਼ਬਦਾਂ ਤੇ ਜਨਮ ਸਾਖੀਆਂ ਵਿੱਚ ਵੀ ਈਸਾ ਜਾਂ ਈਸਾਈ ਧਰਮ ਬਾਰੇ ਕੋਈ ਹਵਾਲਾ ਨਹੀਂ ਹੈ। ਜੇ ਉਸ ਨੇ ਮਾਲਾਬਾਰ ਦੀ ਯਾਤਰਾ ਕੀਤੀ ਹੁੰਦੀ ਤਾਂ ਇਹ ਸੰਭਵ ਨਹੀਂ ਸੀ ਕਿਉਂਕਿ ਉਸ ਸਮੇਂ ਤਾਂ ਉੱਥੇ ਈਸਾਈ ਧਰਮ ਫੈਲ ਰਿਹਾ ਸੀ। ਪ੍ਰੰਤੂ ਇਹ ਜ਼ਰੂਰ ਸਵੀਕਾਰ ਕਰਨਾ ਪਵੇਗਾ ਕਿ ਸਿੱਖ ਧਰਮ ਦੇ ਕੁਝ ਪੱਖ ਜ਼ਰੂਰ ਈਸਾਈ ਧਰਮ ਨਾਲ ਮੇਲ ਖਾਂਦੇ ਹਨ ਜਿਵੇਂ ਕਿ ਪਰਸਾਦ (ਮਿਹਰ) ਦਾ ਸਿਧਾਂਤ। ਪਾਦਰੀ ਸੀ ਐਚ ਲੌਹਲਿਨ ਨੇ ਆਦਿ ਗ੍ਰੰਥ ਦੀ ਕੁਝ ਬਾਣੀ ਦਾ ਈਸਾਈਆਂ ਦੇ Psalms. Proverbs, job ਤੇ ਖਾਸ ਕਰਕੇ song of solomon ਦੇ ਨਾਲ ਮਿਲਣ ਦਾ ਜ਼ਿਕਰ ਆਪਣੀ ਪੁਸਤਕ “ਸਿੱਖ ਤੇ ਉਹਨਾਂ ਦੀ ਧਰਮ ਪੁਸਤਕ” ਵਿੱਚ ਕੀਤਾ ਹੈ। ਡਬਲਯੂ ਮੈਕਲਿਊਡ ਨੇ “ਗੁਰੂ ਨਾਨਕ ਤੇ ਉਹਦਾ ਧਰਮ” ਵਿੱਚ ਜਨਮ ਸਾਖੀਆਂ ਦੀ ਸੱਚਾਈ ਤੇ ਸ਼ੱਕ ਕੀਤਾ ਹੈ ਤੇ ਕਿਹਾ ਹੈ ਕਿ ਨਾਨਕ ਦੀਆਂ ਉਦਾਸੀਆਂ ਦੇ ਸਮਰਥਨ ਦੇ ਸਬੂਤ ਭਰੋਸੇਯੋਗ ਨਹੀਂ ਹਨ।

ਗੁਰੂ ਜੀ ਦੀ ਆਖਰੀ ਲੰਬੀ ਯਾਤਰਾ (ਉਦਾਸੀ) ਉਸ ਦੀ ਮੱਕਾ ਤੇ ਮਦੀਨਾ ਦੀ ਸੀ। ਉਹ ਉਸ ਤੋਂ ਅੱਗੇ ਪੱਛਮ ਵੱਲ ਬਗਦਾਦ ਤੱਕ ਗਿਆ ਜਿੱਥੇ ਉਸ ਨੇ ਕੁਝ ਸਮਾਂ ਸਥਾਨਕ ਪੀਰਾਂ ਫਕੀਰਾਂ ਨਾਲ ਬਤੀਤ ਕੀਤਾ।[20] ਵਾਪਸੀ ਤੇ ਘਰ ਪਰਤਣ ਸਮੇਂ ਉਹ ਸੈਦਪੁਰ ਵਿਚੋਂ ਦੀ ਲੰਘਿਆ ਜਦੋਂ ਉਹ ਨਗਰ ਬਾਬਰ ਵਲੋਂ ਲੁੱਟਕੇ ਬਰਬਾਦ ਕੀਤਾ ਗਿਆ ਸੀ।[21] ਉਹ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਵਿੱਚ ਪਰਚਾਰ ਕਰਦਾ ਰਿਹਾ ਤੇ ਅੰਤ ਵਿੱਚ ਉਹ ਆਪਣੇ ਪਰਿਵਾਰ ਨਾਲ ਇੱਕ ਨਵੇਂ ਨਗਰ ਵਿੱਚ ਰਹਿਣ ਲੱਗ ਪਿਆ ਜੋ ਉਸ ਨੇ ਰਾਵੀ ਦਰਿਆ ਦੇ ਕਿਨਾਰੇ ਵਸਾਇਆ ਸੀ ਤੇ ਉਸ ਦਾ ਨਾਮ ਕਰਤਾਰਪੁਰ ਰੱਖਿਆ ਸੀ।

ਭਾਵੇਂ ਉਸ ਦੀਆਂ ਉਦਾਸੀਆਂ ਬਾਰੇ ਮੱਤਭੇਦ ਤੇ ਅਨਿਸਚਿਤਤਾ ਹੈ ਪ੍ਰੰਤੂ ਸਾਰੀਆਂ ਜਨਮ ਸਾਖੀਆਂ ਉਦਾਸੀਆਂ ਸਮੇਂ ਵਾਪਰੀਆਂ ਘਟਨਾਵਾਂ ਬਾਰੇ ਸਹਿਮਤ ਜਾਪਦੀਆਂ ਹਨ। ਉਹ ਯਾਤਰਾਵਾਂ ਸਮੇਂ ਗੁਰੂ ਨਾਨਕ ਦੇ ਵਸਤਰਾਂ ਬਾਰੇ ਬੜੇ ਵਿਸਥਾਰ ਨਾਲ ਦੱਸਦੀਆਂ ਹਨ। ਇਹ ਲਿਬਾਸ ਹਿੰਦੂ ਸਾਧੂਆਂ ਤੇ ਮੁਸਲਮਾਨ ਫਕੀਰਾਂ ਦੇ ਲਿਬਾਸ ਦਾ ਮੇਲ ਹੁੰਦਾ ਸੀ। ਲੋਕ ਲਗਾਤਾਰ ਇਹੋ ਪੁੱਛਦੇ ਰਹਿੰਦੇ ਸਨ :"ਕੀ ਤੂੰ ਹਿੰਦੂ ਹੈਂ ਜਾਂ ਮੁਸਲਮਾਨ ?" ਉਹ ਦੋ ਉਦਾਸੀਆਂ ਵਿੱਚ, ਆਪਣੇ ਨਾਲ ਮੁਸਲਮਾਨ ਸਾਥੀ ਮਰਦਾਨੇ ਨੂੰ ਲੈਕੇ ਗਿਆ। ਦੂਸਰੀਆਂ ਯਾਤਰਾਵਾਂ ਵਿੱਚ ਉਸ ਦੇ ਨਾਲ ਨੀਵਆਂ ਜਾਤਾਂ ਦੇ ਹਿੰਦੂ ਗਏ। ਜਦੋਂ ਉਹ ਹਿੰਦੂਆਂ ਦੇ ਪਵਿੱਤਰ ਅਸਥਾਨਾਂ ਤੇ ਜਾਂਦਾ, ਉਸ ਦੇ ਸਥਾਨਕ ਪੰਡਤਾਂ ਨਾਲ ਵਾਦ-ਵਿਵਾਦ ਹੁੰਦਾ। ਉਸ ਨੇ ਪਾਕਪਟਨ ਮੁਲਤਾਨ ਦੇ ਸੂਫੀ ਸੰਤਾਂ ਸ਼ੇਖ ਸ਼ਰਫ ਤੇ ਸ਼ੇਖ ਬ੍ਰਹਮ ਨਾਲ ਵੀ ਕਾਫੀ ਸਮਾਂ ਗੁਜਾਰਿਆ। ਇਹਨਾਂ ਪਰਵਚਨ ਦਾ ਸਾਰ ਮਗਰੋਂ ਗੁਰੂ ਜੀ ਨੇ ਬਾਣੀ ਵਿੱਚ ਦਿੱਤਾ। ਨਿਮਨ ਵਰਨਨ ਘਟਨਾ ਗੁਰੂ ਨਾਨਕ ਦੇ ਉਪਦੇਸ਼ ਦੇਣ ਦੀ ਵਿਧੀ ਨੂੰ ਸਪੱਸ਼ਟ ਕਰਦੀ ਹੈ। ਉਹ ਤੀਰਥ ਯਾਤਰੀਆਂ ਨੂੰ ਇਹ ਸਿੱਧ ਕਰਨਾ ਚਾਹੁੰਦਾ ਸੀ ਕਿ ਪਿਤਰਾਂ ਨੂੰ ਇਸ਼ਨਾਨ ਦਾ ਕੋਈ ਲਾਭ ਨਹੀਂ ਹੈ। 'ਇਕ ਦਿਨ ਪਾਕ ਬਾਬਾ ਹਰਦੁਆਰ

---

20. ਇੱਕ ਤਖਤੀ ਜਿਸ ਵਿੱਚ ਇਹ ਸਿਲਾਲੇਖ ਸੀ, ਬਗਦਾਦ ਵਿਚੋਂ 1916 ਵਿੱਚ ਮਿਲਿਆ : "ਸੱਤਾਂ ਫਕੀਰਾਂ ਦੀ ਸਹਾਇਤਾ ਨਾਲ, ਪਾਕ ਪਵਿੱਤਰ ਬਾਬਾ ਨਾਨਕ, ਪਾਕ ਸੰਤਾਂ ਦੇ ਮਾਲਕ ਦੀ ਪਵਿੱਤਰਰ ਯਾਦ ਵਿੱਚ ਇਹ ਯਾਦਗਾਰ ਬਣਾਈ ਗਈ ਹੈ। ਤਖਤੀ ਜਾਂ ਸ਼ਿਲਾਲੇਖ ਉਪਰ ਸੰਮਤ 27 ਹਿਜਰੀ (1520-21) ਬਣਦਾ ਹੈ। (ਲਾਇਲ ਗਜ਼ਟ, ਲਾਹੌਰ, ਜਨਵਰੀ, 1918)

21. ਬਾਬਰ ਵਾਣੀ ਵਿੱਚ ਗੁਰੂ ਨਾਨਕ ਮੁਗਲ ਹਮਲੇ ਦਾ ਵਰਨਨ ਕਰਦੇ ਹਨ :
'ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ ਸੇ ਸਿਰ ਕਾਤੀ ਮੁਨੀਅਨਿ
ਗਲ ਵਿਚਿਆਵੈ ਧੂੜਿ॥ ਮਹਲਾ ਅੰਦਰਿ ਹੋਦੀਆ ਹੁਣਿ ਬਹਿਣ ਮਿਲਨ੍ਹਿ ਹਦੂਰਿ॥"
(ਆਸਾ ਮਹਲਾ ੧, ਆਦਿ ਗ੍ਰੰਥ ਪੰ: ੪੧੭)
ਜਨਮ ਸਾਖੀਆਂ ਅਨੁਸਾਰ ਗੁਰੂ ਜੀ ਨੂੰ ਮੁਗਲਾਂ ਨੇ ਕੈਦ ਕਰ ਲਿਆ ਸੀ ਤੇ ਬਾਬਰ ਨੇ ਨਿੱਜੀ ਦਖਲ ਦੇਣ ਤੇ ਰਿਹਾ ਕੀਤਾ ਸੀ। "ਬਾਬਰਨਾਮਾ" ਵਿੱਚ ਇਸ ਦਾ ਕੋਈ ਵਰਨਨ ਨਹੀਂ ਹੈ।

ਪਹੁੰਚਿਆ ਤੇ ਸ਼ਹਿਰ ਦੇ ਪੂਰਬੀ ਭਾਗ ਵਿੱਚ ਚਲਾ ਗਿਆ। ਉਸ ਨੇ ਬਹੁਤ ਵੱਡੇ ਹਜੂਮ ਨੂੰ ਗੰਗਾ 'ਚ ਇਸ਼ਨਾਨ ਕਰਦਿਆਂ ਤੇ ਸੂਰਜ ਨੂੰ ਅਰਘ ਦਿੰਦਿਆਂ ਵੇਖਿਆ। ਪਵਿੱਤਰ ਬਾਬੇ ਨੂੰ ਤਾਂ ਰੱਬੀ ਗਿਆਨ ਸੀ, ਦੂਸਰੇ ਤਾਂ ਕੇਵਲ ਆਪਣੀਆਂ ਬਾਹਰੀ ਅੱਖਾਂ ਨਾਲ ਹੀ ਵੇਖ ਸਕਦੇ ਸਨ। ਭਾਵੇਂ ਦੁਨੀਆਂ ਭਰ ਦੇ ਲੋਕ ਪਵਿੱਤਰ ਗੰਗਾ ਵਿੱਚ ਇਸ਼ਨਾਨ ਕਰਨ ਆਉਂਦੇ ਸਨ, ਪਰ ਬਾਬੇ ਦੀਆਂ ਨਜ਼ਰਾਂ ਵਿੱਚ ਉਹਨਾਂ ਵਿਚੋਂ ਕੋਈ ਵੀ ਪਵਿੱਤਰ ਜਾਂ ਸ਼ੁੱਧ ਨਹੀਂ ਸੀ। ਗੁਰੂ ਜੀ ਗੰਗਾ ਵਿੱਚ ਵੜ ਗਏ। ਦੂਸਰੇ ਲੋਕ ਜਦੋਂ ਪੂਰਬ ਵੱਲ ਮੂੰਹ ਕਰਕੇ ਸੂਰਜ ਨੂੰ ਪਾਣੀ ਦੇ ਰਹੇ ਸਨ, ਉਹ ਪੱਛਮ ਵਾਲੇ ਪਾਸੇ ਮੂੰਹ ਕਰਕੇ ਪਾਣੀ ਦੇ ਛੱਟੇ ਦੇਣ ਲੱਗ ਪਿਆ। ਲੋਕ ਪੁੱਛਣ ਲੱਗੇ : "ਰੱਬ ਦਿਆਂ ਬੰਦਿਆਂ, ਤੂੰ ਉਸ ਪਾਸੇ ਕਿਉਂ ਪਾਣੀ ਦੇ ਰਿਹਾ ਹਾਂ ?" ਪਾਕ ਪਵਿੱਤਰ ਬਾਬੇ ਨੇ ਕਿਹਾ, "ਤੁਸੀਂ ਕਿਸਨੂੰ ਪਾਣੀ ਦੇ ਰਹੇ ਹੋ ?" ਉਹਨਾਂ ਨੇ ਉੱਤਰ ਦਿੱਤਾ, "ਅਸੀਂ ਤਾ ਆਪਣੇ ਪਿਤਰਾਂ (ਮਰ ਚੁੱਕੇ ਵੱਡ ਵਡੇਰਿਆਂ) ਨੂੰ ਪਾਣੀ ਦੇ ਰਹੇ ਹਾਂ।" ਬਾਬੇ ਨੇ ਪੁੱਛਿਆ, "ਤੁਹਾਡੇ ਵੱਡ ਵਡੇਰੇ (ਪੂਰਵਜ) ਕਿੱਥੇ ਹਨ ? ਉਹਨਾਂ ਦਾ ਉੱਤਰ ਸੀ, 'ਸਾਡੇ ਵੱਡ ਵਡੇਰੇ ਦੇਵ-ਭੂਮੀ ਵਿੱਚ ਹਨ।" ਗੁਰੂ ਜੀ ਨੇ ਪੁੱਛਿਆ, "ਭਰਾਵੋ, ਦੇਵ ਭੂਮੀ, ਮਾਤ ਲੋਕ ਤੋਂ ਕਿਤਨੀ ਦੂਰ ਹੈ ?" ਉਹਨਾਂ ਨੇ ਉੱਤਰ ਦਿੱਤਾ, "409,5000000 ਕੋਹ ਦੂਰ ਰਹੈ।" ਬਾਬੇ ਨੇ ਪੁੱਛਿਆ, "ਤੁਹਾਡਾ ਦਿੱਤਾ ਪਾਣੀ ਉੱਥੇ ਪਹੁੰਚ ਜਾਵੇਗਾ ?" ਉਹਨਾਂ ਨੇ ਉੱਤਰ ਦਿੱਤਾ, "ਸ਼੍ਰੀਮਾਨ ਜੀ ਸ਼ਾਸਤਰਾਂ ਵਿੱਚ ਤਾਂ ਲਿਖਿਆ ਹੈ ਕਿ ਇਹ ਉੱਥੇ ਪਹੁੰਚ ਜਾਵੇਗਾ।" ਬਾਬੇ ਨੇ ਸੁਣਿਆ, ਤੇ ਹੁਣ ਥੋੜੇ ਜਿਹੇ ਪਾਣੀ ਦੇ ਛਿੱਟੇ ਪੱਛਮ ਵੱਲ ਸੁੱਟਣ ਦੀ ਥਾਂ, ਜ਼ੋਰ-ਜ਼ੋਰ ਦੀ ਹੋਰ ਜ਼ਿਆਦਾ ਪਾਣੀ ਸੁੱਟਣ ਲੱਗਾ। ਲੋਕਾਂ ਨੇ ਉਸ ਨੂੰ ਫਿਰ ਪੁੱਛਿਆ, "ਭਰਾਵਾ, ਤੂੰ ਕਿਸ ਨੂੰ ਪਾਣੀ ਦੇ ਰਿਹਾ ਹੈਂ ? ਬਾਬੇ ਨੇ ਕਿਹਾ : "ਭਰਾਵੋ ਮੇਰਾ ਇਕ ਖੇਤ ਹੈ, ਜੋ ਸੁੱਕਾ ਪਿਆ ਹੈ ਤੇ ਪਾਣੀ ਮੰਗਦਾ ਹੈ। ਜਦੋਂ ਕਾਫੀ ਬਾਰਸ਼ ਹੁੰਦੀ ਹੈ ਤਾਂ ਵੀ ਪਾਣੀ ਦੀ ਇੱਕ ਬੂੰਦ ਵੀ ਉੱਥੇ ਨਹੀਂ ਠਹਿਰਦੀ। ਇਹੋ ਕਾਰਨ ਹੈ ਕਿ ਪਾਣੀ ਉਪਰ ਭੇਜ ਰਿਹਾ ਹਾਂ।" ਉਹਨਾਂ ਨੇ ਪੁੱਛਿਆ, "ਕੀ ਇਹ ਕਦੇ ਉੱਥੇ ਪਹੁੰਚ ਵੀ ਜਾਵੇਗਾ। ਤਾਂ ਸੰਤ ਬਾਬੇ ਨੇ ਉੱਤਰ ਦਿੱਤਾ, "ਭਰਾਵੋ, ਤੁਹਾਡੇ ਪਿਤਰ ਤਾਂ ਬਹੁਤ ਦੂਰ ਹਨ। ਮੇਰਾ ਖੇਤ ਤਾਂ ਬਹੁਤ ਨਜ਼ਦੀਕ ਹੈ। ਤੁਹਾਡੇ ਪਿਤਰਾਂ ਦੀ ਧਰਤੀ ਤਾਂ ਬਹੁਤ ਦੂਰ ਤੇ ਉੱਚੀ ਥਾਂ ਤੇ ਹੈ, ਜੇ ਪਾਣੀ ਉੱਥੇ ਪਹੁੰਚ ਜਾਵੇਗਾ ਤਾਂ ਮੇਰਾ ਫ਼ਾਰਮ ਤਾਂ ਸਿਰ 250 ਕੋਹ ਹੈ, ਉੱਥੇ ਇਹ ਕਿਉਂ ਨਹੀਂ ਪਹੁੰਚੇਗਾ ?" ਜਦੋਂ ਉਹਨਾਂ ਨੇ ਇਹ ਸੁਣਿਆ ਤਾਂ ਉਹਨਾਂ ਨੇ ਆਪਣੇ ਮਨ ਵਿੱਚ ਹੀ ਕਿਹਾ, "ਇਹ ਆਦਮੀ ਉੱਕਾ ਹੀ ਸੈਦਾਈ ਜਾਂ ਝੱਲਾ ਨਹੀਂ ਹੈ। ਇਹ ਤਾਂ ਬਹੁਤ ਮਹਾਨ ਆਦਮੀ ਹੈ ਤੇ ਉਹ ਉਸਦੇ ਪੈਰੀਂ ਪੈ ਗਏ।"[22]

ਜਦੋਂ ਗੁਰੂ ਜੀ ਮੱਕੇ ਜਾ ਰਹੇ ਸਨ ਤਾਂ ਇੱਕ ਹੋਰ ਘਟਨਾ ਵਾਪਰੀ। ਉਹ ਇਕ ਮਸੀਤ ਵਿੱਚ ਠਹਿਰੇ ਹੋਏ ਸਨ ਤੇ ਉਹ ਕਾਅਬੇ ਵੱਲ ਪੈਰ ਕਰਕੇ ਸੌਂ ਗਏ। ਇਸ ਤਰ੍ਹਾਂ ਕਰਨਾ ਅੱਲਾਹ ਦੀ ਦਰਗਾਹ ਦਾ ਗੰਭੀਰ ਅਪਮਾਨ ਮੰਨਿਆ ਜਾਂਦਾ ਸੀ। ਜਦੋਂ ਮੁੱਲਾ ਨਮਾਜ਼

---

22. ਇਸ ਘਟਨਾ ਦਾ ਵੇਰਵਾ ਕਿਸੇ ਅਣਦੱਸੇ ਕਾਰਨਾ ਕਾਰਨ ਕਰਕੇ ਭਾਈ ਵੀਰ ਸਿੰਘ ਵਲੋਂ ਸੰਪਾਦਿਤ ਜਨਮ ਸਾਖੀ ਵਿੱਚ ਨਹੀਂ ਹੈ। ਪ੍ਰੰਤੂ ਬਾਕੀ ਸਭ ਵਿੱਚ ਇਹ ਵੇਰਵਾ ਇਕੋ ਜਿਹੇ ਸ਼ਬਦਾਂ ਵਿੱਚ ਦਿੱਤਾ ਗਿਆ ਹੈ।

ਪੜ੍ਹਨ ਆਇਆ ਤਾਂ ਨਾਨਕ ਨੂੰ ਉਸ ਨੇ ਬੜੀ ਕੁਰੱਖਤਾ ਨਾਲ ਹਲੂਣਿਆ ਤੇ ਕਿਹਾ : "ਹੇ ਅੱਲਾਹ ਦੇ ਖਾਦਮ, ਤੂੰ ਆਪਣੇ ਪੈਰ ਕਾਅਬੇ ਵੱਲ ਪਸਾਰੇ ਹਨ ਜੋ ਰੱਬ ਦਾ ਘਰ ਹੈ, ਤੂੰ ਅਜਿਹਾ ਮੰਦਾ ਕੰਮ ਕਿਉਂ ਕੀਤਾ ਹੈ ?" ਨਾਨਕ ਨੇ ਉੱਤਰ ਦਿੱਤਾ : "ਤੁਸੀਂ ਮੇਰੇ ਪੈਰ ਉਸ ਪਾਸੇ ਕਰ ਦਿਉ ਜਿਸ ਪਾਸੇ ਨਾ ਅੱਲਾਹ ਹੈ ਤੇ ਨਾ ਹੀ ਕਾਅਬਾ।"[23]

ਨਾਨਕ ਨੇ ਆਪਣੀ ਉਮਰ ਦੇ ਆਖਰੀ ਸਾਲ ਕਰਤਾਰਪੁਰ ਗੁਜ਼ਾਰੇ ਜਿੱਥੇ ਬਹੁਤ ਭਾਰੀ ਸੰਗਤ ਉਹਨਾਂ ਦੇ ਪਰਵਚਨ ਸੁਣਨ ਲਈ ਆ ਜੁੜੀ। ਉਸ ਨੇ ਉਹਨਾਂ ਨੂੰਇਕ ਕਰੜੇ ਨਿੱਤਮਨੇਮ ਦੇ ਪਾਬੰਦ ਬਣਾ ਦਿੱਤਾ ਜਿਸ ਨਾਲ ਉਸ ਦੇ ਪੈਰੋਕਾਰਾਂ ਦੇ ਰੋਜ਼ਾਨਾ ਜੀਵਨ ਦਾ ਆਦਰਸ਼ ਸਥਾਪਿਤ ਹੋ ਗਿਆ। ਜਿਹਨਾਂ ਨੂੰ ਉਸ ਸਮੇਂ ਤੱਕ ਸਿੱਖ ਕਿਹਾ ਜਾਣ ਲੱਗਾ ਸੀ। ਸਿੱਖ ਸ਼ਬਦ ਸ਼ਾਇਦ ਸੰਸਕ੍ਰਿਤ ਦੇ ਸ਼ਬਦ "ਸ਼ਿਸ਼ਯ" ਜਾਂ ਸ਼ਿਕਸ਼ਾ ਜਾਂ ਪਾਲੀ ਭਾਸ਼ਾ ਦੇ ਸ਼ਬਦ ਸ਼ਿਖਾ ਤੋਂ ਉਤਪੰਨ ਹੋਇਆ ਹੈ। ਉਹ ਠੰਡੇ ਜਲ ਨਾਲ ਇਸ਼ਨਾਨ ਕਰਦੇ, ਮੰਦਰ ਵਿੱਚ ਸੰਗਤ ਰੂਪ ਵਿੱਚ ਇਕਤੱਰ ਹੁੰਦੇ ਜਿੱਥੇ ਸਵੇਰੇ ਵੇਲੇ ਆਸਾ ਦੀ ਵਾਰ ਦਾ ਕੀਰਤਨ ਕਰਦੇ ਤੇ ਸ਼ਬਦ ਗਾਉਂਦੇ। ਉਹ ਇਹ ਕਾਰਜ ਸੂਰਜ ਚੜ੍ਹਨ ਤੋਂ ਸਵਾ ਘੜੀ ਤੱਕ ਕਰਦੇ। ਇਸ ਪਿਛੋਂ ਉਹ ਆਪਣੇ ਦੁਨੀਆਵੀ ਕਾਰ ਵਿਹਾਰ ਕਰਦੇ। ਫਿਰ ਉਹ ਸ਼ਾਮ ਨੂੰ ਵੀ ਇਸ ਤਰ੍ਹਾਂ ਹੀ ਇਕੱਤਰ ਹੁੰਦੇ ਤੇ ਫਿਰ ਰਹਿਰਾਸ ਦਾ ਪਾਠ ਕਰਦੇ। ਰਹਿਰਾਸ ਪਿੱਛੋਂ ਉਹ ਫਿਰ ਗੁਰਦਵਾਰੇ ਵਿੱਚ ਜਾਕੇ ਕੀਰਤਨ ਸੋਹਿਲੇ ਦਾ ਪਾਠ ਕਰਦੇ ਤੇ ਫਿਰ ਰਾਤ ਪਈ ਘਰਾਂ ਨੂੰ ਸੌਣ ਲਈ ਚਲੇ ਜਾਂਦੇ।

ਦੂਸਰੇ ਨਗਰਾਂ ਵਿੱਚ ਵੀ ਸਿੱਖ ਇਸੇ ਨਿੱਤ-ਨੇਮ ਅਨੁਸਾਰ ਕਾਰਜ ਕਰਦੇ। ਨਾਨਕ ਦੇ ਸ਼ਬਦਾਂ ਦੇ ਉਤਾਰੇ ਕਰਕੇ ਉਹਨਾਂ ਸੰਗਤਾਂ ਨੂੰ ਭੇਜੇ ਜਾਂਦੇ। ਹਰ ਕੇਂਦਰ ਵਿੱਚ ਸੰਗਤ ਦਾ ਮੁਖੀ ਹੁੰਦਾ ਸੀ ਜੋ ਸਿੱਖ ਬਣਨ ਵਾਲਿਆਂ ਨੂੰ ਸਿਖਿਆ ਦਿੰਦਾ ਸੀ।

ਜਿਹੜੇ ਚੇਲੇ ਗੁਰੂ ਜੀ ਦੇ ਅਨਿਨ ਸ਼ਰਧਾਲੂ ਬਣੇ ਉਹਨਾਂ ਵਿੱਚ ਇੱਕ ਤ੍ਰੇਹਣ ਜਾਤੀ ਦਾ ਖੱਤਰੀ ਲਹਿਣਾ ਸੀ ਜਿਸ ਦੇ ਨੇਤ੍ਰਿਤਵ ਤੇ ਸ਼ਰਧਾ ਦੇ ਗੁਣਾਂ ਤੋਂ ਨਾਨਕ ਬੜੇ ਪਰਭਾਵਿਤ ਹੋਏ। ਗੁਰੂ ਜੀ ਦਾ ਵੱਡਾ ਪੁੱਤਰ ਸ੍ਰੀ ਚੰਦ ਉਦਾਸੀ ਸਾਧੂ ਬਣ ਗਿਆ ਸੀ। ਨਾਨਕ ਨੇ ਉਦਾਸੀ ਮੱਤ ਦਾ ਖੰਡਨ ਕੀਤਾ। ਗੁਰੂ ਜੀ ਦਾ ਛੋਟਾ ਲੜਕਾ ਲਖਮੀ ਚੰਦ ਸੀ ਜੋ ਬਿਲਕੁਲ ਉਲਟ ਸੀ ਤੇ ਉਸ ਨੇ ਅਧਿਆਤਮਕ ਕਾਰਜਾਂ ਵਿੱਚ ਕੋਈ ਰੁਚੀ ਹੀ ਨਾ ਲਈ। ਫਲਸਰੂਪ ਨਾਨਕ ਨੇ ਆਪਣੇ ਉਦੇਸ਼ ਦੀ ਪੂਰਤੀ ਲਈ ਲਹਿਣੇ ਨੂੰ ਆਪਣਾ ਉਤਰਾਧਿਕਾਰੀ ਚੁਣਿਆ ਤੇ ਉਸ ਨੂੰ ਆਪਣੇ ਅੰਗਾਂ ਦਾ ਹਿੱਸਾ ਭਾਵ ਅੰਗਦ ਦਾ ਨਾਮ ਦੇ ਦਿੱਤਾ।

ਗੁਰੂ ਨਾਨਕ 22 ਸਤੰਬਰ 1539 ਨੂੰ ਸਵੇਰ ਵੇਲੇ ਉਸ ਸਮੇਂ ਜੋਤੀ ਜੋਤ ਸਮਾ ਗਏ ਜਿਸਨੂੰ ਉਹ ਬਹੁਤ ਚੰਗਾ ਸਮਝਦੇ ਸਨ ਤੇ "ਅੰਮ੍ਰਿਤ ਵੇਲਾ" ਕਿਹਾ ਕਰਦੇ ਸਨ। ਜਿਸ ਸ਼ਖਸੀਅਤ ਨੇ ਹਿੰਦੂਆਂ ਤੇ ਮੁਸਲਮਾਨਾਂ ਦੇ ਮਿਲਾਪ ਨੂੰ ਆਪਣਾ ਉਦੇਸ਼ ਬਣਾਇਆ ਹੋਇਆ ਸੀ, ਉਸ ਦਾ ਅੰਤ ਸਮਾਂ ਵੀ ਬੜੇ ਵਧੀਆ ਢੰਗ ਨਾਲ ਹੋਇਆ। ਮੁਸਲਮਾਨਾਂ ਨੇ ਕਿਹਾ, "ਅਸੀਂ ਉਸ ਨੂੰ ਦਫਨ ਕਰਾਂਗੇ।" ਨਾਨਕ ਨੇ ਕਿਹਾ, "ਤੁਸੀਂ ਇੱਕ ਇੱਕ ਪਾਸੇ ਫੁੱਲ ਰੱਖ ਦਿਉ। ਜਿਸ ਧਿਰ ਦੇ ਫੁੱਲ ਕੱਲ ਤੱਕ ਤਾਜ਼ਾ ਰਹੇ, ਉਹੋ ਧਿਰ ਹੀ ਆਪਣੇ ਢੰਗ ਨਾਲ ਮੇਰੀ ਆਖਰੀ ਕਿਰਿਆ ਪੂਰੀ ਕਰ ਲਵੇ।"

---

23. ਜਨਮ ਸਾਖੀ, ਪੰ: 116-117 ਇਹ ਘਟਨਾ ਗੁਰੂ ਜੀ ਦੀ ਚੌਥੀ ਉਦਾਸੀ ਸਮੇਂ ਵਾਪਰੀ।

ਉਸ ਨੇ ਉਹਨਾਂ ਨੂੰ ਭਜਨ ਬੰਦਗੀ ਕਰਨ ਲਈ ਕਿਹਾ। ਜਦੋਂ ਉਹਨਾਂ ਦੀ ਅਰਦਾਸ ਸਮਾਪਤ ਹੋ ਗਈ ਤੇ ਬਾਬੇ ਨੇ ਆਪਣੇ ਉੱਪਰ ਚਾਦਰ ਲੈ ਲਈ ਤੇ ਉਹ ਸਦੀਵੀ ਨੀਂਦ ਸੌਂ ਗਿਆ। ਅਗਲੀ ਸਵੇਰ ਜਦੋਂ ਉਹਨਾਂ ਨੇ ਚਾਦਰ ਉਠਾਈ ਤਾਂ ਉੱਥੇ ਕੁਝ ਵੀ ਨਹੀਂ ਸੀ। ਦੋਹਾਂ ਧਰਮਾਂ ਵਾਲਿਆਂ ਦੇ ਫੁੱਲ ਤਾਜ਼ਾ ਸਨ। ਹਿੰਦੂ ਆਪਣੇ ਰੱਖੇ ਹੋਏ ਫੁੱਲ ਲੈ ਗਏ ਤੇ ਮੁਸਲਮਾਨ ਆਪਣੇ ਫੁੱਲਾਂ ਨੂੰ ਲੈ ਗਏ।[24] ਨਾਨਕ ਨੂੰ ਅੱਜ ਵੀ ਸਾਧੂ ਮਹਾਤਮਾਵਾਂ ਦਾ ਗੁਰੂ ਮੰਨਿਆ ਜਾਂਦਾ ਹੈ। ਉਸਨੂੰ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਵਜੋਂ ਪੰਜਾਬ ਵਿੱਚ ਸਤਿਕਾਰ ਦਿੱਤਾ ਜਾਂਦਾ ਹੈ।

ਬਾਬਾ ਨਾਨਕ ਸ਼ਾਹ ਫ਼ਕੀਰ,
ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ।

ਆਪਣੇ 40 ਸਾਲਾਂ ਦੇ ਇਕ ਉਪਦੇਸ਼ਕ, ਗੁਰੂ ਤੇ ਪਰਚਾਰਕ ਵਜੋਂ ਉਸ ਨੇ ਪੂਰਬ ਵਿੱਚ ਆਸਾਮ ਤੋਂ ਲੈਕੇ ਪੱਛਮ ਵਿੱਚ ਇਰਾਕ ਤੱਕ ਫੈਲੀਆਂ ਹੋਈਆਂ ਥਾਵਾਂ ਤੇ ਆਪਣੇ ਪਰਚਾਰ ਕੇਂਦਰ ਜਾਂ ਸੰਗਤਾਂ ਕਾਇਮ ਕੀਤੀਆਂ। ਪ੍ਰੰਤੂ ਉਹਨਾਂ ਦੂਰ ਦੀਆਂ ਥਾਵਾਂ ਉੱਪਰ ਉਸ ਦੇ ਕੇਂਦਰ ਉਸ ਦੇ ਅਕਾਲ ਚਲਾਣੇ ਪਿੱਛੋਂ ਬਹੁਤਾ ਚਿਰ ਕਾਇਮ ਨ ਰਹਿ ਸਕੇ। ਕਿਉਂਕਿ ਜੋ ਕੁਝ ਗੁਰੂ ਜੀ ਨੇ ਕਹਿਣਾ ਸੀ ਜਾਂ ਉਪਦੇਸ਼ ਦੇਣਾ ਸੀ, ਉਹ ਪੰਜਾਬੀ ਵਿੱਚ ਹੀ ਸੀ, ਇਸ ਲਈ ਉਸ ਦੇ ਉਪਦੇਸ਼ ਪੰਜਾਬ ਦੇ ਲੋਕਾਂ ਦੇ ਮਨ ਵਿੱਚ ਹੀ ਘਰ ਕਰ ਗਏ ਤੇ ਉਸ ਦੇ ਸ਼ਬਦਾਂ ਦਾ ਗਾਇਣ ਕੀਤਾ ਜਾਣ ਲੱਗਾ। ਇਹ ਸੰਭਾਵਨਾ ਤਾਂ ਨਹੀਂ ਹੈ ਕਿ ਉਸ ਦੇ ਜਿਉਂਦਿਆ ਹੀ ਉਸਦੇ ਅਣਗਿਣਤ ਸ਼ਰਧਾਲੂਆਂ ਦਾ ਵੱਖਰਾ ਫਿਰਕਾ ਬਣ ਗਿਆ ਹੋਵੇ, ਪਰ ਇਹ ਜ਼ਰੂਰ ਸੀ ਕਿ ਉਹ ਅਜਿਹੇ ਲੋਕ ਸਨ ਜੋ ਨਾ ਤਾਂ ਹਿੰਦੂਆਂ ਨਾਲ ਤੇ ਨਾ ਹੀ ਮੁਸਲਮਾਨਾਂ ਨਾਲ ਸਹਿਮਤ ਸਨ ਤੇ ਉਹੋ ਉਸ ਦੇ ਚੇਲੇ (ਪੈਰੋਕਾਰ) ਬਣ ਗਏ ਕਿਉਂਕਿ ਜੋ ਕੁਝ ਉਹ ਕਹਿੰਦਾ ਸੀ ਉਹ ਪਰਵਾਨ ਕਰਦੇ ਸਨ। ਉਸ ਦੀ ਸਿੱਖਿਆ ਵਿਸ਼ੇਸ਼ ਕਰਕੇ ਸਿਆਸੀ ਤੌਰ ਤੇ ਕੁਚਲੇ ਹੋਏ ਹਿੰਦੂਆਂ ਨੂੰ ਤੇ ਗਰੀਬ ਮੁਸਲਮਾਨਾਂ ਦੇ ਕਿਸਾਨੀ ਵਰਗ ਨੂੰ ਬਹੁਤ ਪ੍ਰਭਾਵਿਤ ਕਰਦੀ ਸੀ। ਇਸ ਸੰਬੰਧੀ, ਸੂਫੀਆਂ ਤੇ ਭਗਤਾਂ ਨੇ ਪਹਿਲਾਂ ਹੀ, ਨਿਰਸੰਦੇਹ, ਭੂਮੀ ਤਿਆਰ ਕੀਤੀ ਹੋਈ ਸੀ। ਪ੍ਰੰਤੂ ਇਹ ਨਾਨਕ ਦੀ ਆਪਣੀ ਸ਼ਸੀਅਤ ਸੀ ਜਿਸ ਵਿੱਚ ਨਿਮ੍ਰਤਾ ਤੇ ਅਸੀਮ ਹੌਸਲੇ ਦਾ ਸੁਮੇਲ ਸੀ ਜਿਸ ਕਾਰਨ ਉਹ ਜਨ-ਸਮੂਹ ਵਿੱਚ ਸਰਵ-ਪ੍ਰੀਆ ਹੋ ਗਿਆ। ਉਸ ਨੇ ਰਿਵਾਇਤਾਂ ਦਾ ਵਿਰੋਧ ਕੀਤਾ ਤੇ ਇੱਕ ਅਤਿਅੰਤ ਵਿਸ਼ਵਾਸ ਮੁਖੀ ਤੇ ਸਨਾਤਨੀ ਸਮਾਜ ਵਿੱਚ ਇੱਕ ਪ੍ਰੋਟੈਸਟੰਟ ਜਾਂ ਪਰਚਲਤ ਵਿਸ਼ਵਾਸਾਂ ਦੀ ਵਿਰੋਧੀ ਸ਼ੈਲੀ ਦਾ ਜੀਵਨ ਬਤੀਤ ਕੀਤਾ। ਉਸ ਨੂੰ ਵਿਸ਼ਵਾਸ ਸੀ ਕਿ ਲੋਕ ਉਹਨਾਂ ਦਾ ਦ੍ਰਿਸ਼ਟੀਕੋਣ ਸਮਝਣਗੇ ਜੇ ਉਹਨਾਂ ਨੂੰ ਗੁੱਸਾ, ਵਿਅੰਗ ਜਾਂ ਤਨਜ਼ ਤੋਂ ਬਿਨਾਂ ਕੋਈ ਗੱਲ ਸਮਝਾਈ ਜਾਵੇ। ਉਸ ਦੀ ਵੱਡੀ ਸ਼ਕਤੀ ਉਸ ਦੀ ਹਾਸਰਸੀ ਭਾਵਨਾ ਸੀ ਜਿਸਦੀ ਵਰਤੋਂ ਉਹ ਆਪਣੇ ਬਾਰੇ ਵੀ ਕਰਨੋਂ ਨਹੀਂ ਝਿਜਕਦਾ ਸੀ :

ਪ੍ਰਭਾਤੀ ਮਹਲ ੧
ਮਸਟਿ ਕਰਉ ਮੂਰਖੁ ਜਗਿ ਕਹੀਆ॥ ਅਧਿਕ ਬਕਉ ਤੇਰੀ ਲਿਵ ਰਹੀਆ॥
ਭੂਲ ਚੂਕ ਤੇਰੇ ਦਰਬਾਰਿ॥ ਨਾਮ ਬਿਨਾ ਕੈਸੇ ਆਚਾਰ॥੧॥

---

24. ਜਨਮ ਸਾਖੀ, ਪੰ: 129 ਕਬੀਰ ਦੇ ਜੋਤੀ ਜੋਤੀ ਸਮਾਉਣ ਬਾਰੇ ਵੀ ਇਸ ਤਰ੍ਹਾਂ ਦਾ ਹੀ ਵੇਰਵਾ ਮਿਲਦਾ ਹੈ।

ਐਸੇ ਝੂਠਿ ਮੁਠੇ ਸੰਸਾਰਾ॥ ਨਿੰਦਕੁ ਨਿੰਦੈ ਮੁਝੈ ਪਿਆਰਾ॥੧॥ ਰਹਾਉ॥
ਜਿਸੁ ਨਿੰਦਹਿ ਸੋਈ ਬਿਧਿ ਜਾਣੈ॥ ਗੁਰ ਕੈ ਸਬਦੇ ਨੀਸਾਣੈ॥
ਕਾਰਣਿ ਨਾਮੁ ਅੰਤਰਗਤਿ ਜਾਣੈ॥ ਜਿਸਨੋ ਨਦਿਰ ਕਰੇ ਸੋਈ ਬਿਧਿ ਜਾਣੈ॥੨॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੧੩੩੦)

ਨਾਨਕ ਅਦੁਤੀ ਸੰਵੇਦਨਾ ਦਾ ਸਾਇਰ ਸੀ ਜਿਸਦੀ ਕਲਮ ਕੋਮਲ ਵਿਅੰਗ ਤੋਂ ਬੇਖੁਦੀ ਦੀ ਹੱਦ ਤਕ ਪ੍ਰਸੰਸਾ ਕਰਦੀ ਸੀ। ਉਹ ਪੰਜਾਬ ਨੂੰ ਪ੍ਰੇਮ ਕਰਦਾ ਸੀ ਤੇ ਉਸਨੇ ਇਸਦੇ ਦਰਿਸ਼, ਇਸ ਤਰ੍ਹਾਂ ਚਿਤਰੇ ਹਨ ਜੋ ਪਹਿਲਾਂ ਕਦੇ ਕਿਸੇ ਨੇ ਨਹੀਂ ਚਿਤਰੇ ਸਨ। ਖੇਤਾਂ ਵਿੱਚ ਪੱਕ ਰਹੀਆਂ ਫਸਲਾਂ, ਜੰਗਲ ਵਿੱਚ ਚੁੰਗੀਆਂ ਭਰਦੇ ਹਿਰਨ, ਢਲਦੀਆਂ ਸ਼ਾਮਾਂ ਵੇਲੇ ਬਿੱਡਿਆਂ ਦੀ ਚਹਿਚਹਾਟ, ਵਰਖਾ ਰੁੱਤ ਵਿੱਚ ਕਣੀਆਂ ਦੀਆਂ ਫੁਹਾਰਾਂ ਦੀ ਧਮ ਧਮ ਦਾ ਚਿਤਰਨ, ਸ਼ਬਦਾਂ ਦੇ ਸੰਗੀਤ ਨੂੰ ਮਹਿਸੂਸ ਕਰਕੇ ਉਹਨਾਂ ਦਾ ਵਰਨਨ ਪੂਰਨ ਨਿਪੁੰਨ ਕਲਾਕਾਰ ਵਾਂਗ ਕੀਤਾ ਹੈ।[25] ਨਾਨਕ ਦੀ ਕਵਿਤਾ ਜਾਂ ਬਾਣੀ ਕਾਰਨ ਵੀ ਉਸ ਦੀ ਵਧੇਰੇ ਲੋਕ-ਪ੍ਰਿਅਤਾ ਹੋਈ। ਧਰਮ ਸ਼ਾਸਤਰੀ ਤੇ ਬ੍ਰਹਮ ਗਿਆਨੀ ਭਾਈ ਗੁਰਦਾਸ ਨੇ ਨਾਨਕ ਦੀਆਂ ਪ੍ਰਾਪਤੀਆਂ ਨੂੰ ਇਹਨਾਂ ਸ਼ਬਦਾਂ ਵਿੱਚ ਵਰਨਨ ਕੀਤਾ ਹੈ :[26]

ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧ ਜੰਗਿ ਚਾਨਣੁ ਹੋਆ।
ਜਿਉ ਕਰ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।
ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।

(ਇਸ ਤਰ੍ਹਾਂ ਹੀ ਜਗਤ 'ਚੋਂ ਬੁਰਾਈ ਦਾ ਅੰਤ ਹੋ ਗਿਆ)

ਗੁਰੂ ਨਾਨਕ ਦੀ ਸਿੱਖਿਆ : ਨਾਨਕ ਨੇ ਨਾ ਕੇਵਲ ਇੱਕ ਨਵੇਂ ਧਰਮ ਦੀ ਨੀਂਹ ਰੱਖੀ ਤੇ ਇੱਕ ਨਵਾਂ ਜੀਵਨ ਮਾਰਗ ਦੱਸਿਆ। ਉਸ ਨੇ ਇੱਕ ਕਿਸਾਨੀ ਲਹਿਰ ਵੀ ਸ਼ੁਰੂ ਕੀਤੀ ਜਿਸਦਾ ਪਰਭਾਵ ਸਾਰੇ ਮੁਲਕ ਵਿੱਚ ਮਹਿਸੂਸ ਕੀਤਾ ਗਿਆ। ਉਸ ਦੀਆਂ ਪ੍ਰਾਪਤੀਆਂ ਦੀ ਪੂਰੀ ਤਸਵੀਰ ਤੇ ਨਕਸਨਿਗਾਰੀ ਸਮਝਣ ਲਈ, ਉਸ ਦੀਆਂ ਸਿਖਿਆਵਾਂ ਦੇ ਧਾਰਮਕ ਤੇ ਲੌਕਿਕ ਪੱਖਾਂ ਨੂੰ ਜਾਣਨਾ ਬਹੁਤ ਜ਼ਰੂਰੀ ਹੈ।

ਅਸੀਂ ਪਹਿਲਾਂ ਉਸ ਦੇ ਧਰਮ ਦੇ ਕੁਝ ਮਹੱਤਵਪੂਰਨ ਵਿਸ਼ਿਆਂ ਦੇ ਪਰਮਾਣ ਦੇਵਾਂਗੇ। ਨਾਨਕ ਪੱਕੇ ਅਦੈਤਵਾਦੀ (ਇੱਕ ਈਸ਼ਵਰਵਾਦੀ) ਸਨ। ਉਹ ਰੱਬੀ ਪ੍ਰਮਾਤਮਾ ਦੀ ਏਕਤਾ ਦੇ ਸੰਕਲਪ ਬਾਰੇ ਕਿਸੇ ਕਿਸਮ ਦਾ ਸਮਝੌਤਾ ਕਰਨ ਲਈ ਤਿਆਰ ਨਹੀਂ ਸੀ। ਇਸ ਸੰਬੰਧੀ ਤਾਂ ਉਹ ਭਗਤਾਂ ਨਾਲ ਹੀ ਸਹਿਮਤ ਨਹੀਂ ਸੀ ਜੋ ਆਪਣੇ ਇੱਕ ਈਸ਼ਵਰਵਾਦੀ ਵਿਚਾਰਾਂ ਦੇ ਬਾਵਜੂਦ ਉਹ ਪਰਮਾਤਮਾ ਤੇ ਅਵਤਾਰਾਂ ਦੇ ਪੁਨਰ ਜਨਮਾਂ ਵਿੱਚ ਵਿਸ਼ਵਾਸ ਰੱਖਦੇ ਸਨ। ਨਾਨਕ ਦੀ ਦਲੀਲ ਸੀ ਕਿਉਂਕਿ ਪਰਮਾਤਮਾ ਅਨੰਤ ਹੈ ਉਸ ਦੀ ਦੁਬਾਰਾ ਜਨਮ ਲੈਣ ਲਈ ਮੌਤ ਨਹੀਂ ਹੋ ਸਕਦੀ ਤੇ ਨਾ ਹੀ ਉਹ ਮਨੁੱਖੀ ਸਰੂਪ ਧਾਰਨ ਕਰ ਸਕਦਾ ਹੈ ਜੋ ਮੌਤ ਦੇ ਅਧੀਨ ਹੈ। ਨਾਨਕ ਨੇ ਬੁੱਤ-ਪੂਜਾ ਦਾ ਵੀ ਵਿਰੋਧ ਕੀਤਾ ਕਿਉਂਕਿ ਕਈ ਲੋਕ ਦੇਵਤਿਆਂ ਨੂੰ ਚਿੰਨ੍ਹਾਤਮਕ ਪ੍ਰਤਿਨਿਧਤਵ ਸਮਝਣ ਦੀ ਥਾਂ ਬੁੱਤਾਂ ਨੂੰ ਰੱਬ ਸਮਝਕੇ ਪੂਜਾ ਕਰਦੇ ਸਨ। ਨਾਨਕ ਦਾ ਵਿਸ਼ਵਾਸ ਸੀ ਕਿ ਪਰਮਾਤਮਾ ਸੱਤਯ (ਸੱਚਾਈ ਵੀ ਤੇ

25. ਦੇਖੋ, ਅੰਤਿਕਾ, ਵਿਸ਼ੇਸ਼ ਕਰਕੇ ਬਾਰਹਮਾਹਾ ਪੰ: 351
26. ਭਾਈ ਗੁਰਦਾਸ ਵਾਰਾਂ, ਵਾਰ ੧, ਪਉੜੀ 27, ਪੰ: 14

ਵਾਸਤਵਿਕਤਾ) ਹੈ ਜੋ ਅਸੱਤਯ (ਝੂਠ) ਤੇ ਮਾਯਾ (ਭ੍ਰਮ ਜਾਲ) ਦੇ ਵਿਪ੍ਰੀਤ ਹੈ। ਇਸ ਤਰ੍ਹਾਂ ਉਸ ਨੇ ਪਰਮਾਤਮਾ ਨੂੰ ਕੇਵਲ ਰਹੱਸਵਾਦੀ ਜਾਂ ਅਧਿਆਤਤਮਕ ਸੰਕਲਪ ਹੀ ਨਾ ਬਣਾਇਆ ਸਗੋਂ ਇਸ ਸੰਕਲਪ ਨੂੰ ਸਮਾਜਿਕ ਵਰਤਾਰੇ ਦਾ ਆਧਾਰ ਬਣਾਇਆ। ਜੇ ਪਰਮਾਤਮਾ ਸੱਤਯ ਹੈ ਤਾਂ ਝੂਠ ਬੋਲਣਾ ਪ੍ਰਮਾਤਮਾ ਦੇ ਵਿਰੁੱਧ ਜਾਣ ਦਾ ਕ੍ਰਮ ਹੈ। ਝੂਠਾ ਵਿਵਹਾਰ ਨਾ ਕੇਵਲ ਸਾਡੇ ਗੁਆਂਢੀਆਂ ਲਈ ਹਾਨੀਕਾਰਕ ਹੈ, ਕਸ਼ਟਦਾਇਕ ਹੈ, ਇਹ ਅਧਾਰਮਕ ਕਾਰਜ ਵੀ ਹੈ, ਦੀਨ ਤੋਂ ਬੇਦੀਨ ਹੋਣਾ ਹੈ। ਇਸ ਲਈ ਇੱਕ ਚੰਗਾ ਸਿੱਖ ਨਾ ਕੇਵਲ ਇਹ ਵਿਸ਼ਵਾਸ ਕਰੇ ਕਿ ਪਰਮਾਤਮਾ ਇੱਕ ਹੈ, ਸਰਵ-ਸ਼ਕਤੀਮਾਨ, ਸਰਬੱਗ ਵਾਸਤਵਿਕਾ ਹੈ, ਸਗੋਂ ਉਹ ਆਪਣੇ ਸਾਥੀ ਮਨੁੱਖਾਂ ਪ੍ਰਤੀ ਵੀ ਅਜਿਹਾ ਵੱਤੀਰਾ ਅਪਣਾਵੇ ਜਿਸ ਨਾਲ ਉਹਨਾਂ ਨੂੰ ਕੋਈ ਕਸ਼ਟ ਨਾ ਪਹੁੰਚੇ ਕਿਉਂਕਿ ਝੂਠ ਬੋਲਣਾ, ਧੋਖਾ ਕਰਨਾ, ਬਦਕਾਰੀ ਕਰਨਾ, ਕਿਸੇ ਵਿਅਕਤੀ ਦੇ ਕੰਮ ਵਿੱਚ ਨਾਜ਼ਾਇਜ ਦਖਲ ਦੇਣਾ ਜਾਂ ਉਸਦੀ ਜਾਇਦਾਦ ਤੇ ਨਾਜਾਇਜ ਕਬਜਾ ਕਰਨ ਵਰਗੇ ਹਾਨੀਕਾਰਕ ਕਾਰਜ ਸੱਤਯ ਭਾਵ ਪਰਮਾਤਮ ਦੇ ਅਨੁਸਾਰ ਨਹੀਂ ਹਨ, ਪ੍ਰਤਿਕੂਲ ਹਨ। ਗੁਰੂ ਨਾਨਕ ਨੇ ਇਸ ਸਿਧਾਂਤ ਦੀ ਸਪੱਸ਼ਟ ਵਿਆਖਿਆ ਸਿੱਖ ਧਰਮ ਦੇ ਮੂਲ ਮੰਤਰ 'ਜਪੁਜੀ' ਦੀ ਪ੍ਰਸਿੱਧ ਅੰਮ੍ਰਿਤ ਵੇਲੇ ਦੀ ਬਾਣੀ ਦੀਆਂ ਮੁੱਢਲੀਆਂ ਸਤਰਾਂ ਵਿੱਚ ਕੀਤੀ ਹੈ।[27]

ਨਾਨਕ ਦਾ ਵਿਸ਼ਵਾਸ ਸੀ ਕਿ ਪਰਮਾਤਮਾ ਦਾ ਵਰਨਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਨਿਰਾਕਾਰ ਹੈ। ਪ੍ਰਮਾਤਮਾ ਬਾਰੇ ਉਸਦੀਆਂ ਸਾਰੀਆਂ ਵਿਆਖਿਆਵਾਂ ਇਸ ਗੱਲ ਦਾ ਇਕਬਾਲ ਹਨ ਕਿ ਰੱਬ ਨੂੰ ਪਰੀਭਾਸ਼ਤ ਕਰਨ ਵਿੱਚ ਮਨੁੱਖ ਅਸਮਰੱਥ ਹੈ :

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਤਵ ਗੰਧਇਵਚਲਤ ਮੋਹੀ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ॥ (ਧਨਾਸਰੀ ਮਹਲਾ੧, ਆਦਿ ਗ੍ਰੰਥ ਪੰ: ੬੬੩)

ਪ੍ਰੀਭਾਸ਼ਿਤ ਕਰਨ ਦੀ ਔਕੜ ਦੇ ਬਾਵਜੂਦ ਨਾਨਕ ਨੇ ਪ੍ਰਮਾਤਮਾ ਲਈ ਕਈ ਨਾਮ ਵਰਤੇ। ਉਹ ਕੁੱਲ ਮਨੁੱਖਤਾ ਦਾ ਪਿਤਾ ਹੈ। ਆਪਣੇ ਸੇਵਕ ਦਾ ਖਸਮ ਤੇ ਪ੍ਰੀਤਮ ਹੈ। ਉਹ ਦਾਤਾ ਵੀ ਹੈ। ਨਾਨਕ ਨੇ ਇਸ ਤਰ੍ਹਾਂ ਪਰਮਾਤਮਾ ਨੂੰ ਮਾਨਵੀਰੂਪ ਦੇ ਗੁਣਾਂ ਨਾਲ ਸਜਾਉਣ ਲਈ ਨਹੀਂ ਸਗੋਂ ਉਸ ਉੱਪਰ ਮਨੁੱਖੀ ਨਿਰਭਰਤਾ ਦਿਖਾਉਣ ਲਈ ਕੀਤਾ। ਭਾਵੇਂ ਨਾਨਕ ਨੇ ਪਰਮਾਤਮਾ ਲਈ ਹਿੰਦੂਆਂ ਤੇ ਮੁਸਲਮਾਨਾਂ ਦੀ ਪਰਿਭਾਸ਼ਕ ਸ਼ਬਦਾਵਲੀ ਰਾਮ, ਗੋਵਿੰਦ ਹਰਿ ਮੁਰਾਰੀ, ਰੱਬ ਤੇ ਰਹੀਮ ਦੀ ਵਰਤੋਂ ਕੀਤੀ, ਪਰ ਜਿਹੜੇ ਗੁਣਾਂ ਜਾਂ ਲੱਛਣ ਉਸ ਨੇ ਆਮ ਹੀ ਪਰਮਾਤਮਾ ਲਈ ਵਰਤੇ ਉਹ "ਸਤਿ ਕਰਤਾਰ" ਤੇ "ਸਤਿ ਨਾਮ ਸਨ।"[28]

---

27. ਪੰਨਾ 30 ਤੇ ਹਵਾਲਾ ਦਿੱਤਾ ਹੈ।
28. ਨਾਮ ਸ਼ਬਦ ਦਾ ਅਨੁਵਾਦ ਆਮ ਕਰਕੇ 'ਨਾਂ' ਲਈ ਕੀਤਾ ਜਾਂਦਾ ਹੈ ਜਿੱਥੋਂ ਇਸ ਦੇ ਅਰਥ ਕਿਤੇ ਵਡੇਰੇ ਹਨ। ਇਹਦਾ ਅਰਥ ਰੱਬ ਨਾਲ ਪਰੇਮ ਹੈ। ਸਿੱਖ ਧਰਮ ਦੇ ਵਿਕਾਸ ਦੇ ਮਗਰਲੇ ਪੜਾ ਤੇ ਪ੍ਰਮਾਤਮਾ ਲਈ "ਵਾਹਿਗੁਰੂ" ਨਾਮ ਵਰਤਿਆ ਗਿਆ। ਵਾਹਿਗੁਰੂ ਦਾ ਸਾਬਦਿਕ ਅਰਥ ਹੈ : ਗੁਰੂ ਤੂੰ ਧੰਨ ਹੈਂ, ਜੋ ਮੁਸਲਮਾਨਾਂ ਦੇ "ਸਬਹਾਨ ਅੱਲਾ" ਦੇ ਨਾਲ ਮਿਲਦਾ ਹੈ। ਇਹ ਸੰਕੇਤ ਦਿੱਤਾ ਜਾਂਦਾ ਹੈ ਕਿ ਇਹ ਹਿੰਦੂਆਂ ਦੇ ਪ੍ਰਮਾਤਮਾ ਬਾਰੇ ਸ਼ਬਦਾਂ ਦੇ ਪਹਿਲੇ ਅੱਖਰਾਂ ਵਾਸੁਦੇਵ, ਹਰਿ, ਗੋਵਿੰਦ ਤੇ ਰਾਮ ਦਾ ਜੋੜ ਹੈ। ਇਸ ਸੁਝਾ ਦਾ ਕੋਈ ਆਧਾਰ ਨਹੀਂ। ਕੋਈ ਵੀ ਸਿੱਖ ਵਿਆਖਿਆਕਾਰ ਇਸ ਦਾ ਸਮਰਥਨ ਨਹੀਂ ਕਰਦਾ।

ਪ੍ਰਮਾਤਮਾ ਨੂੰ ਸਤਿ ਦੇ ਸੂਖਮ ਜਾਂ ਭਾਵਵਾਚੀ ਦੇ ਬਰਾਬਰ ਰੱਖਣ ਕਾਰਨ ਨਾਨਕ ਨੇ ਉਸ ਔਕੜ ਨੂੰ ਦੂਰ ਕਰ ਲਿਆ ਜਿਸਦਾ ਦੂਸਰੇ ਧਰਮਾਂ ਦੇ ਗੁਰੂਆਂ ਨੂੰ ਸਾਮ੍ਹਣਾ ਕਰਨਾ ਪਿਆ ਜੋ ਕਹਿੰਦੇ ਹਨ ਕਿ ਪ੍ਰਮਾਤਮਾ ਜਗਤ ਸਿਰਜਕ ਹੈ, ਪਿਤਾ ਹੈ : ਜੇ ਪਰਮਾਤਮਾ ਨੇ ਦੁਨੀਆਂ ਦੀ ਸਿਰਜਣਾ ਕੀਤੀ ਤਾਂ ਪ੍ਰਮਾਤਮਾ ਦੀ ਕਿਸਨੇ ਸਿਰਜਣਾ ਕੀਤੀ ? ਉਹ ਪਰਮਾਤਮਾ ਪਿਤਾ ਹੈ ਤਾਂ ਪਰਮਾਤਮਾ ਦਾ ਪਿਤਾ ਕੌਣ ਸੀ ? ਪ੍ਰੰਤੂ ਨਾਨਕ ਦੇ ਸਿਧਾਂਤ ਦੀਆਂ ਆਪਣੀਆਂ ਸਮੱਸਿਆਵਾਂ ਸਨ। ਜੇ ਪਰਮਾਤਮਾ ਸੱਚ ਹੈ ਤਾਂ ਸੱਚ ਕੀ ਹੈ ? ਨਾਨਕ ਦਾ ਉੱਤਰ ਸੀ ਕਿ ਉਸ ਸਥਿਤੀ ਵਿੱਚ ਜਦੋਂ ਤੁਸੀਂ ਕੋਈ ਫੈਸਲਾ ਨਹੀਂ ਕਰ ਸਕਦੇ, ਗੁਰੂ ਦੇ ਮਗਰ ਲੱਗੋ, ਉਸ ਦੀ ਅਗਵਾਈ ਦਾ ਸਹਾਰਾ ਲਵੋ। ਭਗਤਾਂ ਤੇ ਸੂਫੀਆਂ ਨੇ ਮੁਰਸ਼ਦ ਦੀ ਲੋੜ ਤੇ ਜ਼ੋਰ ਦਿੱਤਾ ਹੈ, ਨਾਨਕ ਇੱਕ ਕਦਮ ਹੋਰ ਅੱਗੇ ਗਏ, ਉਸ ਨੇ ਗੁਰੂ ਦੀ ਸੰਸਥਾ ਨੂੰ ਆਪਣੇ ਧਰਮ ਸਿਧਾਂਤ ਦੀ ਧੁਰੀ ਬਣਾ ਦਿੱਤਾ।[29] ਨਾਨਕ ਨੇ ਕਿਹਾ ਕਿ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ। ਉਹ ਅਜਿਹਾ ਮਾਰਗ-ਦਰਸ਼ਕ ਸੀ ਜਿਸਨੇ ਦੁਨੀਆਂ ਨੂੰ ਸੱਚ ਦੇ ਸਿੱਧੇ ਤੇ ਤੰਗ ਰਸਤੇ ਤੋਂ ਲਾਂਭੇ ਹੋਣ ਤੋਂ ਜਾਂ ਭਟਕਣ ਤੋਂ ਬਚਾਇਆ। ਉਹ ਉਸ ਜਹਾਜ਼ ਦਾ ਮਲਾਹ ਜਾਂ ਕਪਤਾਨ ਸੀ ਜਿਸਨੇ ਮਨੁੱਖ ਨੂੰ ਦੁਨੀਆਂਵੀ ਭਵ-ਸਾਗਰ ਤੋਂ ਪਾਰ ਕੀਤਾ। ਪਰ ਗੁਰੂ ਨਾਨਕ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਗੁਰੂ ਨੂੰ ਮਾਰਗ ਦਰਸ਼ਕ ਸਮਝਣਾ ਚਾਹੀਦਾ ਹੈ, ਦੇਵਤਾ ਜਾਂ ਪ੍ਰਮਾਤਮਾ ਨਹੀਂ। ਉਸ ਦੀ ਅਗਵਾਈ ਪ੍ਰਾਪਤ ਕਰੋ, ਸਤਿਕਾਰ ਕਰੋ, ਪਰ ਪੂਜਾ ਨਹੀਂ ਕਰਨੀ ਚਾਹੀਦੀ। ਨਾਨਕ ਨੇ ਆਪਣੇ ਆਪ ਨੂੰ ਗੁਰੂ ਅਖਵਾਉਣਾ ਤਾਂ ਪਰਵਾਨ ਕੀਤਾ ਪਰ ਪੈਗੰਬਰ ਨਹੀਂ ਅਖਵਾਇਆ।[30] ਆਪਣੀ ਬਾਣੀ ਵਿੱਚ ਉਸ ਨੇ ਨਿਰੰਤਰ ਆਪਣੇ ਆਪ ਨੂੰ ਪਰਮਾਤਮਾ ਦਾ ਦਾਸ ਜਾਂ ਸੇਵਕ ਹੀ ਕਿਹਾ ਹੈ।

---

29. ਡਾ: ਸ਼ੇਰ ਸਿੰਘ ਨੇ ਗੁਰਗੱਦੀ ਦੀ ਸੰਸਥਾ ਦੀ ਮਹੱਤਤਾ ਦਾ ਉਲੇਖ ਕਰਦਿਆਂ ਕੋਈ ਅਤਿਕਥਨੀ ਨਹੀਂ ਕੀਤੀ ਜਦੋਂ ਉਸ ਨੇ ਕਿਹਾ "ਗੁਰੂਆਂ ਦੀ ਸਮੂਹਕ ਏਕਤਾ ਵਿਚ ਵਿਸ਼ਵਾਸ ਨੇ ਸਿੱਖ ਧਰਮ ਦੇ ਵਿਕਾਸ ਵਿਚ ਬਹੁਤ ਭਾਰੀ ਯੋਗਦਾਨ ਪਾਇਆ। ਇਸ ਤੋਂ ਬਿਨਾਂ ਸਿੱਖ ਕੌਮ ਦੀ ਹੋਂਦ ਹੀ ਨਾ ਹੁੰਦੀ।" (ਸਿੱਖ ਧਰਮ ਦਰਸ਼ਨ ਪੰ: 46)
ਅਧਿਆਤਮਕ ਵਿਰਸੇ ਜਾਂ ਨਿਰੰਤਰਤਾ ਦੇ ਸੰਕਲਪ ਤੋਂ ਬੁੱਧ ਧਰਮ ਵੀ ਜਾਣੂ ਸੀ ਤੇ ਲਾਮਿਆਂ ਵਿਚ ਹੁਣ ਵੀ ਪ੍ਰਚਲਤ ਹੈ। ਨਾਨਕ ਦਾ ਵਿਸ਼ਵਾਸ ਸੀ ਕਿ ਗੁਰੂ ਦਾ ਵਿਅਕਤਿਤਵ ਚੇਲੇ ਵਿਚ ਸੰਚਾਰਿਤ ਹੋ ਕੇ ਉਸ ਨੂੰ ਬਰਾਬਰੀ ਦਾ ਦਰਜਾ ਦੇ ਦਿੰਦਾ ਹੈ। ਜਿਵੇਂ ਇਕ ਦੀਪਕ ਤੋਂ ਦੂਸਰਾ ਦੀਪਕ ਜਗਦਾ ਹੈ ਤਿਵੇਂ ਗੁਰੂ ਚੇਲੇ ਨੂੰ ਸੋਝੀ ਦੇ ਕੇ ਆਪਣੇ ਬਰਾਬਰ ਕਰ ਲੈਂਦਾ ਹੈ।
30. ਗੁਰੂ ਤੇ ਮੀਆਂ ਮਿੱਠਾ ਵਿੱਚ ਹੇਠ ਲਿਖੀ ਵਾਰਤਾਲਾਪ ਹੋਈ :
ਮੀਆਂ ਮਿੱਠਾ : ਪਹਿਲਾ ਨਾਮ ਖੁਦਾ ਦਾ ਹੈ, ਦੂਸਰਾ ਪੈਗੰਬਰ ਦਾ ਹੈ।
ਨਾਨਕ ਜੇ ਪੈਗੰਬਰ ਦਾ ਨਾਮ ਲਵੇਗਾ ਤਾਂ ਦਰਗਾਹ ਵਿੱਚ ਕਬੂਲ ਪਵੇਗਾ।
ਨਾਨਕ : ਪਹਿਲਾ ਨਾਮ ਖੁਦਾ ਦਾ ਹੈ, ਉਸ ਦੇ ਦਰ ਤੇ ਅਨੇਕਾਂ ਪੈਗੰਬਰ ਹਨ।
ਐ ਸ਼ੇਖ ਜੇਕਰ ਤੇਰਾ ਦਿਲ ਪਾਕ ਹੈ ਤਾਂ ਰੱਬ ਦੀ ਦਰਗਾਹ 'ਚ ਤੂੰ ਪਰਵਾਨ ਹੋਵੇਗਾ।
ਰੱਬ ਦੀ ਦਰਗਾਹ ਵਿੱਚ ਪੈਗੰਬਰ ਲਈ ਕੋਈ ਦਰਵਾਜ਼ਾ ਨਹੀਂ। ਰੱਬ ਇਕੱਲਾ ਹੀ ਨਿਵਾਸ ਕਰਦਾ ਹੈ।

**ਜੀਵਨ ਦਾ ਆਦਰਸ਼ : ਅੰਜਨ ਮਾਹਿ ਨਿਰੰਜਨ ਰਹੀਐ (ਆਦਿ ਗ੍ਰੰਥ ਪੰ: ੭੩੦)**

ਨਾਨਕ ਸੰਸਾਰ ਤਿਆਗਣਾ ਪਸੰਦ ਨਹੀਂ ਕਰਦੇ ਸਨ ਤੇ ਨਾਂ ਹੀ ਸਰੀਰ ਨੂੰ ਕਸ਼ਟ ਦੇਕੇ ਗਿਆਨ ਪ੍ਰਾਪਤੀ ਦੇ ਸਮਰਥਕ ਸਨ। ਉਸਦਾ ਆਦਰਸ਼ ਸੀ ਕਿ ਸੰਸਾਰ ਵਿੱਚ ਮਨੁੱਖੀ ਭਾਈਚਾਰੇ ਵਿੱਚ ਯੋਗੀ ਵਾਂਗ ਨਿਰਲੇਪ ਹੋਕੇ ਜੀਵਨ ਬਤੀਤ ਕੀਤਾ ਜਾਵੇ—ਇਹ ਆਦਰਸ਼ ਸੀ : ਰਾਜ ਮਹਿ ਜੋਗੁ :

ਜੋਗੁ ਨ ਖਿੰਥਾ ਜੋਗੁ ਨ ਡੰਡੇ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁੰਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥[31]

(ਆਦਿ ਗ੍ਰੰਥ, ਪੰ: ੭੩੦)

ਨਾਨਕ ਆਮ ਹੀ ਘਰ ਬਾਰ ਛੱਡ ਕੇ ਪਰਚਾਰ ਦੇ ਉਦੇਸ਼ ਨਾਲ ਬਾਹਰ ਜਾਇਆ ਕਰਦੇ ਸਨ ਤੇ ਆਪਣੇ ਲੋਕਾਂ ਵਿੱਚ ਆਕੇ ਉਹਨਾਂ ਵਾਂਗ ਹੀ ਰਿਹਾ ਕਰਦੇ ਸਨ।[32] ਉਸ ਦਾ ਧਰਮ ਗ੍ਰਹਿਸਤੀਆਂ ਲਈ ਭਾਵ ਗ੍ਰਹਿਸਤ ਧਰਮ ਸੀ ਤੇ ਉਹ ਮੱਠਾਂ ਵਿੱਚ ਦੁਨੀਆਂ ਤੋਂ ਵੱਖ ਹੋਕੇ ਦਾਨ ਤੇ ਰਹਿਣ ਵਾਲਿਆਂ ਦੇ ਸਖਤ ਵਿਰੁੱਧ ਸੀ। ਉਹ ਕਿਹਾ ਕਰਦਾ ਸੀ ਕਿ ਜਦੋਂ ਤੁਸੀਂ ਗ੍ਰਹਿਸਤ ਦਾ ਤਿਆਗ ਕਰ ਦਿੱਤਾ ਹੈ ਤਾਂ ਫਿਰ ਤੁਸੀਂ ਉਹਨਾਂ ਦੇ ਘਰਾਂ ਵਿੱਚ ਮੰਗਣ ਕਿਉਂ ਜਾਂਦੇ ਹੋ ? ਉਹਨਾਂ ਦਾ ਵਿਸ਼ਵਾਸ ਸੀ ਕਿ ਵਿਅਕਤੀ ਦੀ ਭਲਾਈ ਪਵਿੱਤਰ ਪੁਰਸ਼ਾਂ ਭਾਵ ਸਾਧ ਸੰਗਤ ਵਿੱਚ ਤੇ ਆਪਣੇ ਗੁਆਂਢੀਆਂ ਨਾਲ ਸ਼ੁੱਧ ਵਤੀਰੇ ਤੇ ਸੁੱਚੇ ਚਰਿੱਤਰ ਵਿੱਚ ਹੈ :

ਸਚਹੁ ਓਰੈ ਸਭੁਕੋ ਉਪਰਿ ਸਚੁ ਆਚਾਰੁ॥ (ਆਦਿ ਗ੍ਰੰਥ, ਪੰ: ੬੩)

**ਵਰਣਹੀਣ ਸਮਾਜ :** ਭਗਤਾਂ ਨੇ ਵਰਗ ਰਹਿਤ ਸਮਾਜ ਪ੍ਰਤੀ ਸਿਰਫ ਗੱਲਾਂ ਹੀ ਕੀਤੀਆਂ ਸਨ, ਕੋਈ ਅਸਲੀ ਕਾਰਜ ਨਹੀਂ ਕੀਤਾ ਸੀ, ਨਾਨਕ ਨੇ ਜ਼ਾਤ-ਪਾਤ ਦੀ ਜਕੜ ਤੋੜਨ ਲਈ ਅਮਲੀ ਕਦਮ ਉਠਾਏ ਤੇ ਇਸ ਦਵੈਸ਼ ਭਰੇ ਚੱਕਰ ਨੂੰ ਤੋੜਨ ਲਈ ਆਪਣੇ ਸਾਰੇ ਕੇਂਦਰਾਂ ਵਿੱਚ ਗੁਰੂ ਕਾ ਲੰਗਰ ਚਲਾਇਆ ਤੇ ਆਪਣੇ ਪੈਰੋਕਾਰਾਂ ਨੂੰ ਜ਼ਾਤ–

---

31. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
(ਰਾਮ ਕਲੀ ਮਹਲਾ ੧ ਸਿਖਗੋਸਟਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੯੩੮)

32. ਨਾਨਕ ਨੂੰ ਬਹੁਤ ਵਾਰ ਹਿੰਦੂ ਸੰਨਿਆਸੀ ਤੇ ਸੂਫੀ, ਜੋ ਆਸ਼ਰਮਾਂ, ਕੁਟੀਆਂ ਜਾਂ ਹੁਜਰਿਆਂ ਵਿੱਚ ਰਿਹਾ ਕਰਦੇ ਸਨ ਸੁਆਲ ਪੁੱਛਦੇ ਸਨ ਕਿ ਉਹ ਗ੍ਰਹਿਸਤੀ ਤੇ ਅਧਿਆਤਮਕ ਪੁਰਸ਼ ਦੇ ਕਾਰਜ ਇਕੋ ਸਮੇਂ ਕਿਵੇਂ ਕਰਦਾ ਹੈ। ਸ਼ੇਖ ਬ੍ਰਹਮ ਨਾਲ ਜੋ ਪਾਕਪਟਨ ਦੇ ਉੱਘੇ ਫਰੀਦ ਸ਼ਕਰਗੰਜ ਦੇ ਉਤਰਾਧਿਕਾਰੀ ਨਾਲ ਇਹ ਵਾਰਤਾਲਾਪ ਹੋਈ। ਸ਼ੇਖ ਨੇ ਗੁਰੂ ਜੀ ਕਿਹਾ : ਜਾਂ ਦੁਨੀਆਂ ਦੇ ਰਾਹ ਤੇ ਚੱਲ ਜਾਂ ਰੱਬ ਦੇ ਰਾਹ ਤੇ। ਦੋਹਾਂ ਬੇੜੀਆਂ ਵਿੱਚ ਪੈਰ ਰੱਖਣ ਨਾਲ ਜੀਵਨ ਤੇ ਸਾਮਾਨ ਤੋਂ ਹੱਥ ਧੋ ਲਵੇਗਾ। ਨਾਨਕ ਨੇ ਉੱਤਰ ਦਿੱਤਾ : "ਦੋਹਾਂ ਬੇੜੀਆਂ ਵਿੱਚ ਪੈਰ ਰੱਖਣਾ ਤੇ ਦੋਹਾਂ ਜਹਾਨਾਂ ਦਾ ਵਣਜ ਕਰਨਾ ਬਿਹਤਰ ਹੈ। ਜੇ ਇੱਕ ਬੇੜੀ ਡੁੱਬ ਜਾਏ ਤਾਂ ਦੂਸਰੀ ਪਾਰ ਲਾ ਦੇਵੇਗੀ। ਪਰ ਨਾਨਕ ਨੂੰ ਤਾਂ ਨਾ ਪਾਣੀ ਦਾ ਡਰ ਹੈ, ਨਾ ਬੇੜੀ ਦਾ, ਨਾ ਬੇੜੀ ਦੇ ਤਬਾਹ ਹੋਣ ਦਾ, ਨਾ ਸਾਮਾਨ ਦੇ ਡੁੱਬਣ ਦਾ ਕਿਉਂਕਿ ਉਸ ਦੀ ਸਾਰੀ ਪੂੰਜੀ ਜਾਂ ਰਾਸ ਤਾਂ ਸੱਚ ਹੈ ਤੇ ਇਹ ਸਰਵਵਿਆਪਕ ਹੈ। (ਜਨਮ ਸਾਖੀ, ਪੰਨਾ : 48)

ਪਾਤ ਦਾ ਪਰਵਾਹ ਕੀਤੇ ਬਿਨਾਂ ਇਕੱਠਿਆਂ ਲੰਗਰ ਛੱਕਣ ਦੀ ਪਰੇਰਨਾ ਦਿੱਤੀ। ਨਾਨਕ ਦੀ ਬਾਣੀ ਵਿੱਚ ਥਾਂ-ਥਾਂ ਅਜਿਹੀਆਂ ਪੰਕਤੀਆਂ ਹਨ ਜਿੱਥੇ ਜ਼ਾਤ-ਪਾਤ ਤੇ ਹੋਰ ਰੀਤੀ ਰਿਵਾਜਾਂ ਬਾਰੇ ਅਫਸੋਸ ਪ੍ਰਗਟ ਕੀਤਾ ਹੈ, ਨਿੰਦਿਆ ਕੀਤੀ ਹੈ ਜੋ ਜ਼ਾਤ-ਪਾਤ ਦੇ ਸੰਕਲਪ ਤੋਂ ਉਤਪੰਨ ਹੋਏ। ਉਸ ਨੇ ਵਿਸ਼ੇਸ਼ ਕਰਕੇ ਬ੍ਰਾਹਮਣਾਂ ਦੇ ਇਸ ਵਿਚਾਰ ਨੂੰ ਰੱਦ ਕੀਤਾ ਕਿ ਰਸੋਈ ਵਿੱਚ ਨੀਵੀਂ ਜ਼ਾਤੀ ਦੇ ਆਦਮੀ ਦਾ ਪਰਛਾਵਾਂ ਪੈਣ ਨਾਲ ਉਹ ਭਿੱਟੀ ਜਾਂਦੀ ਹੈ ਤੇ ਖਾਣਾ ਅਪਵਿੱਤਰ ਹੋ ਜਾਂਦਾ ਹੈ। ਨਾਨਕ ਨੇ ਕਿਹਾ :

ਜੇ ਕਰਿ ਸੂਤਕੁ ਮੰਨੀਐ ਸਭ ਤੇ ਸੂਤਕੁ ਹੋਇ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥
ਜੇਤੇ ਦਾਣੇ ਅੰਨਕੇ ਜੀਆ ਬਾਝੁ ਨ ਕੋਇ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭ ਕੋਇ॥
ਸੂਤਕੁ ਕਿਉ ਕਰ ਰਖੀਐ ਸੂਤਕੁ ਪਵੈ ਰਸੋਇ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨ ਉਤਾਰੇ ਧੋਇ॥੧॥

॥ਮਹਲਾ ੧॥

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥
ਅਖੀ ਸੂਤਕੁ ਵੇਖਣਾ ਪਰ ਤ੍ਰਿਆ ਪਰਧਨ ਰੂਪੁ॥
ਕਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥

(ਆਸਾ ਕੀ ਵਾਰ, ਆਦਿ ਗ੍ਰੰਥ: ਪੰ: ੪੭੨)

**ਨਾਮ ਜਾਂ ਸਹਜ ਮਾਰਗ :** ਹਿੰਦੂਆਂ ਨੇ ਮੁਕਤੀ ਦੇ ਤਿੰਨ ਮਾਰਗ ਦੱਸੇ ਸਨ—ਕਰਮਯੋਗ[33], ਗਿਆਨ ਮਾਰਗ ਤੇ ਭਗਤੀ ਮਾਰਗ। ਗੁਰੂ ਨਾਨਕ ਨੇ ਭਗਤੀ ਮਾਰਗ ਨੂੰ ਪਰਵਾਨ ਕੀਤਾ ਤੇ ਨਾਮ ਦੀ ਪੂਜਾ ਭਾਵ ਨਾਮ ਮਾਰਗ ਉਪਰ ਜ਼ੋਰ ਦਿੱਤਾ।[34] ਉਸ ਨੇ ਕਿਹਾ ਕਿ ਮੇਰੇ ਕੋਲ ਨਾਮ ਤੋਂ ਬਿਨਾਂ ਹੋਰ ਕੋਈ ਕਰਾਮਾਤ ਨਹੀਂ ਹੈ।[35]

---

33. ਕੁਰੂਕਸ਼ੇਤਰ ਵਿੱਚ ਦਿੱਤੇ ਉਪਦੇਸ਼ ਵਿੱਚ ਨਾਨਕ ਨੇ ਕਿਹਾ ਕਿ ਨਾਮ ਸਿਮਰਨ ਤੋਂ ਬਿਨਾ ਪ੍ਰਮਾਤਮਾ ਦੀ ਪ੍ਰਾਪਤ ਦੇ ਚਾਰ ਮਾਰਗ ਹਨ। ਉਹ ਹਨ ਸਾਧੂਆਂ ਦੀ ਸੰਗਤ, ਸੱਚ ਬੋਲਣਾ, ਸਬਰ ਸਬੂਰੀ ਦਾ ਜੀਵਨ ਤੇ ਆਪਣੀਆਂ ਵਾਸ਼ਨਾਵਾਂ ਨੂੰ ਕਾਬੂ 'ਚ ਰੱਖਣਾ।
34. ਸ਼ੇਰ ਸਿੰਘ, ਫਿਲਾਸਫੀ ਆਫ ਸਿੱਖਇਜ਼ਮ, ਪੰਨਾ 51 ਤੇ 213
35. ਨਾਨਕ ਦੀ ਸਿੱਖਿਆ ਦਾ ਪ੍ਰਮੁੱਖ ਵਿਸ਼ਾ "ਨਾਮ ਜਪਾਉਣਾ" ਸੀ। ਆਮ ਪਰਚਲਤ ਤੇ ਵਿਗੜੇ ਰੂਪ ਵਿੱਚ ਨਾਮ ਨੂੰ ਇੱਕ ਮੰਤਰ ਵਾਂਗ ਪੜ੍ਹਨਾ ਗਲਤ ਸੀ। ਨਾਨਕ ਨੇ ਨਾਮ ਨੂੰ ਇਸ ਅਰਥ ਵਿੱਚ ਨਹੀਂ ਪਰਚਾਰਿਆ ਸੀ। ਉਸ ਅਨੁਸਾਰ ਸਿਰਫ ਪਰਾਰਥਨਾ ਕਰੀ ਜਾਣ ਦਾ ਕੋਈ ਲਾਭ ਨਹੀਂ ਸੀ। ਗੁਰੂ ਨਾਨਕ ਨੇ ਸ੍ਰੀ ਰਾਗ ਵਿੱਚ ਕਿਹਾ ਹੈ ਕਿ ਮਾਲਾ ਹੱਥ ਵਿੱਚ ਫੜਕੇ ਮਣਕੇ ਗਿਣਨ ਦਾ ਕੋਈ ਲਾਭ ਨਹੀਂ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਤੁਸੀਂ ਪਰਮਾਤਮਾ ਦਾ ਧਿਆਨ ਨਹੀਂ ਕਰਦੇ ਦੁਨੀਆਵੀ ਲਾਭਾਂ ਬਾਰੇ ਸੋਚਦੇ ਹੋ। ਇਹ ਮਾਲਾ ਸਿਰਫ ਵਿਖਾਵੇ ਲਈ ਹੈ ਤੇ ਮਣਕੇ ਗਿਣਨਾ ਇੱਕ ਕਪਟ ਹੈ। ਨਾਨਕ ਲਈ ਨਾਮ ਦਾ ਭਾਵ ਵਾਰ ਵਾਰ ਦੁਹਰਾਉਣਾ ਨਹੀਂ ਸਗੋਂ ਅਰਥ ਸਮਝ ਕੇ ਅਮਲ ਵਿੱਚ ਢਾਲਣਾ ਸੀ। ਵੇਖੋ ਸ਼ੇਰ ਸਿੰਘ ਦੀ ਫਿਲਾਸਫੀ ਆਫ ਸਿੱਖਇਜ਼ਮ ਕਾਂਡ-XVI ਜਿੱਥੇ ਉਹ ਲਿਖਦਾ ਹੈ ਕਿ ਨਾਮ ਲਈ 'ਹਿਰਦੇ ਗਿਆਨ', 'ਮੁੱਖ ਭਗਤੀ' ਤੇ ਵਰਤਨ ਵੈਰਾਗ ਹੈ" (ਪੰ: 84 ਤੇ 248)

ਭਰੀਏ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ।
ਆਪੇ ਬੀਜਿ ਆਪੇ ਹੀ ਖਾਹਿ॥ ਨਾਨਕੀ ਹੁਕਮੀ ਆਵਹੁ ਜਾਹਿ॥

(ਜਪੁਜੀ, ਆਦਿ ਗ੍ਰੰਥ, ਪੰ: ੪)

ਗੁਰੂ ਨਾਨਕ ਦਾ ਵਿਸ਼ਵਾਸ ਸੀ ਕਿ ਨਾਮ ਜਪਣ ਨਾਲ ਵਿਅਕਤੀ ਸਭ ਤੋਂ ਵੱਡੀ ਬੁਰਾਈ ਹਉਮੈ ਉਪਰ ਕਾਬੂ ਪਾ ਲੈਂਦਾ ਹੈ। ਹਉਮੈ ਦਾ ਭਾਵ ਹੈ—ਮੈਂ ਹਾਂ। ਹਉਮੈ ਵਿੱਚ ਹੀ ਮੁਕਤੀ ਦੇ ਬੀਜ ਲੁਪਤ ਹਨ ਕਿਉਂ ਉਹਨਾਂ ਨੂੰ ਨਾਮ ਦੇ ਪਾਣੀ ਨਾਲ ਪ੍ਰਫੁੱਲਤ ਕੀਤਾ ਜਾ ਸਕਦਾ ਹੈ।[36] ਜੇ ਹਉਮੈ ਨੂੰ ਵੱਸ ਵਿੱਚ ਕਰ ਲਿਆ ਜਾਵੇ ਤਾਂ ਦੂਸਰੀਆਂ ਪੰਜ ਵਾਸਨਾਵਾਂ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਆਪਣੇ ਆਪ ਹੀ ਵੱਸ ਵਿੱਚ ਆ ਜਾਂਦੇ ਹਨ। ਆਦਮੀ ਦੀ ਭਟਕਣ ਖਤਮ ਹੋ ਜਾਂਦੀ ਹੈ ਤੇ ਆਦਮੀ ਵਿਸਮਾਦ ਦੀ ਦਸ਼ਾ 'ਚ ਪਹੁੰਚ ਜਾਂਦਾ ਹੈ। ਇਸ ਦਿਵ-ਦ੍ਰਿਸ਼ਟੀ ਦੀ ਸਥਿਤੀ ਵਿੱਚ ਪਹੁੰਚਣ ਨਾਲ ਦਸਮ ਦੁਆਰ ਖੁਲ੍ਹ ਜਾਂਦਾ ਹੈ ਤੇ ਆਦਮੀ ਨੂੰ ਰੱਬੀ ਨੂਰ ਦਾ ਝਲਕਾਰਾ ਪ੍ਰਾਪਤ ਹੁੰਦਾ ਹੈ ਤੇ ਆਦਮੀ ਦੀ ਜੋਤ ਪ੍ਰਭੂ ਦੀ ਜੋਤ ਵਿੱਚ ਉਤਪੱਤ ਹੋ ਜਾਂਦੀ ਹੈ।[37] ਅਜਿਹੇ ਵਿਅਕਤੀ ਲਈ ਜਨਮ ਮਰਨ ਤੇ ਪੁਨਰ ਜਨਮ ਦੇ ਚੱਕਰ ਖਤਮ ਹੋ ਜਾਂਦੇ ਹਨ ਤੇ ਉਹ ਮੁਕਤੀ ਪ੍ਰਾਪਤ ਕਰ ਲੈਂਦਾ ਹੈ।[38]

ਨਾਨਕ ਦਾ ਤਕਦੀਰ ਤੇ ਭਾਵੀ ਹੋਣੀ ਉਪਰ ਮਨੁੱਖੀ ਇੱਛਾ ਸ਼ਕਤੀ ਦੀ ਜਿੱਤ ਵਿੱਚ ਵਿਸ਼ਵਾਸ ਸੀ। ਉਸ ਦਾ ਵਿਸ਼ਵਾਸ ਸੀ ਕਿ ਸਾਰੇ ਮਨੁੱਖਾਂ ਵਿੱਚ ਮੂਲ ਚੰਗਿਆਈਆਂ ਦਾ ਖਜ਼ਾਨਾ ਹੈ ਜੋ ਸਿੱਪੀ ਵਿੱਚ ਮੋਤੀ ਵਾਂਗ ਹੈ ਜੋ ਸਿੱਪੀ ਦਾ ਮੂੰਹ ਖੁਲ੍ਹਣਸਾਰ ਬਾਹਰ ਆ ਜਾਂਦਾ ਹੈ ਤੇ ਉਸ ਨੂੰ ਅਮੀਰ ਤੇ ਦੌਲਤ ਨਾਲ ਭਰਪੂਰ ਕਰ ਦਿੰਦਾ ਹੈ। ਪ੍ਰੰਤੂ ਬਹੁਤੇ ਮਨੁੱਖ ਚੰਗਿਆਈ ਤੋਂ ਇਸ ਤਰਾਂ ਅਣਜਾਣ ਰਹਿੰਦੇ ਹਨ ਜਿਵੇਂ ਹਿਰਨ ਆਪਣੀ ਨਾਭੀ ਵਿੱਚ ਕਸਤੂਰੀ ਤੋਂ ਅਣਜਾਣ ਰਹਿੰਦਾ ਹੈ ਤੇ ਜੰਗਲਾਂ ਵਿੱਚ ਕਸਤੂਰੀ ਦੀ ਭਾਲ ਵਿੱਚ ਭੱਜਾ ਫਿਰਤਾ ਸ਼ਿਕਾਰੀ ਦੀ ਫਾਹੀ ਵਿੱਚ ਫਸ ਜਾਂਦਾ ਹੈ ਜਾਂ ਸ਼ਿਕਾਰੀ ਦੇ ਤੀਰ ਦਾ ਸ਼ਿਕਾਰ ਹੋ ਜਾਂਦਾ ਹੈ, ਇਸ ਤਰ੍ਹਾਂ ਹੀ ਮਨੁੱਖ ਮਾਯਾ ਦੇ ਜਾਲ ਵਿੱਚ ਫਸ ਜਾਂਦਾ ਹੈ। ਗੁਰੂ ਦਾ ਮੁੱਖ ਕਰਤੱਵ ਆਦਮੀ ਨੂੰ ਉਸ ਦੇ ਮਨ ਅੰਦਰਲੇ ਖਜ਼ਾਨੇ ਤੋਂ ਜਾਣੂ ਕਰਾਉਣਾ ਹੁੰਦਾ ਹੈ ਤੇ ਇਸ ਤਰ੍ਹਾਂ ਉਸ ਦੇ ਮਨ ਦੇ ਗਹਿਣਿਆਂ ਦੇ ਡੱਬੇ ਨੂੰ ਲੱਗਾ ਜਿੰਦਰਾ ਖੋਲ੍ਹਣਾ ਹੈ।

---

36. ਗੁਰੂ ਅੰਗਦ ਨੇ ਇਸਦਾ ਸਾਰ ਇਸ ਤਰ੍ਹਾਂ ਦਿੱਤਾ ਹੈ : ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥ ਅ: ਗ: ਪੰ: ੪੬੬
37. ਸਰੀਰ ਦੇ ਕਿਲੇ ਵਿੱਚ ਨੌ ਦਰਵਾਜ਼ੇ ਹਨ ਜਿਹਨਾਂ ਨੂੰ ਇੰਦਰੀਆਂ ਵਰਤਦੀਆਂ ਹਨ। ਦਸਵੇਂ ਦੁਆਰ ਰਾਹੀਂ ਪ੍ਰਭੂ ਦੇ ਦਰਸਨ ਹੁੰਦੇ ਹਨ। (ਰਾਗ ਮਾਰੂ)
38. ਜਪੁਜੀ ਵਿੱਚ ਨਾਨਕ ਨੇ ਮੁਕਤੀ ਦੇ ਜਿਹੜੇ ਸਿਲਸਿਲੇਵਾਰ ਪੜਾਵਾਂ ਦਾ ਵਰਨਨ ਕੀਤਾ ਹੈ। ਉਹ ਹਨ ਧਰਮ ਖੰਡ, ਗਿਆਨ ਖੰਡ, ਕਰਮ ਖੰਡ ਤੇ ਸੱਚ ਖੰਡ। ਇਹ ਚਾਰੇ ਪੜਾ ਸੂਫੀਆਂ ਦੀ ਰੂਹਾਨੀ ਮਾਰਗ ਦੇ ਚਾਰ ਪੜਾਵਾਂ ਅਨੁਸਾਰ ਹੀ ਹਨ।

ਗੁਰੂ ਨਾਨਕ ਨੇ ਇਸ ਲਈ ਸਹਿਜ ਮਾਰਗ ਦਾ ਪਰਚਾਰ ਕੀਤਾ।[39] ਜਿਸ ਤਰ੍ਹਾਂ ਮੱਠੀ ਮੱਠੀ ਅੱਗ ਤੇ ਪੱਕੀ ਸਬਜ਼ੀ ਸੁਆਦਲੀ ਬਣਦੀ ਹੈ ਕਿਉਂਕਿ ਇਸ ਦਾ ਆਪਣਾ ਰਸ ਹੀ ਇਸ ਨੂੰ ਸਹੀ ਢੰਗ ਨਾਲ ਸੁਆਦੀ ਬਣਾਉਂਦਾ ਹੈ, ਇਸ ਤਰ੍ਹਾਂ ਹੀ ਮਨ ਤੇ ਸਰੀਰ ਦੀ ਸਹਿਜ ਸਾਧਨਾ ਹੀ ਮਨੁੱਖ ਦੇ ਅੰਦਰਲੀ ਚੰਗਿਆਈ ਤੇ ਨੇਕੀ ਨੂੰ ਪਰਕਾਸ਼ ਵਿੱਚ ਲਿਆਉਂਦੀ ਹੈ। ਇਹ ਆਮ ਅਸੂਲ ਹਰ ਇੱਕ ਤੇ ਲਾਗੂ ਹੁੰਦਾ ਹੈ। ਹਰ ਇਕ ਨੂੰ ਚਾਹੀਦਾ ਹੈ ਕਿ ਉਹ ਆਪਣੇ ਸੁਭਾ ਤੇ ਸਰੀਰਕ ਸ਼ਕਤੀ ਅਨੁਸਾਰ ਆਪਣੇ ਆਪ ਨੂੰ ਅਨੁਸ਼ਾਸਨ ਵਿੱਚ ਰੱਖੇ। ਸਨਿਆਸੀਆਂ ਵਰਗੀ ਸਾਧਨਾ, ਤਪ, ਜਤ ਸਤ ਦੀ ਨਾਨਕ ਦੇ ਧਰਮ ਵਿੱਚ ਕੋਈ ਥਾਂ ਨਹੀਂ ਸੀ। ਆਪਣੇ ਮਨ ਉਪਰ ਕਾਬੂ ਰੱਖਣ ਤੋਂ ਬਿਨਾਂ ਨਾਨਕ ਕੀਰਤਨ ਸੁਨਣ ਦਾ ਪਰਚਾਰਕ ਤੇ ਸਮਰਥਕ ਸੀ।

ਨਾਨਕ ਦੀ ਬਾਣੀ ਸੰਗੀਤ ਤੇ ਰਾਗਾਂ ਅਨੁਸਾਰ ਉਹਦੇ ਅਰਥਾਂ ਦੇ ਸੰਚਾਰ ਅਨੁਸਾਰ ਢੁਕਵੀਂ ਸੀ। ਉਸ ਨੇ ਆਪਣੇ ਪੈਰੋਕਾਰਾਂ ਨੂੰ ਅੰਮ੍ਰਿਤ ਵੇਲੇ ਉਠਕੇ, ਤਾਰਿਆਂ ਦੀ ਛਾਂ ਹੇਠ ਕੀਰਤਨ ਸੁਨਣ ਦਾ ਉਪਦੇਸ਼ ਦਿੱਤਾ। ਉਸ ਦਾ ਵਿਸ਼ਵਾਸ ਸੀ ਕਿ ਅੰਮ੍ਰਿਤ ਵੇਲੇ ਪ੍ਰਮਾਤਮਾ ਦੀ ਭਗਤੀ ਵਿੱਚ ਮਨ ਜੁੜ ਜਾਂਦਾ ਹੈ।

ਨਾਨਕ ਨੇ ਜੋ ਸਿੱਖਿਆ ਦਿੱਤੀ, ਉਹ ਮੂਲੋਂ ਹੀ ਨਵੀਂ ਤੇ ਮੌਲਿਕ ਨਹੀਂ ਸੀ। ਵੱਖ-ਵੱਖ ਭਗਤਾਂ ਤੇ ਸੂਫੀਆਂ ਨੇ ਵੀ ਕਿਸੇ ਇੱਕ ਜਾਂ ਦੂਸਰੇ ਪੱਖ ਤੇ ਬਲ ਦਿੱਤਾ ਸੀ। ਕਈਆਂ ਨੇ ਬਹੁਦੇਵ ਪੂਜਾਵਾਦ, ਬੁੱਤ ਪੂਜਾ ਦੀ ਨਿਖੇਧੀ ਕੀਤਾ, ਕਈਆਂ ਨੇ ਜਾਤ-ਪਾਤ ਦੀ ਪਾਠ ਪੂਜਾ ਤੇ ਧਰਮ ਕਰਮ ਦੇ ਕਾਰਜਾਂ ਉੱਪਰ ਬ੍ਰਾਹਮਣਾਂ ਦੀ ਅਜਾਰੇਦਾਰੀ ਦੀ ਨਿਖੇਧੀ ਕੀਤੀ। ਬਹੁਤਿਆਂ ਨੇ ਸਭ ਧਰਮਾਂ ਦੀ ਮੂਲ ਏਕਤਾ ਤੇ ਜ਼ੋਰ ਦਿੱਤਾ ਤੇ ਇਸ ਗੱਲ ਤੇ ਅਫ਼ਸੋਸ ਪ੍ਰਗਟ ਕੀਤਾ ਕਿ ਰੀਤਾਂ ਰਿਵਾਇਤਾਂ ਨੇ ਵੱਖ-ਵੱਖ ਧਰਮਾਂ ਦੇ ਲੋਕਾਂ ਵਿੱਚ ਮਤਭੇਦ ਪੈਦਾ ਕੀਤੇ ਹਨ। ਸਭ ਨੇ ਪ੍ਰਮਾਤਮਾ ਦੀ ਸਿਫ਼ਤ ਸਲਾਹ ਵਿੱਚ ਬਾਣੀ ਰਚੀ ਤੇ ਆਪਣੇ ਗੁਆਂਢੀਆਂ ਤੇ ਸਾਥੀਆਂ ਨਾਲ ਪ੍ਰੇਮ ਭਰਪੂਰ ਵਿਹਾਰ ਤੇ ਜ਼ੋਰ ਦਿੱਤਾ। ਨਾਨਕ ਇਕੱਲੇ ਨੇ ਹੀ ਸਭ ਨੂੰ ਸੂਤਰ ਬੱਧ ਕਰਕੇ ਇੱਕ ਧਰਮ ਦਾ ਰੂਪ ਦਿੱਤਾ ਤੇ ਇਸ ਨੂੰ

---

39. ਸਹਿਜ ਵਿਧੀ ਵੀ ਹੈ ਤੇ ਮਨ ਦੀ ਅਵਸਥਾ ਵੀ। ਇਹ ਵਿਧੀ ਸਹਿਜ ਅਨੁਸ਼ਾਸਨ ਹੈ, ਅਧਿਆਤਮਕ ਪ੍ਰਾਪਤੀ ਹੈ। ਇਹ ਐਸੀ ਅਵਸਥਾ ਹੈ ਜੋ ਵਰਡਵਰਥ ਨੇ ਆਪਣੀ ਇੱਕ ਕਵਿਤਾ "ਇੰਟਰਨਏਬੇ ਤੋਂ ਕੁਝ ਮੀਲ ਦੂਰ ਰਚੀਆਂ ਪੰਗਤੀਆਂ ਵਿੱਚ ਵਰਨਨ ਕੀਤੀ ਹੈ—ਇਹ ਉਹ ਅਵਸਥਾ ਹੈ ਜਿਸ ਵਿੱਚ ਰਹੱਸਮਈ ਬੋਝ, ਸਮਝ ਤੋਂ ਬਾਹਰੀ ਦੁਨੀਆਂ ਦਾ ਭਾਰੀ ਥਕਾ ਦੇਣ ਵਾਲਾ ਬੋਝ ਹਲਕਾ ਹੋ ਜਾਂਦਾ ਹੈ ਤੇ ਆਦਮੀ ਉਸ ਬਖਸ਼ਿਸ਼ਦੇਰਉ ਵਿੱਚ ਪਰਵੇਸ਼ ਕਰ ਜਾਂਦਾ ਹੈ ਤੇ ਪ੍ਰੇਮ ਸਾਡੀ ਅਗਵਾਈ ਕਰਦਾ ਹੈ। ਸਾਡੇ ਇਸ ਪੰਜ ਭੌਤਿਕ ਸਰੀਰ ਵਿਚੋਂ ਸੁਆਸ ਏਥੋਂ ਤੱਕ ਕਿ ਲਹੂ ਵੀ ਹਰਕਤ ਕਰਨੀ ਬੰਦ ਕਰ ਦਿੰਦਾ ਹੈ। ਸਾਡਾ ਸਰੀਰ ਜਿਵੇਂ ਸੌਂ ਜਾਂਦਾ ਹੈ ਤੇ ਬਾਕੀ ਆਤਮਾ ਹੀ ਰਹਿ ਜਾਂਦੀ ਹੈ। ਸਾਡੀ ਅੱਖ ਖੁਸ਼ੀ ਦੀ ਸ਼ਕਤੀ ਨਾਲ ਸ਼ਾਂਤ ਸਥਿਰ ਹੋ ਜਾਂਦੀ ਹੈ ਤੇ ਸਾਨੂੰ ਹਰ ਥਾਂ ਸ਼ਕਤੀ ਧੜਕਦੀ ਦਿਖਾਈ ਦਿੰਦੀ ਹੈ।

ਉਦਾਰਤਾ ਪੱਖੀ ਧਰਮ ਬਣਾਉਣ ਲਈ ਨਵੀਆਂ ਰਿਵਾਇਤਾਂ ਤੇ ਸੰਸਥਾਵਾਂ ਦਾ ਨਿਰਮਾਣ ਕੀਤਾ।[40]

ਇਸ ਦੇ ਉਪ੍ਰੰਤ ਜੋ ਕੁਝ ਵੀ ਉਸ ਨੇ ਕਿਹਾ ਬੜੇ ਸਾਦਾ ਤੇ ਆਮ ਸ਼ਬਦਾਂ ਵਿੱਚ ਕਿਹਾ ਜਿਸ ਨੂੰ ਆਮ ਲੋਕ ਵੀ ਤੇ ਵਿਦਵਾਨ ਵੀ ਇੱਕੋ ਜਿਹੀ ਆਸਾਨੀ ਨਾਲ ਸਮਝ ਸਕਣਗੇ। ਉਸ ਨੇ ਆਪਣਾ ਸੰਦੇਸ਼ ਤੇ ਉਪਦੇਸ਼ ਤਿੰਨ ਧਾਰਮਕ ਨੇਮਾਂ ਨਾਲ ਸਮਝਾਇਆ :

ਕਿਰਤ ਕਰੋ,
ਨਾਮ ਜਪੋ
ਵੰਡ ਛਕੋ।[41]

ਇਹੋ ਕਾਰਨ ਹੈ ਕਿ ਦੂਸਰੇ ਸੰਤਾਂ ਭਗਤਾਂ ਦੇ ਨਾਮ ਇਤਿਹਾਸ ਦੇ ਪੰਨਿਆਂ ਵਿੱਚ ਹੀ ਰਹਿ ਗਏ ਪਰ ਗੁਰੂ ਨਾਨਕ ਦਾ ਨਾਮ ਉਹਦੇ ਪੈਰੋਕਾਰਾਂ ਨੇ ਜੀਵਤ ਰੱਖਿਆ ਜੋ ਹਰ ਆਏ ਦਿਨ ਗਿਣਤੀ ਵਿੱਚ ਵੱਧਦੇ ਗਏ।[42]

---

40. ਕੀ ਨਾਨਕ ਨੇ ਕੋਈ ਨਵੀਂ ਗੱਲ ਕਹੀ ? ਉਸ ਦਾ ਵਿਸ਼ਵਾਸ ਸੀ ਕਿ ਉਸ ਨੇ ਕੁਝ ਨਵਾਂ ਕਿਹਾ ਤੇ ਦਸਿਆ। ਇੱਕ ਉਦਾਸੀ ਵਿੱਚ ਉਹ ਮੁਲਤਾਨ ਪਹੁੰਚਿਆ। ਸਭ ਸੰਤ ਡਰ ਗਏ ਕਿ ਉਹਨਾਂ ਦੇ ਗੁਜਾਰੇ ਲਈ ਆ ਰਹੀ ਮਾਇਆ ਪ੍ਰਸਿੱਧ ਸੰਤ ਆ ਜਾਣ ਨਾਲ ਹੋਰ ਘੱਟ ਜਾਏਗੀ। ਗੁਰੂ ਨਾਨਕ ਸ਼ਹਿਰੋਂ ਬਾਹਰ ਸੀ ਜਦ ਉਹਨਾਂ ਨੇ ਉਸ ਕੋਲ ਦੁੱਧ ਦਾ ਭਰਿਆ ਪਿਆਲਾ ਇਸ ਸੰਕੇਤ ਨਾਲ ਭੇਜਿਆ ਕਿ ਸ਼ਹਿਰ ਤਾਂ ਅੱਗੇ ਹੀ ਸਾਧੂਆਂ ਨਾਲ ਭਰਿਆ ਹੋਇਆ ਹੈ। ਨਾਨਕ ਨੇ ਦੁੱਧ ਦੇ ਕਟੋਰੇ 'ਚ ਚੰਬੇਲੀ ਦੇ ਫੁੱਲ ਦੀ ਪਤੀ ਧਰ ਦਿੱਤੀ ਤੇ ਪਿਆਲਾ ਵਾਪਸ ਮੋੜ ਦਿੱਤਾ। ਇਹ ਗੁਰੂ ਨਾਨਕ ਦਾ ਸੰਕਤੇਕ ਉੱਤਰ ਸੀ ਕਿ ਭਾਵੇਂ ਦੁਨੀਆਂ ਧਰਮਾਂ ਨਾਲ ਭਰੀ ਪਈ ਹੈ ਜਿਵੇਂ ਕਿ ਇਹ ਪਿਆਲਾ ਭਰਿਆ ਪਿਆ ਹੈ, ਪਰ ਇਸ ਵਿੱਚ ਫੁਲ ਪੱਤੀ ਜਾਂ ਮਹਿਕ ਲਈ ਥਾਂ ਹੈ, ਇਸ ਤਰ੍ਹਾਂ ਹੀ ਲੋਕ ਉਹਦੇ ਪ੍ਰੇਮ ਸੁਨੇਹੇ ਨੂੰ ਸੁਣ ਲੈਣਗੇ।
41. ਘਾਲਿ ਖਾਇ ਕਿਛ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥ (ਆਦਿ ਗ੍ਰੰਥ, ਪੰ: ੧੨੪੫)
ਨਾਨਕ ਪੇਂਡੂ ਤਸਬੀਹਾਂ ਤੇ ਅਲੰਕਾਰ ਵਰਤਣ ਦਾ ਸ਼ੌਕੀਨ ਸੀ। ਉਹ ਉਹਨਾਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਵਰਤਦਾ ਸੀ ਜਿਹਨਾਂ ਦਾ ਸੰਦੇਸ਼ ਇਹੋ ਸੀ ਕਿ ਮੁਕਤੀ ਪਹਿਲਾਂ ਹੀ ਲਿਖੀ ਨਹੀਂ ਹੋਈ ਸਗੋਂ ਮਿਹਨਤ, ਯਤਨਾਂ ਤੇ ਚੰਗੇ ਕਰਮਾਂ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ।
ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖ ਗਰੀਬੀ ਵੇਸੁ॥
ਭਾਉ ਧਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥੧॥ (ਆਦਿ ਗ੍ਰੰਥ ਪੰ. ੫੯੫)
42. ਦੂਸਰੇ ਧਰਮਾਂ ਦੇ ਸੰਤਾਂ ਗੁਰੂਆਂ ਨੇ ਨਵੀਂ ਕੌਮ ਦੇ ਬੀਜ ਬੀਜਣ ਦੀ ਥਾਂ ਅਸਹਿਮਤੀ ਦੇ ਸਿਧਾਂਤ ਪੇਸ਼ ਕੀਤੇ। ਉਹਨਾਂ ਦੇ ਮੱਤ ਅੱਜ ਵੀ ਉਸ ਤਰ੍ਹਾਂ ਹੀ ਹਨ ਜਿਵੇਂ ਉਹ ਛੱਡ ਗਏਸਨ। (ਕਨਿੰਘਮ, ਹਿਸਟਰੀ ਆਫ ਦੀ ਸਿੱਖਸ, ਪੰ: 34)

ਨਾਨਕ ਦੇ ਪੈਰੋਕਾਰਾਂ ਨੇ ਜੋ ਜੀਵਨ-ਢੰਗ ਅਪਣਾਇਆ ਉਹ ਹਿੰਦੂਆਂ ਤੇ ਮੁਸਲਮਾਨਾਂ ਨਾਲੋਂ ਭਿੰਨ ਸੀ ਜਿਹੜੇ ਧਰਮਾਂ ਵਿਚੋਂ ਉਹ ਆਏ ਸਨ। ਨਾਨਕ ਨੇ ਸਤਿਸੰਗ ਤੇ ਜੋਰ ਦਿੱਤਾ। ਉਸ ਦੇ ਪੈਰੋਕਾਰ ਉਹੋ ਲੋਕ ਹੀ ਸਨ ਜੋ ਨਾਨਕ ਨੂੰ ਆਪਣਾ ਗੁਰੂ ਸਵੀਕਾਰ ਕਰਦੇ ਸਨ। ਦੂਸਰੇ ਧਰਮਾਂ ਵਿਚੋਂ ਵਿਦ੍ਰੋਹ ਕਰਕੇ ਆਉਣ ਦਾ ਕੰਮ ਗੁਰੂ ਦੇ ਜੀਵਨ ਕਾਲ ਵਿੱਚ ਹੀ ਹੋ ਗਿਆ ਸੀ। ਉਹਦਾ ਸਿੱਖ ਹੁਣ ਸੰਸਕ੍ਰਿਤ ਦੇ ਸ਼ਲੋਕਾਂ ਦਾ ਪਾਠ ਨਹੀਂ ਕਰਦਾ ਸੀ ਤੇ ਨਾਂ ਹੀ ਉਹ ਬੁੱਤਾਂ ਦੀ ਪੂਜਾ ਕਰਦਾ ਸੀ ਤੇ ਨਾ ਹੀ ਉਹ ਮੱਕੇ ਵੱਲ ਮੂੰਹ ਕਰਕੇ ਅਰਬੀ ਭਾਸ਼ਾ ਵਿੱਚ ਨਮਾਜ਼ ਪੜ੍ਹਦਾ ਸੀ।

ਨਾਨਕ ਨੇ ਆਪਣੇ ਸ਼ਬਦਾਂ ਦਾ ਗਾਇਣ ਆਪਣੀ ਮਾਤ-ਭਾਸ਼ਾ ਪੰਜਾਬੀ ਵਿੱਚ ਕੀਤਾ। ਉਸ ਨੇ ਆਪਣੇ ਸਾਥੀਆਂ ਵਾਂਗ "ਗੁਰੂ ਕੇ ਲੰਗਰ' ਵਿਚੋਂ ਭੋਜਨ ਛਕਿਆ ਜੋ ਉਹ ਸਭ ਤੋਂ ਸਮੱਗਰੀ ਇਕੱਤਰ ਕਰਕੇ ਤਿਆਰ ਕਰਦਾ ਤੇ ਕਰਾਉਂਦਾ। ਉਹ ਆਪ ਵੀ ਭੋਜਨ ਪਕਾਉਂਦਾ ਤੇ ਜੂਠੇ ਬਰਤਨ ਮਾਂਝਦਾ।[43] ਲੋਕਾਂ ਨੂੰ ਪ੍ਰਣਾਮ ਕਰਨ ਲਈ ਉਹ ਹਿੰਦੂਆਂ ਵਾਂਗ ਨਮਸਤੇ ਨਹੀਂ ਕਹਿੰਦਾ ਸੀ ਤੇ ਨਾਂ ਹੀ ਮੁਸਲਮਾਨ ਵਾਂਗ 'ਸਲਾਮ ਅਲੈਕਮ" ਕਹਿੰਦਾ ਸੀ ਸਗੋਂ "ਸਤਿ ਕਰਤਾਰ' ਕਹਿਕੇ ਬੁਲਾਉਂਦਾ।[44]

ਇਸ ਨਾਲ ਇਕ ਨਵਾਂ ਫਿਰਕਾ ਪੈਦਾ ਹੋ ਗਿਆ ਜਿਹਨਾਂ ਵਿੱਚ ਦੂਸਰੇ ਫਿਰਕਿਆਂ ਜਾਂ ਧਰਮਾਂ ਨਾਲ ਸਾਂਝ ਹੋਣ ਦੀ ਥਾਂ ਆਪਸੀ ਸਾਂਝ ਵਧੇਰੇ ਸੀ।

ਧਾਰਮਕ ਤੇ ਸਮਾਜਿਕ ਪਹਿਲੂਆਂ ਵਾਂਗ ਹੀ ਨਾਨਕ ਦੀ ਰਾਜਸੀ ਸਿਖਿਆ ਵੀ ਮਹਤਵਪੂਰਨ ਸੀ। ਉਹ ਲਿਖਤੀ ਇਤਿਹਾਸ ਵਿੱਚ ਪਹਿਲਾਂ ਪ੍ਰਸਿੱਧ ਆਗੂ ਸੀ। ਭਾਵੇਂ ਉਸ ਸਮੇਂ ਉਸ ਦੇ ਆਪਣੇ ਪੈਰੋਕਾਰਾਂ ਦੀ ਗਿਣਤੀ ਕਾਫੀ ਘੱਟ ਸੀ ਪਰ ਉਹ ਲੋਕ ਜੋ ਉਸਦੇ ਇਸ ਆਦਰਸ਼ ਨੂੰ ਪਰਵਾਨ ਕਰਦੇ ਸਨ ਕਿ "ਨਾ ਕੋਈ ਹਿੰਦੂ ਹੈ ਤੇ ਨਾਮ ਮੁਸਲਮਾਨ" ਉਹਨਾਂ ਦੀ ਗਿਣਤੀ ਬਹੁਤ ਅਧਿਕ ਸੀ। ਇਹ ਆਦਰਸ਼ ਸੀ ਜਿਸ ਨੇ ਪੰਜਾਬੀ ਚੇਤਨਾ ਤੇ ਪੰਜਾਬੀ ਰਾਸ਼ਟਰਵਾਦ ਨੂੰ ਜਨਮ ਦਿੱਤਾ।

---

43. ਇਸ ਨੂੰ ਹੇਠ ਲਿਖੀ ਉਕਤੀ ਜਾਂ ਅਖਾਣ ਵਿੱਚ ਪੇਸ਼ ਕੀਤਾ ਗਿਆ ਹੈ :
ਦਾਣਾ ਪਾਣੀ ਗੁਰੂ ਕਾ,
ਟਹਿਲ ਸੇਵਾ ਸਿੱਖਾਂ ਦੀ।
44. ਇਹ ਪ੍ਰਣਾਮ ਕਰਨ ਦੇ ਸ਼ਬਦ ਮਗਰੋਂ "ਸਤਿ ਸ੍ਰੀ ਅਕਾਲ" ਵਿੱਚ ਬਦਲ ਗਏ ਜਿਸ ਦਾ ਭਾਵ ਹੈ ਕਿ "ਕਰਤਾ ਪੁਰਖ" ਸਦੀਵੀ ਹੈ।

# ਕਾਂਡ—3

# *ਸਿੱਖ ਧਰਮ ਦਾ ਨਿਰਮਾਣ*

(ਅੰਗਦ—1504-52)—ਨਾਨਕ ਨਾਲ ਮੇਲ ਹੋਣ ਤੋਂ ਪਹਿਲਾਂ ਲਹਿਣਾ ਇੱਕ ਸ਼ਰਧਾਵਾਨ ਹਿੰਦੂ ਸੀ। ਪਹਿਲੀ ਮੁਲਾਕਾਤ ਵਿੱਚ ਹੀ ਉਹ ਗੁਰੂ ਦੇ ਸ਼ਬਦਾਂ ਨਾਲ ਮੋਹਿਆ ਗਿਆ ਤੇ ਉਸ ਨੇ ਦੇਵੀ ਦੇਵਤਿਆਂ ਦੀ ਪੂਜਾ ਤੇ ਵਪਾਰ ਤਿਆਗ ਕੇ ਆਪਣੇ ਆਪ ਨੂੰ ਸਿੱਖ ਸੰਗਤ ਦੀ ਸੇਵਾ ਵਿੱਚ ਕਰਤਾਰਪੁਰ ਵਿੱਚ ਸਮਪ੍ਰਿਤ ਕਰ ਦਿੱਤਾ। ਦੋ ਵਾਰ ਨਾਨਕ ਨੇ ਉਸ ਨੂੰ ਪਰੇਰ ਕੇ ਉਸ ਦੇ ਪਰਿਵਾਰ ਕੋਲ ਖਡੂਰ ਭੇਜਿਆ ਤੇ ਉਹ ਦੋਵੇਂ ਵਾਰ ਹੀ ਮੁੜ ਕੇ ਆ ਗਿਆ। ਉਸ ਦੀ ਸ਼ਰਧਾ ਤੇ ਪ੍ਰੇਮ ਪਿਆਰ ਵੇਖਕੇ ਗੁਰੂ ਨੂੰ ਪ੍ਰਤੀਤ ਹੋਇਆ ਕਿ ਲਹਿਣਾ ਉਹਦੇ ਦੋਹਾਂ ਪੁੱਤਰਾਂ ਨਾਲੋਂ ਵਧੀਆ ਪੱਥ ਪਰਦਰਸ਼ਕ ਹੋਵੇਗਾ। ਉਸ ਨੂੰ ਤਰਜੀਹ ਦੇਣ ਦਾ ਇੱਕ ਹੋਰ ਕਾਰਨ ਇਹ ਸੀ ਕਿ ਲਹਿਣੇ ਦੇ ਕਾਫੀ ਵੱਡੀ ਸਨਾਤਨੀ ਗਿਣਤੀ ਵਿੱਚ ਤੇ ਰਿਵਾਇਤੀ ਪੈਰੋਕਾਰ ਵੀ ਸਨ ਜਿਹਨਾਂ ਨੂੰ ਲਹਿਣਾ ਹੌਲੀ-ਹੌਲੀ ਸਿਖੀ ਦੇ ਸ਼ਰਧਾਲੂ ਬਣਾ ਰਿਹਾ ਸੀ। ਆਪਣੇ ਪੁੱਤਰਾਂ ਦੀ ਮਗਰੋਂ ਸੰਭਾਵੀ ਵਿਰੋਧਤਾ ਰੋਕਣ ਲਈ ਨਾਨਕ ਨੇ ਲਹਿਣੇ ਪ੍ਰਤੀ ਆਪਣੀ ਪਸੰਦ ਦਾ ਪ੍ਰਗਟਾਵਾ ਖੁਲ੍ਹੇ ਤੌਰ ਤੇ ਸੰਗਤ ਵਿੱਚ ਕਰ ਦਿੱਤਾ। "ਤੂੰ ਅੰਗਦ ਹੈਂ, ਮੇਰੇ ਸਰੀਰ ਦਾ ਇੱਕ ਅੰਗ ਹੈਂ।" ਆਪਣੇ ਅਕਾਲ ਚਲਾਣੇ ਤੋਂ ਬਹੁਤ ਪਹਿਲਾਂ ਉਸ ਨੇ ਆਪਣੇ ਮੁੱਖ ਚੇਲੇ ਭਾਈ ਬੁੱਢਾ ਤੋਂ ਅੰਗਦ ਦੇ ਮੱਥੇ ਤੇ ਕੇਸਰ ਦਾ ਤਿਲਕ ਲਗਵਾਇਆ ਤੇ ਉਸ ਰਾਹੀਂ ਉਸਦੇ ਦੂਸਰੇ ਗੁਰੂ ਹੋਣ ਦਾ ਐਲਾਨ ਕਰਵਾ ਦਿੱਤਾ।[1]

ਸ਼੍ਰੀਚੰਦ ਬਹੁਤਾ ਤਾਂਘਵਾਨ ਤੇ ਅਭਿਲਾਸ਼ੀ ਨਹੀਂ ਸੀ।[2] ਫਿਰ ਵੀ ਕਿਉਂਕਿ ਗੁਰੂ ਜੀ ਦਾ ਵੱਡਾ ਸਪੁੱਤਰ ਸੀ ਤੇ ਉਹਦਾ ਵਿਹਾਰ ਬੜਾ ਧਰਮੀ ਤੇ ਪਵਿੱਤਰ ਸੀ, ਕਈਆਂ ਦਾ ਖ਼ਿਆਲ ਸੀ, ਕਿ ਨਾਨਕ ਦੀ ਗੱਦੀ ਉਸਨੂੰ ਮਿਲਣੀ ਚਾਹੀਦੀ ਸੀ। ਉਹਨਾਂ ਨੇ ਅੰਗਦ ਨੂੰ ਗੁਰੂ ਮੰਨਣ ਤੋਂ ਨਾਂਹ ਕਰ ਦਿੱਤੀ ਤੇ ਔਕੜਾਂ ਪੈਦਾ ਕਰਨੀਆਂ ਸ਼ੁਰੂ ਕਰ ਦਿੱਤੀਆਂ। ਨਾਨਕ ਦੀ ਸਲਾਹ ਤੇ ਅੰਗਦ ਨੇ ਕਰਤਾਰਪੁਰ ਛੱਡ ਦਿੱਤਾ ਤੇ ਖਡੂਰ[3] ਵਿੱਚ ਜਾ ਕੇ ਨਾਨਕ ਨਾਮ ਦੀ ਜੋਤਿ ਜਗਾਈ ਜਿੱਥੇ ਉਸ ਦੀ ਪਤਨੀ ਤੇ ਬੱਚੇ ਨਿਵਾਸ ਕਰਦੇ ਸਨ।

---

1. ਨਾਨਕ ਨੇ ਲਹਿਣੇ ਨੂੰ ਗੱਦੀ ਦੇਣ ਦਾ ਐਲਾਨ ਕਰ ਦਿੱਤਾ। "ਉਸ ਦੀ ਉਹੋ ਜੋਤ ਸੀ ਤੇ ਉਹੋ ਜੁਗਤ ਸੀ। ਗੁਰੂ ਨੇ ਰੂਪ ਹੀ ਬਦਲਿਆ ਸੀ।
   (ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ ਆਦਿ ਗ੍ਰੰਥ ਪੰ: ੯੬੬-੬੮)
2. ਗੁਰਦਾਸ ਤੇ ਸੱਤਾ ਤੇ ਬਲਵੰਡ ਨੇ ਸੰਕੇਤ ਦਿੱਤਾ ਹੈ ਕਿ ਗੁਰੂ ਦੇ ਦੋਵੇਂ ਪੁਤੱਰ ਆਕੀ ਸਨ।
3. ਗੁਰਦਾਸ ਵਾਰਾਂ (ਦਿਤਾ ਛੋੜਿ ਕਰਤਾਰਪੁਰ ਬੈਠਿ ਖਡੂਰ ਜੋਤਿ ਜਗਾਈ॥ ਪੰ: 23)

ਅੰਗਦ ਗੁਰਗੱਦੀ ਉਪਰ (1539-52) ਤੇਰ੍ਹਾਂ ਸਾਲ ਰਹੇ। ਉਹ ਆਪਣੀ ਨਿਮ੍ਰਤਾ ਤੇ ਜੁਗਤ[4] ਨਾਲ ਆਪਣੇ ਸਿੱਖਾਂ ਤੇ ਸ੍ਰੀ ਚੰਦ ਦੇ ਪੈਰੋਕਾਰਾਂ ਵਿੱਚ (ਜਿਹਨਾਂ ਨੂੰ ਉਦਾਸੀ[5] ਕਿਹਾ ਜਾਂਦਾ ਸੀ) ਦੁਫੇੜ ਤੇ ਮੱਤਭੇਦ ਰੋਕਣ ਵਿੱਚ ਸਫਲ ਰਹੇ। ਉਸ ਨੇ ਆਪਣੇ ਸ਼ਾਂਤ ਸੁਭਾ ਨਾਲ ਗੁਰੂ ਨਾਨਕ ਦੇ ਭਵਨ ਦੀ ਉਸਾਰੀ ਕੀਤੀ ਜਿਸਦੀਆਂ ਨੀਹਾਂ ਨਾਨਕ ਨੇ ਭਰੀਆਂ ਸਨ। ਜਿਉਂ-ਜਿਉਂ ਉਸ ਦੇ ਪੈਰੋਕਾਰਾਂ ਦੀ ਗਿਣਤੀ ਵਧਦੀ ਗਈ, ਲੰਗਰ ਦਾ ਖਰਚ ਵੀ ਵਧਦਾ ਗਿਆ। ਅੰਗਦ ਨੇ ਹੋਰ ਕੇਂਦਰ ਸਥਾਪਿਤ ਕੀਤੇ ਤੇ ਖਰਚਾ ਪੂਰਾ ਕਰਨ ਲਈ ਭੇਟਾਵਾਂ ਇਕੱਤਰ ਕਰਨ ਦੀ ਰੀਤ ਸ਼ੁਰੂ ਕੀਤੀ। ਉਸ ਨੇ ਗੁਰੂ ਨਾਨਕ ਦੇ ਸ਼ਬਦਾਂ ਦੇ ਉਤਾਰੇ ਕੀਤੇ ਤੇ ਹਰ ਕੇਂਦਰ ਵਿੱਚ ਇੱਕ ਇਕ ਉਤਾਰਾ ਭੇਜ ਦਿੱਤਾ। ਇਹ ਉਤਾਰੇ ਉਸ ਲਿੱਪੀ ਵਿੱਚ ਕੀਤੇ ਗਏ ਜਿਸ ਦੀ ਉਸ ਸਮੇਂ ਤੀਕ ਵਰਨ ਮਾਲਾ ਨਹੀਂ ਸੀ। ਅੰਗਦ ਨੇ ਨਾਨਕ ਦੀ ਰਚੀ 'ਪੱਟੀ' ਦੇ ਪੈਂਤੀ ਅੱਖਰ ਲਏ ਤੇ ਉਤਰ ਭਾਰਤ ਵਿੱਚ ਪਰਚਲਤ ਦੂਸਰੀਆਂ ਵਰਨਮਾਲਾਵਾਂ 'ਚੋਂ ਢੁਕਵੇਂ ਅੱਖਰ ਲੈ ਕੇ ਨਵੀਂ ਲਿੱਪੀ ਨੂੰ 'ਗੁਰਮੁਖੀ' ਨਾਮ ਦੇਕੇ ਪਰਚਲਤ ਕਰ ਦਿੱਤਾ।[6]

ਇਸ ਕਦਮ ਦੇ ਬੜੇ ਦੂਰ-ਰਸ ਸਿੱਟੇ ਨਿਕਲੇ। ਅੰਗਦ ਦੀ ਰਚਨਾ ਗੁਰਮੁਖੀ ਲਿਪੀ ਸਿੱਖ ਧਰਮ ਦੇ ਪਵਿੱਤਰ ਗ੍ਰੰਥਾਂ ਦੀ ਧੁਰੀ ਜਾਂ ਆਧਾਰ-ਸ਼ਿਲਾ ਬਣੀ। ਇਸ ਨੇ ਸਿੱਖਾਂ ਨੂੰ ਹਿੰਦੂਆਂ ਤੇ ਮੁਸਲਮਾਨਾਂ ਤੋਂ ਵੱਖਰੀ ਲਿਖਤੀ ਭਾਸ਼ਾ ਦਿੱਤੀ ਤੇ ਇਸ ਤਰ੍ਹਾਂ ਉਹਨਾਂ ਦੇ ਇੱਕ ਵੱਖਰੀ ਕੌਮ ਦੀ ਭਾਵਨਾ ਨੂੰ ਵਿਕਸਤ ਕੀਤਾ।

ਅੰਗਦ ਸਰੀਰਕ ਯੋਗਤਾ ਪ੍ਰਤੀ ਵੀ ਬੜਾ ਤਾਂਘਵਾਨ ਸੀ। ਉਸ ਨੇ ਆਪਣੇ ਪੈਰੋਕਾਰਾਂ ਨੂੰ ਨਿਤਨੇਮ ਮਗਰੋਂ ਸਰੀਰਕ ਅਭਿਆਸਾਂ ਤੇ ਖੇਡਾਂ ਦੇ ਮੁਕਾਬਲਿਆਂ ਵਿੱਚ ਭਾਗ ਲੈਣ ਦਾ ਆਦੇਸ਼ ਦਿੱਤਾ। ਹਰ ਸੰਗਤ ਦੇ ਕੇਂਦਰ ਨਾਲ ਕੁਸ਼ਤੀਆਂ ਲਈ ਅਖਾੜਾ ਵੀ ਸੀ। ਉਸ ਨੇ ਅਜਿਹੀ ਪਰਿਪਾਟੀ ਚਲਾਈ ਜਿਸ ਨਾਲ ਉਸ ਨੇ ਉਤਰਾਧਿਕਾਰੀਆਂ ਨੂੰ ਆਪਣੇ ਚੇਲਿਆਂ[7] ਵਿਚੋਂ ਰਿਸ਼ਟ ਪੁਸ਼ਟ ਤੇ ਨਰੋਏ ਸੈਨਕ ਪ੍ਰਾਪਤ ਕਰਨ ਦਾ ਕਾਰਜ ਸੁਖਾਲਾ ਕਰ ਦਿੱਤਾ।

ਅੰਗਦ ਦੇ ਦੋ ਪੁੱਤਰ ਸਨ[8] ਪਰ ਉਸ ਨੇ ਆਪਣੇ ਇੱਕ ਚੇਲੇ, 73 ਸਾਲਾਂ ਦੇ ਭੱਲਾ ਖੱਤਰੀ ਅਮਰਦਾਸ ਨੂੰ ਆਪਣਾ ਉਤਰਾਧਿਕਾਰੀ ਚੁਣਿਆ।

---

4. ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰ॥ (ਆਦਿ ਗ੍ਰੰਥ, ਪੰ: ੯੬੭)
5. ਉਦਾਸੀ ਉਹ ਹੁੰਦਾ ਹੈ ਜਿਸ ਨੇ ਸੰਸਾਰ ਤਿਆਗਿਆ ਹੋਵੇ, ਇਹ ਸ਼ਬਦ ਸ੍ਰੀ ਚੰਦ ਦੇ ਸੁਭਾ ਨੂੰ ਵਰਨਨ ਕਰਦਾ ਹੈ। ਇਸ ਬਾਰੇ ਦੂਸਰੀ ਜਿਲਦ 'ਚ ਵਰਨਨ ਕੀਤਾ ਜਾਵੇਗਾ।
6. ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿੱਪੀ ਦੇ ਆਰੰਭ ਤੇ ਪ੍ਰਾਚੀਨਤਾ ਬਾਰੇ ਮੱਤਭੇਦ ਹੈ।
7. ਇੱਕ ਸੈਨਿਕ ਮਾਲੂਸ਼ਾਹ ਨੇ ਨੈਤਿਕ ਸ਼ਕਤੀ ਬਾਰੇ ਗੁਰੂ ਜੀ ਦੇ ਵਿਚਾਰ ਪੁੱਛੇ। ਗੁਰੂ ਜੀ ਨੇ ਕਿਹਾ ਜੇ ਕਦੇ ਲੜਨ ਦੀ ਜ਼ਰੂਰਤ ਪਵੇ ਤਾਂ ਉਸ ਨੂੰ ਮੁਸ਼ਕਲਾਂ ਦੇ ਬਾਵਜੂਦ ਲੜਨਾ ਚਾਹੀਦਾ ਹੈ।
8. ਅਮਰਦਾਸ ਦੀ ਗੱਦੀ ਨਸ਼ੀਨੀ ਨੂੰ ਅੰਗਦ ਦੇਵ ਦੇ ਪੁੱਤਰ ਦਾਤੂ ਨੇ ਪਰਵਾਨ ਨਾ ਕੀਤਾ।


ਸਿੱਖ ਗੁਰੂ ਸਾਹਿਬਾਨ
ਰਾਮਾ
ਸ਼ਿਵਰਾਮ = ਬਨਾਰਸੀ
ਕ੍ਰਿਸ਼ਨ
ਤ੍ਰਿਪਤਾ = ਕਲਿਆਣ ਦਾਸ
ਲਾਲੂ
ਨਾਨਕੀ
ਨਾਨਕ = ਸੁਲੱਖਣੀ
(1469-1539)
ਸ੍ਰੀ ਚੰਦ (ਉਦਾਸੀ)
ਲਛਮੀ ਦਾਸ
ਫੇਰੂ
ਅੰਗਦ (1504-52) = ਖੀਵੀਂ
ਪੁੱਤਰੀ
ਪੁੱਤਰ
ਪੁੱਤਰ
ਤੇਜਭਾਨ
ਅਮਰਦਾਸ = ਮਨਸਾ ਦੇਵੀ
(1479-1574)
ਪੁੱਤਰ
ਪੁੱਤਰ
ਪੁੱਤਰੀ
ਪੁੱਤਰੀ (ਭਾਨੀ = ਰਾਮ ਦਾਸ)
(1534-81)
ਪ੍ਰਿਥੀਚੰਦ (ਮੀਣੇ)
ਪੁੱਤਰ
ਅਰਜਨ = ਗੰਗਾ
(1563-1606)
ਦਮੋਦਰੀ = ਹਰਗੋਬਿੰਦ = ਨਾਨਕੀ = ਮਰਵਾਹੀ
ਗੁਰਦਿੱਤਾ
ਪੁੱਤਰੀ
ਸੂਰਜ ਮਲ
ਪੁੱਤਰ
ਪੁੱਤਰ
ਪੁੱਤਰ
ਤੇਗ ਬਹਾਦਰ = ਗੁਜਰੀ
(1621-75)
ਗੁਲਾਬ ਰਾਏ
(ਗੁਲਾਬ ਰਈਏ)
ਧੀਰਮੱਲ
(ਧੀਰਮੱਲੀਏ)
ਹਰਿ ਰਾਏ = ਕ੍ਰਿਸ਼ਨ ਕੌਰ
(1630-61)
ਸੁੰਦਰੀ = ਗੋਬਿੰਦ ਸਿੰਘ = ਜੀਤੋ = ਸਾਹਿਬ ਦੇਵੀ
(1666-1708)
ਰਾਮ ਰਾਏ
(ਰਾਮ ਰਈਏ)
ਹਰਿ ਕ੍ਰਿਸ਼ਨ
(1656-64)
ਅਜੀਤ ਸਿੰਘ
ਜੁਝਾਰ ਸਿੰਘ
ਜ਼ੋਰਾਵਰ ਸਿੰਘ
ਫਤਿਹ ਸਿੰਘ

ਉਸ ਨੇ ਗੁਰੂ ਸਾਹਿਬ ਨੂੰ ਖਡੂਰ ਤੋਂ ਕੱਢ ਦਿੱਤਾ ਤੇ ਆਪ ਤੀਸਰਾ ਗੁਰੂ ਬਣ ਬੈਠਾ। ਅਮਰਦਾਸ ਗੋਇੰਦਵਾਲ ਚਲੇ ਗਏ ਤੇ ਉੱਥੋਂ ਆਪਣੇ ਪਿੰਡ ਬਾਸਰਕੇ। ਕੁਝ ਸਮੇਂ ਪਿਛੋਂ ਜਦੋਂ ਦਾਤੂ ਦੇ ਪੈਰੋਕਾਰਾਂ ਦੀ ਗਿਣਤੀ ਘੱਟ ਗਈ ਤਾਂ ਅਮਰਦਾਸ ਗੋਇੰਦਵਾਲ ਆ ਗਏ ਤੇ ਬੜੀ ਗੰਭੀਰਤਾ ਨਾਲ ਗੁਰਿਆਈ ਦੇ ਫਰਜ਼ ਨਿਬਾਹੁਣ ਲੱਗੇ।

ਸਿੱਖ ਇਤਿਹਾਸਕਾਰਾਂ ਅਨੁਸਾਰ ਜਦੋਂ ਦਾਤੂ ਨੇ ਗੁਰੂ ਅਮਰਦਾਸ ਦੇ ਲੱਤ ਮਾਰੀ ਤਾਂ ਗੁਰੂ ਜੀ ਨੇ ਦੋਵੇਂ ਹੱਥ ਜੋੜਕੇ ਨਿਮ੍ਰਤਾ ਨਾਲ ਕਿਹਾ: "ਇਸ ਨਾਲ ਆਪ ਦੇ ਪੈਰਾਂ ਨੂੰ ਜ਼ਰੂਰ ਸੱਟ ਵੱਜੀ ਹੋਵੇਗੀ।"

ਇਕ ਹੋਰ ਮੌਕੇ ਤੇ ਅਮਰਦਾਸ ਨੇ ਕਿਹਾ, 'ਜੇ ਕੋਈ ਹੋਰ ਵਿਅਕਤੀ ਤੁਹਾਡੇ ਨਾਲ ਮੰਦਾ ਸਲੂਕ ਕਰੇ ਤਾਂ ਸਬਰ ਸ਼ਾਂਤੀ ਨਾਲ ਸਹਿਣ ਕਰੋ। ਜੇ ਤੁਸੀਂ ਇਹ ਧੱਕਾ ਤਿੰਨ ਵਾਰ ਬਰਦਾਸ਼ਤ ਕਰ ਲਵੋ ਤਾਂ ਚੌਥੀ ਵਾਰ ਤੁਹਾਡੀ ਥਾਂ ਖੁਦ ਪਰਮਾਤਮਾ ਧੱਕੇ ਕਰਨ ਵਾਲੇ ਨਾਲ ਲੜੇਗਾ।" (ਮੈਕਾਲਿਫ, ਸਿੱਖ ਧਰਮ, ਜਿਲਦ-II, ਪੰ: 70)

ਅਮਰਦਾਸ (1479-1574)—ਸਿੱਖ ਧਰਮ ਵਿੱਚ ਪਰਵੇਸ਼ ਕਰਨ ਤੋਂ ਪਹਿਲਾਂ ਅਮਰਦਾਸ ਇੱਕ ਸਿਦਕਵਾਨ ਤੇ ਸ਼ਰਧਾਵਾਨ ਹਿੰਦੂ ਸੀ ਜੋ ਦਇਆ ਤੇ ਪਾਰਸਾਈ ਲਈ ਪ੍ਰਸਿੱਧ ਸੀ। ਉਸ ਨੇ ਬੜੀ ਲਗਨ ਨਾਲ ਨਾਨਕ ਤੇ ਅੰਗਦ ਦੇ ਸ਼ੁਰੂ ਕੀਤੇ ਹੋਏ ਕੰਮ ਨੂੰ ਅੱਗੇ ਵਧਾਇਆ। ਉਸ ਨੇ 'ਲੰਗਰ' ਨੂੰ ਸਿੱਖ ਧਰਮ ਦੀ ਅਨਿਖੜ ਸੰਸਥਾ ਬਣਾਉਣ ਲਈ ਇਸ ਗੱਲ ਤੇ ਜ਼ੋਰ ਦਿੱਤਾ ਕਿ ਜਿਹੜਾ ਉਸ ਦੇ ਦਰਸ਼ਨ ਕਰਨਾ ਚਾਹੁੰਦਾ ਹੈ ਉਹ ਲੰਗਰ ਵਿਚੋਂ ਉਹਦੇ ਚੇਲਿਆਂ ਨਾਲ ਲੰਗਰ ਜ਼ਰੂਰ ਛਕੇ।[9] ਗੋਇੰਦਵਾਲ ਜਿੱਥੇ ਉਹ ਰਿਹਾ ਕਰਦੇ ਸਨ, ਉੱਥੇ ਉਹਨਾਂ ਦੇ ਦਰਸ਼ਨਾਂ ਨੂੰ ਆਉਣ ਵਾਲਿਆਂ ਦੀ ਗਿਣਤੀ ਇਤਨੀ ਵੱਧ ਗਈ ਕਿ ਇਹ ਛੋਟੇ ਜਿਹੇ ਅਪ੍ਰਸਿੱਧ ਪਿੰਡ ਤੋਂ ਇੱਕ ਲੰਮੇ ਚੌੜੇ ਆਕਾਰ ਦਾ ਸ਼ਹਿਰ ਬਣ ਗਿਆ। ਉਹਨਾਂ ਨੂੰ ਮਿਲਣ ਆਉਣ ਵਾਲਿਆਂ ਵਿੱਚ ਅਕਬਰ ਵੀ ਸ਼ਾਮਿਲ ਸੀ। ਉਹ ਗੋਇੰਦਵਾਲ ਵਿੱਚ ਜੀਵਨ ਤੇ ਕਾਰਵਿਹਾਰ ਵੇਖਕੇ ਇਤਨਾ ਪ੍ਰਭਾਵਿਤ ਹੋਇਆ ਕਿ ਉਸਨੇ ਗੁਰੂ ਜੀ ਦੀ ਪੁੱਤਰੀ ਬੀਬੀ ਭਾਨੀ ਨੂੰ ਵਿਆਹ ਲਈ ਸੁਗਾਤ ਵਜੋਂ ਕਈ ਪਿੰਡਾਂ ਦਾ ਮਾਮਲਾ ਮੁਕੱਰਰ ਕਰ ਦਿੱਤਾ। ਸ਼ਾਹੀ ਸਰਪਰਸਤੀ ਨੇ ਨਾਨਕ ਵਲੋਂ ਚਲਾਈ ਲਹਿਰ ਨੂੰ ਹੋਰ ਗਤੀ ਤੇ ਤੇਜ਼ੀ ਬਖਸ਼ੀ।

ਅਮਰਦਾਸ ਨੇ ਅਨੁਭਵ ਕੀਤਾ ਕਿ ਉਹ ਹਜ਼ਾਰਾਂ ਹੀ ਧਰਮ ਵਿੱਚ ਪਰਵੇਸ਼ ਕਰਨ ਵਾਲਿਆਂ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰ ਸਕਦਾ, ਜਿਹਨਾਂ ਨੂੰ ਉਸਦੀ ਅਗਵਾਈ ਦੀ ਲੋੜ ਹੈ। ਉਸ ਨੇ 22 ਮੰਜੀਆਂ ਦੀ ਸਥਾਪਨਾ ਕੀਤੀ[10] ਤੇ ਮਸੰਦ ਨਿਯੁਕਤ ਕੀਤੇ ਜੋ

---

9. ਉਦੇਸ਼ ਜਾਂ ਆਦਰਸ਼ ਸੀ ਪਹਿਲਾਂ ਪੰਗਤ ਵਿੱਚ ਸੰਗਤ' (ਸੂਰਜ ਪ੍ਰਕਾਸ਼ ਜਿਲਦ-I, ਪੰ: 30)
10. ਮੰਜੀ ਦਾ ਸ਼ਬਦੀ ਅਰਥ ਹੈ ਬਿਸਤਰਾ। ਗੁਰੂ ਜੀ ਦੀ ਮਰਯਾਦਾ ਸੀ ਕਿ ਮਿਲਣ ਆਈ ਸੰਗਤ ਨੂੰ ਮੰਜੀ ਤੇ ਬੈਠ ਕੇ ਹੀ ਦਰਸ਼ਨ ਦਿੰਦੇ ਸਨ। ਉਹਨਾਂ ਦੇ ਨਾਇਬ ਮਸੰਦ (ਜੋ ਫਾਰਸੀ ਦੇ ਸ਼ਬਦ ਮਸਨਦ=ਗੱਦੀ=ਮੰਜਾ ਤੋਂ ਬਣਿਆ ਹੈ) ਵੀ ਉਸ ਤਰ੍ਹਾਂ ਹੀ ਕਰਿਆ ਕਰਦੇ ਸਨ। ਇਸ ਤਰ੍ਹਾਂ ਮਸੰਦ ਅਧੀਨ ਕੇਂਦਰ ਨੂੰ ਮੰਜੀ ਕਿਹਾ ਜਾਣ ਲੱਗਾ।

ਧਰਮ ਸਿਧਾਂਤਾਂ ਤੋਂ ਭਲੀ ਭਾਂਤ ਜਾਣੂ ਸਨ ਤੇ ਨਾਮ ਜਪਾਉਣ ਦੀ ਪਰਿਕਿਰਿਆ ਤੇ ਸਿੱਖਾਂ ਦੀ ਭੇਟਾ ਲੈਣ ਪੱਖੋਂ ਨਿਪੁੰਨ ਸਨ। ਉਹਨਾਂ ਨੇ ਵੀ ਨਾਨਕ ਤੇ ਅੰਗਦ ਦੀ ਬਾਣੀ ਦੀ ਕਈ ਹੋਰ ਉਤਾਰੇ ਕਰਵਾਏ ਤੇ ਉਸ ਵਿੱਚ ਆਪਣੀ ਬਾਣੀ ਅਤੇ ਹਿੰਦੂ ਭਗਤਾਂ ਦੀ ਬਾਣੀ ਸ਼ਾਮਲ ਕੀਤੀ ਜਿਹਨਾਂ ਦੀ ਸਿੱਖਿਆ ਨਾਨਕ ਦੀ ਸਿੱਖਿਆ ਨਾਲ ਮੇਲ ਖਾਂਦੀ ਸੀ।[11] ਕਿਉਂਕਿ ਇਹ ਸੰਗ੍ਰਿਹ ਪੰਜਾਬੀ ਵਿੱਚ ਸੀ, ਇਹ ਆਮ ਲੋਕਾਂ ਵਿੱਚ ਹਰਮਨ ਪਿਆਰਾ ਹੋ ਗਿਆ ਕਿਉਂਕਿ ਉਹ ਹਿੰਦੂਆਂ ਦੇ ਸੰਸਕ੍ਰਿਤ ਗ੍ਰੰਥ ਜਾਂ ਮੁਸਲਮਾਨਾਂ ਦੇ ਅਰਬੀ ਵਿੱਚ ਲਿਖੇ ਗ੍ਰੰਥ ਸਮਝ ਨਹੀਂ ਸਕਦੇ ਸਨ।

ਇਸ ਨਾਲ ਬ੍ਰਾਹਮਣ ਪ੍ਰੋਹਤਾਂ ਦੀ ਮਹੱਤਤਾ ਘੱਟ ਹੋ ਗਈ ਜਿਹਨਾਂ ਦੀ ਵੇਦਾਂ ਤੇ ਹੋਰ ਧਰਮ ਪੁਸਤਕਾਂ ਉਪਰ ਅਜਾਰੇਦਾਰੀ ਕਾਇਮ ਹੋ ਗਈ ਸੀ ਤੇ ਨਾਲ ਹੀ ਮੁੱਲਾਂਵਾਂ ਦੀ ਮਹੱਤਤਾ ਵੀ ਘੱਟ ਗਈ ਜੋ 'ਕੁਰਾਨ' ਦੇ ਭਾਵਾਂ ਨੂੰ ਸਮਝਾਉਣ ਦੇ ਸਮਰੱਥ ਸਮਝੇ ਜਾਂਦੇ ਸਨ।[12]

ਅਮਰਦਾਸ ਨੇ ਬਹੁਤ ਸਾਰੀਆਂ ਨਵੀਆਂ ਰੀਤਾਂ ਚਾਲੂ ਕੀਤੀਆਂ ਜਿਹਨਾਂ ਨੇ ਹਿੰਦੂਆਂ ਨਾਲ ਸਿੱਖਾਂ ਦੇ ਨਜ਼ਦੀਕੀ ਸੰਬੰਧਾਂ ਨੂੰ ਤੋੜ ਦਿੱਤਾ। ਉਸ ਨੇ ਗੋਇੰਦਵਾਲ ਦੇ ਹਰਿਮੰਦਰ ਸਾਹਿਬ ਨਾਲ ਪਵਿੱਤਰ ਬਾਉਲੀ ਬਣਵਾਈ ਤੇ ਹਿੰਦੂਆਂ ਦੇ ਵਰਸ਼ ਦੀ ਪਹਿਲੇ ਮਹੀਨੇ ਵੈਸਾਖ ਨੂੰ, ਜੋ ਬਹਾਰ ਦੇ ਮੌਸਮ ਦੇ ਅੰਤ ਵਿੱਚ ਆਉਂਦਾ ਹੈ, ਸਿੱਖਾਂ ਦੇ ਵਾਰਸ਼ਿਕ ਤਿਉਹਾਰ ਵਜੋਂ ਮਨਾਉਣ ਲਈ ਨਿਯਕ ਕੀਤਾ। ਉਸ ਨੇ ਜਨਮ ਤੇ ਮ੍ਰਿਤੂ ਲਈ ਨਵੀਆਂ ਰੀਤੀਆਂ ਕਾਇਮ ਕੀਤੀਆਂ ਜਿਹਨਾਂ ਅਨੁਸਾਰ ਸੰਸਕ੍ਰਿਤ ਦੇ ਸਲੋਕਾਂ ਦੀ ਥਾਂ ਗੁਰਬਾਣੀ ਦੇ ਸ਼ਬਦ ਪੜ੍ਹਨ ਦੀ ਪ੍ਰਥਾ ਕਾਇਮ ਕੀਤੀ ਗਈ। ਉਸ ਨੇ ਇਸਤਰੀਆਂ ਵਿਚੋਂ ਘੁੰਢ ਦਾ ਰਿਵਾਜ਼ ਖਤਮ ਕਨ ਦੇ ਯਤਨ ਕੀਤੇ, ਇੱਕ ਵਿਆਹ ਦਾ ਸਮਰਥਨ ਕੀਤਾ, ਅੰਤਰਜਾਤੀ ਵਿਆਹ ਤੇ ਵਿਧਵਾ ਵਿਆਹ ਲਈ ਉਤਸਾਹਿਤ ਕੀਤਾ। ਉਸ ਨੇ ਸਤੀ[13] ਦੇ ਰਿਵਾਜ਼ ਦੀ ਮਨਾਹੀ ਕੀਤੀ ਜਿਸ ਅਨੁਸਾਰ ਵਿਧਵਾ ਨੂੰ ਪਤੀ ਦੀ ਚਿਤਾ ਤੇ ਨਾਲ ਹੀ ਜਲਾ ਦਿੱਤਾ ਜਾਂਦਾ ਸੀ।

ਇਹਨਾਂ ਉਪਾਵਾਂ ਤੇ ਕਦਮਾਂ ਦੀ ਬ੍ਰਾਹਮਣਾਂ ਨੇ ਵਿਰੋਧਤਾ ਕੀਤੀ ਜਿਹਨਾਂ ਨੂੰ ਆਪਣੇ ਪ੍ਰੋਹਿਤਾਂ ਦੀ ਗਿਣਤੀ ਤੇ ਆਪਣੀ ਆਮਦਨੀ ਘਟਨ ਦਾ ਡਰ ਮਹਿਸੂਸ ਹੋਇਆ। ਉਹਨਾਂ ਨੇ ਸਿੱਖਾਂ ਨੂੰ ਤੰਗ ਪਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਤੇ ਜਦੋਂ ਉਹਨਾਂ ਦੀ ਆਮਦਨੀ ਹੋਰ ਘੱਟ ਗਈ ਤਾਂ ਉਹਨਾਂ ਨੇ ਅਮਰਦਾਸ ਵਿਰੁੱਧ ਬਾਦਸ਼ਾਹ ਕੋਲ ਸ਼ਕਾਇਤ

---

11. ਆਦਿ ਗ੍ਰੰਥ ਵਿੱਚ ਅਮਰਦਾਸ ਦੇ 907 ਸ਼ਬਦ ਸ਼ਾਮਿਲ ਕੀਤੇ ਗਏ ਹਨ। ਵੇਖੋ, ਅੰਤਿਕਾ-5
12. ਆਪਣੀ ਇਕ ਯਾਤਰਾ ਸਮੇਂ ਉਹਨਾਂ ਨੂੰ ਪੁੱਛਿਆ ਗਿਆ ਕਿ ਉਹਨਾਂ ਨੇ ਸੰਸਕ੍ਰਿਤ ਭਾਸ਼ਾ ਜੋ ਦੇਵਤਿਆਂ ਦੀ ਭਾਸ਼ਾ ਹੈ ਛੱਡ ਕੇ ਗੰਵਾਰੂ ਬੋਲੀ ਕਿਉਂ ਵਰਤਣੀ ਸ਼ੁਰੂ ਕਰ ਦਿੱਤੀ ਹੈ ਤਾਂ ਉਸ ਨੇ ਕਿਹਾ ਕਿ ਭਾਵੇਂ ਖੂਹਾਂ 'ਚ ਪਾਣੀ ਹੁੰਦਾ ਹੈ ਫਿਰ ਵੀ ਵਰਖਾ ਹੁੰਦੀ ਹੈ। ਉਹਨਾਂ ਕਿਹਾ ਕਿ ਖੂਹ ਵਿਚੋਂ ਤਾਂ ਪਾਣੀ ਕੱਢਣਾ ਪੈਂਦਾ ਹੈ ਜੋ ਥੋੜ੍ਹੇ ਲੋਕਾਂ ਲਈ ਸਹਾਈ ਹੁੰਦਾ ਹੈ ਪਰ ਪੰਜਾਬੀ ਮੀਂਹ ਦੇ ਪਾਣੀ ਵਾਂਗ ਹੈ ਜਿਹੜਾ ਧਰਤੀ 'ਤੇ ਸਭ ਲਈ ਵਰਸਦਾ ਹੈ।
13. ਮੈਕਾਲਿਫ, ਸਿੱਖ ਧਰਮ-II ਪੰ: 61-62

ਕੀਤੀ। ਜਦੋਂ ਸਮਰਾਟ ਅਕਬਰ ਨੇ ਗੁਰੂ ਜੀ ਵਿਰੁੱਧ ਕਾਰਵਾਈ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਉਹਨਾਂ ਨੇ ਸਥਾਨਿਕ ਅਧਿਕਾਰੀਆਂ ਨੂੰ ਰਿਸ਼ਵਤ ਦੇਕੇ ਸਿੱਖਾਂ ਨੂੰ ਤੰਗ ਪਰੇਸ਼ਾਨ ਕਰਾਉਣਾ ਸ਼ੁਰੂ ਕਰ ਦਿੱਤਾ। ਇਹ ਸਿੱਖਾਂ ਉਪਰ ਸਖਤੀ ਦਾ ਮੁੱਢ ਸੀ ਜਿਸ ਕਾਰਨ ਸਿੱਖ ਮਗਰੋਂ ਸ਼ਸਤਰਧਾਰੀ ਹੋਣ ਲਈ ਮਜਬੂਰ ਹੋ ਗਏ ਤੇ ਇਸ ਤਰ੍ਹਾਂ ਹਿੰਦੂਆਂ ਦੇ ਸਮਾਜਿਕ ਸੰਗਠਨ ਨਾਲੋਂ ਇਹ ਪਹਿਲੀ ਤ੍ਰੇੜ ਸੀ।

ਅਮਰਦਾਸ ਦੀ ਗੁਰਗੱਦੀ ਦੇ 22 ਸਾਲ ਸਿੱਖ ਧਰਮ ਦੇ ਵਿਕਾਸ ਦਾ ਮਹੱਤਵਪੂਰਨ ਪੜਾਅ ਸਨ। ਉਹ ਇੱਕ ਬੜੇ ਹਰਮਨ ਪਿਆਰੇ ਗੁਰੂ ਸਨ ਕਿਉਂਕਿ ਉਹਨਾਂ ਦੇ ਉਪਦੇਸ਼ ਸਰਲ ਤੇ ਸਪਸ਼ਟ ਭਾਸ਼ਾ ਵਿੱਚ ਸਨ।

ਅਮਰਦਾਸ ਨੇ ਕਿਹਾ, "ਦੂਸਰਿਆਂ ਨੂੰ ਚੰਗੀ ਸਲਾਹ ਦੇਕੇ, ਚੰਗੀ ਉਦਾਹਰਨ ਕਾਇਮ ਕਰਕੇ ਤੇ ਮਨੁੱਖਤਾ ਦੀ ਭਲਾਈ ਦਾ ਖਿਆਲ ਮਨ ਵਿੱਚ ਲੈਕੇ, ਦੂਸਰਿਆਂ ਦਾ ਭਲਾ ਕਰੋ।" ਅਮਰ ਦਾਸ ਦੇ ਕੰਮ ਦੀ ਪ੍ਰਸੰਸਾ ਆਦਿ ਗ੍ਰੰਥ ਵਿੱਚ ਹੇਠ ਲਿਖੇ ਸ਼ਬਦਾਂ ਨਾਲ ਕੀਤੀ ਗਈ ਹੈ :

ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥[14]

(ਉਸ ਨੇ ਰੱਬੀ ਗਿਆਨ ਨੂੰ ਆਪਣਾ ਘੋੜਾ ਬਣਾ ਕੇ, ਸੱਤ ਤੇ ਪਵਿਤਰਤਾ ਦੀ ਕਾਠੀ ਪਾਈ। ਸੱਚ ਦੇ ਧਨੁੱਖ ਤੋਂ ਉਸ ਨੇ ਰੱਬੀ ਮਹਿਮਾ ਦਾ ਤੀਰ ਛੱਡਿਆ। ਕਲਿਜੁਗ ਦੇ ਅੰਧਕਾਰ ਵਿੱਚ ਉਹ ਸੂਰਜ ਬਣ ਚਮਕੇ। ਸੱਚ ਬੀਜਿਆ ਤੇ ਸੱਚ ਦੀ ਹੀ ਫਸਲ ਵੱਢੀ।)

ਅਮਰਦਾਸ ਨੇ 95 ਸਾਲ ਦੀ ਆਯੂ ਬਤੀਤ ਕੀਤੀ। ਉਸ ਨੇ ਆਪਣੇ ਕਿਸੇ ਵੀ ਪੁੱਤਰ ਨੂੰ ਗੁਰਗੱਦੀ ਦੇ ਯੋਗ ਨਾ ਸਮਝਿਆ ਤੇ ਇਸ ਪਦਵੀ ਲਈ ਸੋਢੀ ਜਾਤੀ ਦੇ ਖੱਤਰੀ ਰਾਮਦਾਸ ਨੂੰ ਜੋ ਉਸ ਦਾ ਜਵਾਈ ਸੀ ਤੇ ਕਈ ਸਾਲਾਂ ਤੋਂ ਉਸ ਦੀ ਆਗਿਆ ਵਿੱਚ ਰਹਿੰਦਾ ਸੀ, ਗੁਰੱਗਦੀ ਦਾ ਉਤਰਾਧਿਕਾਰੀ ਥਾਪਿਆ।[15]

**ਰਾਮਦਾਸ** : (1534-81)—ਰਾਮਦਾਸ ਨੇ ਆਪਣੀ ਜ਼ਿੰਦਗੀ ਦੇ ਬਹੁਤੇ ਸਾਲ ਸੰਗਤ ਦੀ ਸੇਵਾ ਵਿੱਚ ਗੁਜਾਰ ਦਿੱਤੇ ਸਨ। ਫਿਰ ਉਹਨਾਂ ਉਸ ਸੰਗਤ ਦਾ ਗੁਰੂ ਥਾਪ ਦਿੱਤਾ ਗਿਆ। ਉਸ ਨੇ ਮੰਜੀਆਂ ਦੇ ਕੰਮ ਦੀ ਦੇਖ ਰੇਖ ਵੀ ਕੀਤੀ ਤੇ ਗੁਰੂ ਅਮਰਦਾਸ ਦੇ ਪ੍ਰਤਿਨਿਧ ਬਣਕੇ ਮੁਗ਼ਲ ਦਰਬਾਰ ਵਿੱਚ ਵੀ ਗਏ। ਉਸ ਨੇ ਉਸ ਭੂਮੀ ਤੇ ਸਰੋਵਰ ਖੁਦਵਾਇਆ ਜਿਹੜੀ ਅਕਬਰ ਨੇ ਉਹਦੀ ਪਤਨੀ ਨੂੰ ਅਨੁਦਾਨ ਵਜੋਂ ਦਿੱਤੀ ਸੀ।[16]

---

14. ਵਾਰ, ਸੱਤਾ ਤੇ ਬਲਵੰਡ, ਆਦਿ ਗ੍ਰੰਥ, ਪੰ: ੯੬੭
15. ਰਾਮਦਾਸ ਬਹੁਤ ਸਨਿਮ੍ਰ ਸੀ। ਗੁਰੂ ਨਾਨਕ ਦੇ ਪੁੱਤਰ ਬਾਬਾ ਸ੍ਰੀ ਚੰਦ ਨੇ ਉਸ ਨੂੰ ਪੁੱਛਿਆ, ਤੁਸੀਂ ਦਾੜ੍ਹੀ ਇਤਨੀ ਕਿਉਂ ਵਧਾਈ ਹੈ ?" ਉਹਨਾਂ ਦਾ ਉੱਤਰ ਸੀ : "ਆਪ ਵਰਗੇ ਮਹਾਂ ਪੁਰਸ਼ਾਂ ਦੇ ਚਰਨ ਸਾਫ ਕਰਨ ਲਈ।"
16. 1577 ਵਿੱਚ ਰਾਮਦਾਸ ਨੂੰ ਉਸ ਥਾਂ ਦਾ ਅਨੁਦਾਨ ਮਿਲਿਆ ਤੇ ਨਾਲ ਹੀ ਅਕਬਰ ਬਾਦਸ਼ਾਹ ਵਲੋਂ 700 ਰੁਪੈ ਦੀ ਅਦਾਇਗੀ ਤੇ 500 ਵਿਘੇ ਭੂਮੀ ਤੁੰਗ ਪਿੰਡ ਦੇ ਜ਼ਿਮੀਦਾਰਾਂ ਨੂੰ ਅਦਾਇਗੀ ਕਰਕੇ ਲਈ।

ਜਦੋਂ ਉਹ ਗੁਰਗੱਦੀ ਤੇ ਬੈਠੇ ਤਾਂ ਉਹ ਗੋਇੰਦਵਾਲ ਛੱਡ ਕੇ ਸਰੋਵਰ ਦੇ ਨਜ਼ਦੀਕ ਜਾ ਵੱਸੇ ਤੇ ਉਸ ਸਰੋਵਰ ਦੇ ਆਲੇ-ਦੁਆਲੇ ਨਗਰ ਵਸਾਉਣਾ ਸ਼ੁਰੂ ਕਰ ਦਿੱਤਾ। ਉਹ ਨਗਰ ਜਿਸ ਨੇ ਸਿੱਖਾਂ ਦੀ ਰਾਜਧਾਨੀ ਬਣ ਜਾਣ ਦਾ ਮਾਨ ਪ੍ਰਾਪਤ ਕਰਨਾ ਸੀ, ਉਸ ਦੇ ਨਾਮ ਅਨੁਸਾਰ ਹੀ ਗੁਰੂ ਕਾ ਚੱਕ, ਚੱਕ ਰਾਮਦਾਸ ਜਾਂ ਰਾਮਦਾਸ ਪੁਰਾ ਕਰਕੇ ਪ੍ਰਸਿੱਧ ਹੋ ਗਿਆ।

ਉਸ ਨੇ ਅਨੇਕਾਂ ਵਪਾਰੀਆਂ ਨੂੰ ਸ਼ਹਿਰ ਵਿੱਚ ਦੁਕਾਨਾਂ ਖੋਲ੍ਹਣ ਲਈ ਬੁਲਾਇਆ ਤੇ ਇਸ ਤਰ੍ਹਾਂ ਆਮਦਨੀ ਵੱਧਣ ਨਾਲ ਉਹ ਆਪਣੇ ਧਰਮ ਕਰਮ ਦੇ ਕਾਰਜਾਂ ਦਾ ਭਾਰਤ ਦੇ ਵੱਖ-ਵੱਖ ਭਾਗਾਂ ਵਿੱਚ ਵਿਸਥਾਰ ਕਰਨ ਦੇ ਸਮਰੱਥ ਹੋ ਗਏ। ਉਹਨਾਂ ਦੇ ਪਰਚਾਰਕਾਂ ਵਿੱਚ ਸਭ ਤੋਂ ਪ੍ਰਸਿੱਧ ਭਾਈ ਗੁਰਦਾਸ ਸੀ ਜਿਸਨੇ ਆਗਰੇ ਵਿੱਚ ਰਹਿਕੇ ਕਈ ਸਾਲ ਧਰਮ ਪਰਚਾਰ ਕੀਤਾ।

ਆਪਣੇ ਪੂਰਵਜਾਂ ਵਾਂਗ, ਰਾਮਦਾਸ ਨੇ ਵੀ ਬਾਣੀ ਦੀ ਰਚਨਾ ਕੀਤੀ ਜਿਹਨਾਂ ਨੂੰ ਮਗਰੋਂ ਸਿੱਖਾਂ ਦੇ ਧਰਮ ਗ੍ਰੰਥ ਵਿੱਚ ਸ਼ਾਮਿਲ ਕੀਤਾ ਗਿਆ ਸੀ।

ਰਾਮਦਾਸ ਦੇ ਤਿੰਨ ਪੁਤੱਰ ਸਨ ਜਿਹਨਾਂ ਵਿਚੋਂ ਉਹਨਾਂ ਨੇ ਸਭ ਤੋਂ ਛੋਟੇ ਪੁੱਤਰ ਅਰਜਨ ਮਲ ਨੂੰ ਆਪਣਾ ਉਤਰਾਧਿਕਾਰੀ ਬਣਾਉਣ ਦੇ ਯੋਗ ਸਮਝਿਆ। ਇਸ ਨੇ, ਜਿਵੇਂ ਉਮੀਦ ਸੀ, ਸਭ ਤੋਂ ਵੱਡੇ ਪੁਤੱਰ ਪ੍ਰਿਥੀ ਚੰਦ ਨੂੰ ਕ੍ਰੋਧਿਤ ਕਰ ਦਿੱਤਾ। ਇਸ ਦੇ ਬਾਵਜੂਦ ਜਦੋਂ ਰਾਮਦਾਸ ਜੀ ਨੂੰ ਆਪਣਾ ਅੰਤ ਸਮਾਂ ਨੇੜੇ ਜਾਪਿਆ, ਉਹਨਾਂ ਨੇ ਬਾਬਾ ਬੁੱਢਾ ਜੀ ਨੂੰ ਬੁਲਾ ਕੇ ਅਰਜਨ ਮਲ ਨੂੰ ਪੰਜਵਾਂ ਗੁਰੂ ਥਾਪ ਦੇਣ ਦਾ ਆਦੇਸ਼ ਦੇਕੇ ਬਖਸ਼ਿਸ਼ ਕਰ ਦਿੱਤੀ। ਗੁਰੂ ਰਾਮਦਾਸ ਜੀ ਨੇ ਇਹ ਆਸ ਵੀ ਪ੍ਰਗਟ ਕੀਤੀ ਕਿ ਜਿਵੇਂ ਇਕ ਦੀਪ ਤੋਂ ਦੂਸਰਾ ਦੀਪ ਜਗਦਾ ਹੈ, ਗੁਰੂ ਦੀ ਆਤਮਾ ਉਸ ਵਿੱਚ ਪਰਵੇਸ਼ ਕਰੇਗੀ ਤੇ ਸੰਸਾਰ ਵਿੱਚ ਅਗਿਆਨਤਾ ਦਾ ਹਨੇਰ ਦੂਰ ਕਰੇਗੀ।"

ਅਰਜਨ (1563-1606)—ਗੁਰੂ ਅਰਜਨ ਦਾ ਮਾਰਗ, ਉਸ ਦੇ ਪਹਿਲੇ ਤਿੰਨ ਪੂਰਵਗਾਮੀਆਂ ਵਾਂਗ ਖਤਰਿਆਂ ਨਾਲ ਭਰਪੂਰ ਸੀ ਜਿਉਂ ਹੀ ਉਸ ਨੂੰ ਗੁਰਗੱਦੀ ਲਈ ਉੱਤਰਾਧਿਕਾਰੀ ਘੋਸ਼ਿਤ ਕਰ ਦਿੱਤਾ ਗਿਆ, ਤਾਂ ਉਹਨਾਂ ਦਾ ਵੱਡਾ ਭਰਾ ਉਹਨਾਂ ਦਾ ਵੈਰੀ ਬਣ ਬੈਠਾ। ਅਰਜਨ ਇਸ ਗੱਲੋਂ ਖੁਸ਼ ਕਿਸਮਤ ਸੀ ਕਿ ਪ੍ਰਿਥੀਚੰਦ ਦੀਆਂ ਸਾਜ਼ਸ਼ਾਂ ਅਸਫਲ ਕਰਨ ਲਈ ਉਹਦੇ ਸਮਰਥਨ ਵਿੱਚ ਸਤਿਕਾਰਯੋਗ ਬਾਬਾ ਬੁੱਢਾ ਜੀ ਦੇ ਭਾਈ ਗੁਰਦਾਸ ਸਨ ਜਿਹਨਾਂ ਨੇ ਸਿੱਖ ਸਮਾਜ ਵਿੱਚ ਦੁਫੇੜ ਨੂੰ ਸਫਲਤਾ ਨਾਲ ਰੋਕ ਲਿਆ।[17]

ਅਰਜਨ ਦਾ ਪਹਿਲਾ ਕਾਰਜ ਚੱਕ ਰਾਮਦਾਸ ਵਿੱਚ ਹਰਿਮੰਦਰ ਦੀ ਉਸਾਰੀ ਨੂੰ ਮੁਕੰਮਲ ਕਰਾਉਣਾ ਸੀ। ਉਸਨੇ ਹਰਿਮੰਦਰ ਦੀ ਨੀਂਹ ਰੱਖਣ ਲਈ ਮੁਲਮਾਨ ਸਾਂਈਂ ਮੀਆਂ ਮੀਰ ਨੂੰ ਸੌਂਦਿਆ। ਹਿੰਦੂਆਂ ਦੀ ਰੀਤੀ ਅਨੁਸਾਰ ਮੰਦਰ ਨੂੰ ਉੱਚੀ ਕੁਰਸੀ ਤੇ ਉਸਾਰਨ ਦੀ ਥਾਂ, ਉਸ ਨੇ ਮੰਦਰ ਨੂੰ ਉਦਾਲੇ ਦੀ ਧਰਤੀ ਤੋਂ ਨੀਵਾਂ ਬਣਵਾਇਆ ਤਾਂ ਜੋ ਉਪਾਸ਼ਕਾਂ ਨੂੰ ਉਸ ਵਿੱਚ ਦਖਲ ਹੋਣ ਲਈ ਨਿਊਣਾ ਪਵੇ। ਤੇ ਹਿੰਦੂ ਮੰਦਰਾਂ ਦੇ ਉਲਟ ਜਿਹਨਾਂ ਵਿੱਚੋਂ ਇੱਕ ਪਰਵੇਸ਼-ਦੁਆਰ ਹੁੰਦਾ ਸੀ, ਅਰਜਨ ਨੇ ਹਰਿਮੰਦਰ ਦੇ ਚਾਰੇ ਪਾਸੀਂ ਪਰਵੇਸ਼ ਦੁਆਰ ਰੱਖੇ। ਇਹ ਭਵਨ ਉਸਾਰੀ ਦੀਆਂ ਵਿਸ਼ੇਸ਼ਤਾਵਾਂ ਇਸ ਮੰਤਵ ਦੀਆਂ ਸੰਕੇਤਕ ਸਨ ਕਿ

17. ਅੰਤਕਾ 3

ਨਵੇਂ ਧਰਮ ਵਿੱਚ ਪਰਵੇਸ਼ ਕਰਨ ਵਾਲਾ ਹੋਰ ਵਧੇਰੇ ਸਨਿਮ੍ਰ ਹੋਵੇ। ਇਸ ਵਿੱਚ ਪਰਵੇਸ਼ ਕਰਨ ਲਈ ਸਭ ਦਰਵਾਜ਼ੇ ਖੁਲ੍ਹੇ ਸਨ।[18]

ਅਰਜਨ ਨੂੰ ਮੰਦਰ ਦੀ ਉਸਾਰੀ ਲਈ ਧਨ ਇਕੱਤਰ ਕਰਨ ਦੀ ਲੋੜ ਪਈ। ਸਭ ਸਿੱਖਾਂ ਨੂੰ ਆਪਣੀ ਕਮਾਈ ਦਾ ਦਸਵੰਧ (ਦਸਵਾਂ ਹਿੱਸਾ) ਗੁਰੂ ਦੀ ਭੇਟਾ ਕਰਨ ਲਈ ਕਿਹਾ ਗਿਆ। ਮਸੰਦਾਂ ਨੂੰ ਇਹ ਹੁਕਮ ਦਿੱਤਾ ਗਿਆ ਕਿ ਉਹ ਹਰ ਸਾਲ ਪਹਿਲੀ ਵੈਸਾਖ ਨੂੰ ਦਸਵੰਧ ਦੀ ਉਗਰਾਹੀ ਦਾ ਹਿਸਾਬ ਦੇਣ ਲਈ ਤੇ ਆਪਣੇ ਨਾਲ ਵੱਧ ਤੋਂ ਵੱਧ ਸਿੱਖਾਂ, ਜੋ ਉਹਨਾਂ ਕੋਲ ਸੌਖ ਨਾਲ ਆ ਸਕਦੇ ਹੋਣ, ਲੈਕੇ ਆਉਣ। ਇਸ ਤਰ੍ਹਾਂ ਇੱਕ ਕੇਂਦਰੀ ਕੋਸ਼ (ਗੁਰੂ ਦਾ ਖਜ਼ਾਨਾ) ਮੰਦਰ ਦੀ ਉਸਾਰੀ ਲਈ ਅਤੇ ਸੰਗਠਨ ਦੇ ਦੂਸਰੇ ਕਾਰਜਾਂ ਦਾ ਨਿਰਮਾਣ ਕਰਨ ਲਈ ਹੋਂਦ ਵਿੱਚ ਆ ਗਿਆ।[19] ਇਸ ਤਰ੍ਹਾਂ ਇੱਕ ਸਾਧਾਰਨ ਨਗਰ ਸੂਬੇ ਦਾ ਮੁੱਖ ਵਪਾਰਕ ਕੇਂਦਰ ਬਣ ਗਿਆ।

ਮੰਦਰ ਦੀ ਉਸਾਰੀ ਮੁਕੰਮਲ ਹੋਣ ਤੇ ਸਰੋਵਰ ਵਿੱਚ ਪਾਣੀ ਭਰਿਆ ਗਿਆ ਤੇ ਫਿਰ ਇਸ ਨੂੰ ਨਵਾਂ ਨਾਮ "ਅੰਮ੍ਰਿਤਸਰ" ਦਿੱਤਾ ਗਿਆ, ਜੋ ਹਿੰਦੂਆਂ ਲਈ ਬਨਾਰਸ ਸੀ ਤੇ ਮੁਸਲਮਾਨਾਂ ਲਈ ਮੱਕਾ। ਅੰਮ੍ਰਿਤਸਰ ਸਿੱਖਾਂ ਲਈ ਉਸੇ ਤਰ੍ਹਾਂ ਹੀ ਉਹਨਾਂ ਦਾ ਸਭ ਤੋਂ ਮਹੱਤਵਪੂਰਨ ਤੀਰਥ ਅਸਥਾਨ ਬਣ ਗਿਆ।

ਅਰਜਨ ਨੇ ਗੁਆਂਢੀ ਇਲਾਕੇ ਦਾ ਭਰਮਣ ਕੀਤਾ। 1590 ਈ. ਵਿੱਚ ਉਸ ਨੇ ਅੰਮ੍ਰਿਤਸਰ ਤੋਂ ਗਿਆਰਾਂ ਮੀਲ ਦੂਰ ਦੱਖਣ ਵੱਲ ਇੱਕ ਹੋਰ ਸਰੋਵਰ ਖੁਦਵਾਇਆ ਤੇ ਉਸ ਦਾ ਨਾਮ ਤਰਨਤਾਰਨ ਰੱਖਿਆ ਗਿਆ। ਇਸ ਦਾ ਭਾਵ ਸੀ, ਮੁਕਤੀ ਦਾ ਸਰੋਵਰ। ਤਰਨਤਾਰਨ ਛੇਤੀ ਹੀ ਬੀਮਾਰੀਆਂ ਦੇ ਇਲਾਜ ਲਈ ਮੁਕਤੀ ਦਾ ਕੇਂਦਰ ਵਜੋਂ ਪ੍ਰਸਿੱਧ ਹੋ ਗਿਆ। ਤਰਨਤਾਰਨ ਲੋਕਾਂ ਲਈ ਖਾਸ ਕਰਕੇ ਕੋੜ੍ਹ ਨਾਲ ਗ੍ਰਸਤ ਮਰੀਜ਼ਾਂ ਲਈ ਇੱਕ ਹੋਰ ਤੀਰਥ ਅਸਥਾਨ ਬਣ ਗਿਆ। ਸਰੋਵਰ ਦੇ ਨੇੜੇ ਹੀ ਇੱਕ ਵੱਡਾ ਮੰਦਰ ਤੇ ਕੋੜ੍ਹੀ ਘਰ ਬਣਵਾਇਆ ਗਿਆ।

ਤਰਨਤਾਰਨ ਤੋਂ ਪਿੱਛੋਂ ਅਰਜਨ ਜਲੰਧਰ ਦੁਆਬ ਵੱਲ ਗਏ ਤੇ ਉੱਥੇ ਕਰਤਾਰਪੁਰ ਨਾਮ ਦਾ ਤੀਸਰਾ ਨਗਰ ਵਸਾਇਆ।[20] ਕਰਤਾਰਪੁਰ ਤੋਂ ਉਹ ਲਾਹੌਰ ਵੱਲ ਗਏ ਤੇ ਉਥੋਂ

---

18. ਉਸ ਦੀ ਬਾਣੀ ਵਾਰ 'ਗਉੜੀ' ਵਿੱਚ ਤੀਸਰੇ ਗੁਰੂ ਦੇ ਜੀਵਨ ਦੀਆਂ ਘਟਨਾਵਾਂ ਦੇ ਕਈ ਹਵਾਲੇ ਹਨ।
19. ਭਾਈ ਗੁਰਦਾਸ ਨੇ ਉਸ ਦੀ ਮੀਨਾ (ਧੋਖੇਬਾਜ) ਅੱਲ ਪਾਈ, ਜਿਸ ਨਾਲ ਹੀ ਅੱਜ ਤੱਕ ਉਹ ਪ੍ਰਸਿੱਧ ਹੈ।
20. ਚਾਰ ਦਰਵਾਜ਼ੇ ਹਿੰਦੂਆਂ ਦੀਆਂ ਚਾਰ ਜ਼ਾਤਾਂ ਦਾ ਸੰਕੇਤ ਹਨ। ਸਿੱਖ ਧਰਮ ਦੀ ਸਿੱਖਿਆਵਾਂ ਹਿੰਦੂਆਂ ਦੀਆਂ ਚਾਰਾਂ ਜ਼ਾਤਾਂ ਬ੍ਰਾਹਮਣਾਂ, ਕਸ਼ੱਤਰੀਆਂ, ਵੈਸ਼ ਤੇ ਸ਼ੂਦਰਾਂ ਲਈ ਸਾਂਝੀਆਂ ਹਨ। ਗੁਰੂ ਅਰਜਨ ਨੇ ਸੂਹੀ ਰਾਗ ਵਿੱਚ ਲਿਖਿਆ ਹੈ : ਖਤ੍ਰੀ, ਬ੍ਰਾਹਮਣ, ਸ਼ੂਦ, ਵੈਸ਼ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਆਦਿ ਗ੍ਰੰ: ਪੰ: ੭੪੭)। ਭਵਨ ਨਿਰਮਾਣ ਕਲਾ ਹਿੰਦੂ ਮੁਸਲਿਮ ਸ਼ੈਲੀ ਦਾ ਸੁਮੇਲ ਹੈ।
    ਹਰਿਮੰਦਰ ਸਿੱਖ ਮਿਸਲਾਂ ਸਮੇਂ ਦੁਬਾਰਾ ਬਣਾਇਆ ਗਿਆ ਸੀ। ਇਸ ਨੂੰ ਇੱਕ ਤੋਂ ਵੱਧ ਵਾਰ ਅਫਗਾਨਾਂ ਨੇ ਤਬਾਹ ਕਰ ਦਿੱਤਾ ਸੀ ਤੇ ਆਖਰੀ ਵਾਰ ਇਸਨੂੰ ਸੰਗਮਰਮਰ ਤੇ ਸੋਨੇ ਨਾਲ ਰਣਜੀਤ ਸਿੰਘ ਨੇ ਬਣਵਾਇਆ। ਕੇਂਦਰੀ ਪਰਵੇਸ਼ ਦੁਆਰ ਤੇ ਸ਼ਿਲਾਲੇਖ ਤੇ ਵੇਰਵਾ ਇਸ ਤਰ੍ਹਾਂ ਹੈ: "ਸ਼੍ਰੀ ਮਹਾਰਾਜ ਗੁਰੂ ਸਾਹਿਬ ਜੀ ਨੇ ਆਪਣੇ ਪਰਮ ਸੇਵਕ ਸਿੱਖ ਜਾਣ ਕਰ ਸ਼੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਸ੍ਰੀ ਮਹਾਰਾਜਾ ਸਾਹਿਬ ਰਣਜੀਤ ਸਿੰਘ ਜੀ ਪਰ ਦਯਾ ਕਰ ਕੈ ਕਰਾਈ। ਸੰਮਤ ੧੮੮੭")

ਬਿਆਸ ਦਰਿਆ ਦੇ ਕਿਨਾਰੇ ਤੇ ਉਹਨਾਂ ਨੇ ਇੱਕ ਹੋਰ ਨਗਰ ਆਪਣੇ ਸਪੁੱਤਰ ਹਰਗੋਬਿੰਦ ਦੇ ਨਾਮ ਤੇ ਸ੍ਰੀ ਹਰਿਗੋਬਿੰਦ ਵਸਾਇਆ। ਕੇਂਦਰੀ ਪੰਜਾਬ (ਮਾਝਾ) ਦੀ ਪੰਜ ਸਾਲਾ ਯਾਤਰਾ ਦੌਰਾਨ ਮਾਝੇ ਦੇ ਹਜ਼ਾਰਾਂ ਹੀ ਜੱਟ, ਪੰਜਾਬ ਦੇ ਰਿਸ਼ਟ-ਪੁਸ਼ਟ ਕਿਸਾਨ ਸਿੱਖ ਧਰਮ ਵਿੱਚ ਪਰਵੇਸ਼ ਕਰ ਗਏ।

1595 ਨੂੰ ਉਹ ਅੰਮ੍ਰਿਤਸਰ ਮੁੜਕੇ ਆਏ ਤੇ ਉਹਨਾਂ ਨੂੰ ਪਤਾ ਲੱਗਾ ਕਿ ਪ੍ਰਿਥੀ ਚੰਦ ਆਪਣੇ ਦਾਅਵਾ ਪੇਸ਼ ਕਰਨ ਲਈ ਹੱਥ ਪੈਰ ਮਾਰਦਾ ਰਿਹਾ ਸੀ। ਉਸ ਨੇ ਪਵਿੱਤਰ ਬਾਣੀ ਦਾ ਸੰਗ੍ਰਹਿ ਤਿਆਰ ਕਰਕੇ ਆਪਣੀ ਰਚਨਾ ਦੀ ਮਿਲਾਵਟ ਕਰ ਲਈ। ਅਰਜਨ ਨੇ ਨਕਲੀ ਬਾਣੀ ਦੀ ਮਿਲਾਵਟ ਤੇ ਪਰਚਲਣ ਦਾ ਖਤਰਾ ਅਨੁਭਵ ਕਰ ਲਿਆ। ਉਹਨਾਂ ਨੇ ਆਪਣੇ ਪੂਰਵਜਾਂ ਦੀ ਅਸਲੀ ਤੇ ਪਰਮਾਣਕ ਬਾਣੀ ਦਾ ਸੰਗ੍ਰਹਿ ਤਿਆਰ ਕਰਨ ਵਾਸਤੇ ਆਪਣੇ ਹੋਰ ਸਾਰੇ ਕੰਮ-ਕਾਜ ਤਿਆਗ ਦਿੱਤੇ। ਉਹਨਾਂ ਪਾਸ ਉਹਨਾਂ ਦੇ ਪਿਤਾ ਦੀ ਬਾਣੀ ਤਾਂ ਪਹਿਲਾਂ ਹੀ ਸੀ। ਉਹਨਾਂ ਨੇ ਗੁਰੂ ਅਮਰਦਾਸ ਦੇ ਸਪੁੱਤਰ ਮੋਹਨ ਨੂੰ ਪਹਿਲੇ ਤਿੰਨ ਗੁਰੂਆਂ ਦੀ ਬਾਣੀ ਦੇਣ ਲਈ ਬੇਨਤੀ ਕਰਕੇ ਮਨਾ ਲਿਆ। ਉਹਨਾਂ ਨੇ ਉਹਨਾਂ ਉਤਾਰਿਆਂ ਦੀ ਭਾਲ ਵਿੱਚ ਆਪਣੇ ਪੈਰੋਕਾਰ ਭੇਜੇ ਕਿਉਂਕਿ ਅਜਿਹੇ ਉਤਾਰਿਆਂ ਦੀ ਸੰਭਾਵਨਾ ਸੀ। ਉਸ ਨੇ ਹਿੰਦੂ ਮੁਸਲਮਾਨ ਧਰਮਾਂ ਦੇ ਲੋਕਾਂ ਤੋਂ ਵੀ ਵਿਚਾਰ ਲਈ ਉਹਨਾਂ ਦੀਆਂ ਰਚਨਾਵਾਂ ਦੀ ਮੰਗ ਕੀਤੀ। ਫਿਰ ਉਹ ਰਾਮਸਰ ਸਰੋਵਰ ਦੇ ਕਿਨਾਰੇ ਬੈਠ ਗਏ ਜੋ ਅੰਮ੍ਰਿਤਸਰ ਸ਼ਹਿਰ ਦੀ ਰੌਣਕ ਤੇ ਸ਼ੋਰ ਸ਼ਰਾਬੇ ਤੋਂ ਕੁਝ ਹਟਵਾਂ ਸੀ ਤੇ ਪੂਰੀ ਤਰ੍ਹਾਂ ਇਸ ਕਾਰਜ ਵਿੱਚ ਜੁੱਟ ਪਏ। ਬਾਣੀ ਦੀ ਚੋਣ ਗੁਰੂ ਜੀ ਨੇ ਆਪ ਕੀਤੀ ਜਿਸ ਵਿੱਚ ਉਹਨਾਂ ਦੀ ਬਾਣੀ ਸਭ ਤੋਂ ਅਧਿਕ ਸੀ ਤੇ ਲਿਖਣ ਦਾ ਕੰਮ ਭਾਈ ਗੁਰਦਾਸ ਨੇ ਕੀਤਾ।

ਜਦੋਂ ਗੁਰੂ ਜੀ ਬਾਣੀ ਦਾ ਸੰਗ੍ਰਹਿ ਤਿਆਰ ਕਰਨ ਲੱਗੇ ਹੋਏ ਸਨ ਤਾਂ ਇਹ ਸੂਚਨਾ ਅਕਬਰ ਪਾਸ ਭੇਜੀ ਗਈ ਕਿ ਅਰਜਨ ਵਲੋਂ ਤਿਆਰ ਕੀਤੇ ਸੰਗ੍ਰਹਿ ਵਿੱਚ ਇਸਲਾਮ ਧਰਮ ਦੇ ਵਿਰੁਧ ਨਿੰਦਿਆਂ ਵਾਲੀ ਬਾਣੀ ਦਰਜ ਹੈ। ਉੱਤਰ ਵੱਲ ਜਾਂਦਿਆਂ, ਅਕਬਰ ਰਸਤੇ ਵਿੱਚ ਅੰਮ੍ਰਿਤਸਰ ਰੁਕਿਆ ਤੇ ਗ੍ਰੰਥ ਵੇਖਣ ਦੀ ਚਾਹ ਪ੍ਰਗਟ ਕੀਤੀ। ਭਾਈ ਬੁੱਢਾ ਤੇ ਗੁਰਦਾਸ ਵਿਦਮਾਨ ਖਰੜੇ ਦੀ ਇੱਕ ਪਰਤ ਅਕਬਰ ਪਾਸ ਲੈ ਕੇ ਗਏ ਤੇ ਕੁਝ ਸ਼ਬਦ ਅਕਬਰ ਨੂੰ ਪੜ੍ਹਕੇ ਸੁਣਾਏ। ਅਕਬਰ ਦਾ ਸਭ ਡਰ ਤੇ ਵਹਿਮ ਦੂਰ ਹੋ ਗਿਆ ਤੇ ਉਸਨੇ ਪਵਿੱਤਰ ਗ੍ਰੰਥ ਅੱਗੇ 51 ਮੋਹਰਾਂ ਮੱਥਾ ਟੇਕੀਆਂ ਤੇ ਦੋਹਾਂ ਚੇਲਿਆਂ ਨੂੰ ਸਰੋਪਾ ਭੇਟ ਕੀਤੇ ਤੇ ਇੱਕ ਗੁਰੂ ਅਰਜਨ ਦੀ ਭੇਟਾ ਵਿੱਚ ਭੇਜਿਆ। ਗੁਰੂ ਦੀ ਬੇਨਤੀ ਤੇ ਅਕਬਰ ਨੇ ਕਿਸਾਨਾਂ ਦੀ ਭੈੜੀ ਦਸ਼ਾ ਦੇ ਸੁਧਾਰ ਲਈ ਇਕ ਸਾਲ ਦਾ ਮਾਮਲਾ ਵੀ ਮਾਫ ਕਰ ਦਿੱਤਾ ਕਿਉਂਕਿ ਬਾਰਸ਼ਾਂ ਨਾ ਹੋਣ ਕਾਰਨ, ਔੜ ਲੱਗ ਗਈ ਸੀ ਤੇ ਫਸਲਾਂ ਸੁੱਕ ਗਈਆਂ ਸਨ।

ਅਗਸਤ 1604 ਵਿੱਚ ਰਚਨਾ ਦਾ ਕੰਮ ਸਮਾਪਤ ਹੋ ਗਿਆ ਤੇ ਗ੍ਰੰਥ ਸਾਹਿਬ ਦੇ ਪਵਿੱਤਰ ਸੰਗ੍ਰਹਿ ਨੂੰ ਅੰਮ੍ਰਿਤਸਰ ਦੇ ਹਰਿਮੰਦਰ ਵਿੱਚ ਸਥਾਪਿਤ ਕਰ ਦਿੱਤਾ ਗਿਆ। ਭਾਈ ਬੁੱਢਾ ਗ੍ਰੰਥ ਸਾਹਿਬ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ।

---

21. ਇੱਕ ਵਸਤੂ ਜਿਸ ਦਾ ਸਿੱਖ ਅਧਿਕ ਵਪਾਰ ਕਰਨ ਲੱਗੇ, ਉਹ ਘੋੜੇ ਸਨ। ਇਹ ਘੋੜਿਆਂ ਦੇ ਵਪਾਰੀ ਕੁਝ ਸਾਲਾਂ ਵਿੱਚ ਹੀ ਉੱਤਰੀ ਭਾਰਤ ਸਭ ਤੋਂ ਸ਼ਕਤੀਸ਼ਾਲੀ ਲੜਾਕੂ ਬਣ ਗਏ।

ਗ੍ਰੰਥ ਵਿੱਚ ਗੁਰੂ ਨਾਨਕ ਦੇ ਧਰਮ ਦਾ ਸਮੁੱਚਾ ਦਰਸ਼ਨ ਹੈ। ਗੁਰੂ ਸਾਹਿਬਾਨ ਦੀਆਂ ਰਚਨਾਵਾਂ ਤੋਂ ਬਿਨਾਂ ਉੱਤਰ ਭਾਰਤ ਦੇ ਸਾਰੇ ਸੰਤ ਕਵੀਆਂ ਤੇ ਅਛੂਤਾਂ ਸਮੇਤ ਹਿੰਦੂ ਮੁਸਲਿਮ ਧਰਮਾਂ ਦੇ ਸਭ ਸੰਤਾਂ ਭਗਤਾਂ ਦੀ ਰਚਨਾ ਸ਼ਾਮਿਲ ਕੀਤੀ ਗਈ ਹੈ। ਇਸ ਦੇ ਸ਼ਬਦ ਸਰਵੋਤਮ ਕਾਵਿ ਦਾ ਨਮੂਨਾ ਹਨ, ਤੇ ਭਾਸ਼ਾ ਅਨਪੜ੍ਹ ਲੋਕਾਂ ਨੂੰ ਸਮਝ ਆ ਸਕਣ ਵਾਲੀ ਤੇ ਸਿਧਾਂਤ ਤੇ ਨੈਤਕ ਨੇਮ ਸਿੱਧੇ ਤੇ ਸਪਸ਼ਟ ਹਨ। ਗੁਰੂ ਸਾਹਿਬਾਨ ਦੀ ਸਿੱਖਿਆ ਆਮ ਲੋਕਾਂ ਤੱਕ ਪਹੁੰਚਾਉਣ ਤੇ ਫੈਲਾਉਣ ਲਈ ਗ੍ਰੰਥ ਸਭ ਤੋਂ ਸ਼ਕਤੀਸ਼ਾਲੀ ਸਾਧਨ ਬਣਿਆ।[22] ਆਖਰੀ ਸ਼ਬਦ ਲਿਖਣ ਤੋਂ ਪਹਿਲਾਂ "ਮੁੰਦਾਵਣੀ" ਵਿੱਚ ਗੁਰੂ ਅਰਜਨ ਨੇ ਗ੍ਰੰਥ ਬਾਰੇ ਇਹ ਦਾਅਵਾ ਕੀਤਾ :[23] ਕਿ ਤੁਸੀਂ ਇੱਕ ਜਹਾਜ ਵਿੱਚ ਸੱਚ, ਸ਼ਾਂਤੀ, ਤੇ ਵੀਚਾਰ ਪਾਵੋਗੇ। ਇਸ ਵਿਚੋਂ ਹੀ ਪ੍ਰਭੂ ਦਾ ਅੰਮ੍ਰਿਤ ਨਾਮ ਪ੍ਰਾਪਤ ਕਰੋਗੇ ਜੋ ਸਾਰੀ ਮਨੁੱਖਤਾ ਦਾ ਆਧਾਰ ਕਰੇਗਾ।

ਸਮਰਾਟ ਅਕਬਰ ਗੁਰੂ ਜੀ ਦੀ ਰਚਨਾ ਤੋਂ ਬਹੁਤ ਪ੍ਰਭਾਵਿਤ ਹੋਇਆ ਕਿਉਂਕਿ ਉਸ ਵਿੱਚ ਅਜਿਹੇ ਵਿਚਾਰ ਸਨ ਜੋ ਅਕਬਰ ਲਈ ਵੀ ਪਾਕ ਪਵਿੱਤਰ ਸਨ। ਇੱਕ ਮੌਕੇ ਉਹ ਗੁਰੂ ਜੀ ਨੂੰ ਮਿਲਣ ਦੀ ਇੱਛਾ ਕਾਰਨ ਹੀ ਆਕੇ ਠਹਿਰਿਆ। ਸਿੱਖ ਧਰਮ ਦੇ ਵਿਕਾਸ ਵਿੱਚ ਅਕਬਰ ਵਲੋਂ ਕੀਤੀ ਪਰਸੰਸਾ ਮਹੱਤਵਪੂਰਨ ਸਿੱਧ ਹੋਈ। ਅਕਬਰ ਦੀ ਗੋਇੰਦਵਾਲ ਵਿੱਚ ਪਹਿਲੀ ਯਾਤਰਾ ਤੋਂ ਲੈਕੇ ਉਸ ਦੀ ਮ੍ਰਿਤੂ ਜੋ 1606 ਵਿੱਚ ਹੋਈ, ਦੇ ਵਿਚਲੇ ਸੱਤ ਸਾਲਾਂ ਵਿੱਚ ਸਿੱਖ ਧਰਮ ਦੇ ਅਨੁਆਈਆਂ ਦੀ ਦੀ ਗਿਣਤੀ ਬਹੁਤ ਵੱਧ ਗਈ ਤੇ ਗੁਰੂ ਅਰਜਨ ਵਲੋਂ ਬਣਾਏ ਤੇ ਵਸਾਏ ਚਾਰ ਨਗਰਾਂ ਵਿੱਚ ਵਪਾਰ ਦਾ ਬਹੁਤ ਵਾਧਾ ਹੋਇਆ। ਉਹ ਰਾਸ਼ਟਰੀ ਮਹੱਤਤਾ ਦੇ ਆਗੂ ਬਣ ਗਏ ਤੇ ਉਹਦੀ ਅਗਵਾਈ ਵਿੱਚ ਸਿੱਖ ਧਰਮ ਅਮੀਰ ਤੇ ਸ਼ਕਤੀਸ਼ਾਲੀ ਬਣ ਗਿਆ। ਗੁਰੂ ਜੀ ਨੂੰ "ਸੱਚਾ ਪਾਤਸ਼ਾਹ" ਕਹਿਕੇ ਸੰਬੋਧਿਤ ਕੀਤਾ ਜਾਣ ਲੱਗ ਪਿਆ।

ਅਕਬਰ ਦੀ ਮੌਤ ਨਾਲ ਸਰਕਾਰ ਦੀ ਸਿੱਖ ਧਰਮ ਪ੍ਰਤੀ ਨੀਤੀ ਵਿੱਚ ਅਚਾਨਕ ਉਲਟਾ ਪਰੀਵਰਤਨ ਆ ਗਿਆ। ਨਵੇਂ ਸਮਰਾਟ ਜਹਾਂਗੀਰ ਨੇ ਗੁਰੂ ਅਰਜਨ ਦੀ ਵੱਧ ਰਹੀ ਲੋਕ-ਪ੍ਰਿਅਤਾ ਨੂੰ ਪਸੰਦ ਨਾ ਕੀਤਾ।[24] ਉਸ ਨੇ ਆਪਣੇ ਰੋਜ਼ਨਾਮਚੇ ਵਿੱਚ ਲਿਖਿਆ : "ਆਖਰ ਜਦੋਂ ਖੁਸਰੋ (ਜਹਾਂਗੀਰ ਦਾ ਪੁੱਤਰ) ਉਧਰ ਦੀ ਲੰਘਿਆ ਤਾਂ ਉਸ ਹਕੀਰ (ਤੁੱਛ) ਆਦਮੀ (ਗੁਰੂ ਅਰਜਨ) ਨੇ ਉਸ ਨੂੰ ਮਿਲਣ ਦੀ ਵਿਉਂਤ ਬਣਾਈ। ਖੁਸਰੋ ਨੇ ਗੁਰੂ ਦੇ ਡੇਰੇ ਤੇ ਜਾ ਕੇ ਪੜਾਉ ਕੀਤਾ ਤੇ ਉਸ ਨੇ ਉਸ ਨੂੰ ਸਤਿਕਾਰ ਭੇਟ ਕੀਤਾ। ਉਸ ਨੇ ਖੁਸਰੋ ਨਾਲ ਵਿਸ਼ੇਸ਼ ਵਰਤਾਓ ਕੀਤਾ ਤੇ ਆਪਣੀ ਉਂਗਲੀ ਨਾਲ ਉਸ ਦੇ ਮੱਥੇ ਤੇ ਕੇਸਰ ਦਾ ਤਿਲਕ

---

22. ਇਹ ਕਰਤਾਰਪੁਰ, ਉਸ ਕਰਤਾਰਪੁਰ ਤੋਂ ਵੱਖਰਾ ਹੈ ਜਿਸ ਨੂੰ ਪ੍ਰਥਮ ਗੁਰੂ ਨੇ ਆਪਣੇ ਆਖ਼ਰੀ ਸਾਲਾਂ ਵਿੱਚ ਵਸਾਇਆ ਸੀ ਤੇ ਉਥੇ ਹੀ ਉਹ ਜੋਤੀ ਜੋਤ ਸਮਾਏ ਸਨ।
23. ਗ੍ਰੰਥ ਸਾਹਿਬ ਦੀ ਬਾਣੀ ਰਚਨਾ ਬਾਰੇ ਤੇ ਇਸਦੀ ਪ੍ਰਮਾਣਿਕਤਾ ਦੇ ਵਾਦ-ਵਿਵਾਦ ਬਾਰੇ ਵੇਖੋ, ਅੰਤਿਕਾ-2
24. ਮੁੰਦਾਵਣੀ : ਥਾਲ ਵਿਚਿ ਤਿਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਾਇਓ ਜਿਸਕਾ ਸਭਸੁ ਆਧਾਰੋ॥ (ਅ: ਗ੍ਰੰ: ਪੰ: ੧੪੨੫)

ਲਾਇਆ ਜਿਸ ਨੂੰ ਹਿੰਦੂ ਸ਼ੁਭ ਮੰਨਦੇ ਹਨ। ਇਸ ਤਰ੍ਹਾਂ ਬਹੁਤ ਸਾਰੇ ਭੋਲੇ ਭਾਲੇ ਹਿੰਦੂ ਤੇ ਬੇਸਮਝ ਮੂਰਖ ਮੁਸਲਮਾਨ ਉਸ ਦੇ ਕਰਮ ਧਰਮ ਦੇ ਸ਼ਰਧਾਲੂ ਬਣ ਗਏ ਸਨ। ਉਸ ਨੇ ਉਹਨਾਂ ਨੂੰ ਸ਼ਰਧਾਲੂ ਬਣਾਕੇ ਆਪਣੀ ਪੀਰੀ ਦਾ (ਸੰਸਾਰਕ ਤੇ ਧਾਰਿਮਕ ਖੇਤਰਾਂ ਵਿੱਚ) ਢੋਲ ਵਜਾਇਆ ਹੋਇਆ ਸੀ। ਉਹ ਸਭ ਉਸ ਨੂੰ ਗੁਰੂ ਆਖਦੇ ਸਨ ਤੇ ਇਧਰ ਉਧਰ ਤੇ ਸਭ ਅਣਜਾਣ ਤੇ ਮੂਰਖ ਉਸ ਦੇ ਸ਼ਰਧਾਲੂ ਬਣਕੇ ਉਸ ਉੱਪਰ ਆਪਣਾ ਅਟੁੱਟ ਵਿਸ਼ਵਾਸ ਪਰਗਟ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਦੀ ਇਹ ਦੰਭ ਦੀ ਦੁਕਾਨ ਚਲ ਰਹੀ ਸੀ ਤੇ ਕਈ ਸਾਲਾਂ ਤੋਂ ਮੇਰੇ ਮਨ ਵਿੱਚ ਇਹ ਖਿਆਲ ਆ ਰਿਹਾ ਸੀ ਕਿ ਜਾਂ ਮੈਂ ਇਸ ਝੂਠ ਦੇ ਵਪਾਰ ਨੂੰ ਬੰਦ ਕਰ ਦਿਆਂ ਜਾਂ ਉਸਨੂੰ (ਗੁਰੂ ਅਰਜਨ) ਇਸਲਾਮ ਧਰਮ ਦਾ ਅਨੁਆਈ ਬਣਾ ਲਵਾਂ।"[25]

ਜਹਾਂਗੀਰ ਨੂੰ ਗੱਦੀ ਤੇ ਬੈਠਣ ਦੇ ਥੋੜੇ ਸਮੇਂ ਪਿੱਛੋਂ ਹੀ ਇਸ "ਝੂਠੀ ਦੁਕਾਨ" ਨੂੰ ਬੰਦ ਕਰਨ ਲਈ ਬਹਾਨਾ ਮਿਲ ਗਿਆ। ਖੁਸਰੋ ਨੇ ਆਪਣੇ ਪਿਤਾ ਵਿਰੁਧ ਵਿਦ੍ਰੋਹ ਕਰ ਦਿੱਤਾ ਸੀ ਤੇ ਉਸ ਨੇ ਗੁਰੂ ਸਾਹਿਬ ਦੀ ਸਹਾਇਤਾ ਤੇ ਆਸ਼ੀਰਵਾਦ ਦੀ ਮੰਗ ਕੀਤੀ। ਗੁਰੂ ਅਰਜਨ ਨੇ ਉਸ ਦਾ ਸੁਆਗਤ ਕੀਤਾ, ਜੋ ਉਸ ਨੇ ਕਰਨਾ ਸੀ ਭਾਵੇਂ ਮੁਲਾਕਾਤ ਕਰਨ ਵਾਲਾ ਸ਼ਾਹੀ ਖਾਨਦਾਨ ਦਾ ਨਾ ਵੀ ਹੁੰਦਾ। ਉਸ ਨੇ ਖੁਸਰੋ ਨੂੰ ਉਸ ਲਈ ਦੁਆ ਕਰਨ ਤੋਂ ਬਿਨਾਂ ਹੋਰ ਕੁਝ ਨਹੀਂ ਕੀਤਾ ਸੀ।[26] ਫਿਰ ਵੀ ਬਗਾਵਤ ਦੇ ਕੁਚਲੇ ਜਾਣ ਪਿਛੋਂ ਤੇ ਖੁਸਰੋ ਦੀ ਗ੍ਰਿਫਤਾਰੀ ਪਿੱਛੋਂ ਜਹਾਂਗੀਰ ਨੇ ਉਹਨਾਂ ਸਭ ਲੋਕਾਂ ਵਿਰੁੱਧ ਵੈਰ ਭਾਵਨਾ ਨਾਲ ਅਮਲ ਕੀਤਾ ਜਿਹਨਾਂ ਉੱਪਰ ਉਸਨੂੰ ਖੁਸਰੋ ਦੀ ਸਹਾਇਤਾ ਕਰਨ ਦਾ ਸ਼ੱਕਸੀ। ਅਰਜਨ ਨੂੰ ਭਾਰੀ ਜੁਰਮਾਨਾ ਕੀਤਾ ਗਿਆ ਤੇ ਆਪਣੇ ਉਪਰ ਰਾਜਧ੍ਰੋਹ ਦੇ ਇਲਜ਼ਾਮ ਤੋਂ ਇਨਕਾਰ ਕਰਨ ਅਤੇ ਜੁਰਮਾਨਾ ਨਾ ਦੇਣ ਦੀ ਸੂਰਤ ਵਿੱਚ ਮੌਤ ਦੇ ਘਾਟ ਉਤਾਰ ਦਿੱਤਾ। ਜਹਾਂਗੀਰ ਨੇ ਲਿਖਿਆ : "ਮੈਂ ਉਸ ਦੇ ਝੂਠੇ ਅਡੰਬਰ ਬਾਰੇ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਹੁਕਮ ਦਿੱਤਾ

---

25. ਸ਼ੇਖ ਅਹਿਮਦ ਸਿਰਹਿੰਦੀ (1546–1624) ਜੋ ਮੁਅਜਦਿਦ-ਅਲਫ-ਸ਼ਾਨੀ ਕਰਕੇ ਪ੍ਰਸਿੱਧ ਸੀ, ਮੁਹੰਮਦ ਮਗਰੋਂ ਦੂਸਰਾ ਪੈਗੰਬਰ ਹੋਣ ਦਾ ਦਾਅਵਾ ਕਰਿਆ ਕਰਦਾ ਸੀ। ਉਹ ਗੁਰੂ ਅਰਜਨ ਦੀ ਵੱਧਦੀ ਸ਼ੁਹਰਤ ਤੋਂ ਈਰਖਾ ਕਰਦਾ ਸੀ। ਮੁਸਲਮਾਨਾਂ ਕੋਲ ਤੇ ਖ਼ਾਸ ਕਰਕੇ ਗੁਰੂ ਜੀ ਦੇ ਵਿਰੋਧ ਵਿੱਚ ਆਪਣੀ ਨਫਰਤ ਦਾ ਜ਼ੋਰਦਾਰ ਪਰਗਟਾਵਾ ਜਹਾਂਗੀਰ ਕੋਲ ਲਿਖਤੀ ਰੂਪ ਵਿੱਚ ਕੀਤਾ। ਉਸ ਦਾ "ਮਕਤੂਬਾਤਿ-ਆਲਿਫ ਸਾਨੀ" ਵਿੱਚ ਦਿੱਤਾ ਖਤ ਇਤਿਹਾਸਕਾਰਾਂ ਦੀ ਨਜ਼ਰ ਵਿੱਚ ਨਹੀਂ ਆਇਆ। ਅਲਿਫ ਸਾਨੀ ਸਾਈਂ ਮੀਆ ਮੀਰ ਤੋਂ ਹੋਰ ਮੁਸਲਮਾਨ ਸੂਫੀਆਂ ਨੂੰ ਚੰਗਾ ਨਹੀਂ ਸਮਝਦਾ ਸੀ ਜੋ ਧਾਰਮਕ ਸਹਿਣਸ਼ੀਲਤਾ ਦਾ ਪਰਚਾਰ ਕਰਦੇ ਸਨ। ਇਸ ਸਮੇਂ ਤੱਕ ਕੁਝ ਸੂਫੀ ਖਾਸ ਕਰਕੇ ਨਕਸ਼ਬੰਦੀ ਸਿਲਸਿਲੇ ਦੇ ਸੂਫੀ ਕਾਫਰਾਂ ਉੱਪਰ ਸਖਤੀ ਕਰਨ ਦੇ ਹਮਾਇਤੀ ਹੋ ਗਏ ਸਨ। ਇਹ ਸੂਫੀਆਂ ਦੀ ਟੋਲੀ ਭਾਵੇਂ ਛੋਟੀ ਸੀ ਪਰ ਇਸ ਦਾ ਦਰਬਾਰ ਤੇ ਕੁਲੀਨ ਵਰਗ ਉੱਪਰ ਚੰਗਾ ਪ੍ਰਭਾਵ ਸੀ। ਬੰਦੇ ਦੇ ਉਭਾਰ ਪਿਛੋਂ ਮੁਸਲਮਾਨ ਜਨ ਸਮੂਹ ਵੀ ਦੂਸਰੇ ਧਰਮਾਂ ਪ੍ਰਤੀ ਅਸਹਿਣਸ਼ੀਲ ਹੋ ਗਏ ਸਨ।
26. ਤੁਜ਼ਕਿ ਜਹਾਂਗੀਰ 1.72 (ਰੋਜ਼ਰਜ ਤੇ ਬੀਵਰਜ਼ ਵਲੋਂ ਕੀਤਾ ਅਨੁਵਾਦ)

ਕਿ ਉਸ ਨੂੰ ਮੇਰੇ ਸਾਮ੍ਹਣੇ ਹਾਜ਼ਰ ਕੀਤਾ ਜਾਵੇ। ਉਸ ਦਾ ਘਰਘਾਟ ਤੇ ਬੱਚੇ ਮੁਰਤਜ਼ਾਂ ਖਾਂ ਦੇ ਹਵਾਲੇ ਕੀਤੇ ਜਾਣ ਤੇ ਉਸ ਦੀ ਜਾਇਦਾਦ (ਮਾਲ ਅਸਬਾਬ) ਜ਼ਬਤ ਕਰ ਲਿਆ ਜਾਵੇ। ਤੇ ਉਸ ਨੂੰ ਤਸੀਹੇ ਦੇਕੇ ਮਾਰ ਮੁਕਾ ਦਿੱਤਾ ਜਾਵੇ।"[27]

ਗੁਰੂ ਨੂੰ ਲਾਹੌਰ ਲਿਜਾਇਆ ਗਿਆ। ਉਸ ਨੂੰ ਤਸੀਹੇ ਦੇਣ ਵਾਲਿਆਂ ਵਿੱਚ ਇੱਕ ਹਿੰਦੂ ਸ਼ਾਹੂਕਾਰ ਵੀ ਸੀ ਜਿਸ ਦੀ ਬੇਟੀ ਦਾ ਰਿਸ਼ਤਾ ਗੁਰੂ ਜੀ ਨੇ ਆਪਣੇ ਪੁੱਤਰ ਲਈ ਲੈਣ ਤੋਂ ਇਨਕਾਰ ਕਰ ਦਿੱਤਾ ਸੀ।[28]

ਗੁਰੂ ਜੀ ਵਲੋਂ ਝਗੜਾ ਨਿਪਟਾਉਣ ਲਈ ਦਖਲ ਦੇਣ ਵਾਲਿਆਂ ਵਿੱਚ ਮੀਆਂ ਮੀਰ ਵੀ ਸ਼ਾਮਿਲ ਸੀ।[29] ਅਰਜਨ ਨੂੰ ਉਸ ਸਮੇਂ ਤੱਕ ਤਸੀਹੇ ਦਿੱਤੇ ਜਾਂਦੇ ਰਹੇ ਜਦ ਤੱਕ ਉਹ ਹੋਰ ਝੱਲਣ ਜੋਗਾ ਨਾ ਰਿਹਾ। ਉਸ ਨੇ ਆਪਣੇ ਪੁੱਤਰ ਹਰਿਗੋਬਿੰਦ ਲਈ ਸੰਦੇਸ਼ ਭੇਜ ਦਿੱਤਾ, ਜਿਸ ਦੀ ਉਮਰ ਉਸ ਵੇਲੇ ਸਿਰਫ ਗਿਆਰਾਂ ਸਾਲਾਂ ਦੀ ਸੀ, ਕਿ ਭਾਈ ਬੁੱਢਾ ਉਸ ਨੂੰ ਗੁਰਗੱਦੀ ਤੇ ਸੁਸ਼ੋਭਿਤ ਕਰ ਦੇਣ ਤੇ ਉਹ ਛੇਵੇਂ ਗੁਰੂ ਵਜੋਂ ਸਿੱਖ ਸਮਾਜ ਦੇ ਰਹਿਨੁਮਾ ਬਣਕੇ ਅਗਵਾਈ ਦੇਣ।[30]

ਤਸੀਹੇ ਹੋਣ ਦੇ ਇੱਕ ਵਕਫੇ ਸਮੇਂ ਗੁਰੂ ਅਰਜਨ ਨੂੰ ਦਰਿਆ ਰਾਵੀ 'ਚ ਇਸ਼ਨਾਨ ਕਰ ਲੈਣ ਦੀ ਆਗਿਆ ਦਿੱਤੀ ਗਈ, ਜੋ ਨੇੜੇ ਹੀ ਵਗਦੀ ਸੀ। 30 ਮਈ 1606 ਈ. ਨੂੰ ਗੁਰੂ ਜੀ ਰਾਵੀ 'ਚ ਦਾਖਲ ਹੋਏ। ਠੰਡਾ ਪਾਣੀ ਉਸਦੇ ਭੱਠ ਵਾਂਗ ਤਪਦੇ ਸਰੀਰ ਲਈ ਅਸਹਿ ਸੀ ਤੇ ਪਾਣੀ ਦੀ ਤੇਜ਼ ਲਹਿਰ ਉਸ ਨੂੰ ਇਤਨੇ ਜ਼ੋਰ ਦੀ ਵਹਾਕੇ ਲੈ ਗਈ ਕਿ ਉਹ ਤਸੀਹੇ ਦੇਣ ਵਾਲਿਆਂ ਤੋਂ ਬਹੁਤ ਦੂਰ ਚਲੇ ਗਏ।

(ਗੁਰੂ) ਅਰਜਨ ਆਸਾਧਾਰਨ ਗੁਣਾਂ ਦੇ ਮਾਲਕ ਤੇ ਇਕ ਉੱਚਤਮ ਭਾਂਤ ਦੇ ਵਧੀਆ ਲੇਖਕ ਸਨ। ਉਸ ਦੀ ਬਾਣੀ ਦੀਆਂ ਅਨੇਕਾਂ ਸਤਰਾਂ ਮੁਹਾਵਰਿਆਂ ਰੂਪੀ ਮੋਤੀਆਂ ਨਾਲ ਸ਼ਿੰਗਾਰੀਆਂ ਹੋਈਆਂ ਚਮਕਦੀਆਂ ਹਨ ਤੇ ਉਸ ਦੇ ਸ਼ਬਦ ਸੰਗੀਤ ਦੀ ਧੂਹ ਪਾਕੇ ਖਿੱਚਦੇ ਹਨ। ਉਸ ਦੀ ਸਭ ਤੋਂ ਪ੍ਰਸਿੱਧ ਰਚਨਾ 'ਸੁਖਮਣੀ' ਹੈ, ਜਿਸ ਵਿੱਚ ਉਸ ਨੇ

---

27. ਦਬਿਸਤਾਨ ਅਨੁਸਾਰ-II ਪੰ: 272 ਗੁਰੂ ਨੇ ਖੁਸਰੋ ਦੀ ਸਫਲਤਾ ਲਈ ਅਰਦਾਸ ਕੀਤੀ ਸੀ।
28. ਤੁਜ਼ਕਿ-ਜਹਾਂਗੀਰੀ-1, ਪੰ: 72-73
29. ਇਸ ਗੱਲ ਦਾ ਕੋਈ ਦਸਤਾਵੇਜ਼ੀ ਪਰਮਾਣ ਨਹੀਂ ਹੈ ਕਿ ਹਿੰਦੂ ਸ਼ਾਹੂਕਾਰ ਚੰਦੂ ਸ਼ਾਹ ਦੀ ਕੈਦ ਕੀਤੇ ਗੁਰੂ ਜੀ ਨਾਲ ਕੋਈ ਦੁਸ਼ਮਣੀ ਸੀ। ਸਿੱਖ ਇਤਿਹਾਸਕਾਰ ਭਾਈ ਮਨੀ ਸਿੰਘ ਸਮੇਤ ਲਿਖਦੇ ਹਨ ਕਿ ਚੰਦੂ ਸ਼ਾਹ ਨੇ ਵਿਚੋਲਿਆਂ ਨੂੰ ਇਹ ਕਹਿਕੇ ਤੁਸੀਂ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ' ਗੁਰੂ ਜੀ ਦਾ ਅਪਮਾਨ ਕੀਤਾ ਸੀ।" ਗੁਰੂ ਜੀ ਨੂੰ ਇਸ ਬਾਰੇ ਜਾਣਕਾਰੀ ਮਿਲ ਗਈ ਤੇ ਉਹਨਾਂ ਨੇ ਰਿਸ਼ਤਾ ਲੈਣ ਤੋਂ ਨਾਂਹ ਕਰ ਦਿੱਤੀ ਤੇ ਫਿਰ ਉਹਨਾਂ ਨੂੰ ਚੰਦੂ ਸ਼ਾਹ ਨੇ ਤਸੀਹੇ ਦਿੱਤੇ। (ਮੈਕਾਲਿਫ਼, ਸਿਖ ਧਰਮ-III 72-5, 89-90)
30. ਮੈਕਾਲਿਫ, ਸਿੱਖ ਧਰਮ-II, 94

ਲਿਖਿਆ ਹੈ ਕਿ "ਸਭ ਧਰਮਾਂ ਨਾਲੋਂ ਉੱਤਮ ਕਰਮ ਪ੍ਰਮਾਤਮਾ ਦੀ ਆਰਾਧਨਾ ਹੈ ਤੇ ਨੇਕੀ ਦਾ ਕੰਮ ਕਰਨਾ ਹੈ।"[31]

ਅਰਜਨ ਦੇਵ ਪੰਜਾਬ ਦੇ ਸਭ ਤੋਂ ਵੱਧ ਉਧਰਿਤ ਕਵੀ ਮੰਨੇ ਜਾਂਦੇ ਹਨ। ਉਸ ਦੇ ਸ਼ਬਦ ਲੋਕਾਂ ਦੀ ਜੀਭ ਤੇ ਹੁੰਦੇ ਸਨ ਤੇ ਜਦੋਂ ਲੋਕ ਉਸਦੇ ਬੋਲ ਸੁਣਨ ਦੀ ਬੜੀ ਤਾਂਘ ਰੱਖਦੇ ਸਨ, ਉਸ ਸਮੇਂ ਜਹਾਂਗੀਰ ਨੇ ਉਸ ਆਵਾਜ ਨੂੰ ਸਦਾ ਲਈ ਬੰਦ ਕਰ ਦਿੱਤਾ।

ਅਰਜਨ ਦੀ ਗੁਰਿਆਈ ਦੇ 25 ਸਾਲਾਂ ਵਿੱਚ, ਗੁਰੂ ਨਾਨਕ ਦਾ ਬੀਜਿਆ (ਸਿੱਖੀ ਦਾ) ਬੀਜ ਪੂਰੀ ਤਰ੍ਹਾਂ ਜੋਬਨ ਤੇ ਆਕੇ ਫੁਲਿਆ ਫਲਿਆ।

"ਗੁਰੂ ਨਾਨਕ ਦੀਆਂ ਸਿਖਿਆਵਾਂ, ਜੋ ਉਹਦੇ ਉਤਰਾਧਿਕਾਰੀਆਂ ਦੇ "ਸ਼ਬਦਾਂ" ਵਿੱਚ ਵੀ ਨਿਹਤ ਸਨ, ਗ੍ਰੰਥ ਵਿੱਚ ਸੰਕਲਿਤ ਕੀਤੀਆਂ ਗਈਆਂ ਸਨ। ਗੁਰੂ ਨਾਨਕ ਦੀ ਜੀਵਨ ਸ਼ੈਲੀ ਉਤਰੀ ਭਾਰਤ ਵਿੱਚ ਫੈਲੇ ਹੋਏ ਉਹਦੇ ਸਿੱਖਾਂ ਦਾ ਜੀਵਨ ਆਦਰਸ਼ ਬਣ ਚੁੱਕੀ ਸੀ। ਸਿੱਖ ਹੁਣ ਇਸ ਤੱਥ ਬਾਰੇ ਸੁਚੇਤ ਸਨ ਕਿ ਉਹ ਨਾ ਹਿੰਦੂ ਹਨ ਤੇ ਨਾ ਮੁਸਲਮਾਨ, ਸਗੋਂ ਉਹਨਾਂ ਦਾ ਇੱਕ ਤੀਸਰਾ ਧਰਮ ਹੈ। ਇਹ ਭਾਵ ਗੁਰੂ ਅਰਜਨ ਨੇ ਆਪਣੇ ਕਈ ਸ਼ਬਦਾਂ ਵਿੱਚ ਪਰਗਟ ਕੀਤੇ ਸਨ :

ਵਰਤ ਨ ਰਹਉ ਨਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈਂ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨਬੇਰਾ॥੧॥ ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੁ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥
ਨਾ ਹਮਹਿੰਦੂ ਨ ਮੁਸਲਮਾਨ॥ ਅਲਹ ਰਾਮ ਪਿੰਡ ਪਰਾਨ॥

ਭੈਰਉ ਮਹਲਾ ੫ (ਆਦਿ ਗ੍ਰੰਥ : ਪੰ: ੧੧੩੬)[32]

ਗੁਰੂ ਅਰਜਨ ਦੀ ਮੌਤ ਸਿੱਖ ਇਤਿਹਾਸ ਦਾ ਇਕ ਮੋੜ ਸੀ। ਉਹ ਉਹਨਾਂ ਸਭ ਚੀਜ਼ਾਂ ਦਾ ਸਾਕਾਰ ਰੂਪ ਸੀ ਜਿਹਨਾਂ ਦਾ ਨਾਨਕ ਨੇ ਉਪਦੇਸ਼ ਦਿੱਤਾ ਸੀ ਤੇ ਸਮਰਥਨ ਕੀਤਾ ਸੀ। ਉਸ ਨੇ ਦੋਹਾਂ ਹਿੰਦੂਆਂ ਤੇ ਮੁਸਲਮਾਨਾਂ ਨੂੰ ਇੱਕ ਸਾਂਝੀ ਧਰਮ ਪੁਸਤਕ ਦੇ ਕੇ ਏਕਤਾ ਬਖਸ਼ੀ ਜਿਸ ਵਿੱਚ ਦੋਹਾਂ ਦੀ ਬਾਣੀ ਸ਼ਾਮਿਲ ਸੀ, ਉਸ ਨੇ ਅਜਿਹੇ ਮੰਦਰ ਦੀ

---

31. ਮੈਕਾਲਿਫ, ਸਿੱਖ ਧਰਮ-III, 99 ਅਨੁਸਾਰ ਗੁਰੂ ਅਰਜਨ ਵਲੋਂ ਭੇਜਿਆ ਸੰਦੇਸ਼ ਇਸ ਪ੍ਰਕਾਰ ਸੀ : "ਉਸ ਨੂੰ ਕਹੋ ਕਿ ਉਹ ਪੂਰੀ ਤਰ੍ਹਾਂ ਸਨੱਸਬਧ ਹੋਕੇ ਤਖਤ ਤੇ ਬੈਠੇ ਤੇ ਪੂਰੇ ਬਲ ਨਾਲ ਸੈਨਾ ਰੱਖੇ।---ਉਸ ਨੂੰ ਸ਼ਸਤਰ ਪਹਿਨਣ ਦੀ ਇਸ ਆਗਿਆ ਤੋਂ ਬਿਨਾਂ ਬਾਕੀ ਸਾਰੇ ਕਾਰਜ ਪਹਿਲੇ ਗੁਰੂਆਂ ਵਾਂਗ ਹੀ ਕਰਨ ਦਾ ਆਦੇਸ਼ ਹੈ।" ਮੈਕਾਲਿਫ ਇਹ ਸੰਕੇਤ ਨਹੀਂ ਦਿੰਦਾ ਕਿ ਉਸ ਦਾ ਸ੍ਰੋਤ ਕਿਹੜਾ ਹੈ ਤੇ ਨਾ ਹੀ ਲੇਖਕ ਨੂੰ ਇਸ ਦੀ ਜਾਣਕਾਰੀ ਹੈ। ਭਾਈ ਗੁਰਦਾਸ ਵੀ ਇਸ ਅੰਤਿਮ ਸੰਦੇਸ਼ ਦਾ ਕੋਈ ਵੇਰਵਾ ਨਹੀਂ ਦਿੰਦਾ। (ਸੁਖਮਨੀ) ਸਭ ਧਰਮ ਮਹਿ ਸਰੇਸ਼ਟ ਧਰਮੁ॥ ਹਰਿ ਕੋਨ ਨਾਮੁ ਜਪਿ ਨਿਰਮਲ ਕਰਮੁ॥ (ਪੰ: ੨੬੬)

ਉਸਾਰੀ ਕਰਵਾਈ ਜਿਸ ਦੀ ਨੀਂਹ ਇੱਕ ਮੁਸਲਮਾਨ ਨੇ ਰੱਖੀ ਸੀ ਤੇ ਉਸ ਦੀ ਸ਼ਾਨਦਾਰ ਉਸਾਰੀ ਹਿੰਦੂਆਂ ਤੇ ਮੁਸਲਮਾਨਾਂ ਨੇ ਮਿਲਕੇ ਕੀਤੀ ਸੀ। ਉਹ ਨਗਰਾਂ ਦਾ ਉਸੱਰਈਆ ਤੇ ਇੱਕ ਸੌਦਾਗਰ ਸ਼ਹਿਜਾਦਾ ਸੀ ਜਿਸ ਨੇ ਸਭ ਧਰਮਾਂ ਨੂੰ ਅਮੀਰ ਬਣਾਇਆ। (ਗੁਰੂ ਅਰਜਨ ਦਾ ਲਹੂ ਪੰਜਾਬੀ ਕੌਮ ਤੇ ਸਿੱਖ ਧਰਮ ਦੀ ਨੀਂਹ ਬਣ ਗਿਆ।

---

32. ਸੁਖਮਣੀ : "ਸਭ ਧਰਮ ਮਹਿ ਸ੍ਰੇਸ਼ਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮ॥" (ਪੰ: ੨੬੬)

33. ਇਹ ਭੇਦ ਮੁਹਸਿਨ ਫਾਨੀ ਨੇ ਵੀ ਦੇਖਿਆ, ਜੋ ਸਮਕਾਲੀ ਸੀ। ਉਸ ਨੇ ਲਿਖਿਆ : "ਨਾਨਕ ਦੇ ਪੈਰੋਕਾਰ ਹਿੰਦੂਆਂ ਦੇ ਸਤੋਤਰ ਨਹੀਂ ਪੜ੍ਹਦੇ। ਉਹ ਮੰਦਰਾਂ ਵਿੱਚ ਬੁੱਤਾਂ ਦੀ ਪੂਜਾ ਨਹੀਂ ਕਰਦੇ ਤੇ ਨਾਂ ਹੀ ਉਹਨਾਂ ਦੇ ਅਵਤਾਰਾਂ ਦੀ ਪੂਜਾ ਕਰਦੇ ਹਨ। ਉਹ ਸੰਸਕ੍ਰਿਤ ਨੂੰ ਵੀ ਪਵਿੱਤਰ ਭਾਸ਼ਾ ਨਹੀਂ ਮੰਨਦੇ ਜਿਹੜੀ ਹਿੰਦੂਆਂ ਅਨੁਸਾਰ ਦੇਵਤਿਆਂ ਦੀ ਭਾਸ਼ਾ ਹੈ।" (ਦਬਿਸਤਾਨ, ਪੰ: 233)

# ਕਾਂਡ—4

# ਸ਼ਸਤਰਬੱਧ ਹੋਣ ਲਈ ਆਦੇਸ਼

ਹਰਗੋਬਿੰਦ (1595-1604)[1]—ਪਰਮਸੰਤ ਅਰਜਨ ਦਾ ਕਤਲ ਲੋਕਾਂ ਲਈ ਇਕ ਗਹਿਰਾ ਸਦਮਾ ਸੀ। ਸਮਰਾਟ ਵੱਲੋਂ ਗੁਰੂ ਦੇ ਪਰਿਵਾਰ ਨੂੰ ਗਰਿਫਤਾਰ ਕਰਨ ਦੇ ਹੁਕਮ ਤੇ ਉਸ ਦੀ ਜਾਇਦਾਦ ਜ਼ਬਤ ਕਰਨ ਦੇ ਹੁਕਮਾਂ ਉੱਪਰ ਅਮਲ ਨਹੀਂ ਕੀਤਾ ਗਿਆ ਸੀ ਕਿਉਂਕਿ ਸਥਾਨਕ ਅਧਿਕਾਰੀਆਂ ਨੂੰ ਯਕੀਨ ਸੀ ਕਿ ਗੁਰੂ ਦੀ ਮੌਤ ਨਾਲ ਹੀ ਸਿੱਖ ਕਾਫੀ ਲੰਬੇ ਸਮੇਂ ਤੱਕ ਦਬੇ ਰਹਿਣਗੇ। ਪਰੰਤੂ ਨਤੀਜਾ ਬਿਲਕੁਲ ਇਸ ਦੇ ਉਲਟ ਨਿਕਲਿਆ। ਸਿੱਖ 11 ਸਾਲ ਗੁਰੂ ਤੇ ਦੋ ਉੱਘੇ ਮਹਾਰਥੀਆਂ ਭਾਈ ਬੁੱਢਾ ਤੇ ਗੁਰਦਾਸ ਕੋਲ ਆ ਕੇ ਆਪਣੇ ਗੁਰੂ ਦੀ ਮੌਤ ਦਾ ਬਦਲਾ ਲੈਣ ਦੀ ਤਿਆਰੀ ਕਰਨ ਲੱਗੇ।

ਬਾਲਕ ਗੁਰੂ ਆਪਣੇ ਪਿਤਾ ਦੀ ਗੱਦੀ ਉੱਪਰ ਦੋ ਤਲਵਾਰਾਂ ਪਹਿਨ ਕੇ ਸੁਸ਼ੋਭਿਤ ਹੋ ਗਏ—ਇਕ ਪੀਰੀ ਦਾ ਚਿੰਨ੍ਹ ਸੀ ਤੇ ਦੂਸਰੀ ਮੀਰੀ ਦਾ; ਇਕ ਅਧਿਆਤਮਕ ਭਗਤੀ ਦੀ ਤੇ ਦੂਸਰੀ ਸੰਸਾਰਕ ਸ਼ਕਤੀ ਦੀ ਪ੍ਰਤੀਕ ਸੀ। "ਮੇਰੀ ਮਾਲਾ ਮੇਰੀ ਤਲਵਾਰ ਦਾ ਮਿਆਨ ਹੋਵੇਗੀ ਤੇ ਆਪਣੀ ਦਸਤਾਰ ਤੇ ਕਲਗੀ ਭਾਵ ਸ਼ਾਹੀ ਚਿੰਨ੍ਹ ਲਗਾਵਾਂਗਾ; ਉਸ ਨੇ ਕਿਹਾ।[2] ਉਸ ਨੇ ਆਪਣੇ ਸਭ ਸਿੱਖਾਂ ਨੂੰ ਆਦੇਸ਼ ਦੇ ਦਿੱਤਾ ਕਿ ਅੱਗੇ ਤੋਂ ਰੁਪੈ ਪੈਸੇ ਦੀ ਥਾਂ ਘੋੜਿਆਂ ਤੇ ਸ਼ਸਤਰਾਂ ਦੇ ਰੂਪ ਵਿੱਚ ਭੇਟਾ ਪ੍ਰਵਾਨ ਕਰਨਗੇ। ਉਸ ਨੇ ਸੈਨਿਕਾਂ ਦੀ ਫ਼ੌਜ ਰੱਖੀ ਤੇ ਮੈਂ ਆਪਣਾ ਬਹੁਤ ਸਾਰਾ ਸਮਾਂ ਉਹਨਾਂ ਨੂੰ ਫ਼ੌਜੀ ਸਿਖਲਾਈ ਦੇਣ ਵਿੱਚ ਤੇ ਸ਼ਿਕਾਰ ਖੇਡਣ ਵਿੱਚ ਲਾਇਆ। ਉਸ ਨੇ ਅੰਮ੍ਰਿਤਸਰ ਵਿੱਚ ਲੋਹਗੜ੍ਹ (ਲੋਹੇ ਦਾ ਕਿਲ੍ਹਾ) ਦਾ ਇਕ ਛੋਟਾ ਕਿਲ੍ਹਾ ਬਣਵਾਇਆ। ਹਰਿਮੰਦਰ ਦੇ ਸਾਮ੍ਹਣੇ ਅਕਾਲ ਤਖਤ (ਪ੍ਰਮਾਤਮਾ ਦਾ ਤਖਤ) ਦੀ ਉਸਾਰੀ ਕਰਵਾਈ ਜਿੱਥੇ ਸੰਗਤ ਮਨ ਨੂੰ ਸ਼ਾਂਤੀ ਦੇ ਸ਼ਬਦਾਂ ਦਾ ਗਾਇਨ ਕਰਨ ਅਤੇ ਧਾਰਮਿਕ ਪ੍ਰਵਚਨ ਸੁਣਨ ਦੀ ਥਾਂ ਤੇ ਯੋਧਿਆਂ ਵੱਲੋਂ ਵਿਖਾਈ ਗਈ

---

1. ਹਰਿਗੋਬਿੰਦ ਦੇ ਜੀਵਨ ਦੀਆਂ ਮੁੱਖ ਘਟਨਾਵਾਂ ਮੁਹਿਸਨ ਫਾਨੀ ਦੀ ਸਮਕਾਲੀ ਰਚਨਾ ਦਬਿਸਤਾਨ 'ਚੋਂ ਲਈਆਂ ਗਈਆਂ ਹਨ ਜਿਹੜੀ ਕਿ ਵਿਸਤਰਿਤ ਹੋਣ ਦੇ ਬਾਵਜੂਦ ਬਦਕਿਸਮਤੀ ਨਾਲ ਮਹੱਤਵਪੂਰਨ ਮਿਤੀਆਂ ਤੇ ਘਟਨਾਵਾਂ ਦੇ ਕ੍ਰਮ ਵਿੱਚ ਗਲਤ ਹੈ। ਕੁਝ ਘਟਨਾਵਾਂ ਦਾ ਸੰਕੇਤ "ਤੁਜ਼ਿਕ-ਜਹਾਂਗੀਰੀ" ਵਿੱਚ ਮਿਲਦਾ ਹੈ ਤੇ ਕੁਝ ਵੱਲ ਭਾਈ ਗੁਰਦਾਸ ਵੀ ਸੰਕੇਤ ਕਰਦਾ ਹੈ। ਫਿਰ ਵੀ ਕਈ ਪਹਿਲੂਆਂ ਵਿੱਚ ਵਿਰੋਧਤਾਈਆਂ ਤੇ ਘੜਮੱਸ ਹੈ।
2. ਮੈਕਾਲਿਫ਼, ਸਿੱਖ ਧਰਮ, IV 2.

ਬਹਾਦਰੀ ਦੀਆਂ ਵਾਰਾਂ ਸੁਣਦੀ ਤੇ ਉਹਦੇ ਸੈਨਿਕ ਉਹਨਾਂ ਨਾਲ ਜਿੱਤਾਂ ਦੀਆਂ ਯੋਜਨਾਵਾਂ ਬਾਰੇ ਵਿਚਾਰਾਂ ਕਰਦੇ।[3]

ਮੁੱਢਲੇ ਸਾਲਾਂ ਵਿੱਚ ਸਿੱਖ ਸੰਸਥਾ ਵਿੱਚ ਆ ਰਹੇ ਪਰਿਵਰਤਨ ਵੱਲ ਸਰਕਾਰ ਦਾ ਧਿਆਨ ਨ ਗਿਆ। ਪਰ ਜਿਉਂ-ਜਿਉਂ ਗੁਰੂ ਜੀ ਦੇ ਪੈਰੋਕਾਰਾਂ ਦੀ ਗਿਣਤੀ ਵਧਣ ਲੱਗੀ, ਸਥਾਨਿਕ ਅਧਿਕਾਰੀਆਂ ਨੇ ਗੁਰੂ ਜੀ ਵਿਰੁੱਧ ਸ਼ਿਕਾਇਤਾਂ ਭੇਜਣੀਆਂ ਸ਼ੁਰੂ ਕਰ ਦਿੱਤੀਆਂ। ਕਿਉਂਕਿ ਗੁਰੂ ਅਰਜਨ 'ਤੇ ਲਾਏ ਗਏ ਜੁਰਮਾਨੇ ਦੀ ਅਦਾਇਗੀ ਨਹੀਂ ਕੀਤੀ ਗਈ ਸੀ, ਇਸ ਲਈ ਉਸ ਦੇ ਪੁੱਤਰ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦਾ ਇਕ ਕਾਰਨ ਤਾਂ ਹੈ ਹੀ ਸੀ। ਜਹਾਂਗੀਰ ਨੇ ਗੁਰੂ ਜੀ ਦੀ ਗਰਿਫ਼ਤਾਰੀ ਤੇ ਉਸ ਦੀ ਨਿੱਜੀ ਸੈਨਾ ਦੇ ਤੋੜਨ ਦੇ ਹੁਕਮ ਜਾਰੀ ਕਰ ਦਿੱਤੇ।[4]

ਗੁਰੂ ਜੀ ਨੂੰ ਇਕ ਸਾਲ ਜਾਂ ਕੁਝ ਵੱਧ ਸਮੇਂ ਲਈ ਗਵਾਲੀਅਰ ਵਿੱਚ ਕੈਦ ਕਰਕੇ ਰੱਖਿਆ ਗਿਆ। ਜਿਉਂ ਹੀ ਉਸ ਨੂੰ ਰਿਹਾਅ ਕੀਤਾ ਗਿਆ ਉਸ ਨੇ ਆਪਣੀਆਂ ਸੈਨਿਕ ਕਾਰਵਾਈਆਂ ਵਧੇਰੇ ਸਾਵਧਾਨੀ ਨਾਲ ਫਿਰ ਸ਼ੁਰੂ ਕਰ ਦਿੱਤੀਆਂ।[5] ਉਸ ਨੂੰ ਹੁਣ ਕਿਸੇ ਨੇ ਤੰਗ ਨ ਕੀਤਾ ਤੇ ਉਸ ਨੇ ਆਪਣੇ ਰਿਸ਼ਟ-ਪੁਸ਼ਟ ਪੈਰੋਕਾਰਾਂ ਨੂੰ ਫ਼ੌਜ ਵਿੱਚ ਭਰਤੀ ਕਰਕੇ

---

3. ਗੁਰੂ ਜੀ ਦਾ ਨਿਵਾਸ ਅਸਲ ਵਿੱਚ ਬਾਦਸ਼ਾਹੀ ਮਹਿਲ ਵਰਗਾ ਸੀ। ਉਹ ਤਖ਼ਤ ਤੇ ਬੈਠਦੇ ਤੇ ਦਰਬਾਰ ਲਗਾਉਂਦੇ ਸਨ। ਉਸ ਦੇ ਸਿਰ ਉੱਪਰ ਸਿੱਖ ਛਤਰ ਝੁਲਾਉਂਦੇ ਤੇ ਉਸ ਨਾਲ ਸਦਾ ਸ਼ਸ਼ਤਰਧਾਰੀ ਅੰਗ-ਰੱਖਿਅਕ ਰਹਿੰਦੇ। ਉਹ ਰਾਜਿਆਂ ਕੋਲ ਆਪਣੇ ਦੂਤ ਭੇਜਦੇ ਤੇ ਉਹਨਾਂ ਦੇ ਪ੍ਰਤਿਨਿਧਾਂ ਨੂੰ ਦਰਬਾਰ 'ਚ ਮਾਨ ਦਿੱਤਾ ਜਾਂਦਾ ਜਿਥੇ ਸੁਗਾਤਾਂ ਦਿੱਤੀਆਂ ਤੇ ਲਈਆਂ ਜਾਂਦੀਆਂ। ਅਰਜਨ (ਗੁਰੂ) ਸਮੇਂ ਤਾਂ ਸੱਚਾ ਪਾਤਸ਼ਾਹ ਦੀ ਉਪਾਧੀ ਸਨਮਾਨ ਸੂਚਕ ਸੀ, ਪਰ ਗੁਰੂ ਹਰਿਗੋਬਿੰਦ ਸਮੇਂ ਤਾਂ ਇਹ ਸਿੱਖਾਂ ਲਈ ਇਕ ਹਕੀਕਤ ਬਣ ਗਿਆ। ਉਹ ਸੱਚਮੁੱਚ ਹੀ ਮੀਰੀ-ਪੀਰੀ ਦਾ ਮਾਲਕ ਸੀ।
4. ਮੁਹਿਸਨ ਫਾਨੀ ਲਿਖਦਾ ਹੈ ਕਿ ਹਰਗੋਬਿੰਦ ਨੂੰ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਮ੍ਹਣਾ ਕਰਨਾ ਪਿਆ। ਉਹਨਾਂ ਵਿੱਚ ਇਕ ਤਾਂ ਉਸ ਦੀ ਸੈਨਕ ਵਜੋਂ ਜੀਵਨ ਸ਼ੈਲੀ ਅਪਣਾਉਣੀ, ਆਪਣੇ ਪਿਤਾ ਦੀ ਰੀਤੀ ਦੇ ਉਲਟ ਤਲਵਾਰ ਪਹਿਨਣੀ, ਅੰਗ-ਰੱਖਿਅਕ ਰੱਖਣੇ ਤੇ ਸ਼ਿਕਾਰ ਖੇਡਣਾ ਸੀ। ਬਾਦਸ਼ਾਹ ਨੇ ਉਸ ਤੋਂ ਉਸ ਜੁਰਮਾਨੇ ਦੀ ਰਕਮ ਜੋ ਅਰਜਨ ਮੱਲ ਨੂੰ ਕੀਤਾ ਗਿਆ ਸੀ, ਵਸੂਲਣ ਦਾ ਹੁਕਮ ਦੇ ਦਿੱਤਾ ਤੇ ਉਸ ਨੂੰ ਗਵਾਲੀਅਰ ਭੇਜ ਦਿੱਤਾ।" (ਮੋਹਿਸਨ ਫਾਨੀ, ਦਬਿਸਤਾਨ) ਕੈਦ ਦੇ ਸਮੇਂ ਬਾਰੇ ਕੁਝ ਯਕੀਨ ਨਾਲ ਨਹੀਂ ਕਿਹਾ ਜਾ ਸਕਦਾ। ਮੁਹਿਸਨ ਫਾਨੀ ਦਾ 12 ਸਾਲ ਲਿਖਣਾ ਠੀਕ ਨਹੀਂ ਕਿਉਂਕਿ ਇਹਨਾਂ ਸਾਲਾਂ ਵਿੱਚ ਗੁਰੂ ਜੀ ਦੇ ਬੱਚਿਆਂ ਨੇ ਜਨਮ ਲਿਆ। ਸੰਭਵ ਹੈ ਕਿ ਹਰਗੋਬਿੰਦ ਨੂੰ 1609 ਵਿੱਚ ਹਿਰਾਸਤ ਵਿੱਚ ਲਿਆ ਗਿਆ ਹੋਵੇ ਤੇ ਵੱਧ ਤੋਂ ਵੱਧ 1611 ਵਿੱਚ ਰਿਹਾਅ ਕਰ ਦਿੱਤਾ ਗਿਆ ਹੋਵੇ।
5. ਦਬਿਸਤਾਨ II, ਪੰਨਾ 274 ਵਿੱਚ ਲਿਖਿਆ ਹੈ ਕਿ ਗੁਰੂ ਦੇ ਪੈਰੋਕਾਰ ਗੁਰੂ ਨੂੰ ਨਮਸਕਾਰ ਕਰ ਲਈ ਗਵਾਲੀਅਰ ਆਉਂਦੇ ਤੇ ਕਿਲੇ ਦੀਆਂ ਕੰਧਾਂ ਨੂੰ ਨਮਸਕਾਰ ਕਰਕੇ ਮੁੜ ਜਾਂਦੇ। ਸਮਰਾਟ ਨੇ ਤਰਸ ਦੀ ਭਾਵਨਾ ਨਾਲ ਪ੍ਰੇਰਿਤ ਹੋ ਕੇ ਗੁਰੂ ਨੂੰ ਰਿਹਾਅ ਕਰ ਦਿੱਤਾ।

ਤੇ ਪਠਾਣਾਂ ਨੂੰ ਭਾੜੇ ਦੇ ਸਿਪਾਹੀਆਂ ਵਜੋਂ ਨੌਕਰ ਰੱਖ ਕੇ ਨਵੇਂ ਸਿਰਿਉਂ ਸੈਨਾ ਬਣਾਉਣੀਤੇ ਪਠਾਣਾਂ ਨੂੰ ਭਾੜੇ ਦੇ ਸਿਪਾਹੀਆਂ ਵਜੋਂ ਨੌਕਰ ਰੱਖ ਕੇ ਨਵੇਂ ਸਿਰਿਉਂ ਸੈਨਾ ਬਣਾਉਣੀ ਸ਼ੁਰੂ ਕਰ ਦਿੱਤੀ।[6] ਮੋਹਿਸਨ ਫਾਨੀ ਲਿਖਦਾ ਹੈ ਕਿ "ਗੁਰੂ ਜੀ ਦੇ ਅਸਤਬਲ ਵਿੱਚ 800 ਘੋੜੇ ਸਨ, 300 ਘੋੜ ਅਸਵਾਰ ਸਨ, ਤੇ ਉਸ ਦੇ ਅੰਗ-ਰੱਖਿਅਕਾਂ ਵਜੋਂ 60 ਸ਼ਸਤਰਧਾਰੀ ਸਦਾ ਨਾਲ ਰਹਿੰਦੇ ਸਨ।"[7]

ਗਵਾਲੀਅਰ ਦੇ ਕਿਲੇ 'ਚੋਂ ਆਪਣੀ ਰਿਹਾਈ ਤੋਂ ਲੈ ਕੇ 1627 ਈ: ਤੱਕ ਜਹਾਂਗੀਰ ਦੀ ਮ੍ਰਿਤੂ ਵਿਚਕਾਰਲੇ ਪੰਦਰ੍ਹਾਂ ਸਾਲਾਂ ਵਿੱਚ ਗੁਰੂ ਜੀ ਦੀ ਸਿੱਖ ਸੰਗਠਨ ਉੱਪਰ ਸੰਸਾਰਕ ਤੇ ਅਧਿਆਤਮਕ ਪਕੜ ਬਹੁਤ ਮਜ਼ਬੂਤ ਹੋ ਗਈ ਸੀ। ਉਹਨਾਂ ਨੇ ਲਗਭਗ ਸਾਰੇ ਪੰਜਾਬ ਵਿੱਚ ਤੇ ਉੱਤਰ ਪ੍ਰਦੇਸ਼ ਵਿੱਚ ਪੀਲੀਭੀਤ ਤਕ ਯਾਤਰਾ ਕੀਤੀ। ਫਿਰ ਉਹ ਉੱਤਰ ਵਿੱਚ ਕਸ਼ਮੀਰ ਵੀ ਗਏ। ਉਹ ਜਿਸ ਰਾਹ ਤੇ ਯਾਤਰਾ ਸਮੇਂ ਗਏ ਉਹਨਾਂ ਨੇ ਧਰਮਸਾਲਾਵਾਂ ਬਣਵਾਈਆਂ ਤੇ ਧਰਮ ਪ੍ਰਚਾਰਕਾਂ ਦੀ ਨਿਯੁਕਤੀ ਕੀਤੀ ਜੋ ਧਰਮ ਅਪਣਾਉਣ ਵਾਲਿਆਂ ਨੂੰ ਨਾਨਕ ਦੇ ਅਮਨ ਪਸੰਦ ਧਰਮ ਤੇ ਹਰਗੋਬਿੰਦ ਦੇ ਜੁਝਾਰੂ ਉਦੇਸ਼ਾਂ ਬਾਰੇ ਜਾਣਕਾਰੀ ਦਿੰਦੇ। ਅੰਮ੍ਰਿਤਸਰ ਵੱਲ ਵਾਪਿਸ ਆਉਂਦਿਆਂ ਰਾਹ ਵਿੱਚ ਉਹਨਾਂ ਨੇ ਰਾਜਾ ਬਿਲਾਸਪੁਰ ਵੱਲੋਂ ਸਤਲੁਜ ਦਰਿਆ ਤੇ ਹਿਮਾਲਾ ਪਹਾੜ ਦੀ ਪੱਬੀ 'ਚ ਜ਼ਮੀਨ ਦੇ ਟੁਕੜੇ ਦੀ ਭੇਟਾ ਪ੍ਰਵਾਨ ਕਰ ਲਈ। ਇਸ ਥਾਂ 'ਤੇ ਉਹਨਾਂ ਨੇ ਆਪਣੇ ਲਈ ਇਕਾਂਤਵਾਸ ਬਣਵਾ ਕੇ ਉਸ ਦਾ ਨਾਮ 'ਕੀਰਤਪੁਰ' (ਪ੍ਰਮਾਤਮਾ ਦੀ ਮਹਿਮਾ ਦਾ ਨਗਰ) ਰੱਖਿਆ।

ਜਹਾਂਗੀਰ ਦੀ ਮੌਤ ਤੇ ਸ਼ਾਹਜਹਾਨ ਦੀ ਤਖ਼ਤਨਸ਼ੀਨੀ ਨਾਲ 1627 ਈ: ਤੋਂ ਗੁਰੂ ਜੀ ਲਈ ਮੁਸੀਬਤਾਂ ਦਾ ਦੌਰ ਸ਼ੁਰੂ ਹੋ ਗਿਆ। 1628 ਈ: ਵਿੱਚ ਜਦੋਂ ਸ਼ਾਹਜਹਾਂ ਅੰਮ੍ਰਿਤਸਰ ਦੇ ਆਸਪਾਸ ਸ਼ਿਕਾਰ ਖੇਡ ਰਿਹਾ ਸੀ ਤਾਂ ਉਸ ਦੇ ਨੌਕਰਾਂ ਦੀ ਗੁਰੂ ਜੀ ਦੇ ਅੰਗ-ਰੱਖਿਅਕਾਂ ਨਾਲ ਲੜਾਈ ਹੋ ਪਈ। ਹਰਿਗੋਬਿੰਦ ਨੂੰ ਗਰਿਫਤਾਰ ਕਰਨ ਲਈ ਸਰਕਾਰੀ ਅਹਿਲਕਾਰ ਤੇ ਸਿਪਾਹੀ ਭੇਜੇ ਗਏ। ਉਹਨਾਂ ਨੇ ਵੇਖਿਆ ਕਿ ਗੁਰੂ ਜੀ ਦਾ ਪਰਿਵਾਰ ਉਹਨਾਂ ਦੀ ਬੇਟੀ ਦੇ ਵਿਆਹ ਵਿੱਚ ਰੁੱਝਾ ਹੋਇਆ ਸੀ। ਉਹਨਾਂ ਨੂੰ ਹਰਿਗੋਬਿੰਦ (ਗੁਰੂ) ਤਾਂ ਨਾ ਮਿਲੇ ਪਰ ਬਾਦਸ਼ਾਹ ਦੇ ਸਿਪਾਹੀ ਵਿਆਹ ਲਈ ਸਾਰੀ ਮਠਿਆਈ ਖਾ ਗਏ।[8] ਹਰਗੋਬਿੰਦ ਦੇ ਸੈਨਿਕ ਮਠਿਆਈ ਖਾ-ਖਾ ਆਫਰੇ ਹੋਏ ਮੁਗ਼ਲ ਸੈਨਕਾਂ ਉੱਪਰ ਟੁੱਟ ਕੇ ਜਾ ਪਏ। ਮਾਰੇ ਗਏ ਵਿਅਕਤੀਆਂ ਵਿੱਚ ਫ਼ੌਜਦਾਰ ਮੁਖਲਿਸ ਖ਼ਾਂ ਵੀ ਸੀ। ਹਰਗੋਬਿੰਦ ਤੁਰਤ ਹੀ ਅੰਮ੍ਰਿਤਸਰ ਤੋਂ ਚਲੇ ਗਏ ਤੇ ਨੇੜੇ ਇਕ ਪਿੰਡ ਵਿੱਚ ਜਾ ਕੇ ਵਿਆਹ ਕਰ

---

6. ਜਿਵੇਂ ਕਈ ਇਤਿਹਾਸਕਾਰਾਂ ਦਾ ਮੱਤ ਹੈ, ਗੁਰੂ ਜੀ ਨੇ ਮੁਗ਼ਲਾਂ ਦੀ ਨੌਕਰੀ ਨਹੀਂ ਕੀਤੀ ਸੀ। ਤੁਜ਼ਿਕ ਜਹਾਂਗੀਰ ਜਿਹੜੇ ਉੱਘੇ ਅਧਿਕਾਰੀਆਂ ਦਾ ਵਰਨਣ ਕਰਦੀ ਹੈ, ਉਸ ਵਿੱਚ ਹਰਗੋਬਿੰਦ ਬਾਰੇ ਕੋਈ ਵੇਰਵਾ ਨਹੀਂ ਹੈ। ਤੁਜ਼ਿਕ ਤੋਂ ਇਸ ਗੱਲ ਦਾ ਵੀ ਸਮਰਥਨ ਨਹੀਂ ਹੁੰਦਾ ਕਿ ਬਾਦਸ਼ਾਹ ਗੁਰੂ ਜੀ ਦਾ ਮਿੱਤਰ ਬਣ ਗਿਆ, ਜਿਵੇਂ ਕਿ ਸਿੱਖ ਮੰਨਦੇ ਹਨ। ਦਬਿਸਤਾਨ ਮਜ਼੍ਹਬ ਦੇ ਰਚਨਾਕਾਰ ਦਾ ਵਿਚਾਰ ਹੈ ਕਿ ਹਰਗੋਬਿੰਦ ਸਦਾ ਹੀ ਜਹਾਂਗੀਰ ਦੇ ਨਾਲ ਹੀ ਘੋੜੇ 'ਤੇ ਅਸਵਾਰ ਰਹਿੰਦਾ ਸੀ ਤ ਜਹਾਂਗੀਰ ਦੀ ਮ੍ਰਿਤੂ ਪਿੱਛੋਂ ਉਸ ਨੇ ਸ਼ਾਹਜਹਾਨ ਦੀ ਮੁਲਾਜ਼ਮਤ ਕਰ ਲਈ।" (ਦਬਿਸਤਾਨ II, 273-74)
7. ਦਬਿਸਤਾਨ II, ਪੰਨਾ 277
8. ਉਹੀ, II, ਪੰਨਾ 275

ਦਿੱਤਾ। ਉਸ ਪਿੰਡ ਤੋਂ ਉਹ ਜਲੰਧਰ ਦੁਆਬੇ ਵਿੱਚ ਕਰਤਾਰਪੁਰ ਚਲੇ ਗਏ ਤੇ ਉੱਥੋਂ ਸ੍ਰੀ ਹੋਰਗੋਬਿੰਦਪੁਰ ਚਲੇ ਗਏ, ਜਿਸ ਸ਼ਹਿਰ ਨੂੰ ਉਹਨਾਂ ਦੇ ਪਿਤਾ ਨੇ ਵਸਾਇਆ ਸੀ। ਇੱਥੇ ਵੀ ਉਹਨ੍ਹਾਂ ਨੇ ਉੱਥੋਂ ਦੇ ਜ਼ਿਮੀਂਦਾਰਾਂ ਨੂੰ ਲੜਾਈ ਲੜ ਕੇ ਆਪਣੇ ਅਧੀਨ ਕੀਤਾ ਤੇ ਫਿਰ ਉਹ ਉੱਥੇ ਸ਼ਾਂਤੀ ਨਾਲ ਰਹੇ।

ਦੋ ਸਾਲ ਮਗਰੋਂ ਗੁਰੂ ਜੀ ਦੀ ਸ਼ਾਹੀ ਫ਼ੌਜਾਂ ਨਾਲ ਲਹਿਰੇ ਨੇੜੇ ਲੜਾਈ ਹੋਏ। ਸਿੱਖਾਂ ਨੇ ਮੁਗ਼ਲਾਂ ਨੂੰ ਬੁਰੀ ਤਰ੍ਹਾਂ ਹਰਾਇਆ ਤੇ ਉਹਨਾਂ ਦੀ ਚੰਗੀ ਠੁਕਾਈ ਕੀਤੀ। ਗੁਰੂ ਜੀ ਨੂੰ ਡਰ ਸੀ ਕਿ ਉਹਨਾਂ ਵਿਰੁੱਧ ਵਧੇਰੇ ਸੈਨਾ ਭੇਜੀ ਜਾਵੇਗੀ, ਇਸ ਲਈ ਉਹ ਬਠਿੰਡੇ ਨੇੜੇ ਜੰਗਲੀ ਇਲਾਕੇ ਵਿੱਚ ਚਲੇ ਗਏ ਜਿੱਥੇ ਉਹਨਾਂ ਦਾ ਪਿੱਛਾ ਕਰਨਾ ਔਖਾ ਸੀ।

ਜੰਗਲੀ ਇਲਾਕੇ ਵਿੱਚ ਇਕ ਸਾਲ ਰਹਿਣ ਪਿੱਛੋਂ ਹਰਗੋਬਿੰਦ ਕਰਤਾਰਪੁਰ ਚਲੇ ਗਏ। ਸ਼ਾਹੀ ਸੈਨਾ ਨੇ ਉਹਨਾਂ ਨੂੰ ਗਰਿਫ਼ਤਾਰ ਕਰਨ ਦੀ ਇਕ ਹੋਰ ਕੋਸ਼ਿਸ਼ ਕੀਤੀ। ਹੁਣ ਮੁਗ਼ਲਾਂ ਨਾਲ ਗੁਰੂ ਜੀ ਦਾ ਭਗੌੜਾ ਗੱਦਾਰ ਪੈਂਦੇ ਖ਼ਾਂ ਰਲ ਗਿਆ ਜੋ ਪਹਿਲਾਂ ਭਾੜੇ ਦੇ ਨੌਕਰ ਪਠਾਣਾਂ ਦਾ ਮੁਖੀ ਸੀ ਤੇ ਗੁਰੂ ਜੀ ਦਾ ਸੇਵਕ ਸੀ। ਗੁਰੂ ਜੀ ਦੀ ਸੈਨਾ ਨੂੰ ਕਰਤਾਰਪੁਰ ਵਿੱਚ ਘੇਰਾ ਪਾਇਆ ਗਿਆ ਪ੍ਰੰਤੂ ਗੁਰੂ ਜੀ ਨੇ ਘੇਰਾ ਪਾਉਣ ਵਾਲੀ ਸੈਨਾ ਨੂੰ ਹਾਰ ਦੇ ਦਿੱਤੀ। ਸਿੱਖ ਸੈਨਕਾਂ ਦੀ ਅਗਵਾਈ ਕਰਨ ਵਾਲਿਆਂ ਵਿੱਚ ਗੁਰੂ ਜੀ ਦੇ ਆਪਣੇ ਬੇਟੇ ਗੁਰਦਿੱਤਾ ਤੇ ਤੇਗ਼ ਬਹਾਦਰ ਸਨ।[9] (ਜੋ ਮਗਰੋਂ ਸਿੱਖਾਂ ਦਾ ਨੌਵਾਂ ਗੁਰੂ ਬਣਿਆ)। ਸ਼ਾਹੀ ਸੈਨਾ ਨੂੰ ਹਾਰ ਹੋਈ। ਮਰਨ ਵਾਲਿਆਂ ਵਿੱਚ ਪੈਂਦੇ ਖ਼ਾਂ ਵੀ ਸ਼ਾਮਲ ਸੀ।[10]

ਹਰਗੋਬਿੰਦ ਨੇ ਮਹਿਸੂਸ ਕੀਤਾ ਕਿ ਉਹ ਮੈਦਾਨੀ ਇਲਾਕੇ ਵਿੱਚ ਮੁਗ਼ਲ ਸੈਨਾ ਤੇ ਸ਼ਕਤੀ ਦਾ ਟਾਕਰਾ ਨਹੀਂ ਕਰ ਸਕੇਗਾ। ਸਿੱਟੇ ਵਜੋਂ ਉਸ ਨੇ ਆਪਣਾ ਮੁੱਖ ਕੇਂਦਰ 1634 ਵਿੱਚ ਕੀਰਤਪੁਰ ਬਦਲ ਲਿਆ ਤੇ ਹਿਮਾਲ਼ਾ ਦੀ ਪੱਬੀ ਵਿੱਚ ਸ਼ਰਨ ਲੈ ਲਈ। ਉਸ ਨੇ ਆਪਣੀ ਜ਼ਿੰਦਗੀ ਦੇ ਬਾਕੀ ਰਹਿੰਦੇ ਸਾਲ ਜੰਗਲਾਂ ਦੀ ਸ਼ਰਨਗਾਹ ਵਿੱਚ ਗੁਜ਼ਾਰੇ।

ਹਰ ਗੁਰੂ ਦੇ ਸਮੇਂ ਵਿੱਚ ਸਿੱਖਾਂ ਦੀ ਗਿਣਤੀ ਵਧਦੀ ਗਈ। ਧਰਮ ਦੇ ਪ੍ਰਚਾਰ ਲਈ ਸ਼ਾਂਤਮਈ ਉੱਪਰ ਜ਼ੋਰ ਦੇਣ ਦੀ ਥਾਂ ਆਪਣੇ ਧਰਮ ਦੀ ਹਥਿਆਰਬੰਦ ਤਾਕਤ ਨਾਲ ਰੱਖਿਆ ਕਰਨ ਦੇ ਹੱਕ ਦਾ ਐਲਾਨ ਬਹੁਤ ਜ਼ਿਆਦਾ ਹਰਮਨ ਪਿਆਰਾ ਹੋ ਗਿਆ। ਪੰਜਾਬੀ ਸੁਭਾਵਕ ਹੀ ਯੋਧੇ ਤੇ ਆਕ੍ਰਮਣਕਾਰੀ ਕੌਮ ਹਨ, ਉਹਨਾਂ ਨੂੰ ਕਿਰਿਆਸ਼ੀਲ ਹੋਣ ਲਈ ਆਗੂ ਦੀ ਲੋੜ ਹੁੰਦੀ ਹੈ। ਹਰਗੋਬਿੰਦ ਨੇ ਉਹਨਾਂ ਵਿੱਚ ਇਹ ਵਿਸ਼ਵਾਸ ਭਰ ਦਿੱਤਾ ਕਿ ਉਹ ਮੁਗ਼ਲਾਂ ਦੀ ਸ਼ਕਤੀ ਨੂੰ ਵੰਗਾਰਨ ਦੇ ਸਮਰੱਥ ਸਨ। ਵੱਡੀ ਗਿਣਤੀ ਵਿੱਚ ਪੰਜਾਬ ਦੇ ਕਿਸਾਨ ਸ਼ਸਤਰਧਾਰੀ ਹੋ ਗਏ। ਵਹਿਮ ਵਿੱਚ ਜਕੜੇ ਹੋਏ ਹਿੰਦੂਆਂ ਦੇ ਸਿੱਖ ਧਰਮ ਵਿੱਚ ਪ੍ਰਵੇਸ਼ ਕਰਨ ਨਾਲ ਗੁਰੂ ਜੀ ਦੀਆਂ ਪ੍ਰਬੰਧਕੀ ਜ਼ਿੰਮੇਵਾਰੀਆਂ ਬਹੁਤ ਵਧ ਗਈਆਂ।[11] ਉਹਨਾਂ ਨੇ ਕਈ ਸੰਗਤਾਂ ਕਾਇਮ ਕੀਤੀਆਂ ਤੇ ਹੋਰ ਜ਼ਿਆਦਾ ਸੁਸਿੱਖਿਅਤ ਮਸੰਦਾਂ ਦੀ

9. ਮੈਕਾਲਿਫ਼, ਸਿੱਖ ਧਰਮ, IV, ਪੰਨਾ 206
10. ਦਬਿਸਤਾਨ II, ਪੰਨਾ 275
11. ਮੋਹਿਸਨ ਫਾਨੀ ਗੁਰੂ ਜੀ ਦੀ ਕੀਰਤਪੁਰ ਰਿਹਾਇਸ਼ ਦੇ ਸਮੇਂ ਬਾਰੇ ਲਿਖਦਾ ਹੋਇਆ ਕਹਿੰਦਾ ਹੈ ਕਿ : "ਇਸ ਸਮੇਂ ਗੁਰੂ ਜੀ ਦੇ ਪੈਰੋਕਾਰਾਂ ਦੀ ਗਿਣਤੀ ਬਹੁਤ ਵਧ ਗਈ। ਤੇ ਇਸ ਪਹਾੜੀ ਖੇਤਰ ਵਿੱਚ ਤਿੱਬਤ ਤੋਂ ਖੋਤਾਨ ਤੱਕ ਦੀ ਹੱਦ ਤੱਕ, ਮੁਸਲਮਾਨਾਂ ਦਾ ਕੋਈ ਨਾਮ ਨਹੀਂ ਜਾਣਦਾ ਸੀ।" (ਦਬਿਸਤਾਨ II, ਪੰਨਾ 276)

ਨਿਯੁਕਤੀ ਕੀਤੀ। ਪਹਿਲੇ ਸਾਲਾਂ ਵਿੱਚ ਇਹ ਕੰਮ ਭਾਈ ਬੁੱਢਾ ਤੇ ਭਾਈ ਗੁਰਦਾਸ ਨਿਬਾਹੁੰਦੇ ਰਹੇ। ਉਹਨਾਂ ਦੇ ਅਕਾਲ ਚਲਾਣੇ ਪਿੱਛੋਂ ਇਹ ਕਾਰਜ ਗੁਰੂ ਦੇ ਬੇਟੇ, ਬਾਬਾ ਗੁਰਦਿੱਤਾ ਦੀ ਦੇਖ-ਰੇਖ ਵਿੱਚ ਹੋਣ ਲੱਗਾ। ਹਰਗੋਬਿੰਦ ਨੇ ਗੁਰਦਿੱਤਾ ਨੂੰ ਹੋਰ ਵਧੇਰੇ ਜ਼ਿੰਮੇਵਾਰੀ ਸੌਂਪ ਦਿੱਤੀ ਜਿਸ ਤੋਂ ਜਾਪਦਾ ਸੀ ਕਿ ਉਸ ਨੂੰ ਅਗਲੇ ਗੁਰੂ ਵਜੋਂ ਤਿਆਰ ਕੀਤਾ ਜਾ ਰਿਹਾ ਸੀ।

ਗੁਰੂ ਜੀ ਦੇ ਜੀਵਨ ਦੇ ਆਖ਼ਰੀ ਸਾਲ ਪਰਿਵਾਰਕ ਦੁਖਾਂਤਾਂ ਕਾਰਨ ਉਦਾਸੀ ਭਰੇ ਰਹੇ। ਪੰਜਾਂ ਸਾਲਾਂ ਵਿੱਚ ਉਸ ਦੇ ਪਰਿਵਾਰ ਦੇ ਪੰਜ ਵਿਅਕਤੀ ਚਲਾਣਾ ਕਰ ਗਏ, ਜਿਹਨਾਂ ਵਿੱਚ ਤਿੰਨ ਉਹਨਾਂ ਦੇ ਪੁੱਤਰ ਸਨ। ਸਭ ਤੋਂ ਵਧੇਰੇ ਦੁਖਦਾਈ ਮੌਤ 1638 ਵਿੱਚ ਗੁਰਦਿੱਤਾ ਦੀ ਸੀ। ਉਹਦੇ ਦੁੱਖ ਨੂੰ ਹੋਰ ਵਧਾਉਣ ਲਈ ਗੁਰਦਿੱਤਾ ਦਾ ਪੁੱਤਰ ਧੀਰਮੱਲ ਆਪਣੇ ਦਾਦੇ ਦੇ ਵਿਰੁੱਧ ਹੋ ਗਿਆ। ਕਾਫ਼ੀ ਸਮੇਂ ਤੱਕ ਹਰਗੋਬਿੰਦ ਆਪਣੇ ਵਾਰਿਸ ਬਾਰੇ ਕੋਈ ਨਿਰਣਾ ਨ ਕਰ ਸਕੇ। ਉਸ ਦੇ ਦੋ ਜੀਵਤ ਬੇਟੇ ਸਨ। ਇਕ ਸੀ ਸੂਰਜ ਮਲ ਜਿਸ ਦੀ ਸਿੱਖ ਧਰਮ ਕਰਮ ਵਿੱਚ ਕੋਈ ਰੁਚੀ ਨਹੀਂ ਸੀ ਤੇ ਦੂਸਰਾ ਤੇਗ਼ ਬਹਾਦਰ ਸੀ ਜੋ ਦੁਨਿਆਵੀ ਕੰਮਾਂ ਤੋਂ ਨਿਰਲੇਪ ਸੀ ਜਿਸ ਨੂੰ ਵੱਡੀ ਗਿਣਤੀ ਵਿੱਚ ਵਧ ਰਹੇ ਸਿੱਖ ਸੰਗਠਨ ਦੀ ਅਗਵਾਈ ਦੀ ਜ਼ਿੰਮੇਂਵਾਰੀ ਸੌਂਪੀ ਨਹੀਂ ਜਾ ਸਕਦੀ ਸੀ। ਜਦੋਂ ਸਮਾਂ ਆਇਆ, ਹਰਿਗੋਬਿੰਦ ਨੇ ਗੁਰਦਿੱਤਾ ਦੇ ਦੂਸਰੇ ਬੇਟੇ, ਹਰਿ ਰਾਇ ਨੂੰ ਆਪਣਾ ਉੱਤਰਾਧਿਕਾਰੀ ਚੁਣਿਆ। ਹਰਿਗੋਬਿੰਦ ਮਾਰਚ 1699 ਵਿੱਚ ਕੀਰਤਪੁਰ ਵਿੱਚ ਸ਼ਾਂਤ ਬ੍ਰਿਤੀ ਵਿੱਚ ਜੋਤੀ-ਜੋਤ ਸਮਾ ਗਏ।[12]

ਹਰਿ ਰਾਇ (1630-31)—ਗੁਰ ਗੱਦੀ 'ਤੇ ਬੈਠਣ ਦੇ ਇਕ ਸਾਲ ਅੰਦਰ ਹੀ ਸਤਵੇਂ ਗੁਰੂ ਜੀ ਨੂੰ ਕੀਰਤਪੁਰ ਸਮੇਤ ਪਰਿਵਾਰ ਤੇ 200 ਸੇਵਕਾਂ ਦੇ ਹੋਰ ਅੱਗੇ ਪਹਾੜਾਂ ਵਿੱਚ ਜਾਣ ਲਈ ਮਜਬੂਰ ਹੋਣਾ ਪਿਆ। ਬਿਲਾਸਪੁਰ ਦੇ ਰਾਜੇ ਦੇ ਇਲਾਕੇ ਵਿੱਚ ਕੀਰਤਪੁਰ ਸੀ ਤੇ ਉਸ ਦੀ ਮੁਗ਼ਲ ਸਰਕਾਰ ਨਾਲ ਅਣਬਣ ਸੀ ਤੇ ਹਰਿ ਰਾਇ ਨੂੰ ਡਰ ਸੀ ਕਿ ਰਾਜੇ ਵਿਰੁੱਧ ਚੜ੍ਹਾਈ ਕਾਰਨ ਮੁਗ਼ਲ ਸੂਬੇਦਾਰ ਸਿੱਖਾਂ ਵਿਰੁੱਧ ਵੀ ਹਮਲਾ ਨ ਕਰ ਦੇਵੇ। ਅਗਲੇ 13 ਸਾਲ ਹਰਿ ਰਾਇ ਸਿਰਮੂਰ ਰਿਆਸਤ ਵਿੱਚ ਇਕ ਛੋਟੇ ਜਿਹੇ ਪਿੰਡ ਦੇ ਇਕਾਂਤ ਵਿੱਚ ਰਹੇ।[13]

ਸਿੱਖ ਸਰਗਰਮੀਆਂ ਦੇ ਕੇਂਦਰਾਂ (ਅੰਮ੍ਰਿਤਸਰ, ਗੋਇੰਦਰਵਾਲ, ਕਰਤਾਰਪੁਰ, ਖਡੂਰ ਤੇ ਕੀਰਤਪੁਰ) ਤੋਂ ਦੂਰ ਰਹਿਣ ਕਾਰਨ ਗੁਰਗੱਦੀ ਦੇ ਨਿਰਾਸ਼ ਦਾਅਵੇਦਾਰਾਂ ਤੇ ਮਸੰਦ ਪ੍ਰਥਾ ਦੀ ਆਮ ਬਦ-ਇੰਤਜ਼ਾਮੀ ਨੇ ਸਿੱਖ ਧਰਮ ਦੀ ਉੱਨਤੀ ਵਿੱਚ ਰੋਕ ਪਾ ਦਿੱਤੀ। ਹਰਿ

---

12. ਮੁਹਿਸਨ ਫਾਨੀ ਲਿਖਦਾ ਹੈ ਕਿ ਗੁਰੂ ਜੀ ਦੇ ਅੰਤਿਮ ਸਸਕਾਰ ਸਮੇਂ ਦੋ ਪੈਰੋਕਾਰਾਂ ਨੇ ਗ਼ਮ ਵਿੱਚ ਚਿਤਾ 'ਚ ਛਾਲ ਮਾਰ ਕੇ ਜਾਨ ਦੇ ਦਿੱਤੀ। (ਦਬਿਸਤਾਨ II, ਪੰਨਾ 237)
13. ਕਨਿੰਘਮ ਦਾ ਅਨੁਮਾਨ ਹੈ ਕਿ ਇਹ ਸਥਾਨ ਹਿਮਾਚਲ ਪ੍ਰਦੇਸ਼ ਵਿੱਚ ਕਸੌਲੀ ਨੇੜੇ ਟਕਸਾਲ ਸੀ। ਮੁਹਿਸਨ ਫਾਨੀ ਦਬਿਸਤਾਨ ਵਿਚ ਇਸ ਤੋਂ ਵੱਧ ਕੁਝ ਨਹੀਂ ਲਿਖਦਾ ਕਿ ਹਿਜਰੀ 1055 ਵਿਚ (1645 ਈ:) ਸ਼ਾਹਜਹਾਨ ਦੇ ਹੁਕਮ ਨਾਲ ਨਜ਼ਾਬਤ ਖ਼ਾਂ ਨੇ ਰਾਜਾ ਤਾਰਾ ਚੰਦ ਦੀ ਰਿਆਸਤ ਤੇ ਹਮਲਾ ਕਰ ਦਿੱਤਾ ਤੇ ਰਾਜੇ ਨੂੰ ਕੈਦ ਕਰ ਲਿਆ। ਗੁਰੂ ਥਪਾਲ ਚਲੇ ਗਏ (ਸ਼ਾਇਦ ਇਹ ਟਕਸਾਲ ਹੋਵੇ) ਜਿਹੜਾ ਨਗਰ ਸਿਰਮੂਰ ਦੇ ਨੇੜੇ ਰਾਜਾ ਕਰਮ ਪਰਕਾਸ਼ ਦੀ ਰਿਆਸਤ ਵਿੱਚ ਸੀ। (ਜਿਲਦ ਦੋ, ਪੰਨਾ 282)

ਰਾਇ ਨੇ ਇਸ ਦਸ਼ਾ ਦਾ ਸੁਧਾਰ ਕਰਨ ਲਈ ਸਿੱਖ ਕੇਂਦਰਾਂ ਦੀ ਯਾਤਰਾ ਕੀਤੀ ਤੇ ਪ੍ਰਚਾਰਕ ਅਰ ਮਸੰਦ ਨਿਯੁਕਤ ਕੀਤੇ। ਉਹਨਾਂ ਦੀ ਗੁਰਗੱਦੀ ਸਮੇਂ ਕੁਝ ਉੱਘੇ ਜ਼ਿਮੀਂਦਾਰ ਘਰਾਣਿਆਂ ਨੂੰ ਸਿੱਖ ਧਰਮ ਦੇ ਅਨੁਯਾਈ ਬਣਾਇਆ ਗਿਆ।[14]

1658 ਦੇ ਆਖੀਰ ਵਿੱਚ ਹਰਿ ਰਾਇ ਕੀਰਤਪੁਰ ਮੁੜ ਆਏ। ਉਸ ਦੇ ਸ਼ਾਹਜਹਾਂ ਦੇ ਵੱਡੇ ਪੁੱਤਰ ਦਾਰਾ ਸ਼ਿਕੋਹ ਨਾਲ ਦੋਸਤੀ ਦੇ ਸਬੰਧ ਕਾਇਮ ਹੋ ਗਏ। ਉਹ ਸੂਫ਼ੀ ਮੱਤ ਦਾ ਅਨੁਸਾਰੀ ਹੋਣ ਕਰਕੇ ਸਭ ਧਰਮਾਂ ਦੇ ਸੰਤਾਂ, ਫ਼ਕੀਰਾਂ ਦੀ ਸੰਗਤ ਦਾ ਤਲਬਗਾਰ ਰਹਿੰਦਾ ਸੀ। ਜਦੋਂ ਸ਼ਾਹਜਹਾਂ ਦੇ ਪੁੱਤਰਾਂ ਵਿੱਚ ਤਖ਼ਤ ਨਸ਼ੀਨੀ ਲਈ ਯੁੱਧ ਛਿੜ ਗਿਆ ਤਾਂ ਸੁਭਾਵਕ ਹੀ ਗੁਰੂ ਜੀ ਦੀ ਹਮਦਰਦੀ ਕੱਟੜਪੰਥੀ ਔਰੰਗਜ਼ੇਬ ਨਾਲੋਂ ਉਦਾਰ-ਵਿਚਾਰਾਂ ਦੇ ਮਾਲਕ ਦਾਰਾ ਨਾਲ ਸੀ। ਦਾਰਾ ਸ਼ਿਕੋਹ ਦੀ ਹਾਰ ਹੋਈ ਤੇ ਉਹ ਉੱਤਰ ਵੱਲ ਪੰਜਾਬ ਨੂੰ ਨੱਠ ਕੇ ਆ ਗਿਆ। ਉਹ ਗੁਰੂ ਜੀ ਪਾਸ ਆਇਆ ਤੇ ਸਹਾਇਤਾ ਮੰਗੀ। ਗੁਰੂ ਜੀ ਨੇ ਦਾਰਾ ਨੂੰ ਕਿਸ ਕਿਸਮ ਦੀ ਸਹਾਇਤਾ ਦਿੱਤੀ, ਇਹ ਤਾਂ ਸਪੱਸ਼ਟ ਨਹੀਂ[16] ਪਰੰਤੂ ਇਹ

---

14. ਪਟਿਆਲਾ, ਨਾਭਾ ਤੇ ਜੀਂਦ ਦੇ ਸ਼ਾਹੀ ਖਾਨਦਾਨ ਦੇ ਪੂਰਵਜ ਜੋ ਗੁਰੂ ਹਰਿ ਗੋਬਿੰਦ ਦੇ ਸੰਪਰਕ ਵਿੱਚ ਆਏ ਸਨ ਉਹ ਹੁਣ ਸਿੱਖ ਸੰਗਠਨ ਦੇ ਹੋਰ ਨਜ਼ਦੀਕ ਆ ਗਏ। ਇਸ ਤਰ੍ਹਾਂ ਹੀ ਦੋ ਹੋਰ ਉੱਘੇ ਘਰਾਣੇ ਕੈਥਲ ਅਤੇ ਬਾਗੜੀਆਂ ਦੇ ਵੀ ਸਿੱਖ ਧਰਮ ਦੇ ਅਨੁਯਾਈ ਬਣੇ ਤੇ ਸਿੱਖ ਤਾਕਤ ਵਧਾਉਣ ਵਿੱਚ ਉਹਨਾਂ ਨੇ ਉੱਘੀ ਭੂਮਿਕਾ ਨਿਭਾਈ।
15. ਸਿੱਖਾਂ ਦੀਆਂ ਲਿਖਤਾਂ ਵਿੱਚ ਇਹ ਦਰਜ ਹੈ ਕਿ ਗੁਰੂ ਜੀ ਨੇ ਦਾਰਾ ਸ਼ਿਕੋਹ ਨੂੰ ਜ਼ਹਿਰ ਦੇ ਬੁਰੇ ਪ੍ਰਭਾਵ ਤੋਂ ਮੁਕਤ ਕੀਤਾ ਸੀ। ਜਦੋਂ ਪੁੱਛਿਆ ਗਿਆ ਕਿ ਉਹਨਾਂ ਨੇ ਸ਼ਾਹਜਹਾਂ ਦੇ ਪੁੱਤਰ ਦੀ ਜਾਨ ਕਿਉਂ ਬਚਾਈ ਹੈ ਜਿਸ ਨੇ ਤੁਹਾਡਾ ਪਿਤਾ ਤੇ ਦਾਦੇ ਨੂੰ ਕਸ਼ਟ ਦਿੱਤੇ ਸਨ, ਤਾਂ ਗੁਰੂ ਜੀ ਨੇ ਉੱਤਰ ਦਿੱਤਾ : "ਆਦਮੀ ਇਕ ਹੱਥ ਨਾਲ ਫੁੱਲ ਤੋੜਦਾ ਹੈ ਤੇ ਦੂਸਰੇ ਨਾਲ ਭੇਟ ਕਰਦਾ ਹੈ, ਪਰ ਫੁੱਲ ਦੋਹਾਂ ਹੱਥਾਂ ਨੂੰ ਹੀ ਮਹਿਕ ਵੰਡਦਾ ਹੈ। ਕੁਹਾੜਾ ਚੰਦਨ ਦੀ ਲੱਕੜੀ ਵੱਢਦਾ ਹੈ, ਫਿਰ ਵੀ ਚੰਦਨ ਕੁਹਾੜੇ ਨੂੰ ਵੀ ਮਹਿਕ ਦਿੰਦਾ ਹੈ।" (ਪੰਥ ਪਰਕਾਸ਼, 121-2)
16. ਕੁਝ ਇਤਿਹਾਸਕਾਰਾਂ ਖ਼ਾਸ ਕਰਕੇ ਟਰੰਪ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਦਾਰਾ ਦੀ ਮਿਲ ਕੇ ਸਹਾਇਤਾ ਕੀਤੀ ਜਦੋਂ ਕਿ ਦੂਸਰਿਆਂ ਦਾ, ਕਨਿੰਘਮ ਤੇ ਸਰਕਾਰ ਦਾ ਮੱਤ ਹੈ ਕਿ ਉਸ ਨੇ ਦਾਰਾ ਮਗਰ ਔਰੰਗਜ਼ੇਬ ਦੀਆਂ ਆ ਰਹੀਆਂ ਫ਼ੌਜਾਂ ਨੂੰ ਬਿਆਸ ਤੇ ਰੋਕ ਕੇ ਸਹਾਇਤਾ ਕੀਤੀ। ਸੁਜਾਨ ਰਾਇ, "ਖੁਲਾਸਾਤ-ਉਤ-ਤਵਾਰੀਖ" ਵਿੱਚ ਇਸ ਬਾਰੇ ਇਸ ਤਰ੍ਹਾਂ ਲਿਖਦਾ ਹੈ : ਹਾਰ ਖਾਣ ਪਿੱਛੋਂ ਜਦੋਂ ਦਾਰਾ ਲਾਹੌਰ ਆਇਆ, ਉਹ ਆਪਣੇ ਭਰਾ ਤੋਂ ਬਹੁਤ ਭੈਅ-ਭੀਤ ਹੋਇਆ ਹੋਇਆ ਸੀ ਤਾਂ ਉਸ ਨੇ ਆਪਣਾ ਮਨ ਪਹਿਲਾਂ ਮੁਲਤਾਨ ਵੱਲ ਤੇ ਫਿਰ ਉੱਥੋਂ ਕੰਧਾਰ ਜਾਣ ਲਈ ਬਣਾ ਲਿਆ। ਇਸ ਬਾਰੇ ਉਸ ਨੇ ਆਪਣੇ ਵਿਸ਼ਵਾਸ-ਪਾਤਰਾਂ ਨਾਲ ਗੱਲ ਕੀਤੀ। ਰਾਜਾ ਰਾਜਰੂਪ ਨੇ ਕਿਹਾ ਕਿ ਉਹ ਆਪਣੇ ਘਰ ਜਾ ਕੇ ਸੈਨਾ ਇਕੱਠੀ ਕਰਕੇ ਚੰਗੀ ਤਰ੍ਹਾਂ ਲੈਸ ਹੋ ਕੇ ਆਵੇਗਾ ਤੇ ਉਹ ਆਪਣੇ ਪੁੱਤਰ ਤੇ ਪ੍ਰਤਿਨਿਧ ਨੂੰ ਲਾਹੌਰ ਛੱਡ ਕੇ ਆਪਣੀ ਰਿਆਸਤ ਵਿੱਚ ਚਲਾ ਗਿਆ। ਕੁਝ ਦਿਨਾਂ ਪਿੱਛੋਂ ਵਕੀਲ ਤੇ ਪੁੱਤਰ ਵੀ ਦੌੜ ਗਏ। ਗੁਰੂ ਹਰਿ ਰਾਇ ਜੋ ਇਕ ਵੱਡੀ ਸੈਨਾ ਲੈ ਕੇ ਆਏ ਸਨ ਉਹ ਵੀ ਆਪਣੇ ਡੇਰੇ ਵਿੱਚ ਇਹ ਕਹਿ ਕੇ ਚਲੇ ਗਏ ਕਿ ਉਹ ਵੀ ਹੋਰ ਫ਼ੌਜ ਲੈ ਕੇ ਆਉਣਗੇ।"

ਔਰੰਗਜ਼ੇਬ ਦੀ ਨਾਰਾਜ਼ਗੀ ਲਈ ਕਾਫੀ ਸੀ ਤੇ ਜਦੋਂ ਲੜਾਈ ਖ਼ਤਮ ਹੋ ਗਈ ਤਾਂ ਉਸ ਨੇ ਗੁਰੂ ਹਰਿ ਰਾਇ ਨੂੰ ਆਪਣਾ ਪੱਖ ਦੱਸਣ ਲਈ ਦਿੱਲੀ ਤਲਬ ਕਰ ਲਿਆ।

ਹਰਿ ਰਾਏ ਨੇ ਆਪਣੇ ਵੱਡੇ ਬੇਟੇ ਰਾਮ ਰਾਇ ਨੂੰ ਦਿੱਲੀ ਆਪਣਾ ਪੱਖ ਦੱਸਣ ਲਈ ਭੇਜਿਆ। ਰਾਮ ਰਾਇ ਔਰੰਗਜ਼ੇਬ ਦਾ ਵਿਸ਼ਵਾਸ-ਪਾਤਰ ਬਣ ਗਿਆ।[17] ਔਰੰਗਜ਼ੇਬ ਨੇ ਰਾਮ ਰਾਇ ਨੂੰ ਆਪਣੇ ਕੋਲ ਦਿੱਲੀ ਇਸ ਵਿਸ਼ਵਾਸ ਨਾਲ ਰੱਖ ਲਿਆ ਕਿ ਜੇ ਅਗਲਾ ਸੰਭਾਵੀ ਗੁਰੂ ਉਹਦੇ ਅਧਿਕਾਰ ਵਿੱਚ ਰਿਹਾ ਥਾਂ ਉਹ ਸਿੱਖ ਸੰਗਠਨ ਦੀ ਹੋਣੀ ਦਾ ਸਾਲਸ ਜਾਂ ਪੰਚ ਬਣ ਸਕੇਗਾ। ਮੁਗ਼ਲ ਦਰਬਾਰ ਵਿੱਚ ਰਾਮ ਰਾਇ ਵੱਲੋਂ ਕੀਤੀ ਚਾਪਲੂਸੀ ਤੇ ਖ਼ੁਸ਼ਾਮਦ ਕਾਰਨ ਉਸ ਦਾ ਪਿਤਾ ਉਸ ਨਾਲ ਨਾਰਾਜ਼ ਹੋ ਗਿਆ ਤੇ ਉਸ ਨੇ ਗੁਰਗੱਦੀ ਆਪਣੇ ਛੋਟੇ ਬੇਟੇ ਹਰਿ ਕ੍ਰਿਸ਼ਨ ਨੂੰ ਦੇਣ ਦਾ ਐਲਾਨ ਕਰ ਦਿੱਤਾ। ਰਾਮ ਰਾਇ ਨੇ ਆਪਣੇ ਪਿਤਾ ਦੀਆਂ ਨਜ਼ਰਾਂ ਵਿੱਚ ਚੰਗਾ ਬਣਨ ਦੀ ਪੂਰੀ ਕੋਸ਼ਿਸ਼ ਕੀਤੀ ਤੇ ਸਿੱਖਾਂ ਦੇ ਇਕ ਵਰਗ ਨੂੰ ਆਪਣੇ ਨਾਲ ਮਿਲਾ ਲੈਣ ਵਿੱਚ ਵੀ ਸਫ਼ਲ ਹੋ ਗਿਆ। ਔਰੰਗਜ਼ੇਬ ਨੇ ਉਸ ਨੂੰ ਗੁਰਗੱਦੀ 'ਤੇ ਦਾਅਵਾ ਪੇਸ਼ ਕਰਨ ਲਈ ਉਕਸਾਇਆ ਤੇ ਉਸ ਨੂੰ ਜ਼ਮੀਨ ਵੀ ਦਿੱਤੀ ਜਿੱਥੇ ਉਸ ਨੇ ਆਪਣੀ ਸੰਗਤ ਲਈ ਗੁਰਦਵਾਰਾ ਬਣਾਇਆ।[18] ਹਰਿ ਰਾਇ ਨੇ ਆਪਣਾ ਫ਼ੈਸਲਾ ਕਰ ਲਿਆ ਸੀ ਤੇ ਉਹਨਾਂ ਨੇ ਜੋਤੀ-ਜੋਤ ਸਮਾ ਜਾਣ ਤੋਂ ਪਹਿਲਾਂ ਆਪਣੇ ਪੰਜ ਸਾਲ ਦੇ ਬੇਟੇ ਹਰਿ ਕ੍ਰਿਸ਼ਨ ਨੂੰ ਗੱਦੀ 'ਤੇ ਬੈਠਾਉਣ ਦਾ ਐਲਾਨ ਕਰ ਦਿੱਤਾ।

ਹਰਿ ਰਾਇ ਦੀ ਗੁਰਗੱਦੀ ਦੇ ਸਤਾਰਾਂ ਸਾਲਾਂ ਦਾ ਸਮਾਂ ਕਿਸੇ ਉੱਘੀ ਘਟਨਾ ਲਈ ਮਸ਼ਹੂਰ ਨਹੀਂ ਹੈ। ਭਾਵੇਂ ਉਸ ਨੂੰ ਸੈਨਿਕ ਵਿਰਸਾ ਪ੍ਰਾਪਤ ਹੋਇਆ ਸੀ ਤੇ ਉਸ ਨੇ ਛੋਟੀ ਜਿਹੀ ਸੈਨਾ ਵੀ ਰੱਖੀ ਸੀ, ਪਰ ਉਹ ਅਮਨ-ਪਸੰਦ ਹੀ ਸੀ। ਉਹ ਸ਼ਿਕਾਰ ਖੇਡਣ ਦੇ ਸ਼ੌਕੀਨ ਸਨ ਪਰ ਉਹ ਕੇਵਲ ਜੰਗਲੀ ਜੀਵ ਫੜ ਕੇ ਕੀਰਤਪੁਰ ਵਿੱਚ ਆਪਣੇ ਚਿੜੀਆਘਰ ਵਿੱਚ ਰੱਖਦੇ ਸਨ। ਉਹ ਕਿਸੇ ਜਿਉਂਦੀ ਜਾਨ ਨੂੰ ਮਾਰਨਾ ਭੈੜਾ ਸਮਝਦੇ ਸਨ। ਉਹ ਕਹਿੰਦੇ ਸਨ, "ਤੁਸੀਂ ਕਿਸੇ ਮੰਦਰ ਜਾਂ ਮਸੀਤ ਦੀ ਮੁਰੰਮਤ ਜਾਂ ਮੁੜ ਉਸਾਰੀ ਕਰ ਸਕਦੇ ਹੋ ਪਰ ਟੁੱਟੇ ਹੋਏ ਦਿਲ ਨੂੰ ਨਹੀਂ ਜੋੜ ਸਕਦੇ।"

ਉਸ ਨੇ ਗੁਰੂ ਨਾਨਕ ਵੱਲੋਂ ਦਰਸਾਇਆ ਹੋਇਆ ਨਿੱਤ ਨੇਮ ਦਾ ਮਾਰਗ ਪੂਰੀ ਦ੍ਰਿੜ੍ਹਤਾ ਨਾਲ ਅਪਣਾਇਆ। ਉਹਨਾਂ ਦੇ ਇਕ ਚੇਲੇ ਨੇ ਪੁੱਛਿਆ ਕਿ ਕੀ ਬਿਨਾਂ ਸਮਝੇ

---

17. ਸਿੱਖ ਇਤਿਹਾਸਕਾਰ ਇਕ ਘਟਨਾ ਦਾ ਵਰਣਨ ਕਰਦੇ ਹਨ ਜਿਸ ਕਾਰਨ ਰਾਮ ਰਾਇ ਔਰੰਗਜ਼ੇਬ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਹੋ ਗਿਆ। ਉਸ ਨੂੰ ਗ੍ਰੰਥ ਵਿੱਚ ਇਕ ਪੰਕਤੀ ਬਾਰੇ ਸਪੱਸ਼ਟ ਕਰਨ ਲਈ ਕਿਹਾ ਗਿਆ ਜੋ ਮੁਸਲਮਾਨਾਂ ਲਈ ਅਪਮਾਨਜਨਕ ਹੈ। ਉਹ ਪੰਕਤੀ ਇਸ ਤਰ੍ਹਾਂ ਹੈ : ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾਂ ਕੀਆਂ ਜਲਦੀ ਕਰੇ ਪੁਕਾਰ॥ (ਪੰਨਾ 466) ਰਾਮ ਰਾਇ ਨੇ ਮੁਸਲਮਾਨ ਦੀ ਥਾਂ ਬੇਈਮਾਨ ਸ਼ਬਦ ਬਦਲ ਕੇ ਆਪਣੀ ਜਾਨ ਛੁਡਾਈ। ਰਾਮ ਰਾਇ ਆਪਣੀ ਕਿਸ਼ੋਰ ਅਵਸਥਾ ਵਿੱਚ ਹੀ ਸੀ ਜਦੋਂ ਉਸ ਨੂੰ ਦਰਬਾਰ ਵਿੱਚ ਬੁਲਾਇਆ ਗਿਆ ਸੀ। ਜੇ ਉਪਰੋਕਤ ਘਟਨਾ ਸਹੀ ਹੈ ਤਾਂ ਸੰਭਾਵਨਾ ਇਹ ਹੈ ਕਿ ਉਸ ਦੇ ਨਾਲ ਗਏ ਕਿਸੇ ਸਾਥੀ ਨੇ ਉਸ ਨੂੰ ਇਸ ਤਰ੍ਹਾਂ ਕਰਨ ਲਈ ਪ੍ਰੇਰਿਆ ਹੋਵੇ।
18. ਇਹ ਜ਼ਮੀਨ ਵਰਤਮਾਨ ਨਗਰ ਡੇਹਰਾਦੂਨ ਵਿੱਚ ਸੀ ਜਿੱਥੇ ਰਾਮ ਰਾਏ ਦੇ ਉੱਤਰ ਅਧਿਕਾਰੀ ਜਿਹਨਾਂ ਨੂੰ ਰਾਮਰਈਏ ਕਿਹਾ ਜਾਂਦਾ ਹੈ, ਉਹਨਾਂ ਦੇ ਦੋ ਕੁ ਗੁਰਦੁਆਰੇ ਹਨ।

ਗੁਰੂ ਦੇ ਸ਼ਬਦ ਨੂੰ ਉਚਾਰਨ (ਜਪਣ) ਦਾ ਕੋਈ ਲਾਭ ਹੈ? ਹਰਿ ਰਾਇ ਨੇ ਕਿਹਾ, "ਹਾਂ, ਹੈ। ਜਿਵੇਂ ਘਿਉ ਵਾਲੇ ਭਾਂਡੇ ਵਿੱਚ ਘਿਉ ਕੱਢੇ ਜਾਣ ਮਗਰੋਂ ਵੀ ਚਿਕਨਾਈ ਜਾਂ ਥੰਦਿਆਈ ਰਹਿੰਦੀ ਹੈ ਤਾਂ ਇਸ ਤਰ੍ਹਾਂ ਹੀ ਗੁਰੂ ਦਾ ਸ਼ਬਦ ਮਨ ਵਿੱਚ ਵਾਸ ਕਰੀ ਰੱਖਦਾ ਹੈ। ਭਾਵੇਂ ਤੁਹਾਨੂੰ ਇਸ ਦੀ ਸਮਝ ਆਉਂਦੀ ਹੈ ਜਾਂ ਨਹੀਂ ਗੁਰੂ ਦੇ ਸ਼ਬਦ ਨਾਲ ਪ੍ਰਾਣੀ ਨੂੰ ਮੁਕਤੀ ਦਾ ਮਾਰਗ ਮਿਲਦਾ ਹੈ। ਮਹਿਕ ਟੁੱਟੇ ਹੋਏ ਫੁਲਦਾਨ ਦੇ ਟੁਕੜਿਆਂ ਵਿੱਚ ਉਵੇਂ ਹੀ ਟੁੱਟਣ ਤੋਂ ਮਗਰੋਂ ਵੀ ਹੁੰਦੀ ਹੈ।

ਹਰਿ ਕ੍ਰਿਸ਼ਨ (1656-64)—ਹਰਿ ਕ੍ਰਿਸ਼ਨ ਦੀ ਗੁਰਗੱਦੀ ਉੱਪਰ ਸਥਾਪਨਾ ਔਰੰਗਜ਼ੇਬ ਨੂੰ ਚੰਗੀ ਨ ਲੱਗੀ ਜਿਹੜਾ ਕਿ ਸਿੱਖ ਧਰਮ ਵਿੱਚ ਇਕ 'ਪੰਚ' ਦੀ ਭੂਮਿਕਾ ਨਿਬਾਹੁਣੀ ਚਾਹੁੰਦਾ ਸੀ। ਉਸ ਨੇ ਬਾਲਕ ਗੁਰੂ ਨੂੰ ਦਿੱਲੀ ਬੁਲਾ ਭੇਜਿਆ। ਉਸ ਦੀ ਇੱਛਾ ਉਸ ਦੇ ਵੱਡੇ ਭਰਾ ਰਾਮ ਰਾਇ ਤੇ ਉਸ ਵਿਚਕਾਰ ਗੱਦੀ ਦੀ ਦਾਅਵੇਦਾਰੀ ਦਾ ਫ਼ੈਸਲਾ ਜਾਂ ਪੰਚਗੀਰੀ ਕਰਨ ਦੀ ਸੀ। ਇਸ ਗੱਲ ਦੀ ਬੜੀ ਘੱਟ ਸੰਭਾਵਨਾ ਹੈ ਕਿ ਰਾਮ ਰਾਇ ਜੋ ਅਜੇ ਇਕ ਛੋਟੀ ਉਮਰ ਦਾ ਲੜਕਾ ਸੀ, ਉਸ ਨੇ ਗੱਦੀ ਲਈ ਆਪ ਦਾਅਵੇਦਾਰੀ ਪੇਸ਼ ਕੀਤੀ ਹੋਵੇ। ਉਹਦੇ ਪਿੱਛੇ ਕੁਝ ਮਸੰਦ ਸਨ ਜੋ ਬਾਦਸ਼ਾਹ ਵਾਂਗ ਇਕ ਕਠਪੁਤਲੀ ਆਪਣੇ ਹੱਥਾਂ ਵਿੱਚ ਰੱਖਣ ਦੇ ਇਛੁੱਕ ਸਨ। ਕੁਝ ਝਿਜਕ ਪਿੱਛੋਂ ਹਰਿਕ੍ਰਿਸ਼ਨ ਦਿੱਲੀ ਗਏ ਤੇ ਰਾਇਸੀਨਾ[19] ਦੀ ਉਪਨਗਰੀ ਵਿੱਚ ਮਿਰਜ਼ਾ ਰਾਜਾ ਜੈ ਸਿੰਘ ਦੇ ਨਿਵਾਸ ਅਸਥਾਨ ਵਿੱਚ ਠਹਿਰੇ।

ਔਰੰਗਜ਼ੇਬ ਨੂੰ ਵੀ ਆਪਣਾ ਪੰਚ ਫ਼ੈਸਲਾ ਸੁਣਾਉਣ ਦੀ ਕਾਹਲ ਨਹੀਂ ਸੀ ਤੇ ਨਾ ਹੀ ਸਿੱਖਾਂ ਨੇ ਉਹਦੇ ਸਾਲਸੀ ਫ਼ੈਸਲੇ ਦੀ ਬਹੁਤੀ ਪਰਵਾਹ ਹੀ ਕਰਨੀ ਸੀ। ਉਸ ਦੀ ਦੋਹਾਂ ਦਾਅਵੇਦਾਰਾਂ ਨੂੰ ਆਪਣੀ ਨਿਗਰਾਨੀ ਹੇਠ ਰੱਖ ਕੇ ਹੀ ਤਸੱਲੀ ਸੀ। ਪ੍ਰੰਤੂ ਹਰਿ ਕ੍ਰਿਸ਼ਨ ਉੱਤੇ ਛੋਟੀ ਮਾਤਾ (ਚੀਚਕ) ਦਾ ਹਮਲਾ ਹੋ ਗਿਆ। ਪਰੰਤੂ ਉਸ ਨੇ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਇਹ ਸੰਕੇਤ ਦੇ ਦਿੱਤਾ ਕਿ ਉਸ ਦੇ ਉੱਤਰਾਧਿਕਾਰੀ ਰਾਮ ਰਾਇ ਜਾਂ ਧੀਰਮੱਲ ਵਿੱਚ ਕੋਈ ਵੀ ਨਹੀਂ ਹੋਵੇਗਾ ਜਿਹੜੇ ਕਿ ਬੜੀ ਤੀਬਰਤਾ ਨਾਲ ਆਪਣੇ ਦਾਅਵੇ ਪੇਸ਼ ਕਰ ਰਹ ਸਨ। ਪਰੰਤੂ ਉਸ ਨੇ 'ਬਕਾਲਾ' ਪਿੰਡ ਵਿੱਚ ਰਹਿ ਰਹੇ ਆਪਣੇ ਇਕ 'ਬਾਬੇ' ਵੱਲ ਸੰਕੇਤ ਕਰ ਦਿੱਤਾ।

ਤੇਗ ਬਹਾਦਰ (1621-75)—ਉਸ ਦੇ ਆਖ਼ਰੀ ਸ਼ਬਦਾਂ "ਬਾਬਾ ਬਕਾਲੇ" ਤੋਂ ਇਹ ਸਪੱਸ਼ਟ ਸੀ ਕਿ ਹਰਿ ਕ੍ਰਿਸ਼ਨ ਦਾ ਸੰਕੇਤ ਆਪਣੇ ਦਾਦੇ (ਦਾਦੇ ਦੇ ਭਰਾ) ਤੇਗ਼ ਬਹਾਦਰ ਵੱਲ ਸੀ ਜੋ ਆਪਣੇ ਪਿਤਾ ਹਰਿਗੋਬਿੰਦ 1644 ਈ: ਨੂੰ ਚਲਾਣੇ ਤੋਂ ਪਿੱਛੋਂ ਉਸੇ ਥਾਂ 'ਤੇ ਰਹਿ ਰਹੇ ਸਨ। ਇਸ ਦੇ ਬਾਵਜੂਦ ਦਾਅਵੇਦਾਰਾਂ ਦੀ ਇਕ ਵੱਡੀ ਢਾਣੀ ਬਕਾਲੇ ਆ ਕੇ ਟਿਕ ਗਈ ਤੇ ਵੱਖ-ਵੱਖ ਥਾਵਾਂ ਨੂੰ ਆਪਣੇ ਗੁਰੂ ਬਣ ਜਾਣ ਦਾ ਢੰਡੋਰਾ ਪਿੱਟਣ ਲਈ ਆਪੋ-ਆਪਣੇ ਮਸੰਦ ਭੇਜ ਦਿੱਤੇ।[20] ਮੁਖੀ ਦਾਅਵੇਦਾਰ ਧੀਰਮੱਲ 'ਤੇ ਰਾਮ ਰਾਏ ਸਨ।

---

19. ਜਿਹੜਾ ਗੁਰਦੁਆਰਾ ਉਸ ਅਸਥਾਨ ਤੇ ਬਣਾਇਆ ਗਿਆ, ਉਸ ਨੂੰ ਮਗਰੋਂ "ਬੰਗਲਾ ਸਾਹਿਬ" ਕਿਹਾ ਗਿਆ। ਰਾਇਸੀਨਾ ਨਾਮ ਦਾ ਪਿੰਡ ਨਵੀਂ ਦਿੱਲੀ ਵਸਾਉਣ ਸਮੇਂ ਮਸਮਾਰ ਕਰ ਦਿੱਤਾ ਗਿਆ ਸੀ।
20. ਹੁਣ ਦੇ ਦਿਨਾਂ ਤੱਕ ਸੋਢੀ ਜਾਤੀ ਦੇ ਕਈ ਵਿਅਕਤੀ ਸੋਢੀ ਗੁਰੂਆਂ ਦੇ ਵਾਰਸ ਹੋਣ ਦਾ ਦਾਅਵਾ ਕਰਨ ਕਰਕੇ ਆਪਣੇ-ਆਪ ਨੂੰ ਗੁਰੂ ਹੀ ਕਹਾਉਂਦੇ ਸਨ ਤੇ ਭੋਲੇ-ਭਾਲੇ ਸਿੱਖਾਂ ਤੋਂ ਪੂਜਾ ਭੇਟਾ ਲੈਂਦੇ ਸਨ।

ਤੇਗ਼ ਬਹਾਦਰ ਇਕਾਂਤ ਪ੍ਰੇਮੀ ਤੇ ਤਿਆਗੀ ਸੁਭਾਓ ਦੇ ਸਨ। ਤੇ ਉਹ ਆਪਣਾ ਦਾਅਵਾ ਵੀ ਪੇਸ਼ ਕਰਨ ਦੇ ਹੱਕ ਵਿੱਚ ਨਹੀਂ ਸੀ। ਪ੍ਰੰਤੂ ਉਸ ਦਾ ਦਾਅਵਾ ਪੇਸ਼ ਕਰਨ ਦੀ ਝਿਜਕ ਤੇ ਉਦਾਸੀਨ ਸੁਭਾਓ ਕਾਰਨ ਹੀ ਸਿੱਖ ਉਸ ਵੱਲ ਪ੍ਰੇਰਿਤ ਹੋਏ। ਇਸ ਨਾਲ ਧੀਰਮੱਲ ਤੇ ਰਾਮ ਰਾਏ ਹੋਰ ਦੁਖੀ ਹੋਏ। ਧੀਰਮੱਲ ਨੇ ਉਸ ਨੂੰ (ਤੇਗ਼ ਬਹਾਦਰ ਨੂੰ) ਕਤਲ ਕਰਾਉਣ ਦੀ ਕੋਸ਼ਿਸ਼ ਕੀਤੀ ਪਰੰਤੂ ਉਸ ਦੇ ਭਾੜੇ ਦਾ ਟੱਟੂ ਆਪਣੇ ਇਰਾਦੇ ਨੂੰ ਸਿਰੇ ਚੜ੍ਹਾਉਣ ਵਿੱਚ ਅਸਫਲ ਰਿਹਾ। ਤੇਗ਼ ਬਹਾਦਰ ਬਕਾਲਾ ਤੋਂ ਅੰਮ੍ਰਿਤਸਰ ਚਲੇ ਗਏ ਜਿੱਥ ਮਸੰਦਾਂ ਨੇ ਉਹਨਾਂ ਨੂੰ ਵੇਖਦਿਆਂ ਹੀ ਦਰਬਾਰ ਸਾਹਿਬ ਦੇ ਪ੍ਰਵੇਸ਼ ਦੁਆਰ ਬੰਦ ਕਰ ਲਏ। ਅੰਮ੍ਰਿਤਸਰ ਤੋਂ ਉਹ ਆਪਣੇ ਪਿਤਾ ਦੇ ਵਸਾਏ ਨਗਰ ਕੀਰਤਪੁਰ ਚਲੇ ਗਏ।

ਉਹ ਅਸਥਾਨ ਵੀ ਦੋਖੀ ਤੇ ਖੁਣਸੀ ਚਚੇਰੇ ਭਰਾਵਾਂ ਤੇ ਭਤੀਜਿਆਂ ਨਾਲ ਭਰਿਆ ਪਿਆ ਸੀ ਤੇ ਉਹਨਾਂ ਨੇ ਉੱਥੇ ਉਸ ਨੂੰ ਪਲ ਭਰ ਵੀ ਚੈਨ ਨਾਲ ਰਹਿਣ ਨਾ ਦਿੱਤਾ। ਤੇਗ਼ ਬਹਾਦਰ ਜੰਗਲੀ ਖੇਤਰਾਂ ਵਿੱਚ ਜਾਣ ਲਈ ਮਜਬੂਰ ਹੋ ਗਏ। ਉਸ ਨੇ ਮਾਖੋਵਾਲ ਪਿੰਡ ਦੇ ਨੇੜੇ ਕੀਰਤਪੁਰ ਤੋਂ ਪੰਜ ਮੀਲ ਦੂਰ ਇਕ ਪਹਾੜੀ ਢੱਕੀ ਖ਼ਰੀਦ ਲਈ ਤੇ ਆਪਣੇ ਝਗੜਾਲੂ ਰਿਸ਼ਤੇਦਾਰਾਂ ਤੋਂ ਦੂਰ ਰਹਿਣ ਲਈ ਇਕ ਪਿੰਡ ਵਸਾਇਆ। ਉੱਥੇ ਉਸ ਨੂੰ ਇਕਾਂਤ ਤੇ ਸ਼ਾਂਤੀ ਨਾਲ ਰਹਿਣ ਦੀ ਉਮੀਦ ਸੀ ਤੇ ਇਸ ਕਾਰਨ ਹੀ ਉਸ ਥਾਂ ਦਾ ਨਾਮ "ਆਨੰਦਪੁਰ" ਰੱਖਿਆ। ਪ੍ਰੰਤੂ ਅਨੰਦਪੁਰ ਵਿੱਚ ਵੀ ਉਹਦੇ ਸਕੇ ਸੋਦਰਿਆਂ ਨੇ ਉਸ ਨੂੰ ਸ਼ਾਂਤੀ ਨਾਲ ਨ ਰਹਿਣ ਦਿੱਤਾ ਤੇ ਉਸ ਨੇ ਮਾਹੌਲ ਸੁਖਾਵਾਂ ਹੋਣ ਤੱਕ ਪੰਜਾਬ ਤੋਂ ਬਾਹਰ ਚਲੇ ਜਾਣ ਦਾ ਫ਼ੈਸਲਾ ਕਰ ਲਿਆ।

ਤੇਗ਼ ਬਹਾਦਰ ਆਨੰਦਪੁਰ ਤੋਂ ਆਪਣੀ ਪਤਨੀ ਤੇ ਮਾਤਾ ਨਾਲ ਉੱਤਰ ਪ੍ਰਦੇਸ਼ ਵੱਲ ਪੂਰਬ ਦਿਸ਼ਾ ਵਿੱਚ ਯਾਤਰਾ 'ਤੇ ਚਲੇ ਗਏ। ਜਿੱਥੇ ਵੀ ਉਹ ਗਏ, ਸਿੱਖਾਂ ਨੇ ਉਸ ਦਾ ਗੁਰੂ ਹੋਣ ਕਰਕੇ ਭਰਪੂਰ ਸੁਆਗਤ ਕੀਤਾ। ਜਦੋਂ ਉਹ ਦਿੱਲੀ ਦੇ ਨਜ਼ਦੀਕ ਪਹੁੰਚ ਤਾਂ ਰਾਮ ਰਾਇ ਜੋ ਅਜੇ ਵੀ ਦਿੱਲੀ ਦਰਬਾਰ ਦੀ ਤਾਬੇਦਾਰੀ ਵਿੱਚ ਸੀ, ਉਸ ਨੇ ਤੇਗ਼ ਬਹਾਦਰ ਨੂੰ ਧੋਖੇਬਾਜ਼ ਤੇ ਅਮਨ ਚੈਨ ਖਰਾਬ ਕਰਨ ਵਾਲੇ ਵਿਅਕਤੀ ਦਾ ਦੋਸ਼ ਲਗਾ ਕੇ ਗਰਿਫਤਾਰ ਕਰਵਾ ਦਿੱਤਾ।

ਪੜਤਾਲ ਪਿੱਛੋਂ ਇਹ ਦੋਸ਼ ਗ਼ਲਤ ਪਾਇਆ ਗਿਆ ਤੇ ਗੁਰੂ ਜੀ ਨੂੰ ਆਪਣੀ ਯਾਤਰਾ 'ਤੇ ਜਾਣ ਦੀ ਆਗਿਆ ਦੇ ਦਿੱਤੀ ਗਈ।[21] ਉਸ ਨੇ ਆਗਰਾ, ਇਲਾਹਾਬਾਦ, ਬਨਾਰਸ, ਗਯਾ ਰਾਹੀਂ ਯਾਤਰਾ ਜਾਰੀ ਰੱਖੀ ਤੇ ਆਖ਼ਰ ਉਹ ਪਟਨੇ ਪਹੁੰਚ ਗਏ। ਉਹਨਾਂ ਦੀ ਪਤਨੀ ਗਰਭਵਤੀ ਸੀ ਤੇ ਜਣੇਪੇ ਦਾ ਸਮਾਂ ਨੇੜੇ ਆਉਣ ਕਾਰਨ, ਹੋਰ ਅੱਗੇ ਜਾਣਾ ਮੁਸ਼ਕਲ ਸੀ। ਗੁਰੂ ਜੀ ਜਣੇਪੇ ਦੇ ਸਭ ਪ੍ਰਬੰਧ ਮੁਕੰਮਲ ਕਰਕੇ ਆਪਣੀ ਪਤਨੀ ਤੇ ਮਾਤਾ

---

21. ਫੋਸਟਰ (ਯਾਤਰਾਵਾਂ 1, ਪੰਨਾ 266) ਲਿਖਦਾ ਹੈ ਕਿ ਤੇਗ਼ ਬਹਾਦਰ ਨੂੰ ਨਜ਼ਰਬੰਦ ਕਰ ਲਿਆ ਗਿਆ ਤੇ ਜੈਪੁਰ ਦੇ ਰਾਜੇ ਦੇ ਦਖ਼ਲ ਦੇਣ ਪਿੱਛੋਂ ਰਿਹਾਅ ਕੀਤਾ ਗਿਆ ਸੀ।

ਨੂੰ ਪਟਨੇ ਛੱਡ ਕੇ ਆਪ ਅੱਗੇ ਚਲੇ ਗਏ।[22]

ਤੇਗ਼ ਬਹਾਦਰ ਬ੍ਰਹਮਪੁੱਤਰ ਪਾਰ ਕਰਕੇ ਸਿਲਹਟ, ਚਿਟਾਗਾਉਂ ਤੇ ਸੋਨਦੀਪ ਦੇ ਸਿੱਖ ਕੇਂਦਰਾਂ ਵਿੱਚ ਪਹੁੰਚੇ।[23] ਉਹ ਉਸ ਸਮੇਂ ਢਾਕਾ ਵਿੱਚ ਸੀ ਜਦੋਂ ਉਹਨਾਂ ਨੂੰ 26 ਦਸੰਬਰ 1666 ਨੂੰ ਪਟਨੇ ਵਿੱਚ ਬੇਟਾ ਹੋਣ ਦੀ ਖ਼ਬਰ ਦਿੱਤੀ ਗਈ। ਬੰਗਾਲ ਤੋਂ ਗੁਰੂ ਜੀ ਆਸਾਮ ਲਈ ਤੁਰ ਪਏ। ਉਹਨਾਂ ਨੇ ਪਟਨੇ ਆਪਣੇ ਪਰਿਵਾਰ ਕੋਲ ਮੁੜ ਆਉਣ ਤੋਂ ਪਹਿਲਾਂ ਉੱਥੇ ਤਿੰਨ ਸਾਲ ਬਤੀਤ ਕੀਤੇ।

ਤੇਗ਼ ਬਹਾਦਰ ਨੇ ਆਪਣੇ ਮਾਸੂਮ ਬੇਟੇ ਗੋਬਿੰਦ ਰਾਏ ਕੋਲ ਅਜੇ ਬਹੁਤਾ ਸਮਾਂ ਨਹੀਂ ਗੁਜ਼ਾਰਿਆ ਸੀ ਕਿ ਉਸ ਨੂੰ ਪੰਜਾਬ ਵੱਲ ਮੁੜ ਆਉਣ ਦੇ ਬੜੇ ਸਖ਼ਤ ਤੇ ਜ਼ਰੂਰੀ ਸੰਦੇਸ਼ ਮਿਲਣੇ ਸ਼ੁਰੂ ਹੋ ਗਏ। ਉਸ ਨੇ ਪਰਿਵਾਰ ਪਟਨੇ ਛੱਡਿਆ ਤੇ ਆਪ ਆਪਣੇ ਵਤਨ ਭਾਵ ਘਰ ਮੁੜ ਆਏ। ਉਸ ਨੇ ਪੰਜਾਬ ਦੇ ਹਿੰਦੂਆਂ ਤੇ ਸਿੱਖਾਂ ਨੂੰ ਬਹੁਤ ਵਿਆਕੁਲ ਤੇ ਘਬਰਾਏ ਹੋਏ ਰਉਂ ਵਿੱਚ ਵੇਖਿਆ। ਸਮਰਾਟ ਔਰੰਗਜ਼ੇਬ ਨੇ ਧਾਰਮਕ ਦਮਨ ਦੀ ਨੀਤੀ ਅਪਣਾਈ ਹੋਈ ਸੀ।[24] ਮੰਦਰਾਂ ਦੇ ਢਾਹੇ ਜਾਣ ਤੇ ਜ਼ਬਰਦਸਤੀ ਧਰਮ ਤਬਦੀਲੀ ਦੀਆਂ ਕਹਾਣੀਆਂ ਤੁਰ ਪਈਆਂ ਸਨ; ਹਿੰਦੂਆਂ ਉੱਪਰ "ਤੀਰਥ ਯਾਤਰਾ ਕਰ" ਲਾਇਆ ਗਿਆ ਸੀ। ਤੇਗ਼ ਬਹਾਦਰ ਦੇ ਵਿਰੋਧੀ ਜੋ ਗੁਰੂ ਹੋਣ ਦਾ ਢੌਂਗ ਕਰੀ ਫਿਰਦੇ ਸਨ, ਕਿਧਰੇ ਲੁਕ ਗਏ ਸਨ। ਇਹ ਤੇਗ਼ ਬਹਾਦਰ ਦਾ ਹੀ ਕੰਮ ਰਹਿ ਗਿਆ ਸੀ ਕਿ ਉਹ ਆਪਣੇ ਲੋਕਾਂ ਵਿੱਚ ਅਤੇ ਹਿੰਦੂਆਂ ਵਿੱਚ ਸ੍ਵੈ-ਵਿਸ਼ਵਾਸ ਪੈਦਾ ਕਰੇ ਜੋ ਸਰਕਾਰੀ ਅਧਿਕਾਰੀਆਂ ਦੇ ਜ਼ੁਲਮਾਂ ਤੋਂ ਬਚਾਓ ਲਈ ਸਿੱਖਾਂ ਦਾ ਆਸਰਾ ਤੱਕਦੇ ਸਨ।

ਤੇਗ਼ ਬਹਾਦਰ ਨੇ ਪੰਜਾਬ ਦੇ ਵਿਸ਼ਾਲ ਖੇਤਰ ਦਾ ਪ੍ਰਚਾਰ ਦੌਰਾ ਕੀਤਾ। ਜਿੱਥੇ ਵੀ ਉਹ ਗਏ, ਲੋਕਾਂ ਦੀ ਭਾਰੀ ਭੀੜ ਜੁੜਦੀ ਗਈ ਤੇ ਸ਼ਰਧਾਲੂਆਂ ਵੱਲੋਂ ਗੁਰੂ ਜੀ ਨੂੰ ਭਾਰੀ ਭੇਟਾ ਦਿੱਤੀ ਗਈ। ਲੋਕਾਂ ਨੂੰ ਆਪਣੇ ਧਰਮ 'ਤੇ ਦ੍ਰਿੜ੍ਹ ਰਹਿਣ ਦੇ ਉਸ ਦੇ ਉਪਦੇਸ਼

---

22. ਬੰਗਾਲ ਦੇ ਕਈ ਸ਼ਹਿਰਾਂ ਵਿੱਚ ਸਿੱਖ ਸੰਗਤ ਸੀ ਤੇ ਗੁਰੂ ਜੀ ਨੇ ਆਪਣੀ ਪਤਨੀ ਦੇ ਜਣੇਪੇ ਸਮੇਂ ਉਸ ਦੇ ਕੋਲ ਰਹਿਣ ਨਾਲੋਂ ਉਹਨਾਂ ਸਿੱਖ ਕੇਂਦਰਾਂ ਵਿੱਚ ਸੰਗਤਾਂ ਕੋਲ ਜਾਣਾ ਜ਼ਿਆਦਾ ਜ਼ਰੂਰੀ ਸਮਝਿਆ ਹੋਵੇਗਾ। ਇਹ ਵੀ ਕਿਹਾ ਜਾਂਦਾ ਹੈ ਕਿ ਉਸ ਨੇ ਕੁਝ ਚਿਰ ਪਹਿਲਾਂ ਔਰੰਗਜ਼ੇਬ ਦੀ ਫ਼ੌਜ ਦੇ ਰਾਜਪੂਤ ਜਰਨੈਲ ਨਾਲ ਜਾਣ ਦਾ ਵਚਨ ਦਿੱਤਾ ਸੀ ਜੋ ਆਸਾਮ 'ਤੇ ਹਮਲਾ ਕਰਨ ਜਾ ਰਿਹਾ ਸੀ ਤੇ ਇਹ ਯਾਤਰਾ ਉਸ ਇਕਰਾਰ ਦੀ ਪੂਰਤੀ ਲਈ ਹੀ ਸੀ।
23. ਪੂਰਬੀ ਬੰਗਾਲ ਵਿੱਚ ਸਿੱਖ ਸੰਗਠਨ ਦੇ ਕੇਂਦਰਾਂ ਬਾਰੇ ਵਧੇਰੇ ਜਾਣਕਾਰੀ ਲਈ ਜੀ.ਬੀ. ਸਿੰਘ ਦੇ ਸਿੱਖ ਰੀਵੀਊ ਵਿੱਚ ਅਕਤੂਬਰ-ਨਵੰਬਰ 1915, ਜਨਵਰੀ-ਮਾਰਚ 1916 ਦੇ ਲੇਖ "ਪੂਰਬੀ ਬੰਗਾਲ ਵਿੱਚ ਸਿੱਖ ਯਾਦਾਂ" ਪੜ੍ਹੇ ਜਾਣ।
24. ਸਰ ਜਾਦੂਨਾਥ ਸਰਕਾਰ, ਹਿਸਟਰੀ ਆਫ ਔਰੰਗਜ਼ੇਬ, III 267 ਫੁੱਟਨੋਟ ਵਿੱਚ ਗ਼ੈਰ-ਮੁਸਲਮਾਨਾਂ ਵਿਰੁੱਧ ਉਠਾਏ ਗਏ ਸਖ਼ਤ ਕਦਮਾਂ ਦਾ ਵਰਣਨ ਕਰਦਾ ਹੈ। ਉਹ ਖਾਫੀ ਖ਼ਾਂ ਦੇ ਹਵਾਲੇ ਨਾਲ ਲਿਖਦਾ ਹੈ ਕਿ "ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ਗੁਰਦੁਆਰੇ ਢਾਹ ਦਿੱਤੇ ਜਾਣ, ਸਿੱਖਾਂ ਨੂੰ ਮਾਰ ਦਿੱਤਾ ਜਾਵੇ ਤੇ ਗੁਰੂ ਦੇ ਪ੍ਰਤਿਨਿਧ ਮਸੰਦ ਜੋ ਸਿੱਖਾਂ ਤੋਂ ਦਸਵੰਧ ਤੇ ਭੇਟਾ ਲੈਂਦੇ ਸਨ, ਉਹਨਾਂ ਨੂੰ ਸ਼ਹਿਰਾਂ 'ਚੋਂ ਕੱਢ ਦਿੱਤਾ ਜਾਵੇ।"

ਸਰਕਾਰ ਨੂੰ ਕਿਵੇਂ ਚੰਗੇ ਲੱਗ ਸਕਦੇ ਸਨ। ਉਹਨਾਂ ਨੂੰ ਦਿੱਲੀ ਬੁਲਾਇਆ ਗਿਆ। ਜਿਹੜੇ ਮੁਗ਼ਲ ਅਹਿਲਕਾਰ ਉਹਨਾਂ ਨੂੰ ਦਿੱਲੀ ਲਿਜਾਣ ਲਈ ਹੁਕਮ ਲੈ ਕੇ ਆਨੰਦਪੁਰ ਆਏ ਸਨ, ਉਹਨਾਂ ਨੇ, ਗੁਰੂ ਜੀ ਦੇ ਆਨੰਦਪੁਰ ਤੋਂ ਭੱਜੇ ਹੋਏ ਹੋਣ ਦੀ ਦਿੱਲੀ ਜਾ ਕੇ ਖ਼ਬਰ ਦੇ ਦਿੱਤੀ। ਉਸ ਨੂੰ ਭਗੌੜਾ ਕਰਾਰ ਦੇ ਦਿੱਤਾ ਗਿਆ ਤੇ ਉਸ ਦੀ ਗਰਿਫਤਾਰੀ ਦੇ ਫਰਮਾਨ ਜਾਰੀ ਕਰ ਦਿੱਤੇ ਗਏ। ਉਸ ਨੂੰ ਗਰਿਫਤਾਰ ਕਰਕੇ ਦਿੱਲੀ ਲਿਆਂਦਾ ਗਿਆ ਤੇ ਕਾਜ਼ੀ ਦੀ ਅਦਾਲਤ ਵਿੱਚ ਦੋਸ਼ ਲਾਕੇ ਪੇਸ਼ ਕੀਤਾ ਗਿਆ।[25]

---

25. ਗੁਰੂ ਤੇਗ਼ ਬਹਾਦਰ ਜੀ ਦੀ ਗਰਿਫਤਾਰੀ ਤੇ ਮਗਰੋਂ ਕਤਲ ਕੀਤੇ ਜਾਣ ਬਾਰੇ ਸਿੱਖ ਤੇ ਮੁਸਲਮਾਨਾਂ ਦੇ ਸ੍ਰੋਤਾਂ ਵਿੱਚ ਵੱਖਰੇ-ਵੱਖਰੇ ਕਾਰਨ ਦਿੱਤੇ ਗਏ ਹਨ। ਕਨਿੰਘਮ ਤੇ ਟਰੰਪ ਨੇ ਆਪਣੇ ਵਿਚਾਰ ਗ਼ੁਲਾਮ ਹੁਸੈਨ ਦੀ ਰਚਨਾ "ਸਿਆਰ-ਉਲ-ਮੁਤਾਖਿਰੀਨ" ਦੇ ਆਧਾਰ 'ਤੇ ਲਿਖੇ ਹਨ, ਜੋ ਘਟਨਾ ਤੋਂ 100 ਸਾਲ ਮਗਰੋਂ ਲਿਖੀ ਗਈ ਸੀ। ਉਹਨਾਂ ਨੇ ਉਸ ਰਚਨਾ ਦੇ ਰੇਮੰਡ ਦੇ ਅਨੁਵਾਦ ਨੂੰ ਪ੍ਰਵਾਨ ਕੀਤਾ ਹੈ, ਜੋ ਹੇਠ ਲਿਖੇ ਅਨੁਸਾਰ ਹੈ : "ਇਹ ਵਿਅਕਤੀ (ਤੇਗ਼ ਬਹਾਦਰ) ਹਜ਼ਾਰਾਂ ਆਦਮੀਆਂ ਦਾ ਆਗੂ ਬਣ ਕੇ ਬੜਾ ਅਭਿਲਾਸ਼ੀ ਹੋ ਗਿਆ ਤੇ ਇਕ ਦੰਭੀ ਮੁਸਲਮਾਨ ਫ਼ਕੀਰ ਹਾਫ਼ਿਜ਼ ਆਦਮ ਨਾਲ ਮਿਲ ਗਿਆ। ਇਹਨਾਂ ਦੋਹਾਂ ਵਿਅਕਤੀਆਂ ਮਗਰ ਜਲਦੀ ਹੀ ਭਾਰੀ ਹਜੂਮ ਹੋ ਗਏ ਤੇ ਉਹ ਆਪਣੇ ਮੁਖੀ ਦੀ ਮਰਜ਼ੀ ਅਨੁਸਾਰ ਆਪਣੀ ਕਿਰਤ ਕਮਾਈ ਛੱਡ ਕੇ ਲੁੱਟਮਾਰ ਕਰਨ ਲੱਗ ਪਏ ਤੇ ਸਾਰੇ ਪੰਜਾਬ ਨੂੰ ਬਰਬਾਦ ਕਰ ਦਿੱਤਾ।" (ਰੇਮੰਡ ਦਾ ਅਨੁਵਾਦ, ਪੰਨਾ 82)
ਪ੍ਰੋਫ਼ੈਸਰ ਗੰਡਾ ਸਿੰਘ ਤੇ ਤੇਜਾ ਸਿੰਘ ਨੇ ਉਸੇ ਪੈਰ੍ਹੇ ਦਾ ਇਸ ਤਰ੍ਹਾਂ ਅਨੁਵਾਦ ਕੀਤਾ ਹੈ : "ਤੇਗ਼ ਬਹਾਦਰ ਦੇ ਬਹੁਤ ਸਾਰੇ ਪੈਰੋਕਾਰ ਬਣ ਗਏ ਤੇ ਉਹ ਬਹੁਤ ਸ਼ਕਤੀਸ਼ਾਲੀ ਬਣ ਗਿਆ ਤੇ ਹਜ਼ਾਰਾਂ ਹੀ ਲੋਕ ਉਸ ਨਾਲ ਰਹਿਣ ਲੱਗੇ। ਉਸ ਦਾ ਇਕ ਸਮਕਾਲੀ ਜਿਸ ਦਾ ਨਾਮ ਹਾਫ਼ਿਜ਼ ਆਦਮ ਸੀ, ਜੋ ਸ਼ੇਖ਼ ਅਹਿਮਦ ਸਿਰਹੰਦੀ ਦੇ ਸਿਲਸਿਲੇ ਦਾ ਫ਼ਕੀਰ ਸੀ, ਉਸ ਦੇ ਵੀ ਬਹੁਤ ਸਾਰੇ ਪੈਰੋਕਾਰ ਉਸ ਉਦਾਲੇ ਇਕੱਠੇ ਹੋ ਗਏ ਸਨ। ਇਹ ਦੋਵੇਂ ਹੀ ਜ਼ਬਰਦਸਤੀ ਉਗਰਾਹੀ ਕਰਦੇ ਸਨ ਤੇ ਸਾਰੇ ਪੰਜਾਬ ਵਿੱਚ ਘੁੰਮਦੇ ਫਿਰਦੇ ਸਨ। ਤੇਗ਼ ਬਹਾਦਰ ਹਿੰਦੂਆਂ ਤੋਂ ਰੁਪੈ ਪੈਸੇ ਲੈਂਦੇ ਸਨ ਤੇ ਹਾਫ਼ਿਜ਼ ਮੁਸਲਮਾਨਾਂ ਤੋਂ ਧਨ ਲੈਂਦਾ ਸੀ। ਸ਼ਾਹੀ ਖ਼ਬਰ ਨਵੀਸ ਨੇ ਸਮਰਾਟ ਨੂੰ ਲਿਖਿਆ ਕਿ ਦੋ ਫ਼ਕੀਰ ਜਿਹਨਾਂ ਵਿੱਚੋਂ ਇਕ ਹਿੰਦੂ ਹੈ ਤੇ ਦੂਸਰਾ ਮੁਸਲਮਾਨ ਹੈ ਤੇ ਜਿਹਨਾਂ ਦੇ ਨਾਮ "ਫਲਾਣੇ ਫਲਾਣੇ" ਹਨ, ਉਹਨਾਂ ਨੇ ਇਹ ਧੰਦਾ ਫੜਿਆ ਹੋਇਆ ਹੈ। ਇਸ ਵਿੱਚ ਹੈਰਾਨੀ ਨਹੀਂ ਹੋਵੇਗੀ ਕਿ ਜੇ ਉਹ ਆਪਣੀ ਤਾਕਤ ਵਧਾਉਣ ਮਗਰੋਂ ਸਰਕਾਰ ਲਈ ਕੋਈ ਮੁਸੀਬਤ ਖੜੀ ਕਰ ਦੇਣ।"
(ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ, ਪੰਨਾ 57)
ਦੂਸਰਾ ਅਨੁਵਾਦ ਵਧੇਰੇ ਠੀਕ ਹੈ ਤੇ ਇਸ ਵਿੱਚ ਨਿਰਸੰਦੇਹ "ਲੁੱਟਮਾਰ ਤੇ ਗੁਜ਼ਾਰਾ ਕਰਨ ਲਈ ਵਾਲੀ ਕੋਈ ਗੱਲ ਨਹੀਂ ਹੈ।
ਗ਼ੁਲਾਮ ਹੁਸੈਨ ਕਤਲ ਦੇ ਸਥਾਨ ਬਾਰੇ ਵੀ ਗ਼ਲਤੀ ਕਰਦਾ ਹੈ। ਤਗ਼ ਬਹਾਦਰ ਨੂੰ ਦਿੱਲੀ ਵਿੱਚ ਕਤਲ ਕੀਤਾ ਗਿਆ ਸੀ ਨਾ ਕਿ ਗਵਾਲੀਅਰ ਵਿੱਚ ਜਿਵੇਂ ਕਿ "ਸਿਆਰ-ਉਲ-ਮੁਤਾਖਿਰੀਨ" ਵਿੱਚ ਲਿਖਿਆ ਗਿਆ ਹੈ। ਮੁਸਲਮਾਨ ਇਤਿਹਾਸਕਾਰ ਦਾ ਸਿੱਖਾਂ ਬਾਰੇ ਸੰਖੇਪ ਹਵਾਲੇ ਵਿੱਚ ਗ਼ਲਤੀਆਂ ਦੀ ਭਰਮਾਰ ਹੈ ਤੇ ਇਤਨਾ ਪੱਖਪਾਤੀ ਹੈ ਕਿ ਉਹ ਸਿੱਖਾਂ ਬਾਰੇ ਗਾਲ੍ਹਾਂ ਦੀ ਵਰਤੋਂ ਕਰਦਾ ਹੈ, ਅਪਮਾਨਜਨਕ ਭਾਸ਼ਾ ਵਰਤਦਾ ਹੈ। ☞

ਤੇਗ਼ ਬਹਾਦਰ ਨੂੰ ਮੌਤ ਦੀ ਸਜ਼ਾ[26] ਦਿੱਤੀ ਗਈ ਤੇ ਤੇ ਉਸ ਨੂੰ 11 ਨਵੰਬਰ 1675 ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਗਿਆ।[27] ਉਸ ਦੀ ਲਾਸ਼ ਨੂੰ ਚਾਰ ਹਿੱਸਿਆਂ ਵਿੱਚ ਵੰਡ ਕੇ ਲੋਕਾਂ ਵਿੱਚ ਖੁੱਲ੍ਹਾ ਰੱਖੇ ਜਾਣ ਤੋਂ ਪਹਿਲਾਂ ਹੀ ਉਸ ਦੇ ਇਕ ਸ਼ਰਧਾਲੂ ਨੇ ਰਾਤ ਦੇ ਹਨੇਰੇ ਦਾ ਲਾਹਾ ਲੈ ਕੇ ਉਠਾ ਲਿਆ। ਗੁਰੂ ਜੀ ਦੇ ਧੜ ਦਾ ਸਸਕਾਰ ਕਤਲਗਾਹ ਤੋਂ ਥੋੜ੍ਹੀ ਮੀਲ ਦੂਰ ਕਰ ਦਿੱਤਾ ਗਿਆ ਉਹਨਾਂ ਦਾ ਸੀਸ ਆਨੰਦਪੁਰ ਲਿਆਂਦਾ ਗਿਆ ਜਿੱਥੇ ਗੁਰੂ

---

੮ ਸਿੱਖਾਂ ਵੱਲੋਂ ਦਿੱਤਾ ਵੇਰਵਾ ਵੀ ਗੁਰੂ ਬਾਰੇ ਉਲਾਰ ਹੈ, ਪਰੰਤੂ ਇਹ ਸਮਕਾਲੀ ਸੋਮੇ 'ਤੇ ਆਧਾਰਿਤ ਹੈ। ਇਸ ਅਨੁਸਾਰ ਕਸ਼ਮੀਰੀ ਬ੍ਰਾਹਮਣਾਂ ਦਾ ਇਕ ਪ੍ਰਤਿਨਿਧ ਮੰਡਲ ਗੁਰੂ ਜੀ ਪਾਸ ਆਪਣੀ ਔਕੜ ਜਾਂ ਧਰਮ ਸੰਕਟ ਨਿਵਾਰਨ ਲਈ ਹਾਜ਼ਰ ਹੋਇਆ। (ਉਹਨਾਂ ਨੂੰ ਇਸਲਾਮ ਧਾਰਨ ਕਰਨ ਦਾ ਹੁਕਮ ਦਿੱਤਾ ਗਿਆ ਸੀ।) ਇਹ ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉਹਨਾਂ ਨੂੰ ਸਲਾਹ ਦਿੱਤੀ ਕਿ ਉਹ ਮੁਗ਼ਲ ਅਧਿਕਾਰੀਆਂ ਨੂੰ ਕਹਿ ਦੇਣ ਕਿ ਜੇ ਤੇਗ਼ ਬਹਾਦਰ ਨੇ ਇਸਲਾਮ ਧਰਮ ਗ੍ਰਹਿਣ ਕਰ ਲਿਆ ਤਾਂ ਉਹ ਉਸੇ ਤਰ੍ਹਾਂ ਕਰਨਗੇ। ਛੇਤੀ ਹੀ ਮਗਰੋਂ ਗੁਰੂ ਜੀ ਨੂੰ ਦਿੱਲੀ ਪਹੁੰਚਣ ਦਾ ਫ਼ੁਰਮਾਨ ਭੇਜ ਦਿੱਤਾ ਗਿਆ ਤੇ ਉਸ ਵੱਲੋਂ ਆਪਣਾ ਧਰਮ ਛੱਡਣ ਤੋਂ ਇਨਕਾਰ ਕਰਨ 'ਤੇ ਉਸ ਦਾ ਸਿਰ ਕਲਮ ਕਰ ਦਿੱਤਾ ਗਿਆ। ਇਸ ਤੱਥ ਦਾ ਸਮਰਥਨ ਗੁਰੂ ਜੀ ਦੇ ਪੁੱਤਰ ਵੱਲੋਂ ਵੀ ਕੀਤਾ ਗਿਆ ਜਿਸ ਦੀ ਉਮਰ ਇਤਨੀ ਕੁ ਸੀ ਕਿ ਉਹ ਆਪਣੇ ਆਲੇ-ਦੁਆਲੇ ਵਾਪਰ ਰਹੀਆਂ ਘਟਨਾਵਾਂ ਨੂੰ ਸਮਝ ਸਕਦੇ। (ਮੈਕਾਲਿਫ਼, ਸਿੱਖ ਧਰਮ, IV, ਪੰਨਾ 371-2)

26. ਉਸ ਸਮੇਂ ਸਮਰਾਟ ਔਰੰਗਜ਼ੇਬ ਦਿੱਲੀ ਵਿੱਚ ਨਹੀਂ ਸੀ। ਪਰ ਇਸ ਗੱਲ ਵਿੱਚ ਕੋਈ ਸੰਦੇਹ ਨਹੀਂ ਕਿ ਗ਼ੈਰ-ਮੁਸਲਮਾਨਾਂ ਦੇ ਧਰਮ ਤਬਦੀਲੀ ਕਰਨ ਦੀ ਨੀਤੀ ਦੁਬਾਰਾ ਉਸੇ ਦੇ ਹੁਕਮ ਨਾਲ ਸ਼ੁਰੂ ਕੀਤੀ ਗਈ ਸੀ ਤੇ ਗੁਰੂ ਜੀ ਦੇ ਕਤਲ ਨੂੰ ਵੀ ਉਸ ਦੀ ਪ੍ਰਵਾਨਗੀ ਸੀ ਜਿਸ ਨੂੰ ਹਿੰਦੂਆਂ ਦਾ ਨੇਤਾ ਸਮਝਿਆ ਗਿਆ ਸੀ। ਤੇਗ਼ ਬਹਾਦਰ ਦੇ ਦੋ ਚੇਲੇ ਵੀ ਕਤਲ ਕਰ ਦਿੱਤੇ ਗਏ ਸਨ ਜਦੋਂ ਕੁਝ ਹੋਰ ਉੱਥੋਂ ਨੱਠ ਕੇ ਚਲੇ ਗਏ ਸਨ।

27. ਤੇਗ਼ ਬਹਾਦਰ ਦੀ ਸ਼ਹਾਦਤ ਦੇ ਵੱਖ-ਵੱਖ ਵੇਰਵੇ ਹਨ। ਰਤਨ ਸਿੰਘ ਭੰਗੂ ਆਪਣੀ ਰਚਨਾ 'ਪੰਥ ਪਰਕਾਸ਼' ਵਿੱਚ ਇਹ ਵਿਚਾਰ ਦਿੰਦਾ ਹੈ ਕਿ ਮੁਖ ਕਾਜ਼ੀ ਨੇ ਗੁਰੂ ਜੀ ਨੂੰ ਕਰਾਮਾਤਾਂ ਦਿਖਾਉਣ ਲਈ ਕਿਹਾ ਜਿਸ ਦੇ ਸਮਰੱਥ ਉਹਨਾਂ ਨੂੰ ਮੰਨਿਆ ਜਾਂਦਾ ਸੀ। ਇਸ ਉਪ੍ਰੰਤ ਗੁਰੂ ਜੀ ਨੇ ਕਾਗਜ਼ ਤੇ ਕੁਝ ਲਿਖਿਆ ਤੇ ਉਸ ਨੂੰ ਧਾਗੇ ਨਾਲ ਆਪਣੀ ਧੌਣ ਦੇ ਨਾਲ ਬੰਨ੍ਹ ਲਿਆ। ਫਿਰ ਉਸ ਨੇ ਕਿਹਾ ਕਿ ਇਹ ਕਾਗ਼ਜ਼ ਦਾ ਟੁਕੜਾ ਜੱਲਾਦ ਨੂੰ ਉਸ ਦਾ ਸੀਸ ਉਤਾਰਨ ਨਹੀਂ ਦੇਵੇਗਾ। ਜਦੋਂ ਗੁਰੂ ਜੀ ਦਾ ਸਿਰ ਧੜ ਤੋਂ ਅੱਡ ਕਰ ਦਿੱਤਾ ਗਿਆ ਤਾਂ ਕਾਗ਼ਜ਼ ਖੋਲ੍ਹ ਕੇ ਵੇਖਿਆ ਗਿਆ, ਉਸ ਉੱਪਰ ਲਿਖਿਆ ਹੋਇਆ ਸੀ : "ਸੀਸੁ ਦੀਆ ਪਰੁ ਸਿਰੁ ਨ ਦੀਆ।"

ਕੁਝ ਅੰਗਰੇਜ਼ ਇਤਿਹਾਸਕਾਰ ਜਿਵੇਂ ਕਨਿੰਘਮ, ਮੈਲਕਮ, ਗਾਰਡਨ ਆਦਿ ਨੇ ਕਤਲ ਦੀ ਇਕ ਹੋਰ ਕਹਾਣੀ ਘੜ ਲਈ ਹੈ। ਉਹਨਾਂ ਅਨੁਸਾਰ ਗੁਰੂ ਸ਼ਾਹੀ ਰਣਵਾਸ ਵੱਲ ਵੇਖ ਰਿਹਾ ਸੀ। ਜਦੋਂ ਉਸ ਨੂੰ ਪੁੱਛਿਆ ਗਿਆ ਤਾਂ ਉਸ ਨੇ ਕਿਹਾ ਕਿ ਉਹ 'ਹਰਮ' ਦੀਆਂ ਤੀਵੀਆਂ ਵੱਲ ਨਹੀਂ ਸਗੋਂ ਪੱਛਮ ਵੱਲ ਵੇਖ ਰਿਹਾ ਸੀ ਜਿੱਥੋਂ ਉਹ ਸ਼ਕਤੀ ਜਾਂ ਕੌਮ ਆ ਰਹੀ ਹੈ ਜੋ ਮੁਗ਼ਲਾਂ ਨੂੰ ਤਬਾਹ ਕਰ ਦੇਵੇਗੀ। ਇਸ ਸ਼ਕਤੀ ਤੋਂ ਭਾਵ ਅੰਗਰੇਜ਼ ਸੀ। ਇਸ ਵਿਚਾਰ ਦਾ ਉੱਕਾ ਹੀ ਕੋਈ ਆਧਾਰ ਜਾਂ ਸਿਰ ਪੈਰ ਨਹੀਂ ਹੈ।

ਤੇਗ਼ ਬਹਾਦਰ ਦੇ ਬੇਟੇ, ਗੋਬਿੰਦ ਨੇ ਉਸ ਨੂੰ ਅਗਨ ਭੇਟ ਕਰ ਦਿੱਤਾ।[28] ਗੁਰੂ ਗੋਬਿੰਦ ਨੇ ਆਪਣੇ ਪਿਤਾ ਦੀ ਸ਼ਹਾਦਤ ਦਾ ਵਰਣਨ ਹੇਠ ਲਿਖੇ ਸ਼ਬਦਾਂ ਵਿੱਚ ਕੀਤਾ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥
ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥
ਠੀਕਰ ਫੋਰਿ ਦਿਲੀਸ ਸਿਰਿ, ਪ੍ਰਭਪੁਰਿ ਕੀਯਾ ਪਯਾਨ॥
ਤੇਗ਼ ਬਹਾਦੁਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨਿ॥
ਤੇਗ਼ ਬਹਾਦੁਰ ਕੇ ਚਲਤ, ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸਰ ਲੋਕਿ॥

(ਸ਼ਬਦਾਰਥ ਦਸਮ ਗ੍ਰੰਥ, ਪੰਨਾ 70)

---

28. ਦਿੱਲੀ ਵਿੱਚ ਚਾਂਦਨੀ ਚੌਂਕ 'ਚ ਕਤਲਗਾਹ ਦੇ ਅਸਥਾਨ "ਸੀਸ ਗੰਜ" ਗੁਰਦਵਾਰਾ ਬਣਿਆ ਹੋਇਆ ਹੈ। ਜਿਸ ਥਾਂ 'ਤੇ ਗੁਰੂ ਜੀ ਦੇ ਧੜ ਨੂੰ ਅਗਨ ਭੇਂਟ ਕੀਤਾ ਸੀ, ਉੱਥੇ ਪਾਰਲੀਮੈਂਟ ਭਵਨ ਦੇ ਨੇੜੇ, ਗੁਰਦਵਾਰਾ ਰਕਾਬਗੰਜ ਬਣਾਇਆ ਗਿਆ ਹੈ। ਉਹ ਅਸਥਾਨ ਜਿੱਥੇ ਆਨੰਦਪੁਰ ਵਿੱਚ ਗੁਰੂ ਜੀ ਦੇ ਸੀਸ ਦਾ ਸਸਕਾਰ ਕੀਤਾ ਗਿਆ ਸੀ, ਉਸ ਨੂੰ "ਸੀਸ-ਗੰਜ" ਕਿਹਾ ਜਾਂਦਾ ਹੈ।

# ਕਾਂਡ—5
# *ਸ਼ਾਂਤਮਈ ਸਿੱਖਾਂ ਤੋਂ ਜੁਝਾਰੂ ਖਾਲਸਾ*

**ਗੁਰੂ ਗੋਬਿੰਦ ਸਿੰਘ (1666-1708)**[1]—ਗੋਬਿੰਦ ਰਾਏ ਉਸ ਸਮੇਂ 9 ਸਾਲ ਦੇ ਸਨ ਜਦੋਂ ਉਹਨਾਂ ਦੇ ਪਿਤਾ ਦਾ ਕੱਟਿਆ ਹੋਇਆ ਸਿਰ, ਸਸਕਾਰ ਕਰਨ ਲਈ ਆਨੰਦਪੁਰ ਲਿਆਂਦਾ ਗਿਆ। ਗੋਬਿੰਦ ਰਾਏ ਦਾ ਬਾਲ-ਮਨ ਤੇ ਪਰਿਵਾਰ ਦੇ ਦੂਸਰੇ ਵਿਅਕਤੀਆਂ ਨੂੰ ਲੱਗੇ ਸਦਮੇ ਦਾ ਬਿਆਨ ਕਰਨਾ ਸੰਭਵ ਨਹੀਂ। ਸਿੱਖ ਸੰਗਠਨ ਦੇ ਬਜ਼ੁਰਗ ਗੋਬਿੰਦ ਦੀ ਸੁਰੱਖਿਆ ਬਾਰੇ ਚਿੰਤਤ ਸਨ ਕਿਉਂਕਿ ਉਸ ਨੂੰ ਬੰਦੀ ਬਣਾ ਕੇ ਯਰਗਮਾਲ ਵਜੋਂ ਦਿੱਲੀ ਲਿਜਾਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ ਸੀ। ਇਸ ਤਰ੍ਹਾਂ ਦੀ ਸੰਭਾਵਨਾ ਤੋਂ ਬਚਣ ਲਈ, ਬਾਲਕ ਗੁਰੂ ਤੇ ਉਸ ਦੇ ਲਾਣੇ-ਬਾਣੇ ਨੂੰ ਆਨੰਦਪੁਰ ਤੋਂ ਦੂਰ ਹੋਰ ਅੱਗੇ ਪਹਾੜਾਂ ਵਿੱਚ ਪਾਉਂਟਾ ਲਿਜਾਇਆ ਗਿਆ।[2] ਗੋਬਿੰਦ ਨੇ ਜਮਨਾ ਕਿਨਾਰੇ ਹਿਮਾਲਾ ਪਹਾੜ ਦੇ ਨਗਰ ਵਿੱਚ ਬਚਪਨ ਦੇ ਕਈ ਸਾਲ ਬਤੀਤ ਕੀਤੇ। ਉਸ ਨੂੰ ਹਿੰਦੀ ਤੇ ਪੰਜਾਬੀ ਤੋਂ ਬਿਨਾਂ, ਜਿਸ ਦੀ ਪੜ੍ਹਾਈ ਉਸ ਨੇ ਪਟਨਾ ਵਿੱਚ ਕੀਤੀ ਸੀ, ਸੰਸਕ੍ਰਿਤ ਤੇ ਫਾਰਸੀ ਵੀ ਪੜ੍ਹਾਈ ਗਈ। ਉਸ ਨੇ ਘੋੜ ਅਸਵਾਰੀ ਤੇ ਤੀਰਅੰਦਾਜ਼ੀ ਦੀ ਸਿੱਖਿਆ ਲਈ। ਉਸ ਨੇ ਆਪਣਾ ਕਾਫ਼ੀ ਸਮਾਂ ਸ਼ਿਕਾਰ ਖੇਡਣ ਵਿੱਚ ਗੁਜ਼ਾਰਿਆ। ਪੁਰਾਤਨ ਸਾਹਿੱਤ ਦੀ ਸਿੱਖਿਆ ਤੇ ਪਹਾੜੀ ਇਕਾਂਤ ਨੇ ਉਸ ਵਿਚਲੇ ਕਵੀ ਨੂੰ ਪ੍ਰਗਟ ਕਰ ਦਿੱਤਾ। ਉਸ ਨੇ ਜੋ ਚਾਰੇ ਭਾਸ਼ਾਵਾਂ ਪੜ੍ਹੀਆਂ ਸਨ, ਉਸ ਵਿੱਚ ਕਵਿਤਾ ਰਚਣੀ ਸ਼ੁਰੂ ਕਰ ਦਿੱਤੀ। ਕਈ ਵਾਰ ਤਾਂ ਇਕ ਹੀ ਕਵਿਤਾ ਵਿੱਚ ਚਾਰੇ ਭਾਸ਼ਾਵਾਂ ਵਰਤੀਆਂ ਹੁੰਦੀਆਂ ਸਨ।

---

1. ਗੁਰੂ ਗੋਬਿੰਦ ਸਿੰਘ ਦੀ ਜੀਵਨੀ ਬਾਰੇ ਮੁਖ ਸ੍ਰੋਤ ਉਸ ਦੀ ਆਪਣੀ ਰਚਨਾ "ਬਿਚਿਤ੍ਰ ਨਾਟਕ" ਹੈ ਜੋ ਉਸ ਨੇ 1692 ਈ: (ਲੇਖਕ ਨੇ ਟਪਲਾ ਖਾਧਾ ਹੈ, 1698 ਈ: ਸਹੀ ਹੈ—ਅਨੁਵਾਦਕ) ਵਿੱਚ ਲਿਖਿਆ। ਇਸ ਦੀ ਰਚਨਾ ਤੋਂ ਪਹਿਲਾਂ ਦੀਆਂ ਘਟਨਾਵਾਂ ਬਾਰੇ "ਬਿਚਿਤ੍ਰ ਨਾਟਕ" ਨੂੰ ਭਰੋਸੇਯੋਗ ਮੰਨਿਆ ਜਾਂਦਾ ਹੈ। ਗੁਰੂ ਜੀ ਦੇ ਮਗਰਲੇ ਜੀਵਨ ਬਾਰੇ ਸਾਡੇ ਕੋਲ ਗੁਰੂ ਜੀ ਦੇ ਅਕਾਲ ਚਲਾਣੇ ਤੋਂ 80 ਤੋਂ ਲੈ ਕੇ ਸੌ ਸਾਲ ਪਿੱਛੋਂ ਲਿਖੇ ਸਿੱਖ ਇਤਿਹਾਸਕਾਰਾਂ ਦੇ ਬ੍ਰਿਤਾਂਤਾਂ ਤੋਂ ਬਿਨਾਂ ਹੋਰ ਕੁਝ ਨਹੀਂ ਹੈ। ਸੁੱਖਾ ਸਿੰਘ ਨੇ ਗੁਰਬਿਲਾਸ 1797 ਈ: ਵਿੱਚ ਲਿਖਿਆ ਸੀ। ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਦੀਆਂ ਲਿਖਤਾਂ ਹੋਰ ਵੀ ਮਗਰੋਂ ਦੀਆਂ ਹਨ। ਖ਼ੁਸ਼ਕਿਸਮਤੀ ਨਾਲ ਇਹਨਾਂ ਬਿਰਤਾਂਤਾਂ ਦੀ ਔਰੰਗਜ਼ੇਬ ਤੇ ਬਹਾਦਰਸ਼ਾਹ ਦੇ ਸਮੇਂ ਦੇ ਮੁਗ਼ਲ ਦਸਤਾਵੇਜ਼ਾਂ ਨਾਲ ਟਾਕਰਾ ਕਰਕੇ ਪਰਖ ਪੜਚੋਲ ਕੀਤੀ ਜਾ ਸਕਦੀ ਹੈ। ਸਾਵਧਾਨੀ ਨਾਲ ਇਸ ਸਮੱਗਰੀ ਦੀ ਪਰਖ ਪੜਚੋਲ ਨਾਲ ਗੁਰੂ ਜੀ ਦੇ ਜੀਵਨ ਦੀ ਸਹੀ ਤਸਵੀਰ ਪ੍ਰਗਟ ਹੋ ਜਾਂਦੀ ਹੈ।
2. ਗੁਰੂ ਜੀ ਦੇ ਨਿਵਾਸ ਦਾ ਨਾਮ, ਜ਼ਾਹਿਰਾ ਤੌਰ 'ਤੇ ਗੁਰੂ ਜੀ ਦੇ ਉੱਥੇ ਜਾ ਕੇ ਪੈਰ ਟਿਕਾਉਣ ਕਰ ਕੇ ਪਿਆ "ਸੱਚਾ ਪਾਤਿਸ਼ਾਹ ਆਨੰਦਪੁਰ ਤੋਂ ਆਇਆ। ਆ ਕੇ ਪੈਰ ਟਿਕਾਇਆ, ਆਰਾਮ ਕੀਤਾ। ਫਿਰ ਇਹੋ ਨਾਮ ਟਿਕ ਗਿਆ।" ਸੂਰਜ ਪਰਕਾਸ਼।

ਉਸ ਨੇ ਹਿੰਦੂ ਮਿਥਿਹਾਸ ਦੀਆਂ ਕਥਾਵਾਂ ਦੀ ਆਪਣੇ ਸ਼ਬਦਾਂ ਵਿੱਚ ਪੁਨਰ-ਰਚਨਾ ਕੀਤੀ। ਉਸ ਦੀ ਮਨ ਭਾਉਂਦੀ ਰਚਨਾ ਦੈਂਤਾਂ ਨੂੰ ਮਾਰਨ ਵਾਲੀ ਦੁਰਗਾ ਸੀ।[3] ਉਸ ਨੇ ਜੰਗਲੀ ਚੰਬੇਲੀ ਦੀ ਮਹਿਕ ਨਾਲ ਭਰਪੂਰ ਚਾਨਣੀਆਂ ਰਾਤਾਂ ਬਾਰੇ ਲਿਖਿਆ ਜੋ ਕਾਲੇ ਬੱਦਲਾਂ ਵਿਚਕਾਰ ਨਦੀ ਵਾਂਗ ਚਮਕਾਂ ਮਾਰ ਰਹੀ ਸੀ ਤੇ ਜਿੱਥੇ ਜਮਨਾ ਕਿਨਾਰੇ ਪ੍ਰੇਮੀਆਂ ਦਾ ਗੁਪਤ ਮਿਲਾਪ ਹੋ ਰਿਹਾ ਸੀ।[4]

ਪੜ੍ਹਨ ਲਿਖਣ, ਸ਼ਿਕਾਰ ਕਰਨ ਤੇ ਕਾਵਿ-ਰਚਨਾ ਤੋਂ ਬਿਨਾਂ ਗੁਰੂ ਦੇ ਲਈ ਬੜੇ ਚੁਣੌਤੀਆਂ ਭਰੇ ਕਾਰਜ ਵੀ ਸਨ। ਗੋਬਿੰਦ ਦੀਆਂ ਸਿੱਖ ਸੰਗਠਨ ਦੇ ਨੇਤਾ ਵਜੋਂ ਜ਼ੁੰਮੇਂਵਾਰੀਆਂ ਵੀ ਸਨ। ਉਸ ਨੂੰ ਨਾਨਕ ਤੇ ਉਹਦੇ ਪਹਿਲੇ ਚਾਰ ਉਤਰਾਧਿਕਾਰੀਆਂ ਦੇ ਸ਼ਾਂਤੀ ਮਾਰਗ ਬਾਰੇ ਵੀ ਪੂਰੀ ਜਾਣਕਾਰੀ ਦਿੱਤੀ ਗਈ। ਉਸ ਨੂੰ ਗੁਰੂ ਅਰਜਨ ਦੀ ਸ਼ਹੀਦੀ ਬਾਰੇ ਵੀ ਦੱਸਿਆ ਗਿਆ ਤੇ ਇਹ ਵੀ ਦੱਸਿਆ ਗਿਆ ਕਿ ਕਿਵੇਂ ਅਰਜਨ ਦੇ ਬੇਟੇ, ਹਰਗੋਬਿੰਦ ਨੇ ਮੌਤ ਦਾ ਬਦਲਾ ਲੈਣ ਲਈ ਸ਼ਸਤਰ ਧਾਰਨ ਕਰ ਲਏ ਸਨ। ਜਿਉਂ-ਜਿਉਂ ਉਹ ਵੱਡਾ ਹੁੰਦਾ ਗਿਆ ਉਸ ਨੇ ਵਿਚਾਰਧਾਰਾ ਦੀ ਇਕ ਲੜੀ ਤੋਂ ਛੁਟਕਾਰਾ ਪਾ ਲਿਆ। ਉਸ ਨੇ ਅਨੁਭਵ ਕੀਤਾ ਕਿ ਪ੍ਰੇਮ ਤੇ ਖਿਮਾ ਭਾਵੇਂ ਬਦਲੇ ਤੇ ਨਫ਼ਰਤ ਨਾਲੋਂ ਸ਼ਕਤੀਸ਼ਾਲੀ ਹਨ, ਪਰ ਜਦੋਂ ਇਹ ਨਿਸ਼ਚਾ ਹੋ ਜਾਵੇ ਕਿ ਵੈਰੀ ਤੁਹਾਨੂੰ ਖ਼ਤਮ ਕਰ ਦੇਣਾ ਚਾਹੁੰਦਾ ਹੈ ਤਾਂ ਫਿਰ ਉਸ ਦਾ ਪੂਰੀ ਸ਼ਕਤੀ ਨਾਲ ਵਿਰੋਧ ਕਰਨਾ ਮਨੁੱਖ ਦਾ ਕਰਤੱਵ ਬਣ ਜਾਂਦਾ ਹੈ ਕਿਉਂਕਿ ਉਦੋਂ ਸੁਆਲ ਸਿਰਫ਼ ਜਾਨ ਬਚਾਉਣ ਦਾ ਨਹੀਂ ਸਗੋਂ ਆਦਰਸ਼ਾਂ ਤੇ ਅਸੂਲਾਂ ਦੀ ਰੱਖਿਆ ਦਾ ਹੁੰਦਾ ਹੈ। ਉਸ ਸਮੇਂ ਇਹ ਧਰਮ ਯੁੱਧ ਬਣ ਜਾਂਦਾ ਹੈ। ਉਸ ਨੇ 'ਆਪਣੀ ਕਥਾ' ਜੋ ਬਿਚਿੱਤ੍ਰ ਨਾਟਕ ਦਾ ਇਕ ਭਾਗ ਹੈ, ਉਸ ਵਿੱਚ ਲਿਖਿਆ ਹੈ :

ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵਿ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸ਼ਟ ਦੋਖ ਬਨਿ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥

(ਸਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ, ਪੰਜਾਬੀ ਯੂਨੀਵਰਸਿਟੀ, ਪੰਨਾ 74)

---

3. ਗੁਰੂ ਜੀ ਦਾ ਨੈਣਾ ਦੇਵੀ ਦੇ ਮੰਦਰ ਜਾਣ ਤੋਂ ਕਈ ਹਿੰਦੂ ਲੇਖਕਾਂ ਨੇ ਸਿੱਟਾ ਕੱਢਿਆ ਹੈ ਕਿ ਗੋਬਿੰਦ ਦੁਰਗਾ ਦਾ ਪੁਜਾਰੀ ਬਣ ਗਿਆ ਸੀ ਕਿਉਂਕਿ ਨੈਣਾ ਦੇਵੀ ਦੁਰਗਾ ਦਾ ਅਵਤਾਰ ਸੀ। ਇਹ ਉੱਕਾ ਹੀ ਗ਼ਲਤ ਹੈ। ਇਕ ਤੋਂ ਵੱਧ ਥਾਵਾਂ 'ਤੇ ਗੋਬਿੰਦ ਨੇ ਆਪਣੇ ਆਪ ਨੂੰ ਬੁੱਤ ਸ਼ਿਕਨ (ਬੁੱਤ ਤੋੜਨ ਵਾਲਾ) ਲਿਖਿਆ ਹੈ। ਇਕ ਕਹਾਣੀ ਵੀ ਹੈ ਕਿ ਜਦੋਂ ਗੁਰੂ ਜੀ ਨੇ ਪਹਾੜੀ ਰਾਜਿਆਂ ਦਾ ਮਖ਼ੌਲ ਉਡਾਇਆ ਸੀ ਉਸ ਸਮੇਂ ਉਹ, ਉਸ ਸਿੱਖ ਦੀ ਸ਼ਕਾਇਤ ਲੈ ਕੇ ਆਏ ਸਨ ਜਿਸ ਨੇ ਦੇਵੀ ਦਾ ਨੱਕ ਲਾਹ ਦਿੱਤਾ ਸੀ। ਗੁਰੂ ਜੀ ਨੇ ਕਿਹਾ ਸੀ ਕਿ ਜੋ ਦੇਵੀ ਆਪਣੇ ਨੱਕ ਦੀ ਰਾਖੀ ਨਹੀਂ ਕਰ ਸਕੀ, ਤੁਹਾਡੀ ਕੀ ਰੱਖਿਆ ਕਰੇਗੀ?
4. ਵੇਖੋ ਅੰਤਿਕਾ ਦਸਮ ਗ੍ਰੰਥ : ਜਹਾਂ ਚੰਦ ਦੀ ਚਾਂਦਨੀ ਛਾਜਤ ਹੈ; ਜਹਾਂ ਪਾਤ ਚੰਬੇਲੀ ਕੇ ਸੇਜ ਡਹੀ ਹੈ।
ਸੇਤ ਜਹਾਂ ਗੁਲ ਰਾਜਤ ਹੈਂ, ਜਿਹ ਕੇ ਜਮੁਨਾ ਢਿਗ ਆਇ ਬਹੀ ਹੈ।
ਤਾਂ ਹੀ ਸਮੈ ਹਰ ਰਾਧੇ ਗੁਸੀ; ਉਪਮਾ ਤਿਹ ਕੀ 'ਕਬਿ ਸਯਾਮ' ਕਹੀ ਹੈ।
(ਸ਼ਬਦਾਰਥ ਦਸਮ ਗ੍ਰੰਥ, ਪੋਥੀ ਦੂਜੀ, ਪੰਨਾ 429)

ਮਗਰੋਂ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਵਿੱਚ ਹੀ ਉਸ ਨੇ ਆਪਣੇ ਇਸ ਮਨੋਰਥ ਦੀ ਪ੍ਰਾਪਤੀ ਲਈ ਇਸ ਵਿਧੀ ਨੂੰ ਠੀਕ ਦੱਸਿਆ ਤੇ ਕਿਹਾ ਕਿ ਜਦੋਂ ਸਭ ਹੀਲੇ ਅਸਫਲ ਹੋ ਜਾਣ ਤਾਂ ਤਲਵਾਰ ਦੀ ਵਰਤੋਂ ਜਾਇਜ਼ ਹੈ।[5]

ਜਦੋਂ ਗੋਬਿੰਦ ਰਾਏ ਪਾਉਂਟਾ ਵਿੱਚ ਸੀ ਤਾਂ ਉਸ ਨੇ ਉਸ ਸਮੇਂ ਸ਼ਮਸ਼ੀਰ ਦੀ ਵਰਤੋਂ ਸ਼ੁਰੂ ਕਰ ਦਿੱਤੀ ਸੀ। ਉਸ ਨੇ ਆਪਣੇ ਦਾਦੇ ਹਰਿ ਗੋਬਿੰਦ ਵਾਂਗ ਸਭ ਨੂੰ ਇਹ ਆਦੇਸ਼ ਦਿੱਤੇ ਸਨ ਕਿ ਉਹ ਰੁਪੈ ਪੈਸੇ ਦੀ ਭੇਟਾ ਨਾਲੋਂ ਸ਼ਸਤਰਾਂ ਤੇ ਘੋੜਿਆਂ ਦੀ ਭੇਟਾ ਵਧੇਰੇ ਪਸੰਦ ਕਰਨਗੇ। ਉਹਨਾਂ ਇਹ ਇੱਛਾ ਵੀ ਪ੍ਰਗਟ ਕੀਤੀ ਕਿ ਉਹ ਧਰਮ-ਯੁੱਧ ਲਈ ਰਿਸ਼ਟ-ਪੁਸ਼ਟ ਯੋਧਿਆਂ ਦਾ ਸੁਆਗਤ ਕਰਨਗੇ। ਉਸ ਨੇ ਆਪਣੇ ਦਾਦੇ ਵਾਂਗ ਇਹ ਵੀ ਸਪੱਸ਼ਟ ਕਰ ਦਿੱਤਾ ਕਿ ਉਸ ਦੇ ਯੁੱਧ ਦਾ ਗ਼ਲਤੀ ਨਾਲ ਇਹ ਭਾਵ ਨਾ ਲਿਆ ਜਾਵੇ ਕਿ ਸਿੱਖ ਮੁਸਲਮਾਨਾਂ ਵਿਰੁੱਧ ਹਨ। ਉਸ ਦੀ ਨਿੱਜੀ ਸੈਨਾ ਦਾ ਮੂਲ ਕੇਂਦਰ, 500 ਭਾੜੇ ਦੇ ਪਠਾਣ ਵੀ ਸਨ।

ਗੁਰੂ ਜੀ ਦੀਆਂ ਮੁਸ਼ਕਲਾਂ ਅਚਾਨਕ ਹੀ ਕਿਸੇ ਹੋਰ ਪਾਸੇ ਤੋਂ ਆਈਆਂ। ਉਸ ਨੂੰ ਪਹਾੜੀ ਰਿਆਸਤਾਂ ਦੇ ਮੁਖੀਆਂ ਨੇ ਭਰੋਸਾ ਦਿੱਤਾ ਸੀ ਕਿ ਉਹ ਮੁਗ਼ਲਾਂ ਵਿਰੁੱਧ ਉਸ ਦਾ ਸਮਰਥਨ ਕਰਨਗੇ। ਪਰ ਜਿਉਂ ਹੀ ਉਸ ਨੇ ਆਪਣੀ ਸੈਨਾ ਨੂੰ ਜੱਥੇਬੰਦ ਕਰਨਾ ਸ਼ੁਰੂ ਕਰ ਦਿੱਤਾ, ਰਾਜਾ ਭੀਮਚੰਦ ਜਿਸ ਦੀ ਰਿਆਸਤ ਵਿੱਚ ਆਨੰਦਪੁਰ ਸਥਿਤ ਸੀ, ਉਸ ਦੇ ਵਿਰੁੱਧ ਹੋ ਗਿਆ ਤੇ ਕਈ ਗੁਆਂਢੀ ਪਹਾੜੀ ਰਾਜਿਆਂ ਨੂੰ ਦਬਾ ਪਾ ਕੇ ਮਨਾ ਲਿਆ ਕਿ ਉਹ ਗੁਰੂ ਨੂੰ ਉੱਥੋਂ ਕੱਢਣ ਲਈ ਉਸ ਦੀ ਸਹਾਇਤਾ ਕਰਨ। ਉਹ ਆਪਣੇ ਇਲਾਕੇ ਵਿੱਚ ਗੁਰੂ ਜੀ ਦੀ ਵਧ ਰਹੀ ਤਾਕਤ ਪਸੰਦ ਨਹੀਂ ਕਰਦੇ ਸਨ ਤੇ ਨਾ ਹੀ ਉਹ ਨੀਵੀਆਂ ਜਾਤੀਆਂ ਦੀ ਵਧ ਰਹੀ ਨਾਬਰੀ ਪਸੰਦ ਕਰਦੇ ਸਨ ਤੇ ਉਸ ਨੂੰ ਗੁਰੂ ਦੀ ਵਧ ਰਹੀ ਸ਼ਕਤੀ ਨਾਲੋਂ ਵੀ ਜ਼ਿਆਦਾ ਖਤਰਨਾਕ ਸਮਝਦੇ ਸਨ ਜਿਹੜੇ ਕਿ ਸਿੱਖ ਧਰਮ ਦੇ ਜ਼ਾਤ-ਪਾਤ ਰਹਿਤ ਭਰਾਤਰੀ ਭਾਵ ਵਾਲੇ ਸਮਾਜ ਦੇ ਨੇਤਾ ਬਣਦੇ ਜਾ ਰਹੇ ਸਨ। ਜਦੋਂ ਉਹ ਗੁਰੂ ਜੀ ਨੂੰ ਡਰਾਵਿਆਂ ਨਾਲ ਉੱਥੋਂ ਨ ਕੱਢ ਸਕੇ ਤਾਂ ਪਹਾੜੀ ਰਾਜਿਆਂ ਨੇ ਉਸ ਨੂੰ ਉੱਥੋਂ ਬਾਹੂ ਬਲ ਦੇ ਜ਼ੋਰ ਨਾਲ ਭਾਵ ਲੜਾਈ ਨਾਲ ਕੱਢ ਦੇਣ ਦੀ ਕੋਸ਼ਿਸ਼ ਕੀਤੀ। ਉਹਨਾਂ ਨੇ ਗੋਬਿੰਦ ਦੇ ਭਾੜੇ 'ਤੇ ਲਿਆਂਦੇ ਮੁਸਲਮਾਨਾਂ ਨੂੰ ਖ਼ਰੀਦ ਲਿਆ ਤੇ ਗੁਰੂ ਜੀ 'ਤੇ ਹਮਲਾ ਕਰ ਦਿੱਤਾ।

ਗੋਬਿੰਦ ਸਿੰਘ ਨੇ ਉਹਨਾਂ ਦੀ ਸਾਂਝੀਆਂ ਫ਼ੌਜਾਂ ਦਾ ਟਾਕਰਾ ਪਾਉਂਟਾ ਤੋਂ 6 ਮੀਲ ਦੂਰ ਭੰਗਾਣੀ ਦੇ ਅਸਥਾਨ 'ਤੇ ਕੀਤਾ। ਰਾਜਪੂਤਾਂ ਤੇ ਪਠਾਣਾਂ ਦੀ ਗਿਣਤੀ ਜ਼ਿਆਦਾ ਕਰਕੇ ਤੇ ਗੁਰੂ ਜੀ ਨੂੰ ਛੱਡ ਕੇ ਜਾਣ ਵਾਲੇ ਭਗੌੜਿਆਂ ਦੇ ਬਾਵਜੂਦ ਗੁਰੂ ਜੀ ਦੇ ਸਿੱਖ ਜਿਹਨਾਂ ਵਿੱਚ ਬਹੁ-ਗਿਣਤੀ ਬਾਣੀਆ ਜਾਤੀ ਦੇ ਹਿੰਦੂਆਂ ਦੀ ਸੀ, ਲੜਾਈ ਵਿੱਚ ਜੇਤੂ ਰਹੇ।

---

5. ਚੂਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ, ਹਲਾਲਸੱਤ ਬੁਰਦਨ ਬ ਸਮਸ਼ੀਰ ਦਸਤ
(ਜ਼ਫ਼ਰਨਾਮਾ—ਸਬਦਾਰਥ ਦਸਮ ਗ੍ਰੰਥ, ਜਿਲਦ , ਪੰਨਾ 1240)
(ਜਦੋਂ ਸਾਰੇ ਉਪਾਅ ਵਰਤ ਲਏ ਜਾਣ ਤੇ ਸਾਰੇ ਸਾਧਨ ਅਸਫ਼ਲ ਹੋ ਜਾਣ ਤਾਂ ਮਿਆਨ 'ਚ ਤਲਵਾਰ ਬਾਹਰ ਕੱਢ ਕੇ ਹੱਥ ਵਿੱਚ ਫੜ ਲੈਣਾ ਉੱਚਿਤ ਹੈ।)

ਭੰਗਾਣੀ ਦੀ ਲੜਾਈ 1686 ਈ: ਵਿੱਚ ਲੜੀ ਗਈ ਸੀ। ਇਹ ਗੁਰੂ ਜੀ ਦੀ ਪਹਿਲੀ ਲੜਾਈ ਸੀ।[6]

ਭੰਗਾਣੀ ਦੀ ਜਿੱਤ ਨੇ ਗੁਰੂ ਦੇ ਮਨ ਵਿੱਚ ਭਰੋਸਾ ਪੈਦਾ ਕਰ ਦਿੱਤਾ ਤੇ ਉਹ ਪਹਾੜਾਂ ਤੋਂ ਉੱਤਰ ਕੇ ਆਪਣੇ ਜੱਦੀ ਘਰ ਆਨੰਦਪੁਰ ਆ ਗਏ। ਪਹਾੜੀ ਰਾਜਿਆਂ ਖ਼ਾਸ ਕਰਕੇ ਭੀਮ ਚੰਦ ਦਾ ਵਤੀਰਾ ਵੀ ਬਦਲ ਗਿਆ। ਹੁਣ ਉਹ ਚਾਹੁੰਦਾ ਸੀ ਕਿ ਕੋਈ ਪਹਾੜੀ ਰਾਜਿਆਂ ਨੂੰ ਸੰਗਠਿਤ ਕਰਕੇ ਮੁਗ਼ਲ ਸੂਬੇਦਾਰ ਨਾਲ ਟੱਕਰ ਲਈ ਤਿਆਰ ਕਰੇ ਜੋ ਮਾਮਲਾ ਲੈਣ ਲਈ ਚੜ੍ਹਾਈ ਕਰਕੇ ਆ ਰਿਹਾ ਸੀ। ਭੀਮ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮੁਗ਼ਲਾਂ ਵਿਰੁੱਧ ਪਹਾੜੀ ਰਾਜਿਆਂ ਦੀ ਅਗਵਾਈ ਕਰਨ।

ਗੁਰੂ ਜੀ ਨੇ ਦੂਸਰੀ ਲੜਾਈ 1687 ਈ: ਵਿੱਚ ਨਦੌਣ ਦੇ ਅਸਥਾਨ 'ਤੇ ਆਨੰਦਪੁਰ ਵਾਪਸ ਆਉਣ ਦੇ ਕੁਝ ਮਹੀਨਿਆਂ ਅੰਦਰ ਹੀ ਲੜੀ। ਪਹਿਲੀ ਝੜਪ ਵਿੱਚ ਗੁਰੂ ਜੀ ਦੀ ਅਗਵਾਈ ਵਿੱਚ ਪਹਾੜੀ ਰਾਜੇ ਜੇਤੂ ਰਹੇ। ਜਿੱਤ ਦੇ ਬਾਵਜੂਦ ਪਹਾੜੀ ਰਾਜਿਆਂ ਨੇ ਮੁਗ਼ਲਾਂ ਨਾਲ ਸੁਲਹ ਸਫ਼ਾਈ ਕਰਨ ਦਾ ਫ਼ੈਸਲਾ ਕਰ ਲਿਆ ਤੇ ਇਸ ਤਰ੍ਹਾਂ ਕੋਸ਼ਿਸ਼ ਕੀਤੀ ਕਿ ਕੋਈ ਹੋਰ ਮੁਗ਼ਲ ਸੈਨਾ ਵਿਰੁੱਧ ਨ ਆਵੇ। ਗੋਬਿੰਦ ਨੇ ਉਹਨਾਂ ਦੀ ਸੁਲਹ ਦੀ ਗੱਲਬਾਤ ਵਿੱਚ ਹਿੱਸਾ ਲੈਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ 8 ਦਿਨ ਨਦੌਣ ਬਤੀਤ ਕਰਕੇ ਆਨੰਦਪੁਰ ਮੁੜ ਆਏ।

ਮੁਗ਼ਲ ਬਾਦਸ਼ਾਹ ਨੇ ਇਸ ਸਮਝੌਤੇ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ ਜਿਸ ਅਨੁਸਾਰ ਮੁਗ਼ਲ ਸ਼ਕਤੀ ਨੂੰ ਅਣਗੌਲਿਆ ਕੀਤਾ ਗਿਆ ਸੀ। ਉਸ ਨੇ ਆਪਣੇ ਲੜਕੇ ਮੁਅੱਜ਼ਮ ਨੂੰ (ਜੋ ਮਗਰੋਂ ਬਹਾਦਰ ਸ਼ਾਹ ਬਣਿਆ) ਤੇ ਜਰਨੈਲ ਮਿਰਜ਼ਾ ਬੇਗ ਨੂੰ ਭੇਜਿਆ। ਜਰਨੈਲ ਨੇ ਪਹਾੜੀ ਰਾਜਿਆਂ ਤੇ ਚੜ੍ਹਾਈ ਕਰ ਦਿੱਤੀ ਤੇ ਜਲਦੀ ਹੀ ਪਹਾੜੀ ਰਾਜਿਆਂ ਨੂੰ ਪਰਾਜਿੱਤ ਕਰਕੇ ਅਧੀਨ ਕਰ ਲਿਆ। ਜਾਪਦਾ ਹੈ ਕਿ ਮਿਰਜ਼ਾ ਬੇਗ ਨੂੰ ਗੁਪਤ ਆਦੇਸ਼ ਸੀ ਕਿ ਉਹ ਗੁਰੂ ਜੀ ਨੂੰ ਤੰਗ ਪਰੇਸ਼ਾਨ ਨ ਕਰੇ।[8] ਗੋਬਿੰਦ ਨੂੰ 12 ਸਾਲਾਂ ਲਈ ਕਿਸੇ ਨੇ ਪਰੇਸ਼ਾਨ ਨਾ

---

6. ਗੁਰੂ ਜੀ ਦਾ ਪ੍ਰਮਾਤਮਾ ਬਾਰੇ ਸੰਕਲਪ ਇਕ ਜੋਸ਼ ਦੇ ਰੂਪ ਵਿੱਚ ਤਬਦੀਲ ਹੋ ਗਿਆ। ਭੰਗਾਣੀ ਦੇ ਯੁੱਧ ਤੋਂ ਪਹਿਲਾਂ ਜੋ ਉਹਨਾਂ ਨੇ ਅਰਦਾਸ ਕੀਤੀ, ਉਸ ਵਿੱਚ ਉਹ ਪ੍ਰਮਾਤਮਾ ਨੂੰ ਇਸ ਤਰ੍ਹਾਂ ਸੰਬੋਧਿਤ ਹੋਏ :

   ਅਕਾਲ ਪੁਰਖ ਕੀ ਰੱਛਾ ਹਮਨੈ॥ ਸਰਬਲੋਹ ਕੀ ਰੱਛਿਆ ਹਮਨੈ॥
   ਸਰਬਕਾਲ ਜੀ ਕੀ ਰੱਛਿਆ ਹਮ ਨੈ॥ ਸਰਬ ਲੋਹ ਜੀ ਦੀ ਸਦਾ ਰੱਛਿਆ ਹਮਨੈ॥

   (ਅਕਾਲ ਉਸਤਤਿ—ਸ਼ਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ, ਪੰਨਾ 16)
7. ਬਿਚਿੱਤ੍ਰ ਨਾਟਕ ਇਸ ਯੁੱਧ ਨੂੰ ਮੁਗ਼ਲ ਕਮਾਂਡਰ ਹੁਸੈਨ ਖ਼ਾਂ ਦੇ ਨਾਮ ਤੇ ਹੁਸੈਨੀ ਯੁੱਧ ਕਿਹਾ ਗਿਆ ਹੈ।
8. 'ਗੁਰਬਿਲਾਸ' ਦਾ ਲੇਖਕ ਲਿਖਦਾ ਹੈ ਕਿ ਇਹ ਫ਼ਾਰਸੀ ਦੇ ਸ਼ਾਇਰ ਨੰਦ ਲਾਲ 'ਗੋਯਾ' ਦੇ ਕਾਰਨ ਸੀ ਜਿਸ ਦਾ ਸ਼ਹਿਜ਼ਾਦੇ ਉੱਪਰ ਬਹੁਤ ਚੰਗਾ ਪ੍ਰਭਾਵ ਸੀ। ਸ਼ਹਿਜ਼ਾਦਾ ਆਪਣੇ ਸਮਰਥਕਾਂ ਦੀ ਗਿਣਤੀ ਵਧਾਉਣ ਵੱਲੋਂ ਲਾਪਰਵਾਹ ਨਹੀਂ ਹੋ ਸਕਦਾ ਸੀ ਕਿਉਂਕਿ ਉਹਦੇ ਪਿਤਾ ਦੀ ਵਧ ਰਹੀ ਉਮਰ ਨੇ ਉਸ ਨੂੰ ਇਸ ਪ੍ਰਤੀ ਸੁਚੇਤ ਕਰ ਦਿੱਤਾ ਸੀ। ਇਸ ਚਿੰਤਨ ਨੇ ਉਸ ਨੂੰ ਅੱਗੇ ਜਾ ਕੇ ਬਹੁਤ ਲਾਭ ਪਹੁੰਚਾਇਆ ਕਿਉਂਕਿ ਤਖ਼ਤ ਨਸ਼ੀਨੀ ਦੇ ਯੁੱਧ ਵਿੱਚ ਗੁਰੂ ਜੀ ਨੇ ਉਸ ਦਾ ਸਾਥ ਦਿੱਤਾ। (ਗੁਰਬਿਲਾਸ, ਪੰਨਾ 172)

ਕੀਤਾ ਤੇ ਉਸ ਨੇ ਸਾਰੀ ਅਸੀਮ ਸ਼ਕਤੀ ਸਿੱਖ ਸਮਾਜ ਦੇ ਪੁਨਰ-ਗਠਨ ਤੇ ਲਾ ਦਿੱਤੀ।

ਪਹਿਲਾ ਕੰਮ ਜੋ ਗੁਰੂ ਜੀ ਨੇ ਕੀਤਾ ਉਹ ਆਨੰਦਪੁਰ ਦੀ ਕਿਲ੍ਹੇਬੰਦੀ ਸੀ। ਉਸ ਨੇ ਨਾਲ ਲਗਵੀਂ ਭੂਮੀ ਖ਼ਰੀਦ ਲਈ ਤੇ ਆਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ ਤੇ ਫਤਿਹਗੜ੍ਹ ਨਾਮ ਦੇ ਕਿਲ੍ਹਿਆਂ ਦੀ ਲੜੀ ਉਸਾਰ ਲਈ। ਭਾਵੇਂ ਇਹ ਪੱਬੀ ਦਾ ਖੇਤਰ ਜੋ ਸਤਲੁਜ ਤੋਂ ਲੈ ਕੇ ਜਮਨਾ ਤੱਕ ਫੈਲਿਆ ਹੋਇਆ ਸੀ ਤੇ ਜਿੱਥੇ ਇਹ ਕਿਲ੍ਹੇ ਬਣਾਏ ਗਏ ਸਨ, ਪਹਾੜੀ ਰਾਜਿਆਂ ਦੇ ਇਲਾਕੇ ਵਿੱਚ ਸੀ ਪਰ ਗੁਰੂ ਪਹਾੜੀ ਰਾਜਿਆਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਬਣ ਗਿਆ।

ਆਨੰਦਪੁਰ ਵਿਚ ਇਹ 12 ਸਾਲ ਬੌਧਿਕ ਸਰਗਰਮੀਆਂ ਦੇ ਸਾਲ ਸਨ। ਗੋਬਿੰਦ ਨੇ ਆਪਣੇ ਪੈਰੋਕਾਰਾਂ 'ਚੋਂ ਪੰਜ ਵਿਦਵਾਨਾਂ ਦੀ ਚੋਣ ਕਰਕੇ ਉਹਨਾਂ ਨੂੰ ਸੰਸਕ੍ਰਿਤ ਤੇ ਹਿੰਦੂ ਧਰਮ ਦੀਆਂ ਪਵਿੱਤਰ ਧਰਮ ਪੁਸਤਕਾਂ ਦੀ ਪੜ੍ਹਾਈ ਕਰਨ ਲਈ ਬਨਾਰਸ ਭੇਜਿਆ ਤਾਂ ਜੋ ਉਹ ਗੁਰੂ ਸਾਹਿਬ ਦੀਆਂ ਰਚਨਾਵਾਂ ਦੇ ਅਰਥ ਸਮਝਣ ਤੇ ਉਹਨਾਂ ਦੀ ਵਿਆਖਿਆ ਕਰਨ ਦੇ ਵਧੇਰੇ ਸਮਰੱਥ ਹੋ ਸਕਣ ਕਿਉਂਕਿ ਉਹ ਹਿੰਦੂ ਮਿਥਿਹਾਸ ਤੇ ਦਰਸ਼ਨ ਦੇ ਗੁੱਝੇ ਸੰਕੇਤ ਤੇ ਹਵਾਲਿਆਂ ਨਾਲ ਭਰਪੂਰ ਸਨ। ਉਹਨਾਂ ਪੰਜਾਂ ਨੇ ਸਿੱਖ ਧਰਮ-ਸ਼ਾਸਤਰੀਆਂ ਦੀ ਸੰਪ੍ਰਦਾਇ ਚਲਾਈ ਜਿਸ ਨੂੰ "ਨਿਰਮਲੇ" ਕਿਹਾ ਗਿਆ।[9]

ਭਾਰਤ ਦੇ ਸਭ ਭਾਗਾਂ ਤੋਂ ਕਵੀ ਗੁਰੂ ਜੀ ਦੀ ਸਰਪ੍ਰਸਤੀ ਲਈ ਆ ਗਏ ਤੇ ਇਕ ਸਮੇਂ ਤਾਂ ਗੁਰੂ ਦੇ ਦਰਬਾਰ ਵਿੱਚ ਉਹਨਾਂ ਦੀ ਗਿਣਤੀ 52 ਹੋ ਗਈ।[10] ਕਿਉਂਕਿ ਗੁਰੂ ਜੀ

---

9. ਨਿਰਮਲੇ ਹਿੰਦੂਆਂ ਦੀ ਬ੍ਰਹਮਚਾਰਯਾ ਦੀ ਰਿਵਾਇਤੀ ਪਰਿਪਾਟੀ ਅਨੁਸਾਰ ਵਿਚਰਦੇ ਹਨ। ਉਹ ਅਵਿਵਹਾਤ ਰਹਿ ਕੇ 'ਜਤਸਤ' ਦਾ ਜੀਵਨ ਬਤੀਤ ਕਰਦੇ ਹਨ, ਸਾਫ਼ ਬਸਤਰ ਪਹਿਨਦੇ ਹਨ ਤੇ ਵੈਸ਼ਨੂੰ ਭੋਜਨ ਦੇ ਸਖ਼ਤ ਪਾਬੰਦ ਹਨ। ਉਹਨਾਂ ਦੀ ਪੜ੍ਹਾਈ ਕਿਉਂਕਿ ਸੰਸਕ੍ਰਿਤ ਤੇ ਵੇਦਾਂ ਦੇ ਅਧਿਐਨ ਨਾਲ ਸ਼ੁਰੂ ਹੁੰਦੀ ਹੈ, ਉਹਨਾਂ ਦੀ ਗੁਰੂ ਸਾਹਿਬਾਨ ਦੀ ਬਾਣੀ ਦੀ ਵਿਆਖਿਆ ਬ੍ਰਾਹਮਣੀ ਝੁਕਾਅ ਤੇ ਪੱਖਪਾਤ ਵਾਲੀ ਹੈ ਜੋ ਬਹੁਤੇ ਸਿੱਖ ਸਹੀ ਨਹੀਂ ਮੰਨਦੇ। ਪਹਿਲੇ ਪੰਜ ਨਿਰਮਲੇ ਸਿੱਖ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਨਾ ਸਿੰਘ ਤੇ ਰਾਮ ਸਿੰਘ ਸਨ।
10. ਗੁਰੂ ਦੇ ਦਰਬਾਰੀ ਕਵੀਆਂ ਵਿੱਚੋਂ ਕੁਝ ਦੀਆਂ ਕਾਵਿ-ਰਚਨਾਵਾਂ ਸਾਡੇ ਤੱਕ ਪਹੁੰਚੀਆਂ ਹਨ। ਉਹਨਾਂ ਵਿਚੋਂ ਹੇਠ ਲਿਖੇ ਉੱਘੇ ਹਨ।
    (ੳ) ਸੈਨਾਪਤਿ ਨੇ 'ਗੁਰ ਸੋਭਾ' ਗੁਰੂ ਜੀ ਵੱਲੋਂ ਅੰਮ੍ਰਿਤ ਛਕਾਏ ਜਾਣ ਦਾ ਬਿਰਤਾਂਤ, ਖ਼ਾਲਸੇ ਦੀ ਮਰਯਾਦਾ, ਗੁਰੂ ਜੀ ਦੇ ਯੁੱਧਾਂ ਤੇ ਕਤਲ ਦਾ ਵਰਨਨ ਕੀਤਾ ਹੈ।
    (ਅ) ਭਾਈ ਨੰਦ ਲਾਲ ਗੋਯਾ ਇਕ ਉੱਚ ਕੋਟੀ ਦਾ ਫ਼ਾਰਸੀ ਕਵੀ ਸੀ। ਉਸ ਨੇ "ਤਸਨੀਫਿ-ਸਨਾ", ਖਾਤਮਾ, ਗੰਜਨਾਮਾ, 'ਜ਼ਿੰਦਗੀ ਨਾਮਾ', 'ਦੀਵਾਨ ਗੋਯਾ', 'ਇਨਸ਼ਾ ਦਸਤੂਰ' ਤੇ "ਅਰਜ਼ੁਲ ਅਲਫਾਜ਼" ਜਿਹੇ ਗ੍ਰੰਥ ਰਚੇ।
    (ੲ) ਭਾਈ ਮਨੀ ਸਿੰਘ ਇਕ ਉੱਘਾ ਧਰਮ-ਸ਼ਾਸਤਰੀ ਸੀ ਜਿਸ ਨੂੰ ਗੁਰੂ ਜੀ ਦੇ ਚਲਾਣੇ ਪਿੱਛੋਂ ਅੰਮ੍ਰਿਤਸਰ ਦੇ ਹਰਿਮੰਦਰ ਦੀ ਦੇਖ-ਰੇਖ ਦੀ ਜ਼ਿੰਮੇਂਵਾਰੀ ਸੌਂਪੀ ਗਈ ਸੀ। ਗੁਰੂ ਜੀ ਦੇ ਕਹਿਣ 'ਤੇ ਉਸ ਨੇ ਆਦਿ ਗ੍ਰੰਥ ਦਾ ਵਰਤਮਾਨ 'ਸੰਸਕਰਨ' ਤਿਆਰ ਕੀਤਾ। ਉਸ ਦੀ ਮੁਖ ਰਚਨਾ "ਭਗਤ ਰਤਨਾਵਲੀ" ਸੀ। ਉਸ ਨੂੰ ਲਾਹੌਰ ਵਿੱਚ 1738 ਈ: ਨੂੰ ਸ਼ਹੀਦ ਕੀਤਾ ਗਿਆ।

ਆਪ ਇਕ ਉੱਚੀ ਪ੍ਰਤਿਭਾ ਵਾਲੇ ਸ਼ਾਇਰ ਸਨ, ਉਸ ਦੀ ਬੀਰ ਰਸੀ ਕਵਿਤਾ ਦੀ ਪਸੰਦੀਦਗੀ ਨੇ ਰਚਨਾਵਾਂ ਦੀ ਸ਼ੈਲੀ ਨਿਰਧਾਰਿਤ ਕਰ ਦਿੱਤੀ। ਹਰ ਰਾਤ ਨੂੰ ਸਿੱਖ ਸੰਗਤ ਯੋਧਿਆਂ ਦੀਆਂ ਬੀਰ ਗਾਥਾਵਾਂ ਤੇ ਵਾਰਾਂ ਸੁਣਦੀ ਜਿਹਨਾਂ ਨੇ ਹਥਿਆਰ ਉਠਾ ਕੇ ਜ਼ੁਲਮ ਨਾਲ ਟੱਕਰ ਲਈ। ਆਨੰਦਪੁਰ ਦੇ ਸਿੱਖ ਦਰਬਾਰ ਦਾ ਮਾਹੌਲ ਸੈਨਕ ਗਤੀਵਿਧੀਆਂ ਵਾਲਾ ਬਣ ਗਿਆ।

ਆਨੰਦਪੁਰ ਵਿੱਚ ਗੁਰੂ ਜੀ ਨੇ ਕਾਵਿ-ਰਚਨਾਵਾਂ ਲਿਖੀਆਂ ਤੇ ਪਰਿਵਾਰ ਦੀ ਪਰਵਰਿਸ਼ ਕੀਤੀ। ਉਸ ਦੀਆਂ ਦੋ ਪਤਨੀਆਂ ਸੁੰਦਰੀ ਤੇ ਜੀਤੋ ਦੇ ਉਦਰ 'ਚੋਂ ਚਾਰ ਪੁੱਤਰਾਂ—ਅਜੀਤ ਸਿੰਘ, ਜੁਝਾਰ ਸਿੰਘ, ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਨੇ ਜਨਮ ਲਿਆ। ਉਸ ਨੇ ਗੁਰੂ ਨਾਨਕ ਵੱਲੋਂ ਚਲਾਈ ਗਈ ਲਹਿਰ ਦੇ ਨਿਘਾਰ ਅਤੇ ਫੁੱਟ ਬਾਰੇ ਬੜੀ ਡੂੰਘੀ ਵਿਚਾਰ ਕੀਤੀ। ਉਸ ਨੇ ਦੋ ਕਾਰਨਾਂ ਦੀ ਨਿਸ਼ਾਨਦੇਹੀ ਕੀਤੀ ਜਿਸ ਕਾਰਨ ਹਾਲਾਤ ਇਤਨੇ ਵਿਗੜ ਗਏ—ਇਕ ਕਾਰਨ ਸੀ ਉਤਰਾਧਿਕਾਰਤਾ ਤੇ ਗੁਰਗੱਦੀ ਲਈ ਝਗੜੇ, ਤੇ ਦੂਸਰਾ ਕਾਰਨ ਮਸੰਦ ਬਣੇ।

ਗੁਰੂ ਦੀ ਸ਼ਰਨ ਤੇ ਸਰਪ੍ਰਸਤੀ ਨਾਨਕ ਦੀ ਸਿੱਖਿਆ ਦਾ ਅਨਿੱਖੜ ਅੰਗ ਸੀ ਪਰ ਗੋਬਿੰਦ ਨੇ ਮਹਿਸੂਸ ਕੀਤਾ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਵੀ ਗੁਜ਼ਾਰਾ ਹੋ ਸਕਦਾ ਹੈ ਜੇਕਰ ਗੁਰੂ ਜੀ ਦੇ ਸਥਾਨ ਨੂੰ ਕੋਈ ਸੰਸਥਾ ਸੰਭਾਲੇ ਜੋ ਗੁਰੂ ਵਾਲੇ ਸਾਰੇ ਕਾਰਜ ਨਿਭਾਵੇ। ਉਹਨਾਂ ਦੇ ਸਾਮ੍ਹਣੇ ਪ੍ਰਿਥੀਚੰਦ, ਧੀਰਮੱਲ, ਮਿਹਰਬਾਨ ਤੇ ਰਾਮ ਰਾਏ ਦੀਆਂ ਮਿਸਾਲਾਂ ਸਨ, ਜਿਹੜੇ ਆਪੋ-ਆਪਣੇ ਸਮੇਂ ਵਿੱਚ ਆਪ ਗੁਰੂ ਸਦਾਉਂਦੇ ਰਹੇ ਤੇ ਮੁਕਾਬਲੇ ਵਿੱਚ ਗੱਦੀ ਲਾ ਕੇ ਗੁਰੂ ਬਣ ਬੈਠੇ, ਨਵੇਂ ਫ਼ੈਸਲੇ ਪਿੱਛੇ ਗੁਰਗੱਦੀ ਦੇ ਝਗੜੇ ਨਿਰਣਾਇਕ ਕਾਰਨ ਬਣੇ। ਭਾਵੇਂ ਉਸ ਦੇ ਆਪਣੇ ਚਾਰ ਪੁੱਤਰ ਸਨ ਤਾਂ ਵੀ ਉਸ ਨੇ ਇਹ ਅਨੁਭਵ ਕੀਤਾ ਕਿ ਦੇਹਧਾਰੀ ਗੁਰੂ ਦੀ ਪ੍ਰੰਪਰਾ ਸਮਾਪਤ ਕਰਕੇ ਗੁਰਗੱਦੀ ਸਥਾਈ ਤੇ ਅਖੰਡ ਸੰਸਥਾ ਨੂੰ ਸੌਂਪੀ ਜਾਵੇ। ਉਸ ਸਮੇਂ ਗ੍ਰੰਥ ਸਾਹਿਬ ਇਕ ਧਰਮ ਗ੍ਰੰਥ ਵਜੋਂ ਵਿਸ਼ੇਸ਼ ਮਾਨਤਾ ਪ੍ਰਾਪਤ ਚੁੱਕਾ ਸੀ ਤੇ ਸਿੱਖਾਂ ਲਈ ਉਸ ਤੋਂ ਬਿਨਾਂ ਬਾਕੀ ਦੇ ਮਾਮਲਿਆਂ ਦੇ ਨਿਪਟਾਰੇ ਲਈ ਪੰਚਾਇਤਾਂ ਦੀ ਸੰਸਥਾ ਸੀ ਜਿਸ ਤੋਂ ਸਾਰੇ ਪੰਜਾਬੀ ਵਾਕਿਫ਼ ਸਨ। ਹੁਣ ਤਾਂ ਬੱਸ ਪੰਚਾਇਤ ਨੂੰ ਸਮੇਂ ਦੀ ਲੋੜ ਦੇ ਅਨੁਸਾਰ ਵਰਤਣ ਦੀ ਗੱਲ ਸੀ। ਗ੍ਰੰਥ ਤੇ ਪੰਥ (ਸੰਗਠਨ ਦੇ ਚੁਣੇ ਹੋਏ ਪ੍ਰਤਿਨਿਧ) ਹੀ ਗੁਰੂ ਵੱਲੋਂ ਕੀਤੇ ਜਾਂਦੇ ਧਾਰਮਕ ਤੇ ਸੰਸਾਰਕ ਕਾਰਜ ਕਰ ਸਕਦੇ ਸਨ। ਪੰਥ ਸੰਸਾਰਕ ਕਾਰਜ ਕਰਨ ਦੇ ਸਮਰੱਥ ਸੀ, ਤੇ ਗ੍ਰੰਥ ਰੂਹਾਨੀ ਗੁਰੂ ਦੀ ਪਦਵੀ ਤੇ ਸੁਸ਼ੋਭਿਤ ਹੋ ਕੇ ਧਾਰਮਕ ਅਗਵਾਈ ਦੇ ਕੇ ਗੁਰੂ ਦਾ ਕਾਰਜ ਕਰ ਸਕਣ ਦੇ ਸਮਰੱਥ ਸੀ। ਦੋਹਾਂ ਦੇ ਸੁਮੇਲ ਨਾਲ "ਗੁਰੂ ਗ੍ਰੰਥ ਪੰਥ" ਦੀ ਰਹੱਸਮਈ ਤੇ ਅਲੌਕਿਕ ਹਸਤੀ ਦੀ ਸਥਾਪਨਾ ਹੋ ਗਈ।

ਆਪਣੇ ਵਿਚਾਰਾਂ ਨੂੰ ਅਮਲੀ ਸ਼ਕਲ ਦੇਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਦੀ ਸੰਸਥਾ ਨੂੰ ਖ਼ਤਮ ਕਰਨ ਦਾ ਨਿਰਣਾ ਲਿਆ ਜੋ ਸਿੱਖ ਸੰਗਠਨ ਵਿੱਚ ਫੁੱਟ ਦਾ ਕਾਰਨ ਬਣ ਗਈ ਸੀ ਤੇ ਪੁਆੜੇ ਦੀ ਜੜ ਸੀ। ਬਹੁਤ ਸਾਰੇ ਮਸੰਦਾਂ ਨੇ ਆਪੋ-ਆਪਣੇ ਖੇਤਰਾਂ ਵਿੱਚ ਆਪਣੇ-ਆਪ ਨੂੰ ਗੁਰੂ ਅਖਵਾਉਣਾ ਸ਼ੁਰੂ ਕਰ ਦਿੱਤਾ ਸੀ ਤੇ ਆਪਣੇ ਉੱਤਰਾਧਿਕਾਰੀ ਵੀ ਥਾਪਣੇ ਸ਼ੁਰੂ ਕਰ ਦਿੱਤੇ ਸਨ। ਸਿੱਖ ਧਰਮ ਦਾ ਪ੍ਰਚਾਰ ਕਰਨ ਤੇ ਗੁਰੂ ਜੀ ਲਈ ਇਕੱਠਾ ਕੀਤਾ ਦਸਵੰਧ ਤੇ ਹੋਰ ਭੇਟਾ ਗੁਰੂ ਜੀ ਕੋਲ ਭਿਜਵਾਉਣ ਦੀ ਥਾਂ 'ਤੇ

ਉਹਨਾਂ ਨੇ ਉਹ ਧਨ ਵਿਆਜ ਉੱਪਰ ਦੇਣ ਤੇ ਵਪਾਰ ਵਿੱਚ ਲਾਉਣਾ ਸ਼ੁਰੂ ਕਰ ਦਿੱਤਾ ਸੀ ਜੋ ਉਹ ਗ਼ਰੀਬ ਕਿਸਾਨਾਂ ਕੋਲੋਂ ਉਗ੍ਰਾਹੁੰਦੇ ਸਨ। ਗੋਬਿੰਦ ਨੂੰ ਇਹ ਵਿਚਾਰ ਵੀ ਆਇਆ ਕਿ ਮਸੰਦ ਪ੍ਰਥਾ ਖ਼ਤਮ ਕਰਨ ਨਾਲ ਕੁਝ ਸਮੇਂ ਲਈ ਗੁਰੂ ਘਰ ਧਨ ਦੇ ਇਕੋ-ਇਕ ਸ੍ਰੋਤ ਤੋਂ ਵਾਂਝਾ ਰਹਿ ਜਾਵੇਗਾ। ਫਿਰ ਵੀ ਉਹਨਾਂ ਨੇ ਇਹ ਅਹਿਸਾਸ ਕਰ ਲਿਆ ਕਿ ਇਹ ਖ਼ਤਰਾ ਲੈ ਲੈਣਾ ਚਾਹੀਦਾ ਤੇ ਇਹ ਆਖ਼ਰ ਵਿੱਚ ਬੜਾ ਲਾਹੇਵੰਦ ਸਿੱਧ ਹੋਵੇਗਾ। ਉਹਨਾਂ ਦੇ ਅੱਧ-ਪਚੱਧੇ ਸੁਧਾਰ ਦੀ ਨੀਤੀ ਨਾਲ ਕੋਈ ਸਮਝੌਤਾ ਨਾ ਕੀਤਾ ਜਾਂ ਇੰਝ ਸਮਝੋ ਕਿ ਉਹਨਾਂ ਨੇ ਮਸੰਦਾਂ ਨੂੰ ਸੁਧਾਰਨ ਦਾ ਮੌਕਾ ਦੇਣ ਜਾਂ ਪੂਰੀ ਤਰ੍ਹਾਂ ਭ੍ਰਿਸ਼ਟ ਮਸੰਦਾਂ ਨੂੰ ਘੱਟ ਭ੍ਰਿਸ਼ਟ ਮਸੰਦਾਂ ਨਾਲੋਂ ਵੱਖ ਕਰਨ ਦਾ ਵਿਚਲਾ ਰਾਹ ਨਾ ਅਪਣਾਇਆ ਸਗੋਂ ਇਕੋ ਝਟਕੇ ਨਾਲ ਬਹੁਤ ਸਾਰਿਆਂ ਨੂੰ ਸਿੱਖ ਧਰਮ ਤੋਂ ਬੇਦਖ਼ਲ ਕਰ ਦਿੱਤਾ।

ਗੁਰੂ ਜੀ ਲਈ ਇਹ ਵੀ ਅਵੱਸ਼ਕ ਸੀ ਕਿ ਜੋ ਕੁਝ ਉਹਨਾਂ ਨੇ ਸਮਾਪਤ ਕਰ ਦਿੱਤਾ ਸੀ ਉਸ ਦੀ ਥਾਂ ਉਹ ਆਪਣੇ ਪੈਰੋਕਾਰਾਂ ਨੂੰ ਕੁੱਝ ਸਕਾਰਾਤਮਕ ਕਰ ਕੇ ਦਿਖਾਉਂਦੇ। ਉਹਨਾਂ ਨੇ ਸੈਨਿਕ ਮਾਹੌਲ ਸਿਰਜ ਦਿੱਤਾ ਸੀ ਤੇ ਇਸ ਦੇ ਬਰਖ਼ਿਲਾਫ਼ ਫ਼ੌਜੀ ਕਾਰਵਾਈ ਦਾ ਡਰ ਹੋ ਸਕਦਾ ਸੀ। ਉਹਨਾਂ ਨੇ ਅਜੇ ਆਪਣੇ ਪਿਤਾ ਦੇ ਕਤਲ ਦਾ ਬਦਲਾ ਲੈਣਾ ਸੀ ਤੇ ਧਾਰਮਕ ਘੱਟ ਗਿਣਤੀ ਉੱਪਰ ਅੱਤਿਆਚਾਰ ਅਜੇ ਵੀ ਪਹਿਲਾਂ ਵਾਂਗ ਹੀ ਹੋ ਰਹੇ ਸਨ।

ਗੋਬਿੰਦ ਨੇ ਆਪਣੇ ਜੀਵਨ ਮਨੋਰਥਾਂ ਬਾਰੇ ਪਹਿਲਾਂ ਹੀ ਲਿਖਤੀ ਰੂਪ ਵਿੱਚ ਸਪੱਸ਼ਟ ਕਰ ਦਿੱਤਾ ਸੀ। ਉਸ ਨੇ ਇਸ ਮਨੋਰਥ ਦਾ ਐਲਾਨ ਕਰਨ ਤੇ ਇਸ ਦੀ ਪੂਰਤੀ ਲਈ ਲੋੜੀਂਦੇ ਕਦਮ ਉਠਾਉਣ ਦਾ ਫ਼ੈਸਲਾ ਕੀਤਾ। 1699 ਦੇ ਸ਼ੁਰੂ ਵਿੱਚ ਹੀ ਉਸ ਨੇ ਆਪਣੇ ਪੈਰੋਕਾਰਾਂ ਨੂੰ ਵੈਸਾਖੀ ਦੇ ਮੌਕੇ ਆਨੰਦਪੁਰ ਆਉਣ ਲਈ ਉਚੇਚੇ ਤੌਰ 'ਤੇ ਸੱਦੇ ਭੇਜ ਦਿੱਤੇ। ਉਸ ਨੇ ਆਪਣੇ ਸਿੱਖਾਂ ਨੂੰ ਕੇਸ ਦਾੜ੍ਹੀ ਰੱਖ ਕੇ ਆਉਣ ਦੀ ਹਿਦਾਇਤ ਕੀਤੀ।[11]

ਜੋ ਇਕੱਠ ਆਨੰਦਪੁਰ ਵਿੱਚ ਹੋਇਆ, ਉਹ ਬਹੁਤ ਭਾਰੀ ਦੱਸਿਆ ਗਿਆ ਹੈ। ਅੰਮ੍ਰਿਤ ਵੇਲੇ ਦੀ ਪਾਠ-ਪੂਜਾ ਪਿੱਛੋਂ ਗੁਰੂ ਜੀ ਸੰਗਤ ਵਿੱਚ ਆਏ, ਮਿਆਨ ਵਿੱਚੋਂ ਤਲਵਾਰ ਧੂਹ ਲਈ ਤੇ ਬਲੀ ਦੇਣ ਲਈ ਪੰਜ ਆਦਮੀਆਂ ਦੇ ਸਿਰਾਂ ਦੀ ਮੰਗ ਕੀਤੀ। ਕੁੱਝ ਬੇਚੈਨੀ ਤੇ ਡਰ ਮਗਰੋਂ ਇਕ ਆਦਮੀ ਉੱਠਿਆ ਤੇ ਕੁਰਬਾਨੀ ਲਈ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਉਸ ਨੂੰ ਗੁਰੂ ਜੀ ਇਕ ਤੰਬੂ ਵਿੱਚ ਲੈ ਗਏ। ਕੁਝ ਸਮੇਂ ਮਗਰੋਂ ਫਿਰ ਗੁਰੂ ਜੀ ਲਹੂ ਚੋਂਦੀ ਤਲਵਾਰ ਲੈ ਕੇ ਭਾਰੀ ਇਕੱਠ ਵਿੱਚ ਆ ਗਏ ਤੇ ਇਕ ਹੋਰ ਸਿਰ ਦੀ ਮੰਗ ਕੀਤੀ। ਇਸ ਤਰ੍ਹਾਂ ਪੰਜ ਆਦਮੀ ਬਲੀ ਲਈ ਇਕ-ਇਕ ਕਰਕੇ ਤੰਬੂ ਵਿੱਚ ਲਿਜਾਏ ਗਏ। ਫਿਰ ਗੁਰੂ ਜੀ ਉਹਨਾਂ ਬਲੀ ਦੇ ਬੱਕਰਿਆਂ ਨੂੰ (ਅਸਲ ਵਿੱਚ ਉਹਨਾਂ ਦੀ ਥਾਂ ਗੁਰੂ ਜੀ ਨੇ ਬੱਕਰੇ ਝਟਕਾਏ ਸਨ) ਲੈ ਕੇ ਆਏ ਤੇ ਐਲਾਨ ਕੀਤਾ ਕਿ ਇਹ "ਪੰਜ ਪਿਆਰੇ"

---

11. ਸੂਰਜ ਪਰਕਾਸ਼ ਦੇ ਲੇਖਕ ਅਨੁਸਾਰ (ਭਾਗ II, ਪੰਨਾ 21) ਤੇ ਇਹ ਇਸ ਤਰ੍ਹਾਂ ਹੈ : "ਸਿੱਖ ਮੇਰੇ ਕੋਲ ਕੇਸ ਰੱਖ ਕੇ ਆਉਣ। ਜਦੋਂ ਕੋਈ ਵਿਅਕਤੀ ਸਿੱਖ ਧਰਮ ਵਿੱਚ ਪਰਵੇਸ਼ ਕਰ ਲਵੇ, ਉਹ ਵਾਲ ਬਿਲਕੁਲ ਨ ਕਟਾਵੇ। ਉਹ ਤੰਬਾਕੂ ਨੂੰ ਹੱਥ ਵੀ ਨ ਲਾਵੇ ਤੇ 'ਖੰਡੇ ਦੀ ਪਾਹੁਲ' ਛਕੇ। (ਤੇਜਾ ਸਿੰਘ, ਗੰਡਾ ਸਿੰਘ—ਸੰਖੇਪ ਸਿੱਖ ਇਤਿਹਾਸ, ਪੰਨਾ 69)

ਉਸ ਨਵੇਂ ਸੰਗਠਨ ਦੀ ਮੂਲ ਨਾਭੀ ਹੋਣਗੇ ਜਿਸ ਦੀ 'ਖਾਲਸਾ' ਦੇ ਰੂਪ ਵਿੱਚ ਉਹ ਸਿਰਜਣਾ ਕਰਨਗੇ।[12]

ਉਹਨਾਂ ਨੇ ਪੰਜਾਂ ਪਿਆਰਿਆਂ ਨੂੰ ਨਵੀਂ ਵਿਧੀ ਨਾਲ ਪਾਹੁਲ ਛਕਾਈ।[13] ਉਸ ਨੇ ਸ਼ੁੱਧ ਪਾਣੀ 'ਚ ਖੰਡ ਘੋਲੀ ਤੇ ਉਸ ਨੂੰ ਖੰਡੇ ਨਾਲ ਹਿਲਾਇਆ, ਨਾਲ-ਨਾਲ ਆਪਣੇ ਸ਼ਬਦਾਂ ਦੇ ਨਾਲ ਹੋਰ ਸ਼ਬਦ ਵੀ ਪੜ੍ਹੇ। ਪੰਜ, ਜੋ ਉਸ ਸਮੇਂ ਤੱਕ ਹਿੰਦੂਆਂ ਦੀਆਂ ਵੱਖ-ਵੱਖ ਜਾਤੀਆਂ ਵਿੱਚੋਂ ਸਨ (ਇਕ ਸ਼ਾਇਦ ਬ੍ਰਾਹਮਣ, ਦੂਸਰਾ ਖੱਤਰੀ ਤੇ ਦੂਸਰੇ ਤਿੰਨ ਨੀਵੀਆਂ ਜਾਤੀਆਂ ਦੇ ਸਨ) ਉਹਨਾਂ ਨੂੰ ਇਕੋ ਬਾਟੇ 'ਚੋਂ ਅੰਮ੍ਰਿਤ ਛਕਾਇਆ ਜਿਸ ਦਾ ਭਾਵ ਸੀ ਕਿ ਉਹ ਹੁਣ ਜ਼ਾਤ-ਪਾਤ ਰਹਿਤ ਖਾਲਸਾ ਭਾਈਚਾਰਾ ਵਿੱਚ ਪ੍ਰਵੇਸ਼ ਕਰ ਗਏ ਸਨ। ਉਹਨਾਂ ਦੇ ਹਿੰਦੂ ਨਾਮ ਬਦਲ ਦਿੱਤੇ ਗਏ ਤੇ ਉਹਨਾਂ ਇਕ ਪਰਿਵਾਰਕ ਨਾਮ "ਸਿੰਘ"[14] ਰੱਖ ਦਿੱਤਾ ਗਿਆ ਕਿਉਂਕਿ ਉਸ ਵੇਲੇ ਤੋਂ ਉਹਨਾਂ ਦਾ ਪਿਤਾ ਗੋਬਿੰਦ ਸਿੰਘ (ਉਸ ਦਾ ਇਹ ਨਾਮ ਉਸ ਦੇ ਅੰਮ੍ਰਿਤ ਛਕਣ ਪਿੱਛੋਂ ਹੋਇਆ) ਉਹਨਾਂ ਦੀ ਮਾਂ ਸਾਹਿਬ ਦੇਵਾਂ[15] ਤੇ ਜਨਮ ਭੂਮੀ ਆਨੰਦਪੁਰ ਬਣ ਗਈ।

ਅੰਮ੍ਰਿਤ, ਪੁਨਰ-ਜਨਮ ਦਾ ਚਿੰਨ੍ਹ ਸੀ, ਜਿਸ ਨਾਲ ਅੰਮ੍ਰਿਤਧਾਰੀ ਆਪਣੇ ਪਹਿਲੇ ਕੀਤਿਆਂ ਦਾ ਤਿਆਗ ਕਰਦੇ ਸਨ (ਕ੍ਰਿਤ ਨਾਸ਼) ਉਹ ਆਪਣੇ ਪਰਿਵਾਰ ਨਾਲ ਸਬੰਧ ਤੋੜ ਕੇ ਗੁਰੂ ਗੋਬਿੰਦ ਸਿੰਘ ਦੇ ਪਰਿਵਾਰ ਦਾ ਅੰਗ ਬਣ ਜਾਂਦੇ ਸਨ (ਕੁਲ ਨਾਸ); ਉਹ ਆਪਣੇ ਪਹਿਲੇ ਧਰਮ ਦਾ ਤਿਆਗ ਕਰਦੇ ਸਨ (ਧਰਮ ਨਾਸ); ਸਿੱਖ ਧਰਮ ਵੱਲੋਂ ਸਵੀਕ੍ਰਿਤ ਰੀਤਾਂ ਤੋਂ ਬਿਨਾਂ ਹੋਰ ਸਭ ਰੀਤਾਂ ਦਾ ਤਿਆਗ ਕਰ ਦਿੰਦੇ ਸਨ (ਕਰਮ ਨਾਸ)।

---

12. 'ਪੰਜ' ਦੀ ਚੋਣ—ਉਹ ਗਿਣਤੀ ਜੋ ਪੰਚਾਇਤ ਦੀ ਹੁੰਦੀ ਹੈ—ਬੜੀ ਮਹੱਤਵਪੂਰਨ ਸੀ। ਹੇਠ ਲਿਖਿਆਂ ਪੰਕਤੀਆਂ ਗੁਰੂ ਜੀ ਨਾਲ ਜੋੜੀਆਂ ਜਾਂਦੀਆਂ ਹਨ :
ਪਾਂਚੋਂ ਮੇਂ ਨਿਤ ਬਰਤਿਤ ਮੈਂ ਹੂੰ, ਪਾਂਚ ਮਿਲੇ ਸੋ ਪੀਰਾਂ ਪੀਰ
(ਜਿੱਥੇ ਪੰਜ ਪਿਆਰੇ ਹਨ ਉੱਥੇ ਮੈਂ ਹਾਂ, ਜਦੋਂ ਪੰਜ ਇਕੱਠੇ ਹੁੰਦੇ ਹਨ ਉਹ ਸਭ ਤੋਂ ਸਰਵੋਤਮ ਤੇ ਪਾਕ-ਪਵਿੱਤਰ ਹੁੰਦੇ ਹਨ।)
13. ਇਹਨਾਂ ਪੰਜਾਂ ਦੇ ਨਾਮ ਹਰ ਵਾਰ ਅਰਦਾਸ ਕਰਨ ਵੇਲੇ ਲਏ ਜਾਂਦੇ ਹਨ। ਉਹ ਹਨ ਦਇਆ ਰਾਮ, ਧਰਮ ਦਾਸ, ਮੁਹਕਮ ਚੰਦ, ਸਾਹਿਬ ਚੰਦ, ਹਿੰਮਤ ਰਾਏ।
14. 'ਸਿੰਘ' ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਸ਼ਬਦ "ਸਿੰਮਹਾ" ਤੋਂ ਹੋਈ ਹੈ। ਇਸ ਦੀ ਵਰਤੋਂ ਨਿਰੰਤਰ ਰਾਜਪੂਤ, ਗੋਰਖਿਆਂ ਤੇ ਹਿੰਦੂਆਂ ਦੀਆਂ ਜੁਝਾਰੂ ਜਾਤੀਆਂ ਵੱਲੋਂ ਕੀਤੀ ਜਾਂਦੀ ਰਹੀ ਸੀ ਤੇ ਕੀਤੀ ਜਾਂਦੀ ਹੈ। ਸਿੱਖ ਨਾਵਾਂ ਤੇ ਦੂਸਰਿਆਂ ਵਿੱਚ ਜੋ ਅੰਤਰ ਹੈ, ਉਹ ਇਸ ਤਰ੍ਹਾਂ ਹੈ ਕਿ ਸਾਰੇ ਸਿੱਖ ਤਾਂ ਸਿੰਘ ਹਨ, ਪਰ ਸਾਰੇ ਸਿੰਘ ਸਿੱਖ ਨਹੀਂ ਹਨ। ਇਕ ਸਿੱਖ ਇਸਤਰੀ ਅੰਮ੍ਰਿਤ ਛਕਣ ਉਪਰੰਤ ਆਪਣੇ ਨਾਮ ਨਾਲ ਕੌਰ ਲਗਾਉਂਦੀ ਹੈ। ਕੌਰ ਵੀ ਰਾਜਪੂਤ ਇਸਤਰੀਆਂ ਦੇ ਨਾਮ ਨਾਲ ਆਮ ਲਗਾਇਆ ਜਾਂਦਾ ਸੀ ਜਿਸ ਦਾ ਭਾਵ ਸੀ ਰਾਜਕੁਮਾਰੀ ਤੇ ਸ਼ੇਰਨੀ।
15. ਉਹ ਗੁਰੂ ਜੀ ਦੀ ਤੀਸਰੀ ਪਤਨੀ ਸੀ। ਉਸ ਦੀ ਆਪਣੀ ਸੰਤਾਨ ਨਹੀਂ ਸੀ। ਗੁਰੂ ਜੀ ਨੇ ਉਸ ਨੂੰ "ਖਾਲਸੇ ਦੀ ਮਾਤਾ" ਅਖਵਾਉਣ ਦਾ ਮਾਨ ਦਿੱਤਾ। ਸਿੱਖ ਪ੍ਰੰਪਰਾ ਅਨੁਸਾਰ ਗੁਰੂ ਜੀ ਨੇ ਉਸ ਨੂੰ ਆਪਣੇ ਲੜ ਲਾ ਕੇ ਸ਼ਰਨ ਦਿੱਤੀ, ਪਰ ਸਾਹਿਬ ਦੇਵਾਂ ਨਾਲ ਵਿਆਹ ਨ ਕਰਵਾਇਆ। ਉਸ ਦੇ ਵਿਆਹ ਨੂੰ 'ਕੁਆਰੇ ਡੋਲੇ' ਦਾ ਨਾਮ ਦਿੱਤਾ ਗਿਆ ਹੈ।

ਖਾਲਸੇ ਲਈ ਪੰਜ ਕਕਾਰ (ਚਿੰਨ੍ਹ) ਨਿਰਦਿਸ਼ਟ (ਮੁਕੱਰਰ) ਕਰ ਦਿੱਤੇ ਗਏ ਸਨ। ਉਹਨਾਂ ਲਈ ਆਪਣੇ ਕੇਸ ਰੱਖਣੇ ਜ਼ਰੂਰੀ ਸਨ (ਦਾੜ੍ਹੀ ਕੇਸ ਨੂੰ ਕੈਂਚੀ ਨਹੀਂ ਲਾਉਣੀ ਭਾਵ ਕੱਟਣਾ ਨਹੀਂ ਸੀ); ਤੇ ਕੇਸਾਂ ਨੂੰ ਵਾਹ ਕੇ ਸਾਫ਼-ਸੁਥਰੇ ਬਣਾਉਣ ਲਈ ਕੰਘਾ ਰੱਖਣਾ ਸੀ; ਗੋਡਿਆਂ ਤੱਕ ਕੱਛ ਪਹਿਨਣਾ ਸੀ ਜਿਵੇਂ ਕਿ ਉਸ ਸਮੇਂ ਦੇ ਫ਼ੌਜੀ ਪਹਿਣਦੇ ਸਨ; ਉਹਨਾਂ ਨੇ ਆਪਣੇ ਸੱਜੇ ਹੱਥ ਦੀ ਕਲਾਈ ਵਿੱਚ ਲੋਹੇ ਦਾ ਕੜਾ ਪਹਿਨਣਾ ਹੁੰਦਾ ਸੀ ਤੇ ਸਦਾ ਕਿਰਪਾਨ ਨਾਲ ਸ਼ਸਤਰਬੰਦ ਹੋਣਾ ਸੀ।[16] ਇਹਨਾਂ ਪੰਜ ਚਿੰਨ੍ਹਾਂ (ਕੱਕਾਰਾਂ) ਤੋਂ ਬਿਨਾਂ ਨਵਾਂ ਧਰਮ ਗ੍ਰਹਿਣ ਕਰਨ ਲਈ ਚਾਰ ਰੈਹਤਾਂ ਦੀ ਪਾਲਣਾ ਕਰਨੀ ਹੋਵੇਗੀ; ਉਹ ਆਪਣੇ ਸਰੀਰ ਦੇ ਕਿਸੇ ਹਿੱਸੇ ਤੋਂ ਵੀ ਵਾਲ ਨਹੀਂ ਕੱਟਣਗੇ (ਇਥੇ ਕੇਸਾਂ ਬਾਰੇ ਪ੍ਰਣ ਨੂੰ ਦੁਹਰਾਇਆ ਗਿਆ ਸੀ); ਹੁੱਕਾ ਨਹੀਂ ਪੀਣਾ, ਤੰਬਾਕੂ ਨਹੀਂ ਖਾਣਾ ਤੇ ਸ਼ਰਾਬ ਦਾ ਨਸ਼ਾ ਨਹੀਂ ਕਰਨਾ; ਹਲਾਲ ਕਰਕੇ ਮਾਰੇ ਗਏ ਜੀਵ ਦਾ ਮਾਸ ਨਹੀਂ ਖਾਣਾ ਜਿਵੇਂ ਕਿ ਮੁਸਲਮਾਨਾਂ ਵਿੱਚ ਰਿਵਾਜ ਸੀ। ਸਿਰਫ਼ ਝਟਕਾਇਆ ਹੋਇਆ ਮਾਸ ਹੀ ਖਾਣਾ ਹੈ, ਤੇ ਕਿਸੇ ਮੁਸਲੀ ਨਾਲ ਸੰਭੋਗ ਨਹੀਂ ਕਰਨਾ।[17]

ਅੰਮ੍ਰਿਤ ਛਕਣ ਉਪ੍ਰੰਤ ਗੁਰੂ ਜੀ ਨੇ ਧਰਮ ਵਿੱਚ ਪਰਵੇਸ਼ ਕਰਨ ਵਾਲਿਆਂ ਤੇ ਧਰਮ ਗ੍ਰਹਿਣ ਕਰਨ ਵਾਲਿਆਂ ਨੂੰ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਬੁਲਾਈ" ਤੇ ਇਕ ਦੂਸਰੇ ਨੂੰ ਮਿਲਣ ਸਮੇਂ ਪ੍ਰਣਾਮ ਕਰਨ ਲਈ ਇਹੋ ਨਵੀਂ ਰੀਤ ਅਪਣਾਉਣ ਲਈ ਕਿਹਾ।

ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾਉਣ ਪਿੱਛੋਂ ਗੋਬਿੰਦ ਨੇ ਉਹਨਾਂ ਨੂੰ ਕਿਹਾ ਕਿ ਉਸ ਨੂੰ ਅੰਮ੍ਰਿਤ ਛਕਾਉਣ। ਗੁਰੂ ਹੁਣ ਉਹਨਾਂ ਤੋਂ ਵੱਖਰਾ ਤੇ ਸਰੇਸ਼ਠ ਅਤੇ ਉੱਤਮ ਨਹੀਂ ਸਗੋਂ ਉਸ ਨੇ ਆਪਣੀ ਹਸਤੀ ਖਾਲਸੇ ਵਿੱਚ ਵਿਲੀਨ ਕਰ ਦਿੱਤੀ ਸੀ।[18]

ਗੋਬਿੰਦ ਸਿੰਘ ਨੇ ਇਹਨਾਂ ਨਵੀਆਂ ਰੀਤਾਂ ਬਾਰੇ ਭਾਰੀ ਇਕੱਠ ਨੂੰ ਆਪਣੇ ਲੰਮੇ ਵਿਖਿਆਨ ਵਿੱਚ ਦੱਸਿਆ : "ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਧਰਮ ਗ੍ਰਹਿਣ ਕਰਕੇ ਇਕ ਪੰਥ ਤੇ ਚਲੋ ਤੇ ਧਰਮ ਦੇ ਸਭ ਭਿੰਨ-ਭੇਦ ਮਿਟਾ ਦਿਉ। ਹਿੰਦੂਆਂ ਦੀਆਂ ਚਾਰੇ ਜਾਤਾਂ, ਉਹਨਾਂ ਲਈ ਸ਼ਾਸਤਰਾਂ ਵਿੱਚ ਲਿਖੇ ਨਿਯਮਾਂ ਤੇ ਆਦੇਸ਼ਾਂ ਦਾ ਤਿਆਗ ਕਰਕੇ

---

16. ਕਿਉਂਕਿ ਸਾਰੇ ਚਿੰਨ੍ਹ ਕੱਕਾ (ਕ) ਨਾਲ ਸ਼ੁਰੂ ਹੁੰਦੇ ਜਿਹੜਾ ਗੁਰਮੁਖੀ ਵਰਨਮਾਲਾ ਵਿੱਚ ਅੰਗਰੇਜ਼ੀ ਦੇ ਕੇ ਬਰਾਬਰ ਹੈ, ਇਸ ਲਈ ਉਹਨਾਂ ਨੂੰ 'ਕਕਾਰ' ਕਿਹਾ ਜਾਂਦਾ ਹੈ। ਰਹਿਤਨਾਮਿਆਂ ਵਿੱਚ ਕੱਕਿਆਂ ਜਾਂ ਪੰਜ ਕਕਾਰਾਂ ਦੀ ਰਹਿਤ ਨੂੰ ਉਸ ਤਰ੍ਹਾਂ ਇਕ ਬਿਕ ਲਾਗੂ ਕਰਨ ਬਾਰੇ ਉਸ ਤਰ੍ਹਾਂ ਕੁਝ ਨਹੀਂ ਗਿਆ ਜਿਵੇਂ ਵਰਤਮਾਨ ਇਤਿਹਾਸਕਾਰ ਉਹਨਾਂ ਦਾ ਵੇਰਵਾ ਦਿੰਦੇ ਹਨ। ਇਹਨਾਂ ਨੂੰ ਮਰਯਾਦਾ ਦਾ ਭਾਗ ਸਪੱਸ਼ਟ ਰੂਪ ਵਿੱਚ ਬਹੁਤ ਮਗਰੋਂ ਬਣਾਇਆ ਗਿਆ।
17. ਜਦੋਂ ਸਿੱਖ ਮੁਸਲਮਾਨਾਂ ਵਿਰੁੱਧ ਸੰਘਰਸ਼ ਕਰ ਰਹ ਸਨ, ਗੁਰੂ ਨੇ ਇਸਤਰੀਆਂ ਨਾਲ ਛੇੜਛਾੜ ਦੀ ਮਨਾਹੀ ਕਰ ਦਿੱਤੀ। ਇਹ ਰਹਿਤ ਮਗਰੋਂ ਸਭ ਇਸਤਰੀਆਂ ਤੇ ਇਕੋ ਜਿਹੀ ਲਾਗੂ ਕਰ ਦਿੱਤੀ ਗਈ।
18. "ਖਾਲਸਾ ਮੇਰੋ ਰੂਪ ਹੈ ਖਾਸ"—ਖਾਲਸਾ ਇਨ ਬਿਨ ਮੇਰੇ ਜਿਹਾ ਹੈ। ਮਗਰੋਂ ਸੰਗਤ ਵਿੱਚ ਬਹੁ-ਸੰਮਤੀ ਨਾਲ ਮਤਾ ਪਾਸ ਕਰਨ ਦੀ ਪ੍ਰਥਾ ਕਾਇਮ ਹੋ ਗਈ ਜਿਸ ਨੂੰ ਗੁਰਮਤਾ ਕਿਹਾ ਗਿਆ ਤੇ ਇਸ ਨੂੰ ਗੁਰੂ ਦੇ ਹੁਕਮ ਵਜੋਂ ਪਰਵਾਨ ਕਰ ਲਿਆ ਗਿਆ।

ਇਕ ਦੂਸਰੇ ਨਾਲ ਮਿਲ ਕੇ ਰਹੋ, ਸਹਿਯੋਗ ਕਰੋ। ਕੋਈ ਵੀ ਆਪਣੇ ਆਪ ਨੂੰ ਦੂਸਰੇ ਨਾਲੋਂ ਉੱਤਮ ਨ ਸਮਝੇ। ਪ੍ਰਾਚੀਨ ਧਰਮ ਗ੍ਰੰਥਾਂ ਨੂੰ ਪਵਿੱਤਰ ਤੀਰਥ ਅਸਥਾਨਾਂ ਦੀ ਯਾਤਰਾ ਨਾ ਕਰੇ ਜਿਹਨਾਂ ਨੂੰ ਹਿੰਦੂ ਧਰਮ ਵਿੱਚ ਪਵਿੱਤਰ ਮੰਨਿਆ ਗਿਆ ਹੈ। ਕੋਈ ਵੀ ਹਿੰਦੂ ਦੇਵੀ ਦੇਵਤਿਆਂ ਜਿਵੇਂ ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਦੀ ਪੂਜਾ ਨ ਕਰੇ, ਸਗੋਂ ਸਾਰੇ ਗੁਰੂ ਨਾਨਕ ਤੇ ਉਸ ਦੇ ਉੱਤਰਾਧਿਕਾਰੀਆਂ ਵਿੱਚ ਭਰੋਸਾ ਰੱਖੋ। ਚਾਰ ਵਰਨਾਂ ਦੇ ਲੋਕ ਅੰਮ੍ਰਿਤ ਭਾਵ "ਖੰਡੇ ਕਾ ਪਾਹੁਲ" ਛਕਣ। ਇਕੋ ਭਾਂਡੇ 'ਚੋਂ ਲੰਗਰ ਛਕੋ ਤੇ ਇਕ ਦੂਸਰੇ ਤੋਂ ਨਫ਼ਰਤ ਨ ਕਰੋ।[19]

ਮੁਗ਼ਲ ਦਰਬਾਰ ਦੇ ਖ਼ਬਰ ਨਵੀਸ ਨੇ, ਜੋ ਮੌਕੇ ਤੇ ਹਾਜ਼ਰ ਸੀ, ਆਪਣੀ ਰਿਪੋਰਟ ਵਿੱਚ ਲਿਖਿਆ ਹੈ : "ਜਦੋਂ ਗੁਰੂ ਜੀ ਨੇ ਸੰਮੇਲਨ ਵਿੱਚ ਇਸ ਤਰ੍ਹਾਂ ਸੰਬੋਧਨ ਕੀਤਾ ਤਾਂ ਕਈ ਬ੍ਰਾਹਮਣ ਤੇ ਖੱਤਰੀ ਉੱਠ ਕੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ ਕਿ ਉਹ ਨਾਨਕ ਦੇ ਅਤੇ ਦੂਸਰੇ ਗੁਰੂ ਸਾਹਿਬਾਨ ਦੇ ਧਰਮ ਦੇ ਸਿਧਾਂਤ ਸਵੀਕਾਰ ਕਰਦੇ ਹਨ। ਪਰ ਇਸ ਦੇ ਉਲਟ ਹੋਰ ਬਹੁਤ ਸਾਰਿਆਂ ਨੇ ਕਿਹਾ, ਕਿ ਉਹ ਅਜਿਹਾ ਧਰਮ ਸਵੀਕਾਰ ਨਹੀਂ ਕਰਨਗੇ ਜੋ ਵੇਦਾਂ ਤੇ ਸ਼ਾਸਤਰਾਂ ਦੀ ਸਿੱਖਿਆ ਅਨੁਸਾਰ ਨਹੀਂ ਹੈ। ਤੇ ਉਹ ਇਕ '**ਬਾਲਕ**' ਦੇ ਕਹਿਣ ਤੇ ਆਪਣੇ ਵੱਡ-ਵਡੇਰਿਆਂ ਤੋਂ ਚਲੇ ਆ ਰਹੇ ਸਨਾਤਨੀ ਧਰਮ ਦਾ ਤਿਆਗ ਨਹੀਂ ਕਰਨਗੇ। ਇਸ ਤਰ੍ਹਾਂ ਭਾਵੇਂ ਬਹੁਤਿਆਂ ਨੇ ਗੁਰੂ ਦਾ ਨਵਾਂ ਧਰਮ ਪਰਵਾਨ ਕਰਨ ਤੋਂ ਇਨਕਾਰ ਕਰ ਦਿੱਤਾ, ਪਰ 20 ਹਜ਼ਾਰ ਉੱਠ ਕੇ ਖੜੇ ਹੋ ਗਏ ਤੇ ਉਸ ਦੀ ਆਗਿਆ ਦਾ ਪਾਲਣ ਕਰਨ ਲਈ ਵਚਨ ਦਿੰਦਿਆਂ ਕਿਹਾ ਕਿ ਉਹਨਾਂ ਨੂੰ ਗੁਰੂ ਦੇ ਰੂਹਾਨੀ ਉਦੇਸ਼ ਵਿੱਚ ਪੂਰਾ ਵਿਸ਼ਵਾਸ ਸੀ।'

ਖੰਡੇ ਦੀ ਪਾਹੁਲ ਪਿੱਛੋਂ ਅਸ਼ਾਂਤੀ ਤੇ ਬੇਚੈਨੀ ਦੇ ਸਮੇਂ ਕਾਰਨ ਗੁਰੂ ਜੀ ਨੂੰ ਕੱਕਾਰਾਂ[20] ਦੀ ਮਹੱਤਤਾ ਸਮਝਾਉਣ ਦਾ ਸਮਾਂ ਹੀ ਨ ਮਿਲਿਆ ਜੋ ਉਸ ਨੇ ਆਪਣੇ ਪੈਰੋਕਾਰਾਂ ਲਈ

---

19. ਉਪ੍ਰੋਕਤ ਵਿਖਿਆਨ ਤੇ ਮੁਗ਼ਲ ਦਰਬਾਰ ਨੂੰ ਖ਼ਬਰ ਨਵੀਸ ਵੱਲੋਂ ਭੇਜੀ ਗਈ ਰਿਪੋਰਟ ਆਧਾਰਿਤ ਹੈ ਤੇ ਫ਼ਾਰਸੀ ਇਤਿਹਾਸਕਾਰ ਗ਼ੁਲਾਮ ਮੁਹਈਉਦਦੀਨ ਨੇ ਇਸ ਦੀ ਪੁਸ਼ਟੀ ਕੀਤੀ ਹੈ। (ਤੇਜਾ ਸਿੰਘ, ਗੰਡਾ ਸਿੰਘ—"ਏ ਸ਼ਾਰਟ ਹਿਸਟਰੀ ਆਫ ਦੀ ਸਿੱਖਸ" ਪੰਨਾ 68, ਮੈਕਾਲਿਫ਼, ਦੀ ਸਿੱਖ ਰਿਲੀਜਨ, V, 93-94)
ਗੋਬਿੰਦ ਦੀਆਂ ਆਪਣੀਆਂ ਰਚਨਾਵਾਂ ਵਿੱਚ ਕੁਝ ਪੈਰ੍ਹੇ ਹਨ ਜਿਹਨਾਂ ਤੋਂ ਇਹ ਪ੍ਰਭਾਵ ਮਿਲਦਾ ਹੈ ਕਿ ਸ਼ਾਇਦ ਉਹ ਉਸ ਦੇ ਵਿਖਿਆਨ ਦਾ ਸੰਖਿਤ ਰੂਪ ਹੋਣ ਜੋ ਉਸ ਨੇ ਉਸ ਦਿਨ ਦਿੱਤਾ।
ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਇਆ, ਤਪ, ਸੰਜਮ ਏਕ ਬਿਨਾ ਨਹ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥ (ਸਵਯੈ ਦਸਮ ਗ੍ਰੰਥ)
20. ਉਹਨਾਂ ਦੀ ਚਰਚਾ ਗੁਰੂ ਦੇ ਸਮਕਾਲੀ ਲੇਖਕਾਂ ਨੇ ਰਹਿਤਨਾਮਿਆਂ ਵਿੱਚ ਕੀਤੀ ਹੈ। ਜ਼ਿਆਦਾ ਉੱਘੇ ਰਹਿਤਨਾਮੇ ਨੰਦ ਲਾਲ ਗੋਯਾ, ਦੇਸਾ ਸਿੰਘ, ਚੌਪਾ ਸਿੰਘ ਤੇ ਪ੍ਰਹਿਲਾਦ ਸਿੰਘ ਦੇ ਲਿਖੇ ਹੋਏ ਹਨ। ਪਰੰਤੂ ਇਹ ਲੇਖਕ ਵਿਸ਼ੇ ਬਾਰੇ ਨਿਸ਼ਚਿਤ ਨਹੀਂ ਹਨ। ਤੇ ਨਾ ਹੀ ਉਹਨਾਂ ਦੀ ਇਕ ਦੂਸਰੇ ਨਾਲ ਸੰਮਤੀ ਹੈ। ਵਰਤਮਾਨ ਸਮੇਂ ਦੇ ਧਰਮ-ਸ਼ਾਸਤਰੀ ਵੀ ਇਹਨਾਂ ਕੱਕਾਰਾਂ ਦੀ ਸਹੀ ਮਹੱਤਤਾ ਬਾਰੇ ਪ੍ਰਤਿਬੱਧ ਨਹੀਂ ਹਨ।

ਅਵੱਸ਼ਕ ਬਣਾ ਦਿੱਤੇ ਸਨ।[21] ਪਰ ਉਹਨਾਂ ਨੂੰ ਸਮਝਣਾ ਮੁਸ਼ਕਲ ਨਹੀਂ ਹੈ। ਸਭ ਤੋਂ ਪ੍ਰਮੁੱਖ ਕੱਕਾਰ ਹੈ ਕੇਸ ਤੇ ਅਨਕੱਟੀ ਦਾੜ੍ਹੀ। ਇਹ ਤਾਂ ਪ੍ਰਾਚੀਨ ਕਾਲ ਤੋਂ ਭਾਰਤ ਦੇ ਤਪੱਸਵੀਆਂ ਵਿੱਚ ਪ੍ਰਚਲੱਤ ਸੀ। ਇਹਨਾਂ ਨੂੰ ਮੰਨਣ ਦੇ ਕਾਰਨ ਸਨ ਕਿਉਂਕਿ ਨਾਨਕ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਤੇ ਉਹਨਾਂ ਦੇ ਬਹੁਤ ਸਾਰੇ ਚੇਲਿਆਂ ਨੇ ਵੀ ਆਪਣੇ ਕੇਸ ਨਹੀਂ ਕਟਾਏ ਸਨ। (ਇਸ ਲਈ ਇਸ ਹੁਕਮ ਤੇ ਉਹਨਾਂ ਨੂੰ ਕੋਈ ਹੈਰਾਨੀ ਨ ਹੋਈ ਕਿਉਂਕਿ ਇਹ ਕੋਈ ਨਵੀਂ ਨੀਤੀ ਨਹੀਂ ਸੀ।) ਆਪਣੇ ਪੈਰੋਕਾਰਾਂ ਲਈ ਇਹ ਲਾਜ਼ਮੀ ਕਰਕੇ ਗੁਰੂ ਸਾਹਿਬ ਦੀ ਇੱਛਾ ਇਕ ਸੰਤ-ਸਿਪਾਹੀਆਂ ਦੀ ਸੈਨਾ ਤਿਆਰ ਕਰਨ ਦੀ ਸੀ ਜੋ ਸ਼ਸਤਰਾਂ ਦੀ ਵਰਤੋਂ ਨੇਕ ਕਾਰਜ ਲਈ ਹੀ ਕਰਨਗੇ, ਜਿਵੇਂ ਸੰਤ ਵੀ ਇਹੋ ਕਰਨਗੇ ਜੇ ਜ਼ਰੂਰਤ ਆ ਪਵੇ। ਦੂਸਰੇ ਕਕਾਰ ਵੀ ਇਸ ਕਕਾਰ ਦੇ ਸਿਪਾਹਗੀਰੀ ਦੇ ਕਿੱਤੇ ਲਈ ਸਹਾਇਕ ਸਨ।[22]

ਨਵੇਂ ਰੀਤੀ-ਰਿਵਾਜਾਂ ਨਾਲੋਂ ਵਧੇਰੇ ਮਹੱਤਵਪੂਰਨ ਸੁਆਲ ਸੀ ਕਿ ਕੀ ਗੋਬਿੰਦ ਦਾ ਇਰਾਦਾ ਨਾਨਕ ਦੇ ਧਰਮ ਵਿੱਚ ਤਬਦੀਲੀ ਲਿਆਉਣਾ ਸੀ? ਉੱਤਰ ਹਾਂ ਵਿੱਚ ਹੈ ਤੇ ਨਾਂਹ ਵਿੱਚ ਵੀ। ਮੁੱਢਲੇ ਸਿਧਾਂਤਾਂ ਵਿੱਚ ਗੋਬਿੰਦ ਨੇ ਕੋਈ ਤਬਦੀਲੀ ਨਾ ਕੀਤੀ। ਉਸ ਦਾ ਸਿੱਖ ਧਰਮ ਨਾਨਕ ਵਾਲਾ ਧਰਮ ਹੀ ਸੀ, ਉਸ ਦਾ ਵਿਸ਼ਵਾਸ ਵੀ ਇਕ ਨਿਰੰਕਾਰ ਕਰਤਾ ਪੁਰਖ ਵਿੱਚ ਸੀ ਤੇ ਉਸ ਨੂੰ ਸਮਝ ਸਕਣਾ ਮਨੁੱਖੀ ਬੁੱਧੀ ਤੋਂ ਪਰ੍ਹੇ ਹੈ।[23] ਉਸ ਨੇ ਬੁੱਤ ਪੂਜਾ ਦੀ ਨਿਖੇਧੀ ਕੀਤੀ।[24] ਉਸ ਨੇ ਗੁਰੂ ਦੀ ਸੰਸਥਾ ਨੂੰ ਗ੍ਰੰਥ ਦੀ ਸਦੀਵਤਾ ਤੇ ਖਾਲਸਾ ਪੰਥ

---

21. ਇਸ ਤੱਥ ਵਿੱਚ ਕੋਈ ਸੰਦੇਹ ਨਹੀਂ ਕਿ ਉਸ ਨੇ ਚਿੰਨ੍ਹਾਂ ਦੀ ਘੋਸ਼ਣਾ ਤਾਂ ਕਰ ਦਿੱਤੀ ਸੀ ਪਰ ਉਹਨਾਂ ਦੀ ਸੰਕੇਤਕਤਾ ਦੀ ਵਿਆਖਿਆ ਹੀ ਦੱਸਣੋਂ ਰਹਿ ਗਈ ਸੀ। ਸੂਰਜ ਪਰਕਾਸ਼ ਜੋ ਪਰੰਪਰਾ ਦਾ ਜ਼ਿਕਰ ਕਰਦਾ ਹੈ, ਉਹ ਇਸ ਵਿਚਾਰ ਦਾ ਸਮਰਥਨ ਕਰਦਾ ਹੈ।
22. 'ਕੜਾ' ਦੀ ਮਹੱਤਤਾ ਦੱਸਣੀ ਸਭ ਤੋਂ ਮੁਸ਼ਕਲ ਕਾਰਜ ਹੈ। ਜ਼ਾਹਰਾ ਤੌਰ 'ਤੇ ਇਹ ਜੰਗ ਤੇ ਜਾਣ ਵਾਲੇ ਜੋਧਿਆਂ ਦੀ ਬਾਂਹ ਤੇ ਤਵੀਤ ਬੰਨ੍ਹਣ ਦੀ, ਇਹ ਹਿੰਦੂ ਰੀਤੀ ਦੀ ਅਨੁਕੂਲਣ ਵਾਂਗ ਹੀ ਸੀ। (ਇਹ ਰਿਵਾਜ ਅੱਜ ਤੱਕ ਵੀ ਰਾਖੀ ਦੇ ਤਿਉਹਾਰ ਸਮੇਂ ਭੈਣਾਂ ਵੱਲੋਂ ਭਰਾਵਾਂ ਦੀ ਬਾਂਹ ਤੇ ਰੱਖੜੀ ਬੰਨ੍ਹਣ ਦੇ ਰੂਪ ਵਿੱਚ ਪ੍ਰਚੱਲਤ ਹੈ।) ਵਿਵਹਾਰਕ ਤੌਰ 'ਤੇ ਕੜੇ ਦੀ ਮਹੱਤਤਾ ਕਿਰਪਾਨ ਵਾਲੇ ਸੱਜੇ ਤੇ ਅਰੱਖਿਅਤ ਹੱਥ ਦੀ ਰੱਖਿਆ ਲਈ ਸੀ, ਕਿਉਂਕਿ ਖੱਬੇ ਹੱਥ ਦੀ ਸੁਰੱਖਿਆ ਤਾਂ ਢਾਲ ਨਾਲ ਹੋ ਜਾਂਦੀ ਸੀ।
23. ਗੋਬਿੰਦ ਨੇ ਪਰਮਾਤਮਾ ਲਈ ਕਈ ਨਾਂ ਵਰਤੇ ਜਿਹੜੇ ਉਸ ਦੀ ਸ਼ਕਤੀ ਦੇ ਪਹਿਲੂ ਤੇ ਹੀ ਜ਼ੋਰ ਦਿੰਦੇ ਹਨ ਜਿਵੇਂ ਸਰਬਲੋਹ। ਪਰੰਤੂ ਉਸ ਦਾ ਮਨ ਭਾਉਂਦਾ ਨਾਮ ਸੀ ਅਕਾਲ ਪੁਰਖ। ਉਸ ਨੇ ਇਹ ਵੀ ਕਿਹਾ ਕਿ ਪ੍ਰਮਾਤਮਾ ਦੀ ਪਰਿਭਾਸ਼ਾ ਨਹੀਂ ਕੀਤੀ ਜਾ ਸਕਦੀ :

    ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
    ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ। (ਜਪੁ ਸਾਹਿਬ)

24. ਮਨਮ ਕੁਸ਼ਤਾ ਅਸ ਕੋਹਿਯਾਂ ਬੁਤ-ਪ੍ਰਸਤ।
    ਕਿ ਆਂ ਬੁੱਤ-ਪ੍ਰਸਤੰਦੋ ਮਨ ਬੁਤ ਸ਼ਿਕਸਤ। (ਜ਼ਫ਼ਰਨਾਮਾ)
    (ਮੈਂ ਪਰਬਤ ਦੇ ਬਤ-ਪੂਜ ਰਾਏ ਮੁਕਾਏ, ਓਹਨ ਬੁਤ-ਪੁਜਾਏ, ਮੈਂ ਬੁਤ-ਤੁੜਾਏ।)
    ਕਾਹੂ ਲੈ ਪਾਹਨ ਪੂਜ ਧਰਿਓ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ॥
    ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ॥
    ਕੋਈ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਗਨ ਕੋ ਪੂਜਨ ਧਾਇਓ॥
    ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥

ਦੀ ਨਿਰੰਤਰਤਾ ਨਾਲ ਚਿਰਸਥਾਈ ਤੇ ਜੁਗੋ-ਜੁਗ ਅੱਟਲ ਬਣਾ ਦਿੱਤਾ। ਉਸ ਨੇ ਕਈ ਨਵੀਆਂ ਮਰਯਾਦਾਵਾਂ ਚਾਲੂ ਕੀਤੀਆਂ ਤੇ ਪਰਿਪਾਟੀਆਂ ਕਾਇਮ ਕੀਤੀਆਂ; ਇਸ ਲਈ ਉਹ ਵਿਸ਼ੇਸ਼ ਕਰਕੇ ਸੁਚੇਤ ਸੀ ਕਿ ਉਸ ਦੇ ਪੈਰੋਕਾਰ ਉਸ ਨੂੰ ਈਸ਼ਵਰੀ ਸਰੂਪ ਨ ਦੇ ਦੇਣ।

ਤਪ ਸਾਧਤ ਹਰਿ ਮੋਹਿ ਬੁਲਾਯੋ। ਇਮ ਕਹਿਕੈ ਇਹ ਲੋਕ ਪਠਾਯੋ॥
ਮੈਂ ਅਪਨਾ ਸੁਤਿ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕਹ ਸਾਜਾ॥
ਜਾਹਿ ਤਹਾ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ॥
ਠਾਢ ਭਯੋ ਮੈਂ ਜੋਰਿ ਕਰਿ ਬਚਨ ਕਹਾ ਸਿਰ ਨਿਯਾਇ॥
ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ॥
ਇਹ ਕਾਰਨਿ ਪ੍ਰਭ ਮੋਹਿ ਪਠਾਯੋ। ਤਬ ਮੈਂ ਜਗਤਿ ਜਨਮੁ ਧਰਿ ਆਯੋ॥
ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ॥
ਮੋ ਕੋ ਦਾਸੁ ਤਵਨ ਕਾ ਜਾਨੋ। ਯਾ ਮੈ ਭੇਦੁ ਨ ਰੰਚ ਪਛਾਨੋ॥
ਮੈਂ ਹੋ ਪਰਮ ਪੁਰਖ ਕਾ ਦਾਸਾ। ਦੇਖਨਿ ਆਯੋ ਜਗਤ ਤਮਾਸਾ॥[25]

ਨਾਨਕ ਵਾਂਗ ਗੋਬਿੰਦ ਸਿੰਘ ਦਾ ਵੀ ਇਹ ਵਿਸ਼ਵਾਸ ਸੀ ਕਿ ਮਨੁੱਖਤਾ ਦੇ ਦੁੱਖਾਂ ਦਾ ਦਾਰੂ ਨਾਮ ਹੈ, ਪ੍ਰਮਾਤਮਾ ਦੀ ਭਗਤੀ ਹੈ। ਉਸ ਨੇ ਭਗਤੀ ਦੇ ਢੰਗ ਵਿੱਚ ਕੋਈ ਤਬਦੀਲੀ ਨ ਕੀਤੀ। ਆਦਿ ਗ੍ਰੰਥ ਹੀ ਪਵਿੱਤਰ ਧਰਮ ਪੁਸਤਕ ਸਵੀਕਾਰੀ ਜਾਂਦੀ ਰਹੀ। ਉਸ ਦੀ ਆਪਣੀ ਬਾਣੀ ਨੂੰ ਕਦੇ ਉਹੋ ਜਿਹੀ ਪਾਵਨਤਾ ਦਾ ਮਾਨ ਕਦੇ ਨ ਦਿੱਤਾ ਗਿਆ। ਉਸ ਨੇ ਸੰਨਿਆਸ[26] ਨੂੰ ਰੱਦ ਕੀਤਾ ਤੇ ਜ਼ਾਤ-ਪਾਤ ਦਾ ਮਖ਼ੌਲ ਉਡਾਇਆ। ਉਸ ਦਾ ਆਦਰਸ਼ ਸੀ, "ਮਾਨਸੁ ਕੀ ਜਾਤੁ ਸਭ ਏਕੁ ਪਹਿਚਾਨਬੋ", ਭਾਵ ਸਾਰੀ ਮਨੁੱਖਤਾ ਨੂੰ ਇਕ ਜੈਸੀ ਹੀ ਜਾਣੋ। ਨਾਨਕ ਵਾਂਗ ਉਸ ਦਾ ਵੀ ਇਹੋ ਵਿਸ਼ਵਾਸ ਸੀ ਕਿ ਮਨੁੱਖ ਦੇ ਸਫ਼ਰ ਦਾ ਅੰਤ ਪ੍ਰਮਾਤਮਾ ਵਿੱਚ ਮਨੁੱਖ ਦਾ ਵਿਲੀਨ ਹੋਣਾ ਹੈ :

ਜੈਸੇ ਏਕ ਆਮ ਤੇ, ਕਨੂਕਾ ਕੋਟਿ ਆਗ ਉਠੈਂ;
ਨਿਆਰੇ ਨਿਆਰੇ ਹੁਇ ਕੈ, ਫੇਰਿ ਆਗ ਮੈ ਮਿਲਾਹਿੰਗੇ।

---

25. ਇਕ ਹੋਰ ਪੰਗਤੀ ਵਿੱਚ ਗੋਬਿੰਦ ਨੇ ਦੂਸਰਿਆਂ ਵੱਲੋਂ ਦੇਵਤਵ ਦਾ ਦਾਅਵਾ ਰੱਦ ਕੀਤਾ :
ਨ ਸਤ੍ਰੈ॥ ਨ ਮਿੱਤ੍ਰੈ॥ ਨ ਭਰਮੰ॥ ਨ ਭਿੱਤ੍ਰੈ॥
ਨ ਕਰਮੰ॥ ਨ ਕਾਏ॥ ਅਜਨਮੰ॥ ਅਜਾਏ॥

26. ਰੇ ਮਨ, ਐਸੋ ਕਰਿ ਸੰਨਿਆਸਾ॥ ਬਨ ਸੋ ਸਦਨ ਸਭੈ ਕਰਿ ਸਮਝਹੁ, ਮਨ ਹੀ ਮਾਹਿ ਉਦਾਸਾ॥੧॥ ਰਹਾਉ॥
ਜਤ ਕੀ ਜਟਾ, ਜੋਗ ਕੁ ਮੱਜ਼ਨੁ ਨੇਮ ਕੇ ਨਖੁਨ ਬਢਾਓ। ਗਿਆਨ ਗੁਰੂ ਆਤਮ ਉਪਦੇਸਹੁ ਨਾਮ ਭਿਬੂਤ ਲਗਾਓ॥੧॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ; ਦਯਾ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਰ ਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ।
ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸੋ ਲਯਾਵੈ॥
ਤਬਹੀ ਆਤਮ-ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ॥
(ਸਬਦ ਹਜਾਰੇ—ਸਬਦਾਰਥ ਦਸਮ ਗ੍ਰੰਥ, ਪੰਨਾ 1215)

ਜੈਸੇ ਏਕ ਧੂਰਿ ਤੇ, ਅਨੇਕ ਧੂਰਿ ਪੂਰਤ ਹੈ;
ਧੂਰਿ ਕੇ ਕਨੂਕ ਫੇਰ, ਧੂਰਿ ਹੀ ਸਮਾਹਿੰਗੇ।
ਜੈਸੇ, ਏਕ ਨਦ ਤੇ, ਤਰੰਗ ਕੋਟਿ ਉਪਜਤ ਹੈ;
ਪਾਨਿ ਕੇ ਤਰੰਗ ਸਬੈ, ਪਾਨਿ ਹੀ ਕਹਾਹਿੰਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ;
ਤਾ ਹੀ ਤੇ ਉਪਜਿ ਸਬੈ, ਤਾਹੀ ਮੈਂ ਸਮਾਹਿੰਗੇ॥

(ਅਕਾਲ ਉਸਤਤਿ : ਸਬਦਾਰਥ ਦਸਮ ਗ੍ਰੰਥ ਪੋਥੀ ਪਹਿਲੀ, ਪੰਨਾ 29)

ਗੁਰੂ ਗੋਬਿੰਦ ਸਿੰਘ ਨੇ ਜਿਹੜੀ ਤਬਦੀਲੀ ਧਰਮ ਵਿੱਚ ਲਿਆਂਦੀ, ਉਹ ਸੀ ਇਸ ਦਾ ਦੂਸਰਾ ਪੱਖ ਉਜਾਗਰ ਕਰਨਾ। ਨਾਨਕ ਨੇ ਨੇਕੀ ਦਾ ਉਪਦੇਸ਼ ਦਿੱਤਾ, ਗੋਬਿੰਦ ਨੇ ਬੁਰਾਈ ਦਾ ਖੰਡਨ ਕੀਤਾ। ਇਕ ਨੇ ਗੁਆਂਢੀ ਨਾਲ ਪ੍ਰੇਮ ਦਾ ਪ੍ਰਚਾਰ ਕੀਤਾ, ਦੂਸਰੇ ਅੱਵਗਿੱਆਕਾਰੀਆਂ ਨੂੰ ਦੰਡ ਦੇਣ ਬਾਰੇ ਕਿਹਾ। ਗੁਰੂ ਨਾਨਕ ਦਾ ਪ੍ਰਮਾਤਮਾ ਆਪਣੇ ਭਗਤਾਂ ਨੂੰ ਪ੍ਰੇਮ ਕਰਦਾ ਸੀ, ਗੋਬਿੰਦ ਦਾ ਪ੍ਰਮਾਤਮਾ ਦੁਸ਼ਟਾਂ ਦਾ ਸੰਘਾਰ ਕਰਦਾ ਸੀ।

ਇਹ ਕਹਿਣਾ ਵੀ ਵਿਅਰਥ ਹੋਵੇਗਾ ਕਿ ਇਹ ਤਬਦੀਲੀ ਨਿਰੋਲ ਧਰਮ-ਸ਼ਾਸਤਰੀ ਪਹਿਲੂ ਤੋਂ ਕਿਸੇ ਇਕ ਜਾਂ ਦੂਸਰੇ ਪੱਖ ਤੇ ਵਧੇਰੇ ਬਲ ਦੇਣ ਤਕ ਸੀਮਤ ਸੀ। ਇਸ ਦੇ ਸਿੱਟੇ ਤਾਂ "ਖੰਡੇ ਦਾ ਪਾਹੁਲ" ਛਕਾਉਣ ਤੋਂ ਕੁਝ ਮਹੀਨੇ ਪਿੱਛੋਂ ਹੀ ਪ੍ਰਗਟ ਹੋ ਗਏ ਜਦੋਂ ਸ਼ਾਂਤੀ ਪਸੰਦ ਵਿਰਕੇ ਨੇ ਅਚਾਨਕ ਹੀ ਜੁਝਾਰੂ ਜਹਾਦੀਆਂ ਦਾ ਰੂਪ ਧਾਰ ਲਿਆ। ਆਨੰਦਪੁਰ ਦੇ ਨੇੜੇ ਦੀਆਂ ਪਹਾੜੀਆਂ ਢੋਲ-ਨਗਾਰਿਆਂ ਦੀਆਂ ਆਵਾਜ਼ਾਂ ਨਾਲ ਤੇ ਫ਼ੌਜੀ ਪਰੇਡਾਂ ਨਾਲ ਗੂੰਜਣ ਲੱਗੀਆਂ। ਗੋਬਿੰਦ ਨੇ ਇਹ ਵਿਧਾਨ ਬਣਾ ਦਿੱਤਾ ਕਿ ਹਿੰਦੂਆਂ ਦੇ ਤਿਉਹਾਰ ਦੇ ਅਗਲੇ ਦਿਨ ਬਸੰਤ ਰੁੱਤ ਵਿੱਚ ਸਿੱਖ ਟੋਲੀਆਂ ਵਿੱਚ ਝੂਠੇ ਯੁੱਧ ਮੁਕਾਬਲੇ ਹੋਇਆ ਕਰਨਗੇ।[27]

ਸਿੱਖ ਭਾਈਚਾਰੇ ਦੇ ਸਰੂਪ ਵਿੱਚ ਬੜਾ ਕ੍ਰਾਂਤੀਕਾਰੀ ਪਰਿਵਰਤਨ ਆ ਗਿਆ। ਉਸ ਸਮੇਂ ਸਿੱਖ ਭਾਈਚਾਰੇ ਦੀ ਅਗਵਾਈ ਸ਼ਾਂਤੀ ਪਸੰਦ ਸ਼ਹਿਰੀ ਖੱਤਰੀਆਂ[28] ਦੇ ਹੱਥ ਰਹੀ ਜਿਹਨਾਂ ਵਿੱਚੋਂ ਮਸੰਦ ਥਾਪੇ ਜਾਂਦੇ ਸਨ। ਉਹ ਨਾਨਕ ਦੇ ਜਾਤ-ਪਾਤ ਰਹਿਤ ਸਮਾਜ ਦੇ ਆਦਰਸ਼ ਨੂੰ ਕੇਵਲ ਗੱਲਾਂ-ਬਾਤਾਂ ਵਿੱਚ ਹੀ ਸਵੀਕਾਰ ਕਰਦੇ ਸਨ ਪਰ ਉਹ ਜਿਵੇਂ ਗੋਬਿੰਦ ਦੀ ਇੱਛਾ ਸੀ, ਇਕੋ ਬਾਟੇ 'ਚੋਂ ਅੰਮ੍ਰਿਤ ਛਕ ਕੇ ਆਪਣੇ ਬੁਲ੍ਹਾਂ ਨੂੰ ਭ੍ਰਿਸ਼ਟ ਨਹੀਂ ਕਰਨਾ ਚਾਹੁੰਦੇ ਸਨ। ਉਹਨਾਂ 'ਚੋਂ ਬਹੁਤ ਘੱਟ ਲੋਕਾਂ ਨੇ ਨਵਾਂ ਧਰਮ (ਖਾਲਸਾ ਪੰਥ) ਗ੍ਰਹਿਣ ਕੀਤਾ। ਉਹ ਸਿਰਫ਼ ਸਿੱਖ ਹੀ ਬਣੇ ਰਹੇ ਜਿਹਨਾਂ ਨੂੰ ਸਹਿਜਧਾਰੀ ਕਿਹਾ ਗਿਆ। (ਉਹ ਹੌਲੀ-ਹੌਲੀ ਸਿੱਖ ਧਰਮ ਦੀ ਮਰਯਾਦਾ ਧਾਰਨ ਕਰਨ ਵਾਲੇ ਲੋਕ ਸਨ) ਤੇ ਉਹ ਕੇਸਾਧਾਰੀ ਖਾਲਸੇ ਤੋਂ ਵੱਖ ਰਹੇ। ਨਵਾਂ ਧਰਮ ਅਪਨਾਉਣ ਵਾਲਿਆਂ ਵਿੱਚ ਵਧੇਰੇ ਕੇਂਦਰੀ ਪੰਜਾਬ ਦੇ ਜੱਟ ਕਿਸਾਨ ਸਨ ਜੋ ਜਾਤਾਂ ਦੀ ਦਰਜਾਬੰਦੀ ਅਨੁਸਾਰ ਕਾਫੀ ਹੇਠਾਂ (ਨੀਵੇਂ) ਗਿਣੇ ਜਾਂਦੇ ਸਨ। ਉਹਨਾਂ ਖੱਤਰੀਆਂ ਤੋਂ ਨੇਤ੍ਰਤਵ ਖੋਹ ਲਿਆ। ਜੁਝਾਰੂ ਸਿੱਖ ਧਰਮ ਦਾ ਉਭਾਰ ਪੰਜਾਬ ਵਿੱਚ ਜੱਟ ਸ਼ਕਤੀ ਦਾ ਉਭਾਰ ਹੀ ਬਣ ਗਿਆ।

---

27. ਹੋਲੀ ਤੋਂ ਅਗਲਾ ਦਿਨ 'ਹੋਲਾ ਮੁਹੱਲਾ' ਕਰਕੇ ਪ੍ਰਸਿੱਧ ਹੈ। ਨਿਹੰਗ ਹਜ਼ਾਰਾਂ ਦੀ ਗਿਣਤੀ 'ਚ ਉੱਥੇ ਇਕੱਠੇ ਹੋ ਕੇ ਨਕਲੀ ਲੜਾਈ ਲੜਦੇ ਹਨ।
28. ਪੰਜਾਬ ਵਿੱਚ ਇਹ ਪਦ ਕਸ਼ੱਤਰੀਆਂ ਤੇ ਵੈਸ਼ਾਂ ਦੋਹਾਂ ਵਾਸਤੇ ਵਰਤਿਆ ਜਾਂਦਾ ਹੈ।

ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਅਨੰਦਪੁਰ ਵਿੱਚ 20 ਹਜ਼ਾਰ ਸਿੱਖਾਂ ਦੇ "ਖੰਡੇ ਦਾ ਪਾਹੁਲ" ਛਕਣ ਮਗਰੋਂ ਉੱਤਰੀ ਭਾਰਤ ਵਿਚ ਅੰਮ੍ਰਿਤ ਛਕਣ ਵਾਲਿਆਂ ਦੀ ਗਿਣਤੀ ਲਹਿਰ ਦਾ ਰੂਪ ਧਾਰਨ ਕਰ ਗਈ। ਗੁਰੂ ਜੀ ਨੇ ਪੰਜਾਬ ਦੇ ਕਾਇਰ ਕਿਸਾਨਾਂ ਦੇ ਮਨਾਂ ਵਿੱਚ ਇਹ ਗੱਲ ਭਰ ਦਿੱਤੀ ਕਿ ਉਹ ਰੱਬੀ ਗਿਆਨ ਦਾ ਝਾੜੂ ਲੈ ਕੇ ਕਾਇਰਤਾ ਦੀ ਗੰਦਗੀ ਨੂੰ ਹੂੰਝ ਦੇਣ। ਇਸ ਤਰ੍ਹਾਂ ਗੋਬਿੰਦ ਨੇ ਚਿੜੀਆਂ ਨੂੰ ਬਾਜ਼ਾਂ ਨਾਲ ਤੇ ਇਕ ਵਿਅਕਤੀ ਨੂੰ 'ਸਵਾ ਲੱਖ' ਨਾਲ ਲੜਨਾ ਸਿਖਾਇਆ। ਕੁਝ ਹੀ ਸਮੇਂ ਵਿੱਚ ਇਕ ਨਵੀਂ ਕੌਮ ਪੈਦਾ ਹੋ ਗਈ ਜੋ ਕੇਸਾਧਾਰੀ, ਦਸਤਾਰ ਧਾਰਨ ਵਾਲੀ, ਪੂਰੀ ਤਰ੍ਹਾਂ ਹਥਿਆਰਬੰਦ ਹੋ ਕੇ ਧਰਮ ਯੁੱਧ ਦੇ ਜੋਸ਼ ਨਾਲ ਭਰਪੂਰ ਸੀ। ਉਹਨਾਂ ਦਾ ਪੱਕਾ ਵਿਸ਼ਵਾਸ ਕਾਇਮ ਹੋ ਗਿਆ ਸੀ ਕਿ

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ॥
ਖ੍ਵਾਰ ਹੋਇ ਮਿਲਿਹੰਗੇ, ਬਚੇ ਸ਼ਰਣ ਜੁ ਹੋਇ॥[29]

ਆਪਣੇ ਇਲਾਕੇ ਵਿੱਚ, ਪਹਾੜੀ ਰਾਜੇ, ਖਾਸ ਕਰਕੇ ਵਿਕਾਸਪੁਰ ਦਾ ਰਾਜਾ ਇਸ ਵੱਡੀ ਤੇ ਜੁਝਾਰੂ ਸੰਗਠਨ ਦੀ ਵਿਸਫੋਟਕ ਉੱਨਤੀ ਵੇਖ ਕੇ ਘਬਰਾ ਗਿਆ। ਉਸ ਨੇ ਅਨੁਭਵ ਕੀਤਾ ਕਿ ਜੇ ਸਮੇਂ ਸਿਰ ਉਹਨਾਂ ਨੇ ਕੋਈ ਕਦਮ ਨ ਉਠਾਇਆ ਤਾਂ ਮੁਗ਼ਲ ਸਰਕਾਰ ਦਾ ਨਜ਼ਲਾ ਉਸ 'ਤੇ ਡਿੱਗੇਗਾ।

ਬਿਲਾਸਪੁਰ ਦੇ ਰਾਜੇ ਨੇ ਸਾਥੀ ਪਹਾੜੀ ਰਾਜਿਆਂ ਨਾਲ ਸਲਾਹ ਮਸ਼ਵਰਾ ਕੀਤਾ ਤੇ ਸਾਰੇ ਇਸ ਵਿਚਾਰ 'ਤੇ ਸਹਿਮਤ ਹੋ ਗਏ ਕਿ ਗੁਰੂ ਨੂੰ ਪਹਾੜੀ ਇਲਾਕੇ 'ਚੋਂ ਕੱਢ ਦਿੱਤਾ ਜਾਵੇ। ਪਹਿਲਾਂ ਉਹਨਾਂ ਨੇ ਉਸ ਨੂੰ ਕ੍ਰੋਧ ਦਿਵਾ ਕੇ ਉਤੇਜਿਤ ਕੀਤਾ। ਬਿਲਾਸਪੁਰ ਦੇ ਰਾਜੇ ਨੇ ਗੁਰੂ ਨੂੰ ਉਸ ਸਥਾਨ ਦਾ ਕਿਰਾਇਆ ਦੇਣ ਲਈ ਕਿਹਾ। ਗੋਬਿੰਦ ਦਾ ਉੱਤਰ ਸੀ ਕਿ ਉਹਨਾਂ ਦੇ ਪਿਤਾ ਨੇ ਇਹ ਜ਼ਮੀਨ ਬੇ ਲਗਾਨੀ ਰੂਪ ਵਿੱਚ (ਲਗਾਨ ਮੁਕਤ) ਖ਼ਰੀਦੀ ਸੀ, ਇਸ ਲਈ ਇਸ ਦਾ ਕੋਈ ਕਿਰਾਇਆ/ਮਾਮਲਾ ਜਾਂ ਲਗਾਨ ਦਾ ਹੱਕ ਹੀ ਨਹੀਂ ਬਣਦਾ। ਸਿੱਖਾਂ ਨੇ ਗੁਰੂ ਜੀ ਦੇ ਵੱਡੇ ਪੁੱਤਰ ਅਜੀਤ ਸਿੰਘ ਦੀ ਅਗਵਾਈ ਵਿਚ ਕਈ ਵਾਰ ਪਾਇਆ ਹੋਇਆ ਘੇਰਾ ਤੋੜਿਆ ਪਰ ਗੁਰੂ ਜੀ, ਰਸਦ ਪਾਣੀ ਨਿਰੰਤਰ ਨ ਪ੍ਰਾਪਤ ਹੋਣ ਦੀ ਔਕੜ ਨੂੰ ਵੇਖਦਿਆਂ, ਅਨੰਦਪੁਰ ਛੱਡ ਕੇ ਕੀਰਤਪੁਰ ਨੇੜੇ ਇਕ ਪਿੰਡ ਚਲੇ ਗਏ ਜਿਸ ਦਾ ਨਾਮ ਨਿਰਮੋਹ ਸੀ। ਬਿਲਾਸਪੁਰ ਦੇ ਰਾਜੇ ਨੇ ਘਾਤ ਲਾ ਕੇ ਹਮਲਾ ਕੀਤਾ ਪਰ ਹਾਰ ਖਾਧੀ। ਗੁਰੂ ਜੀ ਨੇ ਬਦਲੇ ਦੀ ਕਾਰਵਾਈ ਵਜੋਂ ਉਸ ਦੇ ਕਈ ਪਿੰਡਾਂ ਨੂੰ ਲੁੱਟਿਆ।

ਜਦੋਂ ਪਹਾੜੀ ਰਾਜਿਆਂ ਨੇ ਅਨੁਭਵ ਕਰ ਲਿਆ ਕਿ ਗੁਰੂ ਉਹਨਾਂ ਦੇ ਮੁਕਾਬਲੇ ਬਹੁਤ ਜ਼ਿਆਦਾ ਸ਼ਕਤੀਸ਼ਾਲੀ ਹੈ ਤਾਂ ਉਹਨਾਂ ਨੇ ਸਮਰਾਟ ਕੋਲ ਬੇਨਤੀ ਪੱਤਰ ਭੇਜਿਆ। ਸਿਰਹਿੰਦ ਤੇ ਲਾਹੌਰ ਤੋਂ ਸ਼ਾਹੀ ਫ਼ੌਜਾਂ ਨੇ ਪਹਾੜੀਆਂ ਨਾਲ ਮਿਲ ਕੇ ਗੁਰੂ ਨੂੰ ਨਿਰਮੋਹ ਦੇ ਅਸਥਾਨ 'ਤੇ ਘੇਰ ਲਿਆ। ਖਾਲਸੇ ਨੇ ਉਹਨਾਂ ਨੂੰ ਨੇੜੇ ਨਾ ਲੱਗਣ ਦਿੱਤਾ ਤੇ 24 ਘੰਟੇ

---

29. "ਰਾਜ ਕਰੇਗਾ ਖਾਲਸਾ" ਦਸਮ ਗ੍ਰੰਥ ਵਿੱਚ ਕਿਤੇ ਨਹੀਂ ਮਿਲਦਾ ਪਰ ਪਰੰਪਰਾ ਇਸ ਨੂੰ ਗੁਰੂ ਗੋਬਿੰਦ ਸਿੰਘ ਨਾਲ ਜੋੜਦੀ ਹੈ। ਇਸ ਨੂੰ ਹਰ ਰੋਜ਼ ਅਰਦਾਸ ਵਿੱਚ ਪੜ੍ਹਿਆ ਜਾਂਦਾ ਹੈ।

ਦੀ ਲਗਾਤਾਰ ਲੜਾਈ ਪਿੱਛੋਂ ਉਹ ਘੇਰਨ ਵਾਲਿਆਂ ਦਾ ਘੇਰਾ ਤੋੜ ਕੇ ਬਾਹਰ ਨਿਕਲ ਗਏ। ਉਹਨਾਂ ਨੇ ਮੁਗ਼ਲਾਂ ਵੱਲੋਂ ਝਾਂਸਾ ਦੇਣ ਦੀ ਕੋਸ਼ਿਸ਼ ਵੀ ਨਾਕਾਮ ਬਣਾ ਦਿੱਤੀ। ਗੁਰੂ ਨੇ ਬਾਸਾਲੀ ਦੇ ਰਾਜੇ ਕੋਲ ਜਾ ਕੇ ਪਨਾਹ ਲੈ ਲਈ। ਬਿਲਾਸਪੁਰ ਦੇ ਰਾਜੇ ਨੇ ਗੁਰੂ ਦੀ ਸੈਨਾ ਨੂੰ ਤਬਾਹ ਕਰਨ ਦੀ ਇਕ ਹੋਰ ਕੋਸ਼ਿਸ਼ ਕੀਤੀ ਪਰ ਉਹਨਾਂ ਨੂੰ ਬੁਰੀ ਤਰ੍ਹਾਂ ਹਾਰ ਹੋਈ। ਉਹਨਾਂ ਨੇ ਗੁਰੂ ਜੀ ਨਾਲ ਸਮਝੌਤਾ ਕਰ ਲਿਆ ਤੇ ਖ਼ਾਲਸਾ ਵਾਪਿਸ ਅੰਦਰ ਪਹੁੰਚ ਗਿਆ।

ਗੁਰੂ ਗੋਬਿੰਦ ਸਿੰਘ ਨੇ ਆ ਰਹੀਆਂ ਗੰਭੀਰ ਔਕੜਾਂ ਤੇ ਮੁਸ਼ਕਲਾਂ ਨੂੰ ਦੇਖਦਿਆਂ ਹੋਇਆਂ ਹੋਰ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਉਸ ਸਮੇਂ ਤੱਕ ਆਨੰਦਪੁਰ ਨਾਮ ਮਾਤ੍ਰ ਹੀ ਇਕ ਕਿਲਾ ਸੀ, ਸਿਰਫ਼ ਪਹਾੜੀ ਢਲਾਨਾਂ ਵੱਲ ਕੁਝ ਬੁਰਜ ਹੀ ਸਨ। ਇਸ ਉਦਾਲੇ ਗੁਰੂ ਜੀ ਨੇ ਭਾਰੀ ਤੇ ਵੱਡੀ ਕੰਧ ਬਣਵਾ ਦਿੱਤੀ ਤੇ ਇਸ ਵਿੱਚ ਹਥਿਆਰਾਂ ਤੇ ਅਨਾਜ ਦੇ ਗੁਦਾਮ ਭਰ ਲਏ।

ਜਿਹੜੀ ਮੁਸੀਬਤ ਦਾ ਗੁਰੂ ਨੂੰ ਡਰ ਸੀ, ਉਹ ਛੇਤੀ ਆ ਗਈ। ਪਹਾੜੀ ਰਾਜੇ ਸਮਰਾਟ ਕੋਲ ਗਏ ਤੇ ਉਸ ਨੂੰ ਗੁਰੂ ਦੀ ਵਧ ਰਹੀ ਤਾਕਤ ਪ੍ਰਤੀ ਸੁਚੇਤ ਕੀਤਾ। ਔਰੰਗਜ਼ੇਬ ਨੇ ਸਿਰਹੰਦ ਤੇ ਲਾਹੌਰ ਦੇ ਸੂਬੇਦਾਰਾਂ ਨੂੰ ਹਿਦਾਇਤ ਕਰ ਦਿੱਤੀ ਕਿ ਉਹ ਰਾਜਿਆਂ ਦੀ ਮਦਦ ਕਰਕੇ ਖਾਲਸੇ ਨੂੰ ਤਬਾਹ ਕਰ ਦੇਣ। ਅਨੰਦਪੁਰ ਨੂੰ ਫਿਰ ਇਕ ਵਾਰ ਪਹਾੜੀ ਰਾਜਿਆਂ ਤੇ ਮੁਗ਼ਲਾਂ ਨੇ ਘੇਰਾ ਪਾ ਲਿਆ। ਅਨੰਦਪੁਰ ਦਾ ਰਾਸ਼ਨ ਭੰਡਾਰ ਛੇਤੀ ਹੀ ਖ਼ਤਮ ਹੋ ਗਿਆ ਤੇ ਅਨੰਦਪੁਰ ਸ਼ਹਿਰ ਵਿੱਚੋਂ ਬਾਹਰ ਚਲੇ ਜਾਣ ਦੀਆਂ ਕੋਸ਼ਿਸ਼ਾਂ ਅਸਫਲ ਬਣਾ ਦਿੱਤੀਆਂ ਗਈਆਂ।

ਸਿੱਖ ਬੜੇ ਹੱਠ ਨਾਲ, ਉਸ ਸਮੇਂ ਤੱਕ ਲੜਦੇ ਰਹੇ ਜਦੋਂ ਤੱਕ ਘੇਰਾ ਪਾਉਣ ਵਾਲੇ ਵੀ ਘਿਰੇ ਹੋਇਆਂ ਜਿੰਨੇ ਹੀ ਅੱਕ ਥੱਕ ਗਏ ਸਨ। ਮੁਗ਼ਲਾਂ ਨੇ ਗੋਬਿੰਦ ਨੂੰ ਸੁਰੱਖਿਅਤ ਲਾਂਘੇ ਦੀ ਪੇਸ਼ਕਸ਼ ਕਰ ਦਿੱਤੀ ਬਸ਼ਰਤੇ ਕਿ ਉਹ ਅਨੰਦਪੁਰ ਖ਼ਾਲੀ ਕਰ ਦੇਵੇ। ਗੋਬਿੰਦ ਨੇ ਆਪਣੇ ਮਾਲ ਅਸਬਾਬ ਦੇ ਭੰਡਾਰ ਨੂੰ ਅੱਗ ਲਾ ਦਿੱਤੀ ਤੇ ਫਿਰ ਆਪਣੇ ਪਰਿਵਾਰ ਅਤੇ ਸੈਨਿਕਾਂ ਦੇ ਛੋਟੇ ਜਿਹੇ ਦਲ ਨਾਲ, ਜੋ ਉਸ ਕੋਲ ਰਹਿ ਗਏ ਸਨ, ਉਸ ਨੇ ਕਿਲ੍ਹਾ ਖ਼ਾਲੀ ਕਰ ਦਿੱਤਾ। ਉਹ ਅਜੇ ਬਹੁਤੀ ਦੂਰ ਨਹੀਂ ਗਏ ਸਨ ਕਿ ਪਹਾੜੀਏ ਤੇ ਸ਼ਾਹੀ ਸੈਨਿਕ ਸਹੁੰ ਸੁਗੰਧਾਂ ਦੇ ਬਾਵਜੂਦ ਉਹਨਾਂ ਦੇ ਮਗਰ ਆ ਪਏ। ਗੋਬਿੰਦ ਆਪਣੀ ਮਾਂ, ਪਤਨੀ ਤੇ ਆਪਣੇ ਦੋ ਛੋਟੇ ਬੇਟੇ ਆਪਣੇ ਬ੍ਰਾਹਮਣ ਨੌਕਰ ਦੇ ਹਵਾਲੇ ਕਰਕੇ ਦੱਖਣ ਵੱਲ ਨੂੰ ਹੋ ਤੁਰੇ।

ਉਦੈ ਸਿੰਘ ਦੀ ਅਗਵਾਈ ਵਿੱਚ ਇਕ ਦਲ ਨੇ ਮਗਰ ਰਹਿ ਕੇ ਪਿੱਛਾ ਕਰ ਰਹੇ ਵੈਰੀ ਨੂੰ ਰੋਕ ਕੇ ਟਾਕਰਾ ਕੀਤਾ ਤੇ ਸਾਰੇ ਹੀ ਜੂਝ ਗਏ। ਇਸ ਪਿਛਲੀ ਰੱਖਿਆ ਪੰਗਤੀ ਕਾਰਨ ਗੁਰੂ ਜੀ ਨੂੰ ਚਮਕੌਰ ਪਹੁੰਚਣ ਦਾ ਸਮਾਂ ਮਿਲ ਗਿਆ ਜਿੱਥੇ ਗੁਰੂ ਜੀ ਤੇ ਉਹਨਾਂ ਨਾਲ ਬਾਕੀ ਰਹਿ ਗਏ ਚਾਲੀ ਸਿੰਘਾਂ ਨੇ ਇਕ ਗੜ੍ਹੀ ਬਣਾ ਕੇ ਉੱਥੇ ਹੀ ਮਰਨ ਮਾਰਨ ਦੀ ਲੜਾਈ ਲੜਨ ਦਾ ਫ਼ੈਸਲਾ ਕੀਤਾ।[30]

---

30. ਜ਼ਫ਼ਰਨਾਮਾ।

ਇਸ ਛੋਟੇ ਜਿਹੇ ਯੋਧਿਆਂ ਦੇ ਦਲ ਨੇ ਵੈਰੀ ਨੂੰ ਅੱਗੇ ਨ ਵਧਣ ਦਿੱਤਾ। ਕੁਝ ਘੰਟਿਆਂ ਪਿੱਛੋਂ ਗੜ੍ਹੀ 'ਚੋਂ ਕੁਝ ਸੂਰਮੇ ਘੇਰਾ ਪਾਉਣ ਵਾਲਿਆਂ 'ਤੇ ਟੁੱਟ ਕੇ ਜਾ ਪੈਂਦੇ ਤੇ ਆਖ਼ਰੀ ਸਾਹ ਤੱਕ ਲੜਦੇ। ਜਿਹੜੇ ਸਿੰਘਾਂ ਨੇ ਚਮਕੌਰ ਵਿੱਚ ਸ਼ਹਾਦਤ ਪਾਈ, ਉਹਨਾਂ ਵਿੱਚ ਗੋਬਿੰਦ ਦੇ ਦੋ ਵੱਡੇ ਬੇਟੇ ਅਜੀਤ ਸਿੰਘ ਤੇ ਜੁਝਾਰ ਸਿੰਘ ਸ਼ਾਮਿਲ ਸਨ। ਜਦੋਂ ਸਭ ਕੁਝ ਖ਼ਤਮ ਹੋਇਆ ਲਗ ਰਿਹਾ ਸੀ ਤਾਂ ਇਕ ਸਿੱਖ ਨੇ ਗੁਰੂ ਜੀ ਵਾਲੇ ਕੱਪੜੇ ਪਹਿਨ ਲਏ ਤੇ ਦਲ ਦੇ ਦੂਸਰੇ ਜੋਧਿਆਂ ਵਾਂਗ ਲੜਨ ਲਈ ਗੜ੍ਹੀ ਤੋਂ ਬਾਹਰ ਚਲਾ ਗਿਆ। ਜਦੋਂ ਘੇਰਨ ਵਾਲੇ ਉਸ ਨੂੰ ਗੁਰੂ ਸਮਝ ਕੇ ਜਸ਼ਨ ਮਨਾ ਰਹੇ ਸਨ ਤਾਂ ਗੁਰੂ ਜੀ ਆਪ ਉੱਥੇ ਬਚ ਕੇ ਜਾ ਚੁੱਕੇ ਸਨ।

ਗੁਰੂ ਜੀ ਨੂੰ ਬਚਾ ਵਿੱਚ ਦੋ ਪਠਾਣਾਂ ਨੇ ਸਹਾਇਤਾ ਕੀਤੀ ਜੋ ਉਹਨਾਂ ਨੂੰ ਪਹਿਲਾਂ ਤੋਂ ਜਾਣਦੇ ਸਨ। ਮਾਛੀਵਾੜੇ ਜਿੱਥੇ ਸ਼ਾਹੀ ਫ਼ੌਜਾਂ ਨੇ ਉਹਨਾਂ ਦਾ ਪਿੱਛਾ ਕੀਤਾ, ਪਠਾਣ ਗੁਰੂ ਜੀ ਨੂੰ ਪਾਲਕੀ ਵਿੱਚ ਬਿਠਾ ਕੇ ਤੇ ਮੁਗ਼ਲ ਸਿਪਾਹੀਆਂ ਨੂੰ ਇਹ ਝਾਂਸਾ ਦੇ ਕੇ ਸੁਰੱਖਿਅਤ ਨਿਕਲ ਗਏ ਕਿ ਉਹ ਆਪਣੇ ਪੀਰ ਨੂੰ ਲਿਜਾ ਰਹੇ ਹਨ। ਇੱਥੋਂ ਗੁਰੂ ਜੀ ਦਾ ਪਿੱਛਾ ਕਰਨ ਵਾਲੇ ਪਰਤ ਗਏ। ਉਹ ਥੱਕੇ ਟੁੱਟੇ ਜੱਟਪੁਰਾ ਪਿੰਡ ਪਹੁੰਚੇ ਪਰ ਉਹ ਅਜੇ ਵੀ ਵਿਸ਼ਵਾਸ ਤੇ ਹੌਸਲੇ ਨਾਲ ਭਰਪੂਰ ਸਨ। ਉਹਨਾਂ ਨੇ ਔਰੰਗਜ਼ੇਬ ਨੂੰ ਲਿਖਿਆ ਕਿ 'ਮੈਂ ਤੇਰੇ ਘੋੜਿਆਂ ਦੇ ਖੁਰਾਂ ਹੇਠ ਅੱਗ ਬਾਲ ਦਿਆਂਗਾ ਤੇ ਪੰਜਾਬ 'ਚੋਂ ਤੈਨੂੰ ਪਾਣੀ ਵੀ ਨਹੀਂ ਪੀਣ ਦਿਆਂਗਾ।"[31]

ਜੱਟਪੁਰੇ ਉਸ ਨੂੰ ਆਪਣੇ ਦੋ ਦੂਸਰੇ ਬੇਟਿਆਂ ਜੋਰਾ ਸਿੰਘ ਉਮਰ 9 ਸਾਲ ਤੇ ਫਤਿਹ ਸਿੰਘ ਉਮਰ 7 ਸਾਲ ਤੇ ਆਪਣੀ ਮਾਂ ਦੀ ਸਦਮੇ ਨਾਲ ਹੋਈ ਸ਼ਹਾਦਤ ਦਾ ਪਤਾ ਲੱਗਾ।[32]

---

31. ਜ਼ਫ਼ਰਨਾਮਾ।

32. ਸਿੱਖ ਇਤਿਹਾਸਕਾਰਾਂ ਅਨੁਸਾਰ ਲੜਕਿਆਂ ਨੂੰ ਬ੍ਰਾਹਮਣ ਨੌਕਰ ਨੇ ਧੋਖੇ ਨਾਲ ਫੜਾ ਦਿੱਤਾ ਤੇ ਸਰਹਿੰਦ ਦੇ ਸੂਬੇਦਾਰ ਨੇ ਉਹਨਾਂ ਨੂੰ ਕਤਲ ਕਰਵਾ ਦਿੱਤਾ। ਉਹਨਾਂ ਦੇ ਕਤਲ ਕੀਤੇ ਜਾਣ ਬਾਰੇ ਵੇਰਵਿਆਂ ਵਿੱਚ ਕਾਫੀ ਮੱਤਭੇਦ ਹੈ। ਪਰਚਲਤ ਰਿਵਾਇਤ ਇਹ ਹੈ ਕਿ ਉਹਨਾਂ ਨੂੰ ਜਿਉਂਦਿਆਂ ਨੂੰ ਕੰਧ ਵਿੱਚ ਚਿਣਿਆ ਗਿਆ ਸੀ। ਸੂਰਜ ਪਰਕਾਸ਼ ਤੇ ਗੁਰਬਿਲਾਸ ਅਨੁਸਾਰ ਉਹਨਾਂ ਦੇ ਸਿਰ ਵੱਢੇ ਗਏ ਸਨ। ਵਜ਼ੀਰ ਖ਼ਾਂ ਤੇ ਉਹਦਾ ਸਲਾਹਕਾਰ ਸੁੱਚਾ ਨੰਦ (ਉਸ ਨੇ ਵਜ਼ੀਰ ਖ਼ਾਂ ਨੂੰ ਪ੍ਰੇਰਨਾ ਦਿੱਤੀ ਸੀ ਕਿ ਉਹਨਾਂ ਨੂੰ ਮਾਰ ਕੇ ਖ਼ਤਮ ਕਰ ਦੇਵੇ ਕਿਉਂਕਿ ਸਪੋਲੀਏ ਵੀ ਸੱਪ ਜਿਤਨੇ ਹੀ ਜ਼ਹਿਰੀ ਹੁੰਦੇ ਹਨ) ਸਿੱਖਾਂ ਦੀਆਂ ਨਜ਼ਰਾਂ ਵਿੱਚ ਇਹਨਾਂ ਕਤਲਾਂ ਲਈ ਬਰਾਬਰ ਦੇ ਦੋਸ਼ੀ ਹਨ।
'ਜ਼ਫ਼ਰਨਾਮਾ' ਦੇ ਇਕ ਭਾਗ ਸ਼ਾਇਦ ਗੁਰੂ ਜੀ ਨੂੰ ਆਪਣੇ ਇਹਨਾਂ ਬੱਚਿਆਂ ਦੇ ਕਤਲ ਦੀ ਖ਼ਬਰ ਪਹੁੰਚਣ ਤੋਂ ਪਹਿਲਾਂ ਦਾ ਲਿਖਿਆ ਜਾਪਦਾ ਹੈ ਕਿਉਂਕਿ 14ਵੇਂ ਤੇ ਪੰਦਰ੍ਹਵੇਂ ਸ਼ਿਅਰਾਂ ਵਿੱਚ ਉਹ ਦੋ ਬੇਟਿਆਂ ਦੀ ਮੌਤ ਵੱਲ ਹੀ ਇਸ਼ਾਰਾ ਕਰਦਾ ਹੈ : (ਇਹ ਸ਼ੁਦ ਕਰ ਸ਼ਿਗਾਲੇ ਬਮ ਕਰੋ ਰਿਯਾ ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।)
ਕੀ ਹੋਇਆ ਜੇ ਗਿੱਦੜ ਨੇ ਮੱਕਾਰੀ ਕਰਕੇ ਦੋ ਸ਼ੇਰ-ਪੁੱਤਰਾਂ ਨੂੰ ਮਾਰ ਦਿੱਤਾ ਹੈ? ਉਹ ਅੱਗੇ ਜਾ ਕੇ ਜ਼ਫ਼ਰਨਾਮੇ ਵਿੱਚ 88ਵੇਂ ਸ਼ਿਅਰ 'ਚ ਲਿਖਦੇ ਹਨ ਕੀ ਹੋਇਆ ਜੇ ਤੂੰ ਮੇਰੇ ਚਾਰ ਪੁੱਤਰ ਮਾਰ ਲਏ ਹਨ, ਨਾਗ ਤਾਂ ਅਜੇ ਵੀ ਕੁੰਡਲੀ ਮਾਰੀ ਬੈਠਾ ਹੈ। "ਇਹ ਸ਼ੁਦ ਕਿ ਤੂੰ ਬਚਗਾ ਕੁਸ਼ਤਹ ਚਾਰ। ਕਿ ਬਾਕੀ ਬਮਾਦਸਤ ਪਚੀਦਾ ਮਾਰ।"

ਗੋਬਿੰਦ ਨੇ ਇਹ ਖ਼ਬਰੇ ਬੜੇ ਵੈਰਾਗ-ਭਰੇ, ਸ਼ਾਂਤ ਮਨ ਨਾਲ ਸੁਣੀ।[33] ਉਸ ਨੇ ਔਰੰਗਜ਼ੇਬ ਨੂੰ ਲਿਖਿਆ ਕਿ "ਕੁਝ ਫਲੂਹੇ ਬੁਝਾਉਣਾ ਕਿਹੜੀ ਵੱਡੀ ਬਹਾਦਰੀ ਹੈ, ਅਜੇ ਤਾਂ ਲਾਟ ਬਲਦੀ ਪਈ ਹੈ।"[34]

ਬੁਜ਼ਦਿਲਾਂ ਵਾਂਗ ਕੀਤੇ ਇਹਨਾਂ ਕਤਲ ਦੀ ਖ਼ਬਰ ਸਾਰੇ ਮੁਲਕ ਵਿੱਚ ਫੈਲ ਗਈ ਤੇ ਹਜ਼ਾਰਾਂ ਸਿੱਖ ਇਹਨਾਂ ਦਾ ਬਦਲਾ ਲੈਣ ਲਈ ਗੁਰੂ ਜੀ ਦੇ ਡੇਰੇ ਵਿੱਚ ਕੋਟਕਪੂਰਾ ਪਹੁੰਚ ਗਏ। ਕੋਟਕਪੂਰੇ ਹੀ ਗੁਰੂ ਜੀ ਨੂੰ ਖ਼ਬਰ ਮਿਲੀ ਕਿ ਵਜ਼ੀਰ ਖ਼ਾਂ ਦੀ ਸੈਨਾ ਉਸ ਉੱਤੇ ਚੜ੍ਹਾਈ ਕਰਕੇ ਆ ਰਹੀ ਹੈ। ਗੁਰੂ ਜੀ ਕੋਲ ਮੁਕਾਬਲਾ ਕਰਨ ਲਈ ਕਾਫ਼ੀ ਆਦਮੀ ਪਹੁੰਚ ਗਏ ਸਨ। ਖਿਦਰਾਣਾ ਪਿੰਡ ਪਹੁੰਚ ਕੇ ਗੁਰੂ ਜੀ ਨੇ ਉਹਨਾਂ ਨਾਲ ਟਾਕਰਾ ਕੀਤਾ ਤੇ ਉਹਨਾਂ ਨੂੰ ਹਾਰ ਦੇ ਕੇ ਤਿੱਤਰ-ਬਿੱਤਰ ਕਰ ਦਿੱਤਾ। ਉਸ ਪਿੰਡ ਦ ਨਾਮ ਮੁਕਤਸਰ (ਮੁਕਤੀ ਦਾ ਘਰ) ਰੱਖਿਆ ਗਿਆ।

ਗੁਰੂ ਨੇ ਲਗਭਗ ਇਕ ਸਾਲ ਦਾ ਸਮਾਂ ਮੁਕਤਸਰ ਦੇ ਇਰਦ-ਗਿਰਦ ਗੁਜ਼ਾਰਿਆ। ਇੱਥੇ ਠਹਿਰਨਾ ਬੜਾ ਉਪਯੋਗੀ ਰਿਹਾ ਕਿਉਂਕਿ ਮਾਲਵਾ ਖੇਤਰ ਦੇ ਹਜ਼ਾਰਾਂ ਹੀ ਜੱਟਾਂ ਨੇ ਗੁਰੂ ਜੀ ਤੋਂ ਅੰਮ੍ਰਿਤ ਛਕੇ ਖਾਲਸਾ ਸੰਗਠਨ ਵਿੱਚ ਪਰਵੇਸ਼ ਕਰ ਲਿਆ ਜਿਹਨਾਂ ਵਿੱਚ ਪਟਿਆਲਾ, ਜੀਂਦ ਤੇ ਨਾਭਾ ਦੇ ਰਾਜ=ਵੰਸਾਂ ਦੇ ਵਡੇਰੇ ਵੀ ਸਨ ਜੋ ਪਹਿਲਾਂ ਹੀ ਸਿੱਖ

---

33. ਇਹੋ ਸੰਭਾਵਨਾ ਹੈ ਕਿ ਗੋਬਿੰਦ ਸਿੰਘ (ਗੁਰੂ) ਨੇ "ਮਿੱਤਰ ਪਿਆਰੇ" ਵਾਲਾ ਪ੍ਰਸਿੱਧ ਸ਼ਬਦ ਇਸ ਦਿਲਗੀਰੀ ਤੇ ਵੈਰਾਗ ਦੇ ਸਮੇਂ ਹੀ ਲਿਖਿਆ ਹੋਵੇ। ਇਹ ਕਵਿਤਾ ਪੰਜਾਬੀ ਵਿੱਚ ਲਿਖੀਆਂ ਥੋੜ੍ਹੀਆਂ ਜਿਹੀਆਂ ਰਚਨਾਵਾਂ ਦੋ ਇਕ ਹੈ :
    ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
    ਤੁਧੁ ਬਿਨੁ ਰੋਗ ਰਜਾਇਯਾਂ ਦਾ ਓਢਣੁ ਨਾਗ ਨਿਵਾਸਾਂ ਦਾ ਰਹਣਾ।
    ਸੂਲ ਸੁਰਾਹੀ ਖੰਜਰ ਪਿਆਲਾ, ਬਿੰਗੁ ਕਸਾਇਯਾਂ ਦਾ ਸਹਣਾ।
    ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਣਾ।
34. ਜ਼ਫ਼ਰਨਾਮਾ ਦੇ ਇਸ ਸ਼ਿਅਰ ਤੋਂ ਸਿੱਖ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਨੂੰ ਇਸ ਖ਼ਿਆਲ ਨਾਲ ਬੁਲਾਵਾ ਭੇਜ ਦਿੱਤਾ ਕਿ ਸ਼ਾਇਦ ਉਹ ਚਾਰ ਪੁੱਤਰਾਂ ਦੇ ਮਾਰੇ ਜਾਣ ਤੇ ਅਧੀਨਗੀ ਸਵੀਕਾਰ ਕਰ ਲੈਣ ਲਈ ਰਜ਼ਾਮੰਦ ਹੋ ਜਾਵੇਗਾ ਤੇ ਗੁਰੂ ਜੀ ਨੇ ਉਸ ਨੂੰ ਉੱਤਰ ਵਜੋਂ ਜ਼ਫ਼ਰਨਾਮਾ (ਜਿੱਤ ਦੀ ਚਿੱਠੀ) ਲਿਖੀ। (ਉਹਨਾਂ ਦਾ ਇਹ ਵੀ ਵਿਚਾਰ ਹੈ ਕਿ ਜ਼ਫ਼ਰਨਾਮਾ ਪੜ੍ਹ ਕੇ ਉਸ ਦਾ ਮਨ ਦ੍ਰਵ ਗਿਆ ਤੇ ਉਸ ਨੇ ਆਪਣੇ ਅਹਿਲਕਾਰਾਂ ਨੂੰ ਹੁਕਮ ਦਿੱਤਾ ਕਿ ਉਹ ਉਸ ਨੂੰ ਬੇਰੋਕ-ਟੋਕ ਦਰਬਾਰ ਵਿੱਚ ਆਉਣ ਦੇਣ ਜਿਸ ਲਈ ਉਸ ਨੇ ਸੱਦਾ ਭੇਜਿਆ ਸੀ। ਪਰ ਗੁਰੂ ਜੀ ਦੇ ਨਾਬਰੀ ਦੇ ਰਉਂ ਤੋਂ ਇਹ ਵਿਚਾਰ ਸਹੀ ਲੱਗਦਾ ਕਿਉਂਕਿ ਸਮਰਾਟ ਦਾ ਵਤੀਰਾ ਇਸ ਸਖ਼ਤੀ ਵਾਲੀ ਚਿੱਠੀ ਨਾਲ ਨਰਮ ਨਹੀਂ ਹੋ ਸਕਦਾ ਸੀ। ਇਸ ਵਿੱਚ ਔਰੰਗਜ਼ੇਬ ਮਕਾਰ ਲੂੰਬੜ ਤੇ ਧਰਮ-ਹੀਣ ਵਿਅਕਤੀ ਆਖਿਆ ਸੀ ਜਿਸ ਦੀਆਂ ਕੁਰਾਨ 'ਤੇ ਖਾਧੀਆਂ ਸਹੁੰਆਂ ਸੁਗੰਧਾਂ ਦਾ ਭਰੋਸਾ ਨਹੀਂ ਕੀਤਾ ਜਾ ਸਕਦਾ। ਹੋ ਸਕਦਾ ਹੈ ਕਿ ਕੋਈ ਹੋਰ ਪੱਤਰ ਹੋਵੇ ਜਿਸ ਕਾਰਨ ਔਰੰਗਜ਼ੇਬ ਗੁਰੂ ਜੀ ਨੂੰ ਮੁਲਾਕਾਤ ਕਰਨ ਲਈ ਸੱਦਾ ਪੱਤਰ ਦੇਣ ਲਈ ਪ੍ਰੇਰਿਤ ਹੋਇਆ ਹੋਵੇ।

ਧਰਮ ਵਿੱਚ ਪਰਵੇਸ਼ ਕਰ ਚੁੱਕੇ ਸਨ। ਫਿਰ ਉਹ ਕੁਝ ਸਮੇਂ ਲਈ ਤਲਵੰਡੀ ਸਾਬੋ ਪਿੰਡ ਵਿੱਚ ਠਹਿਰੇ (ਉੱਥੇ ਰੁਕਣ ਲਈ ਤੇ ਸਾਹ ਲੈਣ ਲਈ ਕਿਆਮ ਕਰਨ ਕਰਕੇ ਉਸ ਥਾਂ ਨੂੰ ਦਮਦਮਾ ਵੀ ਕਿਹਾ ਜਾਂਦਾ ਹੈ) ਜਿੱਥੇ ਉਹਨਾਂ ਨੇ ਆਪਣੇ ਚੇਲੇ ਮਨੀ ਸਿੰਘ ਨਾਲ ਮਿਲ ਕੇ ਗ੍ਰੰਥ ਦਾ ਆਖ਼ਰੀ ਸੰਸਕਰਨ ਤਿਆਰ ਕੀਤਾ[35] ਤੇ ਆਪਣੀਆਂ ਰਚਨਾਵਾਂ ਦਾ ਸੰਗ੍ਰਹਿ ਤਿਆਰ ਕੀਤਾ ਤੇ ਉਸ ਦਾ ਨਾਮ ਦਸਮ ਗ੍ਰੰਥ ਰੱਖਿਆ ਜੋ "ਆਦਿ ਗ੍ਰੰਥ"[36] ਨਾਲੋਂ ਵੱਖਰਾ ਹੈ। ਨਿਰੰਤਰ ਸਾਹਿੱਤਕ ਕਾਰਜਾਂ ਕਾਰਨ ਦਮਦਾ ਨੂੰ ਗੁਰੂ ਕੀ ਕਾਸ਼ੀ (ਗੁਰੂ ਕਾ ਬਨਾਰਸ) ਪਦਵੀ ਦਿੱਤੀ ਗਈ।[37]

ਦਮਦਮਾ ਤੋਂ ਗੋਬਿੰਦ ਨੇ ਬਾਦਸ਼ਾਹ ਨੂੰ ਉਸ ਦੇ ਅਹਿਲਕਾਰਾਂ ਦੇ ਕਪਟ ਤੇ ਖ਼ਾਸ ਕਰਕੇ ਵਜ਼ੀਰ ਖ਼ਾਂ ਸਰਹਿੰਦ ਦੇ ਗੁਨਾਹਾਂ ਦਾ ਵੇਰਵਾ ਭੇਜਿਆ।[38] ਗੋਬਿੰਦ ਦਾ ਏਲਚੀ ਦੱਖਣ ਗਿਆ ਤੇ ਔਰੰਗਜ਼ੇਬ ਨੂੰ ਪੱਤਰ ਦੇਣ ਵਿੱਚ ਸਫਲ ਹੋ ਗਿਆ। ਔਰੰਗਜ਼ੇਬ ਪੱਤਰ ਪੜ੍ਹ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਹੁਕਮ ਸਾਦਰ ਕਰ ਦਿੱਤਾ ਕਿ ਗੁਰੂ ਨੂੰ ਅੱਗੇ ਤੋਂ ਪਰੇਸ਼ਾਨ ਤੇ ਤੰਗ ਨ ਕੀਤਾ ਜਾਵੇ। ਪਰ ਔਰੰਗਜ਼ੇਬ ਜਾਂ ਤਾਂ ਸਜਾ ਦੇਣੀ ਚਾਹੁੰਦਾ ਹੀ ਨਹੀਂ ਸੀ ਤੇ ਜਾਂ ਉਹ ਵਜ਼ੀਰ ਖ਼ਾਂ ਨੂੰ ਸਜ਼ਾ ਦੇਣ ਦੇ ਸਮਰੱਥ ਹੀ ਨਹੀਂ ਸੀ। ਦਮਦਮਾ ਤੋਂ ਔਰੰਗਜ਼ੇਬ ਨੂੰ ਮਿਲਣ ਲਈ ਗੁਰੂ ਜੀ ਆਪ ਤੁਰ ਪਏ। ਅਜੇ ਉਹ ਰਾਜਪੂਤਾਨਾ ਵਿੱਚ ਹੀ ਪਹੁੰਚੇ ਸਨ ਕਿ ਉਹਨਾਂ ਨੂੰ ਖ਼ਬਰ ਮਿਲੀ ਕਿ ਔਰੰਗਜ਼ੇਬ 2 ਮਾਰਚ 1707 ਨੂੰ ਅਹਿਮਦਨਗਰ ਵਿੱਚ ਚਲਾਣਾ ਕਰ ਗਿਆ ਸੀ।[38]

ਫਿਰ ਔਰੰਗਜ਼ੇਬ ਦੇ ਪੁੱਤਰਾਂ ਵਿੱਚ ਗੱਦੀਨਸ਼ੀਨੀ ਦਾ ਯੁੱਧ ਸ਼ੁਰੂ ਹੋ ਗਿਆ। ਜਦੋਂ ਪਹਾੜੀ ਰਾਜਿਆਂ ਨਾਲ ਗੁਰੂ ਜੀ ਦੀ ਲੜਾਈ ਚਲ ਰਹੀ ਸੀ ਤਾਂ ਬਹਾਦਰ ਸ਼ਾਹ ਨੇ ਗੁਰੂ ਜੀ ਪ੍ਰਤੀ ਸਨੇਹ ਦਾ ਵਤੀਰਾ ਧਾਰਨ ਕੀਤਾ ਸੀ। ਗੁਰੂ ਜੀ ਨੇ ਮਹਿਸੂਸ ਕੀਤਾ ਕਿ ਹੁਣ ਉਹਨਾਂ ਵਲੋਂ ਅਹਿਸਾਨ ਕਰਨ ਦੀ ਵਾਰੀ ਹੈ, ਇਸ ਲਈ ਉਹਨਾਂ ਨੇ 8 ਜੂਨ 1707 ਨੂੰ ਜਜਾਓ ਦੇ ਯੁੱਧ ਵਿੱਚ ਸਹਾਇਤਾ ਕਰਨ ਲਈ ਸਿੱਖ ਘੋੜਸਵਾਰਾਂ ਦਾ ਇਕ ਦਲ

---

35. ਇਹ ਆਮ ਮੰਨਿਆ ਜਾਂਦਾ ਹੈ ਗੁਰੂ ਵੱਲੋਂ ਇਕੋ ਇਕ ਗ੍ਰੰਥ ਸਾਹਿਬ ਦਾ ਸੰਸਕਰਨ ਜਿਸ ਵਿੱਚ ਉਹਨਾਂ ਦੇ ਪਿਤਾ ਦੀਆਂ ਰਚਨਾਵਾਂ ਸ਼ਾਮਿਲ ਕੀਤੀਆਂ ਗਈਆਂ ਸਨ, ਤਲਵੰਡੀ ਸਾਬੋ ਵਿੱਚ ਲਿਖਵਾਇਆ ਗਿਆ ਸੀ। ਪਰ ਇਹ ਠੀਕ ਨਹੀਂ ਕਿਉਂਕਿ ਘੱਟੋ-ਘੱਟ ਦੋ ਹੋਰ ਸੰਸਕਰਨ ਵੀ ਮਿਲਦੇ ਹਨ ਜਿਸ ਵਿੱਚ ਨੌਵੇਂ ਗੁਰੂ ਦੀ ਬਾਣੀ ਸ਼ਾਮਿਲ ਕੀਤੀ ਹੋਈ ਮਿਲਦੀ ਹੈ। ਤੇ ਦੋਵੇਂ ਹੀ ਗੁਰੂ ਦੇ ਤਲਵੰਡੀ ਸਾਬੋ ਪਹੁੰਚਣ ਤੋਂ ਪਹਿਲਾਂ ਸੰਗ੍ਰਹਿ ਤਿਆਰ ਕੀਤੇ ਗਏ ਸਨ। ਵੇਖੋ ਅੰਤਿਕਾ 4
36. ਅੰਤਿਕਾ 4
37. ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਇਕ ਦਿਨ ਕਲਮਾਂ ਦੀ ਮੁੱਠ ਭਰ ਕੇ ਸੰਗਤ ਉੱਪਰੋਂ ਸਿੱਟਦਿਆਂ ਕਿਹਾ : "ਅਸੀਂ ਏਥੇ ਸਾਹਿੱਤ ਦਾ ਸਰੋਵਰ ਰਚਾਂਗੇ। ਸਾਡਾ ਕੋਈ ਵੀ ਸਿੱਖ ਅਨਪੜ੍ਹ ਨਹੀਂ ਰਹਿਣਾ ਚਾਹੀਦਾ। ਦੇਸਾ ਸਿੰਘ ਦੇ ਰਹਿਤਨਾਮੇ ਵਿੱਚ ਲਿਖਿਆ ਹੋਇਆ ਹੈ : "ਹੇ ਸਤਸੰਗੀਓ! ਸਿੱਖਾਂ ਨੂੰ ਗੁਰਮੁਖੀ ਦੇ ਪੜ੍ਹਾਈ ਇਕ ਦੂਸਰੇ ਦੀ ਸਹਾਇਤਾ ਨਾਲ ਕਰ ਲੈਣੀ ਚਾਹੀਦੀ ਹੈ।"
38. ਸਪੱਸ਼ਟ ਹੈ ਕਿ ਇਹ ਜ਼ਫ਼ਰਨਾਮਾ ਨਹੀਂ ਸੀ।

ਭੇਜਿਆ। ਜਦੋਂ ਬਹਾਦਰਸ਼ਾਹ ਗੱਦੀ 'ਤੇ ਬੈਠਾ ਤੇ ਮਹਿਫੂਜ਼ ਹੋ ਗਿਆ ਤਾਂ ਗੁਰੂ ਜੀ ਉਸ ਨਾਲ ਰਸਮੀ ਤੌਰ 'ਤੇ ਮੁਲਾਕਾਤ ਲਈ ਆਗਰੇ ਪਹੁੰਚੇ। ਗੁਰੂ ਜੀ ਨੂੰ ਸੁਗਾਤ ਵਜੋਂ ਇਕ ਹੀਰਿਆਂ ਜੜੀ ਧੁਖਧੁਖੀ ਤੇ 60000 ਰੁਪੈ ਦੀ ਕੀਮਤ ਦੀਆਂ ਹੋਰ ਵਸਤੂਆਂ ਮਿਲੀਆਂ।[39] ਗੁਰੂ ਗੋਬਿੰਦ ਸਿੰਘ ਜੀ ਆਗਰੇ ਚਾਰ ਮਹੀਨੇ ਲਈ ਠਹਿਰੇ ਪਰ ਬਾਦਸ਼ਾਹ ਨੇ ਗੁਰੂ ਜੀ ਵੱਲੋਂ ਵਜ਼ੀਰ ਖ਼ਾਂ ਵਿਰੁੱਧ ਕੋਈ ਕਾਰਵਾਈ ਨ ਕੀਤੀ ਤੇ ਰਾਜਪੂਤਾਨੇ ਚਲਾ ਗਿਆ। ਗੁਰੂ ਗੋਬਿੰਦ ਸਿੰਘ ਤੇ ਘੋੜਸਵਾਰਾਂ ਦਾ ਅਮਲਾ ਫੈਲਾ ਉਹਦੇ ਮਗਰ-ਮਗਰ ਹੀ ਤੁਰ ਪਿਆ ਪਰ ਬਹਾਦਰਸ਼ਾਹ ਦੀ ਕਿਸੇ ਕਾਰਵਾਈ ਤੇ ਲੜਾਈਆਂ ਵਿੱਚ ਉਹਨਾਂ ਨੇ ਹਿੱਸਾ ਨਾ ਲਿਆ।

ਫਿਰ ਬਹਾਦਰਸ਼ਾਹ ਆਪਣੇ ਭਰਾ ਕਾਮ ਬਖ਼ਸ਼ ਦੇ ਵਿਦ੍ਰੋਹ ਨੂੰ ਕੁਚਲਣ ਲਈ ਚਲਾ ਗਿਆ। ਗੁਰੂ ਗੋਬਿੰਦ ਸਿੰਘ ਤੇ ਉਹਨਾਂ ਦਾ ਦਲ ਵੀ ਮਗਰੇ-ਮਗਰ ਚਲਾ ਗਿਆ। ਉਹ ਸਤੰਬਰ 1707 ਵਿੱਚ ਗੋਦਾਵਰੀ ਦਰਿਆ ਦੇ ਕਿਨਾਰੇ ਇਕ ਛੋਟੇ ਜਿਹੇ ਨਗਰ ਨੰਦੇੜ ਪਹੁੰਚੇ ਤੇ ਉੱਥੇ ਹੀ ਡੇਰਾ ਲਾ ਲਿਆ।

ਰਸਤੇ ਵਿੱਚ ਹਰ ਥਾਂ ਗੁਰੂ ਜੀ ਆਪਣੇ ਪੈਰੋਕਾਰਾਂ ਨੂੰ ਤੇ ਸਭ ਹੋਰਨਾਂ ਨੂੰ ਉਪਦੇਸ਼ ਦਿੰਦੇ ਰਹੇ ਜੋ ਉਹਨਾਂ ਦੇ ਭਜਨ ਬੰਦਗੀ ਤੇ ਨਿੱਤ ਨੇਮ ਵਿੱਚ ਸ਼ਾਮਿਲ ਹੁੰਦੇ।[40] ਉਸ ਨੇ ਪਹਿਰੇਦਾਰਾਂ ਤੇ ਆਪਣੇ ਅੰਗ ਰੱਖਿਅਕਾਂ ਨੂੰ ਇਹ ਹਦਾਇਤ ਕੀਤੀ ਸੀ ਕਿ ਕਿਸੇ ਨੂੰ ਵੀ ਸੰਗਤ ਵਿੱਚ ਆਉਣ ਤੋਂ ਨਾ ਰੋਕਿਆ ਜਾਵੇ। ਇਕ ਸ਼ਾਮ ਦੋ ਪਠਾਣ ਯੁਵਕ ਆਏ, ਤੰਬੂ ਵਿੱਚ ਦਾਖ਼ਲ ਹੋਏ ਤੇ ਗੁਰੂ ਨੂੰ ਇਕੱਲਾ ਵੇਖ ਕੇ ਉਹਨਾਂ ਦੇ ਢਿੱਡ ਵਿੱਚ ਛੁਰਾ ਮਾਰ ਦਿੱਤਾ। ਇਸ ਕਾਤਲਾਨਾ ਹਮਲੇ ਦੇ ਮਨਰੋਥ ਦਾ ਪਤਾ ਨਾ ਲੱਗ ਸਕਿਆ[41] ਕਿਉਂਕਿ ਹਮਲਾ ਕਰਨ ਵਾਲਿਆਂ ਨੂੰ ਵੀ ਤੁਰਤ ਹੀ ਮਾਰ ਦਿੱਤਾ ਗਿਆ ਸੀ। ਗੁਰੂ ਦੇ ਜ਼ਖ਼ਮਾਂ ਨੂੰ ਟਾਂਕੇ ਲਾ ਦਿੱਤੇ ਗਏ ਸੀ ਤੇ ਉਹਨਾਂ ਦੇ ਛੇਤੀ ਠੀਕ ਹੋ ਜਾਣ ਦੀ ਉਮੀਦ ਵੀ ਸੀ। ਪਰੰਤੂ ਕੁਝ ਦਿਨਾਂ ਪਿੱਛੋਂ ਟਾਂਕੇ ਫਿਰ ਟੁੱਟ ਗਏ ਤੇ ਗੁਰੂ ਜੀ ਨੇ ਮਹਿਸੂਸ ਕੀਤਾ ਕਿ ਉਹਨਾਂ ਦਾ ਅੰਤਿਮ ਸਮਾਂ ਆ ਗਿਆ ਹੈ। ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ ਸੰਗਤ ਦੇ ਰੂਪ ਵਿੱਚ ਬੁਲਾ ਕੇ ਕਿਹਾ ਕਿ ਦੇਹਧਾਰੀ ਗੁਰੂ ਦੇ ਰੂਪ ਵਿੱਚ ਪ੍ਰਥਾ ਹੁਣ ਖ਼ਤਮ ਕੀਤੀ ਜਾ ਰਹੀ ਹੈ। ਹੁਣ ਉਹ ਗ੍ਰੰਥ ਨੂੰ[42]

---

39. ਬਹਾਦਰਸ਼ਾਹ ਨਾਮਾ (2 ਅਗਸਤ 1707)
40. ਉਸ ਸਮੇਂ ਫ਼ੌਜ ਬਰਹਾਨਪੁਰ ਦੇ ਦੱਖਣ ਵੱਲ ਕੂਚ ਕਰ ਰਹੀ ਸੀ। ਗੁਰੂ ਗੋਬਿੰਦ ਸਿੰਘ ਜੋ ਨਾਨਕ ਦਾ ਇਕ ਉੱਤਰਾਧਿਕਾਰੀ ਸੀ, ਉਹਨਾਂ ਪਰਗਣਿਆਂ ਵੱਲ ਸ਼ਾਹੀ ਡੇਰੇ ਨਾਲ ਯਾਤਰਾ ਕਰ ਰਿਹਾ ਸੀ। ਉਸ ਦਾ ਨਿਰੰਤਰ ਦੁਨਿਆਵੀ, ਧਾਰਮਕ ਕੱਟੜ ਪੰਥੀਆਂ ਤੇ ਹਰ ਪਰਕਾਰ ਦੇ ਲੋਕਾਂ ਨਾਲ ਸੰਗਤ ਵਿੱਚ ਉਪਦੇਸ਼ ਤੇ ਚਰਚਾ ਕਰਨ ਦਾ ਸੁਭਾਅ ਸੀ। (ਤਾਰੀਖ਼-ਇ-ਬਹਾਦਰਸ਼ਾਹੀ—ਇਲੀਅਟ ਤੇ ਡਾਓਸਨ, VII, 566)
41. ਇਸ ਗੱਲ ਵਿੱਚ ਕੋਈ ਸੰਦੇਹ ਨਹੀਂ ਕਿ ਹਮਲਾਵਰ ਕਾਤਲ ਵਜ਼ੀਰ ਖ਼ਾਂ ਦੇ ਬੰਦੇ ਸਨ ਜਿਸ ਦੀ ਇੱਛਾ ਸੀ ਕਿ ਗੁਰੂ ਜੀ ਬਹਾਦਰਸ਼ਾਹ ਨੂੰ ਉਹਦੇ ਵਿਰੁੱਧ ਨ ਕਰ ਦੇਣ।
42. ਇਹ ਧਿਆਨ ਰੱਖਣ ਵਾਲੀ ਗੱਲ ਹੈ ਕਿ ਜਿਸ ਗ੍ਰੰਥ ਨੂੰ 'ਗੁਰਗੱਦੀ' ਦਿੱਤੀ ਗਈ ਉਹ "ਆਦਿ ਗ੍ਰੰਥ" ਸੀ ਨਾ ਕਿ ਉਹਨਾਂ ਦਾ ਆਪਣਾ ਰਚਿਆ ਗ੍ਰੰਥ—ਦਸਮ ਗ੍ਰੰਥ ਸੀ।

ਦਸਾਂ ਗੁਰੂ ਸਾਹਿਬਾਨਾਂ ਦਾ ਸਰੂਪ ਮੰਨਣ, ਤੇ ਇਹ ਵੀ ਕਿਹਾ ਕਿ ਇਹੋ ਹੀ ਉਹਨਾਂ ਦੇ ਸਦੀਵੀ ਗੁਰੂ 'ਤੇ ਰਹਿਨੁਮਾ ਹੋਣਗੇ। ਗੁਰੂ ਜੀ 7 ਅਕਤੂਬਰ 1708 ਨੂੰ ਅੱਧੀ ਰਾਤ ਤੋਂ 1.30 ਘੰਟਾ ਪਿੱਛੋਂ ਜੋਤੀ-ਜੋਤ ਸਮਾ ਗਏ।[43]

ਗੁਰੂ ਗੋਬਿੰਦ ਸਿੰਘ ਪੰਜਾਬੀਆਂ ਦਾ ਆਦਰਸ਼ ਸਨ। ਉਹ ਬਹੁਤ ਸੁੰਦਰ ਸਨ ਤੇ ਉਹਨਾਂ ਦੇ ਘੋੜਸਵਾਰੀ, ਤਲਵਾਰਬਾਜ਼ੀ ਤੇ ਨੇਜ਼ਾਬਾਜ਼ੀ ਦੇ ਕਰਤੱਬਾਂ ਤੇ ਗੁਣਾਂ ਨੇ ਉਹਨਾਂ ਨੂੰ ਪੰਜਾਬੀਆਂ ਵਿੱਚ ਕਾਫ਼ੀ ਹਰਮਨ ਪਿਆਰਾ ਬਣਾਇਆ ਕਿਉਂਕਿ ਪੰਜਾਬੀ ਸਰੀਰਕ ਬਹਾਦਰੀ ਦੇ ਦਿਲਦਾਦਾ ਹਨ। ਉਸ ਦੀ ਅਲੌਕਿਕ ਸ਼ਕਤੀ ਤੇ ਬੀਰਤਾ ਦੀਆਂ ਕਹਾਣੀਆਂ ਦੀ ਗਿਣਤੀ ਵਧਦੀ ਗਈ ਤੇ ਉਹ ਆਪਣੇ ਜੀਵਨ ਕਾਲ ਵਿੱਚ ਪੁਰਾਣਕ ਦੀਆਂ ਪ੍ਰਸਿੱਧੀ ਤੇ ਸੁਆਮੀ ਬਣ ਗਏ। ਕਿਹਾ ਜਾਂਦਾ ਸੀ ਕਿ ਉਹਦੇ ਤੀਰਾਂ ਦੀਆਂ ਢੁੰਝਾਂ ਨੂੰ ਸੋਨਾ ਲੱਗਾ ਹੁੰਦਾ ਸੀ ਤਾਂ ਜੋ ਜਿਸ ਵਿਅਕਤੀ ਦੇ ਜਾ ਕੇ ਵੱਜਣ ਉਸ ਦੇ ਪਰਿਵਾਰ ਲਈ ਉਹ ਸੋਨਾ ਕੁਝ ਸਹਾਰਾ ਬਣ ਸਕੇ। ਇਹ ਵੀ ਮਸ਼ਹੂਰ ਸੀ ਕਿ ਜਿੱਥੋਂ ਤਕ ਅੱਖ ਵੇਖ ਸਕਦੀ ਸੀ ਉਸ ਦੇ ਤੀਰ ਉੱਥੋਂ ਤੱਕ ਮਾਰ ਕਰ ਸਕਦੇ ਸਨ। ਪੰਜਾਬੀਆਂ ਦੀਆਂ ਅੱਖਾਂ ਵਿੱਚ ਉਹਦਾ ਚਿੱਤਰ "ਨੀਲੇ ਦੇ ਜਾਂ ਡੱਬ ਖੜਬੇ ਦੇ ਅਸਵਾਰ ਵਜੋਂ ਵਸਿਆ ਹੋਇਆ ਗੌਰਵ ਹੈ। ਉਸ ਦੇ ਇਕ ਹੱਥ ਉੱਪਰ ਬਾਜ਼ ਖੰਭ ਫੜਫੜਾਉਂਦਾ ਦਿਖਾਇਆ ਗਿਆ ਹੈ ਤੇ ਦੂਸਰੇ ਵਿੱਚ ਲਿਸ਼ਕਦੀ ਤਲਵਾਰ ਫੜੀ ਦਿਖਾਈ ਗਈ ਹੈ। ਉਹਨਾਂ ਨੇ ਉਸ ਨੂੰ ਮਨਪਸੰਦੀਦਾ ਖਿਤਾਬ ਨੀਲੇ ਦਾ ਅਸਵਾਰ, ਚਿੱਟੇ ਬਾਜ਼ਾਂ ਵਾਲਾ ਤੇ ਕਲਗ਼ੀਧਰ ਆਦਿ ਦਿੱਤੇ ਸਨ। ਜਦੋਂ ਗੋਬਿੰਦ ਦੀ ਸ਼ਕਲ ਸੂਰਤ ਲੋਕਾਂ ਦੇ ਮਨ ਵਿੱਚ ਹੁੰਦੀ ਸੀ, ਉਸ ਦੀ ਰਚਨਾ (ਬਾਣੀ) ਉਹਨਾਂ ਦੇ ਬੁਲ੍ਹਾਂ 'ਤੇ ਹੁੰਦੀ ਸੀ। ਭੋਗੀਆਂ ਤੇ ਰਸਿਕਾਂ ਲਈ ਉਹਦੀਆਂ ਪਾਉਂਟਾ ਵਿੱਚ ਕਾਮ-ਕ੍ਰੀੜਾ ਤੇ ਭੋਗ-ਬਿਲਾਸੀ ਰਚਨਾਵਾਂ ਹਨ; ਨੀਵੇਂ ਤੇ ਲਿਤਾੜਿਆਂ ਹੋਇਆਂ ਲਈ ਜੋਸ਼ ਪ੍ਰੇਰਨਾ ਤੇ ਪੁਨਰ-ਵਿਸ਼ਵਾਸ ਵਾਲੀ ਰਚਨਾ ਹੈ; ਹਾਰੇ ਹੋਏ ਲੋਕਾਂ ਲਈ ਫਤਿਹਨਾਮਾ (ਜ਼ਫ਼ਰਨਾਮਾ) ਹੈ, ਜਿਸ ਦੀ ਹਰ ਸਤਰ ਵਿੱਚੋਂ ਹੱਠ ਤੇ ਨਾਬਰੀ ਝਲਕਦੀ ਹੈ। ਇਸ ਤੋਂ ਬਿਨਾਂ ਵਾਰਾਂ ਹਨ, ਜਿਹਨਾਂ ਦੀ ਹਰ ਸਤਰ ਵਿੱਚ ਤਿੱਖੀ ਸੁਰ ਤੇ ਵੀਰਤਾ ਦੀ ਮਹਿਕ ਵਿੱਚ ਜੰਗੀ ਨਗਾਰੇ ਦੀ ਗੂੰਜ ਹੈ। ਇਸ ਤੋਂ ਬਿਨਾਂ ਹਰ ਸਤਰ ਜੋ ਉਸ ਨੇ ਲਿਖੀ ਜਾਂ ਬੋਲੀ ਜਾਂ ਜੋ ਕੁਝ ਉਸ ਨੇ ਕੀਤਾ ਉਸ ਵਿੱਚ ਚੜ੍ਹਦੀ ਕਲਾ ਤੇ ਵਿਸ਼ਵਾਸ ਦੇ ਝਲਕਾਰੇ ਹਨ ਜਿਸ ਵਿੱਚੋਂ ਸਾਫ਼ ਪਤਾ ਲੱਗਦਾ ਹੈ ਕਿ ਉਹ ਜਾਨ ਵਾਰ ਕੇ ਆਪਣੇ ਉਦੇਸ਼ ਵਿੱਚ ਸਫ਼ਲਤਾ ਪ੍ਰਵਾਨ ਕਰਨ ਵਾਲੇ ਸਨ।

> ਦੇਹ ਸ਼ਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।
> ਨ ਡਰੋ ਅਰਿ ਸੋਂ ਜਬ ਜਾਇ ਲਰੋਂ; ਨਿਸਚੈ ਕਰਿ ਅਪਨੀ ਜੀਤ ਕਰੋਂ।

---

43. ਗੁਰੂ ਜੀ ਦੀ ਦਮਦਮੇ ਤੋਂ ਦੱਖਣ ਵੱਲ ਦੀ ਯਾਤਰਾ, ਔਰੰਗਜ਼ੇਬ ਨੂੰ ਖ਼ਤ, ਬਹਾਦਰਸ਼ਾਹ ਨੂੰ ਮੁਲਾਕਾਤ ਤੇ ਉਹਨਾਂ ਦੇ ਕਤਲ ਦੇ ਵੇਰਵੇ ਸਮਕਾਲੀ ਲੇਖਕ ਸੈਨਾਪਤ ਦੇ ਗੁਰਸੋਭਾ ਤੇ ਆਧਾਰਿਤ ਹਨ। ਇਸ ਵਿੱਚ ਪਰਚਲਤ ਸਿੱਖ ਰਿਵਾਇਤ ਨਾਲੋਂ ਕੁਝ ਮੱਤਭੇਦ ਹਨ। ਹਵਾਲੇ ਲਈ ਵੇਖੋ ਗੰਡਾ ਸਿੰਘ ਵੱਲੋਂ ਲਿਖਿਆ, 'ਗੁਰੂ ਗੋਬਿੰਦ ਸਿੰਘ ਦੇ ਆਖਰੀ ਦਿਨ' ਤੇ ਭਗਤ ਲਕਸ਼ਮਣ ਸਿੰਘ ਦੀ ਰਚਨਾ "ਏ ਸ਼ਾਰਟ ਹਿਸਟਰੀ ਆਫ ਦੀ ਲਾਈਫ ਐਂਡ ਵਰਕਸ ਆਫ ਗੁਰੂ ਗੋਬਿੰਦ ਸਿੰਘ।"

ਅਰ ਸਿਖਹੋ ਆਪਨੇ ਹੀ ਮਨ ਹੋ, ਇਹ ਲਾਲਚ ਹਉ ਗੁਨ-ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥[44]

ਗੁਰੂ ਨਾਨਕ ਦੇ ਸਿੱਖ ਧਰਮ ਦੀ ਨੀਂਹ ਰੱਖਣ[45] ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੇ ਖਾਲਸਾ ਪੰਥ ਦੀ ਸਿਰਜਣਾ ਤੱਕ, 1469 ਤੋਂ 1699 ਤੱਕ ਦੇ 200 ਸਾਲਾਂ ਨੂੰ ਸਪੱਸ਼ਟ ਦੋ ਬਰਾਬਰ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ।[46] ਪਹਿਲੇ ਸੌ ਸਾਲਾਂ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਨੇ ਪੰਜਾਬੀਆਂ ਲਈ ਨਵੇਂ ਸਮਾਜਕ ਆਦਰਸ਼ ਨਿਸਚਿਤ ਕੀਤੇ। ਹਿੰਦੂਆਂ ਮੁਸਲਮਾਨਾਂ ਲਈ ਸਵੀਕਾਰੇ ਜਾਣ ਵਾਲੇ ਇਕੇਸ਼ੀਵਰਵਾਦੀ ਧਰਮ ਦੀ ਸਥਾਪਨਾ ਕੀਤੀ ਗਈ ਜਿਸ ਵਿੱਚ ਬੁੱਤ ਪੂਜਾ ਲਈ ਕੋਈ ਥਾਂ ਨਹੀਂ ਸੀ ਤੇ ਜੋ ਫ਼ਜ਼ੂਲ ਚਿੰਨ੍ਹਾਂ, ਭੇਖਾਂ, ਰੀਤਾਂ ਰਸਮਾਂ ਤੋਂ ਮੁਕਤ ਸੀ। ਸਮਾਜ ਸੰਗਠਨ ਦੇ ਦਰਵਾਜ਼ੇ ਸਭ ਲਈ ਖੁੱਲ੍ਹੇ ਸਨ, ਕਿਸੇ ਵੀ ਵਰਗ ਨੂੰ ਇਸ ਵਿੱਚ ਪ੍ਰਵੇਸ਼ ਕਰਨ ਤੋਂ ਮਨਾਹੀ ਨਹੀਂ ਸੀ ਤੇ ਜ਼ਾਤ-ਪਾਤ ਦਾ ਸਮਾਜਿਕ ਆਚਾਰ-ਵਿਹਾਰ ਵਿੱਚ ਖ਼ਾਤਮਾ ਕਰ ਦਿੱਤਾ ਗਿਆ। ਭਾਵੇਂ ਵਿਆਹ ਸਬੰਧਾਂ ਵਿੱਚ ਇਸ ਦਾ ਮਹੱਤਵ ਬਣਿਆ ਰਿਹਾ।[47] ਸਿੱਖ ਮੰਦਰਾਂ ਦੇ ਦਰਵਾਜ਼ੇ ਸਭ ਲਈ ਖੋਲ੍ਹ ਦਿੱਤੇ ਗਏ ਤੇ ਗੁਰੂ ਕੇ ਲੰਗਰ ਵਿੱਚ ਬ੍ਰਾਹਮਣ ਤੇ ਸ਼ੂਦਰ ਸਭ ਹੀ ਇਕੱਠੇ ਇਕ ਪਰਿਵਾਰ ਦੇ ਮੈਂਬਰਾਂ ਵਾਂਗ ਲੰਗਰ ਛਕਦੇ ਸਨ। ਇਸ ਨਵੇਂ ਸੰਗਠਨ ਦਾ ਨਿਆਇ ਸ਼ਾਸਤਰ ਅਸੰਪ੍ਰਦਾਇਕ ਗ੍ਰੰਥ ਦੇ ਸੰਗ੍ਰਹਿ ਦੇ ਸ਼ਬਦ ਸਨ; ਇਸ ਦਾ ਪ੍ਰਤੀਕ ਹਰਿਮੰਦਰ ਸੀ, ਜੋ ਇਕ ਅਜਿਹੀ ਇਮਾਰਤ ਸੀ ਜਿਸ ਦੀ ਨੀਂਹ ਇਕ ਮੁਸਲਮਾਨ ਨੇ ਰੱਖੀ ਸੀ ਤੇ ਬਾਕੀ ਸਾਰਾ ਕੰਮ ਹਿੰਦੂਆਂ ਤੇ ਸਿੱਖਾਂ ਨੇ ਇਕੱਠਿਆਂ ਮਿਲ ਕੇ ਕੀਤਾ ਸੀ।

ਇਸ ਗੱਲ ਦੀ ਕੋਈ ਹੈਰਾਨੀ ਨਹੀਂ ਸੀ ਕਿ ਪਹਿਲੇ ਪੰਜ ਗੁਰੂਆਂ ਤੇ ਗ੍ਰੰਥ ਨੂੰ ਜਨ-ਸਮੂਹ ਨੇ ਬੜੀ ਜਲਦੀ ਤੇ ਧੜਾਧੜ ਨੇ ਅਪਣਾ ਲਿਆ। ਉਹਨਾਂ ਨੇ ਇਸ ਨੂੰ ਇਸ ਲਈ ਪ੍ਰਵਾਨ ਕੀਤਾ ਕਿਉਂਕਿ ਇਹ ਸਰਲ ਤੇ ਉਦਾਰ ਸੀ। ਇਸ ਦੇ ਸਿਧਾਂਤ ਉਹਨਾਂ ਵਿਅਕਤੀਆਂ

---

44. ਚੰਡੀ ਚਰਿਤ੍ਰ (ਸਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ), ਪੰਨਾ 127
45. ਨਾਰੰਗ, "ਟਰਾਂਸਫੋਰਮੇਸ਼ਨ ਆਫ ਸਿੱਖਿਜ਼ਮ" ਵਿੱਚ ਲਿਖਦਾ ਹੈ : "ਉਹ ਤਲਵਾਰ ਜਿਸ ਨੇ ਖਾਸਲੇ ਨੂੰ ਵਡਿਆਈ ਦਿੱਤੀ, ਨਿਰਸੰਦੇਹ ਗੋਬਿੰਦ ਨੇ ਬਣਾਈ ਸੀ ਪਰੰਤੂ ਉਸ ਲਈ ਅਸਪਾਤ ਹਿੰਦੂ ਰੂਪੀ ਕੱਚੇ ਲੋਹੇ ਨੂੰ ਸ਼ੁੱਧ ਕਰਕੇ, ਢਾਲ ਕੇ ਤੇ ਉਸ ਵਿੱਚੋਂ ਜਨ ਸਮੂਹ ਦੀ ਉਦਾਸੀਨਤਾ ਤੇ ਅੰਧਵਿਸ਼ਵਾਸ ਅਤੇ ਪੁਜਾਰੀਆਂ ਦੇ ਪਖੰਡ ਤੇ ਦੰਭਾਂ ਦਾ ਮਨੂਰ ਕੱਢ ਕੇ ਨਾਨਕ ਨੇ ਪ੍ਰਾਪਤ ਕੀਤਾ ਸੀ।"
46. ਤਿੰਨ ਗੁਰੂ, ਹਿੰਦੂ ਤ੍ਰੈਮੂਰਤੀ ਵਾਂਗ ਤਿੰਨ ਪੱਖਾਂ ਦੀ ਪ੍ਰਤਿਨਿਧਤਾ ਕਰਦੇ ਸਨ। ਨਾਨਕ ਬ੍ਰਹਮਾ ਵਾਂਗ, ਸਿੱਖ ਧਰਮ ਦਾ ਜਨਮਦਾਤਾ ਸੀ, ਅਰਜਨ ਵਿਸ਼ਨੂੰ ਵਾਂਗ ਇਸਦਾ ਪਾਲਕ ਤੇ ਰੱਖਿਅਕ ਸੀ, ਤੇ ਗੋਬਿੰਦ ਸ਼ਿਵਜੀ ਵਾਂਗ ਇਸ ਦੇ ਵੈਰੀਆਂ ਦਾ ਸੰਘਾਰ ਕਰਨ ਵਾਲਾ ਸੀ।
47. ਨਾ ਕਿਸੇ ਗੁਰੂ ਨੇ ਤੇ ਨਾ ਉਹਨਾਂ ਦੇ ਪਰਿਵਾਰ ਦੇ ਕਿਸੇ ਜੀਅ ਨੇ ਖੱਤਰੀ ਜਾਤੀਆਂ ਤੋਂ ਬਾਹਰ ਸ਼ਾਦੀ ਕਰਵਾਈ। ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਨਾਨਕ ਬੇਦੀ ਸੀ, ਅੰਗਦ ਤ੍ਰੇਹਣ, ਅਮਰ ਦਾਸ ਭੱਲਾ ਤੇ ਬਾਕੀ ਸੱਤ ਸੋਢੀ ਵੰਸ ਨਾਲ ਸੰਬੰਧਿਤ ਸਨ।

ਨੇ ਪੇਸ਼ ਕੀਤੇ ਜੋ ਇਤਨੇ ਸਨਿਮ੍ਰ ਸਨ ਕਿ ਉਹਨਾਂ ਨੂੰ ਪ੍ਰਮਾਤਮਾ ਨਾਲ ਬਰਾਬਰੀ ਦਾ ਦਾਅਵਾ ਨਹੀਂ ਕੀਤਾ ਤੇ ਨਾ ਹੀ ਆਪਣੇ ਵਿਚਾਰਾਂ ਨੂੰ ਇਲਹਾਮ ਦਾ ਦਰਜਾ ਦਿੱਤਾ। ਜੋ ਕੁਝ ਉਹਨਾਂ ਲਿਖਿਆ ਜਾਂ ਜਿਸ ਚੀਜ਼ ਦਾ ਪ੍ਰਚਾਰ ਕੀਤਾ, ਉਸ ਦੀ ਲੋਕਾਂ ਨੂੰ ਪਹਿਲਾਂ ਵੀ ਜਾਣਕਾਰੀ ਸੀ। ਹਿੰਦੂਆਂ ਨੂੰ ਇਸ ਵਿੱਚੋਂ ਵੇਦਾਂ ਦਾ ਗਿਆਨ ਤੇ ਸੋਝੀ ਮਿਲੀ ਜਿਸ ਦੀ ਉਹਨਾਂ ਨੂੰ ਪਹਿਲਾਂ ਬ੍ਰਾਹਮਣਾਂ ਦੇ ਸੰਸਕ੍ਰਿਤ ਪੜ੍ਹਨ ਦੇ ਏਕਾਧਿਕਾਰ ਕਰਕੇ ਬਹੁਤ ਥੋੜ੍ਹੀ ਜਾਣਕਾਰੀ ਸੀ। ਮੁਸਲਮਾਨਾਂ ਨੂੰ ਇਸ ਗ੍ਰੰਥ 'ਚੋਂ ਸੂਫ਼ੀਆਂ ਦੇ ਉਪਦੇਸ਼ ਚੇਤੇ ਆਉਂਦੇ ਸਨ। ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨੂੰ ਗੁਰੂ ਸਾਹਿਬਾਨ ਦਾ ਸੰਦੇਸ਼ ਤੇ ਉਦੇਸ਼ ਉਹਨਾਂ ਦੀ ਆਮ ਬੋਲੀ ਵਿੱਚ ਪ੍ਰਾਪਤ ਹੋਇਆ ਜਿਸ ਨੂੰ ਉਹ ਚੰਗੀ ਤਰ੍ਹਾਂ ਸਮਝਦੇ ਸਨ। ਭਾਵੇਂ ਇਸ ਕਾਰਨ ਸਿੱਖ ਧਰਮ ਦਾ ਉਹਨਾਂ ਲੋਕਾਂ ਵਿੱਚ ਪ੍ਰਸਾਰ ਨ ਹੋਇਆ, ਜੋ ਪੰਜਾਬੀ ਨਹੀਂ ਸਮਝ ਸਕਦੇ ਸਨ, ਪਰ ਪੰਜਾਬ ਵਿੱਚ ਇਸ ਦੀ ਖਿੱਚ ਅਰੋਕ ਸੀ।

ਇਸ ਵਿੱਚ ਕੌਮੀ ਤੇ ਰਾਸ਼ਟਰੀ ਧਰਮ ਬਣਨ ਦੇ ਸਾਰੇ ਮੂਲ ਅੰਗ ਮੌਜੂਦ ਸਨ ਤੇ ਜਦ ਤੱਕ ਇਹ ਰਾਜਸੀ ਮਨੋਰਥ ਵਾਲੇ ਵੱਖਰੇ ਫਿਰਕੇ ਵਜੋਂ ਸਪੱਸ਼ਟ ਰੂਪ ਵਿੱਚ ਤਿਆਰ ਨ ਹੋ ਗਿਆ, ਤਦ ਤੱਕ ਇਸ ਨੂੰ ਸਾਰੇ ਪੰਜਾਬੀਆਂ ਦੀ ਪ੍ਰਸ਼ੰਸਾ ਮਿਲਦੀ ਰਹੀ ਤੇ ਉਹ ਇਸ ਦੇ ਸ਼ਰਧਾਲੂ ਰਹੇ।

ਅਗਲੇ 100 ਸਾਲਾਂ ਵਿੱਚ ਉਹ ਪਰੰਪਰਾ ਵਿਕਸਤ ਹੋਈ ਜਿਸ ਨੇ ਇਸ ਸਮਾਜਕ ਸੰਗਠਨ ਨੂੰ ਸੰਪੂਰਨ ਕੀਤਾ। ਛੇਵੇਂ ਗੁਰੂ ਪਹਿਲੇ ਸਨ ਜਿਹਨਾਂ ਨੇ ਸ਼ਸਤਰਧਾਰੀ ਹੋਣ ਲਈ ਪ੍ਰੇਰਨਾ ਦਿੱਤੀ ਤੇ ਦਸਵੇਂ ਗੁਰੂ ਨੇ ਬਾਕਾਇਦਾ ਸੈਨਾ ਤਿਆਰ ਕੀਤੀ। ਇਸ ਲਹਿਰ ਨੂੰ ਸ਼ਹੀਦ ਤੇ ਨਾਇਕ ਯੋਧੇ ਵੀ ਮਿਲੇ। ਅਰਜਨ, ਤੇਗ਼ ਬਹਾਦਰ ਤੇ ਗੋਬਿੰਦ ਸਿੰਘ ਦੇ ਪੁੱਤਰਾਂ ਨੇ ਸ਼ਹੀਦੀ ਤਾਜ ਪਹਿਨੇ। ਹਰਗੋਬਿੰਦ ਤੇ ਗੋਬਿੰਦ ਨੇ ਸੂਰਬੀਰਤਾ ਦੀ ਪ੍ਰਤਿਸ਼ਠਾ ਪ੍ਰਾਪਤ ਕੀਤੀ। ਇਸ ਲਹਿਰ ਦੀ ਅੰਦਰੂਨੀ ਗੁਲੀ ਤੇ ਗਿਰੀ ਇਕ ਲੱਖ ਅੰਮ੍ਰਿਤਧਾਰੀ ਖਾਲਸਾ ਸੀ ਅਤੇ ਇਸ ਤੋਂ ਕਿਤੇ ਜ਼ਿਆਦਾ ਅਤਿ ਨਿਕਟ ਸਹਿਜਧਾਰੀ ਸਿੱਖ ਇਸ ਦੇ ਸਹਿਯੋਗੀ ਸਨ।

ਇਸ ਲਹਿਰ ਨੂੰ ਪੰਜਾਬੀ ਹਿੰਦੂਆਂ ਦਾ ਪ੍ਰਭਾਵਸ਼ਾਲੀ ਸਮਰਥਨ ਪ੍ਰਾਪਤ ਸੀ ਜੋ ਭਾਰੀ ਗਿਣਤੀ ਵਿੱਚ ਸ਼ਾਮਲ ਹੋਏ ਤੇ ਕਿਸੇ ਵਕਤ ਇਸ ਨੂੰ ਇਸਲਾਮੀ ਹਮਲੇ ਦੇ ਟਾਕਰੇ ਲਈ ਹਿੰਦੂ ਧਰਮ ਵੱਲੋਂ ਵਿਰੋਧ ਦਾ ਆਭਾਸ ਦਿੱਤਾ। ਅਜਿਹਾ ਪ੍ਰਭਾਵ ਵਿਸ਼ੇਸ਼ ਕਰਕੇ ਗੁਰੂ ਗੋਬਿੰਦ ਸਿੰਘ ਦੇ ਜੋਤੀ-ਜੋਤ ਸਮਾਉਣ ਪਿੱਛੋਂ ਉਦੋਂ ਹੋਇਆ ਸੀ ਜਦੋਂ ਮੁਸਲਿਮ ਹਾਕਮ ਸ਼੍ਰੇਣੀ ਨੇ ਮੁਸਲਮਾਨਾਂ ਦੇ ਧਾਰਮਕ ਜਜ਼ਬਾਤ ਉਭਾਰ ਕੇ ਪੰਜਾਬੀ ਕੌਮੀਅਤ ਦੇ ਹੜ੍ਹ ਨੂੰ ਰੋਕਣ ਵਿੱਚ ਕੁਝ ਸਮੇਂ ਲਈ ਸਫ਼ਲਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਸੀ।

# ਭਾਗ—II
# ਕਿਰਸਾਣੀ ਵਿਦਰੋਹ
## ਕਾਂਡ—6
## *ਬੰਦਾ ਬਹਾਦਰ ਦਾ ਉਭਾਰ ਤੇ ਪਤਨ*

**ਪਹਿਲਾ ਦੌਰ—ਪੂਰਬੀ ਪੰਜਾਬ ਵਿੱਚ ਕਿਰਸਾਣੀ ਵਿਦਰੋਹ**—ਜਦੋਂ ਗੁਰੂ ਗੋਬਿੰਦ ਸਿੰਘ ਨੇ ਕਈ ਮਹੀਨੇ ਬਹਾਦਰ ਸ਼ਾਹ ਨੂੰ ਵਜ਼ੀਰ ਖ਼ਾਂ ਵਿਰੁੱਧ ਕਾਰਵਾਈ ਕਰਨ ਲਈ ਪ੍ਰੇਰਨਾ ਦੇਣ ਦਾ ਯਤਨ ਕੀਤਾ ਪਰ ਆਖਰ ਉਹ ਇਸ ਸਿੱਟੇ 'ਤੇ ਪਹੁੰਚੇ ਕਿ ਮੁਗਲਾਂ ਵੱਲੋਂ ਉਹਨਾਂ ਨੂੰ ਕੋਈ ਨਿਆਂ ਨਹੀਂ ਮਿਲੇਗਾ। ਉਹਨਾਂ ਨੇ ਬਹਾਦਰ ਸ਼ਾਹ ਨਾਲ ਸਮਝੌਤੇ ਲਈ ਗੱਲਬਾਤ ਜਾਰੀ ਰੱਖੀ, ਪਰ ਨਾਲ ਹੀ ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ ਗੱਲਬਾਤ ਅਸਫਲ ਹੋਣ ਦੀ ਹਾਲਤ ਵਿੱਚ ਕਿਰਸਾਣਾਂ ਵਿੱਚ ਵਿਦਰੋਹ ਭੜਕਾਉਣ ਲਈ ਭੇਜਿਆ। ਭਾਵੇਂ ਉਹਨਾਂ ਨਾਲ ਬੜੇ ਬਜ਼ੁਰਗ ਤੇ ਵਿਸ਼ਵਾਸੀ ਸਾਥੀ ਸਨ ਪਰੰਤੂ ਇਸ ਕਾਰਜ ਲਈ ਉਹਨਾਂ ਨੇ ਮੁਕਾਬਲਤਨ ਇਕ ਅਜਨਬੀ ਤੇ ਨਵੇਂ ਵਿਅਕਤੀ ਦੀ ਚੋਣ ਕੀਤੀ ਜਿਸ ਦੇ ਉਹ ਕੁਝ ਹਫ਼ਤਿਆਂ ਤੋਂ ਹੀ ਜਾਣੂ ਹੋਏ ਸਨ। ਉਹ ਇਕ ਲਛਮਣ ਦਾਸ ਨਾਮ ਦਾ ਸੰਨਿਆਸੀ ਸੀ ਜਿਸ ਨੇ ਗੋਦਾਵਰੀ ਨਦੀ ਕਿਨਾਰੇ ਇਕ ਕੁਟੀਆ ਵਿੱਚ 15 ਸਾਲ ਬਤੀਤ ਕੀਤੇ ਸਨ। ਉੱਤਰੀ ਭਾਰਤ ਦਾ ਹੋਣ ਕਾਰਨ, ਉਸ ਨੂੰ ਗੁਰੂ ਜੀ ਦੇ ਜੀਵਨ ਉਦੇਸ਼ ਦੀ ਚੰਗੀ ਜਾਣਕਾਰੀ ਸੀ ਤੇ ਉਸ ਉਦੇਸ਼ ਨਾਲ ਪੂਰੀ ਹਮਦਰਦੀ ਸੀ। ਗੁਰੂ ਨੇ ਸੰਨਿਆਸੀ ਦੀ ਅੱਖ ਵਿੱਚ ਇਕ ਧਾਰਮਕ ਕੱਟੜਤਾ ਦੀ ਝਲਕ ਵੇਖੀ ਤੇ ਉਸ ਨੇ ਮਹਿਸੂਸ ਕੀਤਾ ਕਿ ਸੰਨਿਆਸੀ ਦੇ ਇਕਹਿਰੇ ਪਰ ਸਾਂਭੇ ਹੋਏ ਢਾਂਚੇ ਵਿੱਚ ਪ੍ਰੋਮੀਥੀਅਸ ਦੇਵਤਾ ਵਾਲੀ ਉਹ ਅਗਨੀ ਹੈ ਜਿਸ ਨੂੰ ਉਤੇਜਿਤ ਕਰਕੇ ਭਾਂਬੜ ਬਣਾਇਆ ਜਾ ਸਕਦਾ ਹੈ। ਉਹਨਾਂ ਨੇ ਲਛਮਣ ਦਾਸ ਨੂੰ ਬੁਲਾਇਆ ਤੇ ਉਸ ਦੇ ਜ਼ਿੰਮੇਂ ਇਹ ਕੰਮ ਲਾ ਦਿੱਤਾ ਕਿ ਉਹਨਾਂ ਲੋਕਾਂ ਨੂੰ ਸਜ਼ਾ ਦੇਵੇ ਜਿਹਨਾਂ ਨੇ ਸਿੱਖਾਂ ਨੂੰ ਤਸੀਹੇ ਦਿੱਤੇ ਸਨ ਤੇ ਉਹਦੇ ਪੁੱਤਰਾਂ ਨੂੰ ਕਤਲ ਕੀਤਾ ਸੀ। ਉਸ ਨੇ ਲਛਮਣ ਦਾਸ ਦਾ ਨਵਾਂ ਨਾਮ ਰੱਖਿਆ ਜਿਹੜਾ ਲਛਮਣ ਦਾਸ ਨੇ ਆਪ ਹੀ ਗੁਰੂ ਜੀ ਨਾਲ ਆਪਣਾ ਸਬੰਧ ਦਰਸਾਉਣ ਲਈ 'ਬੰਦਾ' ਭਾਵ 'ਗ਼ੁਲਾਮ' ਵਜੋਂ ਵਰਤਿਆ ਸੀ।[1] ਗੁਰੂ ਗੋਬਿੰਦ ਸਿੰਘ ਨੇ ਬੰਦਾ ਬਹਾਦਰ ਨੂੰ ਆਪਣੇ ਭੱਥੇ 'ਚੋਂ ਪੰਜ ਤੀਰ ਦੇ ਕੇ ਹਥਿਆਰਬੰਦ ਕੀਤਾ, ਉਸ ਨੂੰ ਆਪਣਾ ਝੰਡਾ (ਨਿਸ਼ਾਨ ਸਾਹਿਬ) ਤੇ ਨਿਗਾਰਾ

---

1. ਬੰਦੇ ਦਾ ਜਨਮ 1670 ਈ: ਵਿੱਚ ਰਾਜੌਰੀ (ਪੁਣਛ) ਵਿੱਚ ਰਾਜਪੂਤ ਮਾਪਿਆਂ ਦੇ ਘਰ ਹੋਇਆ। ਉਸ ਦਾ ਨਾਮ ਲਛਮਣ ਦਾਸ ਰੱਖਿਆ ਗਿਆ। ਉਹ ਛੋਟੀ ਉਮਰ ਵਿੱਚ ਬੈਰਾਗੀਆਂ ਦੀ ਸੰਪ੍ਰਦਾਇ 'ਚ ਰਲ ਗਿਆ ਤੇ ਉਸ ਦਾ ਨਵਾਂ ਨਾਮ ਮਾਧੋ ਦਾਸ ਰੱਖਿਆ ਗਿਆ। ਉਹ ਦੱਖਣ ਨੂੰ ਚਲਾ ਗਿਆ ਤੇ ਕਈ ਸਾਲ ਹਿੰਦੂ ਮੱਠਾਂ ਵਿੱਚ ਗੁਜ਼ਾਰੇ। ਉਸ ਨੇ ਨਾਂਦੇੜ ਵਿੱਚ ਆਪਣਾ ਡੇਰਾ ਕਾਇਮ ਕਰ ਲਿਆ ਜਿੱਥੇ ਗੁਰੂ ਗੋਬਿੰਦ ਸਿੰਘ ਨਾਲ ਮੁਲਾਕਾਤ ਤੋਂ ਪੰਦਰ੍ਹਾਂ ਸਾਲ ਪਹਿਲਾਂ ਤੋਂ ਉਹ ਰਹਿ ਰਿਹਾ ਸੀ। (ਅਗਲੇ ਸਫ਼ੇ 'ਤੇ) ☞

ਬਖ਼ਸ਼ਿਆ। ਉਸ ਨੇ ਸਿੱਖਾਂ ਨੂੰ ਹੁਕਮਨਾਮੇ ਵੀ ਜਾਰੀ ਕੀਤੇ ਕਿ ਉਹ ਸ੍ਵੈ-ਇੱਛਾ ਨਾਲ ਜੰਗੀ ਸੇਵਾ ਲਈ ਹਾਜ਼ਰ ਹੋਣ।

ਬੰਦਾ ਛੋਟਾ ਜਿਹਾ ਦਲ ਲੈ ਕੇ ਦੱਖਣ ਵੱਲੋਂ ਉੱਤਰ ਵੱਲ ਆ ਗਿਆ। ਦਿੱਲੀ ਨੇੜੇ ਪਹੁੰਚ ਕੇ ਉਸ ਨੂੰ ਪਤਾ ਲੱਗਾ ਕਿ ਬਹਾਦਰਸ਼ਾਹ ਅਜੇ ਵੀ ਦੱਖਣ ਵਿੱਚ ਆਪਣੇ ਭਰਾ ਨਾਲ ਲੜਾਈ ਵਿੱਚ ਰੁੱਝਾ ਹੋਇਆ ਸੀ ਤੇ ਰਾਜਪੂਤ ਉਹਦੇ ਵਿਰੁੱਧ ਬਗ਼ਾਵਤ ਕਰ ਰਹੇ ਸਨ। ਬੰਦਾ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਉੱਪਰ ਕਾਤਲਾਨਾ ਹਮਲੇ ਦੀ ਜਾਣਕਾਰੀ ਮਿਲ ਗਈ ਸੀ। ਗੁਰੂ ਜੀ ਦੀ ਮੌਤ ਤੋਂ ਪਹਿਲਾਂ ਹੀ ਉਸ ਨੇ ਗੁਰੂ ਜੀ ਦਾ ਝੰਡਾ ਰਾਜਧਾਨੀ ਤੋਂ 35 ਮੀਲ ਦੂਰ ਇਕ ਪਿੰਡ ਵਿੱਚ ਗੱਡ ਦਿੱਤਾ ਤੇ ਸਿੱਖਾਂ ਨੂੰ ਗੁਰੂ ਜੀ ਦੇ ਹੁਕਮਨਾਮੇ ਭੇਜ ਦਿੱਤੇ ਜਿਹਨਾਂ ਵਿੱਚ ਉਹਨਾਂ ਨੂੰ ਬੰਦੇ ਦੇ ਨਾਲ ਆ ਕੇ ਸ਼ਾਮਿਲ ਹੋਣ ਲਈ ਕਿਹਾ ਗਿਆ ਸੀ।[2]

---

੧. ਗੁਰੂ ਗੋਬਿੰਦ ਸਿੰਘ ਦੀ ਆਪਣੇ ਕਈ ਸਾਥੀਆਂ ਨਾਲੋਂ ਬੰਦੇ ਦੀ ਚੋਣ ਨੂੰ ਕਦੇ ਵੀ ਸਹੀ ਤਰ੍ਹਾਂ ਵਿੱਚ ਸਪੱਸ਼ਟ ਨਹੀਂ ਕੀਤਾ ਗਿਆ। ਗੁਰੂ ਜੀ ਦੀ ਯਾਤਰਾ ਦੇ ਵੇਰਵੇ ਤੋਂ ਇਹ ਜਾਪਦਾ ਹੈ ਕਿ ਉਹ ਨਾਂਦੇੜ ਵਿੱਚ ਇਕ ਮਹੀਨੇ ਤੋਂ ਵਧ ਨਹੀਂ ਰਹੇ। ਇਸ ਗੱਲ ਦੀ ਬੜੀ ਘੱਟ ਸੰਭਾਵਨਾ ਹੈ ਕਿ ਉਸ ਨੇ ਬਿਲਕੁਲ ਅਜਨਬੀ ਦੀ ਚੋਣ ਆਪਣੇ ਸਿੱਖਾਂ ਦੀ ਅਗਵਾਈ ਲਈ ਕੀਤੀ ਹੋਵੇ। ਜਾਂ ਤਾਂ ਉਹ ਉਸ ਨੂੰ ਪਹਿਲਾਂ ਤੋਂ ਜਾਣਦੇ ਸੀ ਜਾਂ ਬੰਦੇ ਦੀ ਪ੍ਰਸਿੱਧੀ ਗੁਰੂ ਜੀ ਕੋਲ ਇਕ ਚੰਗੇ ਨੇਤਾ ਵਜੋਂ ਪਹਿਲਾਂ ਹੀ ਪਹੁੰਚੀ ਸੀ। ਕਈ ਲੇਖਕਾਂ ਨੇ ਬੜੇ ਭੋਲੇਪਣ ਨਾਲ ਅਹਿਮਦ ਸ਼ਾਹ ਬਟਾਲਵੀ ਵੱਲੋਂ "ਜ਼ਿਕਰ-ਇ-ਗੁਰੂਆਂ ਵਾ ਬੰਦਾ-ਇ-ਸਿੰਘਾਂ ਵਾ ਮਜ਼ਹਬ-ਇ-ਏਸ਼ਾਂ" ਵਿੱਚ ਨਾਟਕੀ ਤੇ ਕਲਪਿਤ ਮੁਲਾਕਾਤ ਨੂੰ ਸਹੀ ਮੰਨ ਲਿਆ ਹੈ। ਅਹਿਮਦਸ਼ਾਹ ਉਸ ਸਮੇਂ ਕਿਸੇ ਹਾਜ਼ਰ ਵਿਅਕਤੀ ਪਾਸੋਂ ਇਹ ਕਹਾਣੀ ਸੁਣਨ ਦਾ ਦਾਅਵਾ ਨਹੀਂ ਕਰਦਾ। "ਸਿਆਰ-ਉਲ-ਮੁਤਾਖਿਰੀਨ" ਜੋ ਉਂਝ ਭਰੋਸੇਯੋਗ ਨਹੀਂ ਹੈ, ਪਰ ਏਥੇ ਉਹ ਸੱਚਾਈ ਦੇ ਬੜੇ ਨੇੜੇ ਹੈ, ਜਦੋਂ ਉਹ ਲਿਖਦਾ ਹੈ ਕਿ "ਬੰਦਾ ਸ਼ਰਧਾ ਪੱਖੋਂ ਸਿੱਖ ਹੀ ਸੀ ਕਿਉਂਕਿ ਉਹ ਜਨਮ ਤੋਂ ਹੀ ਗੋਬਿੰਦ ਦੇ ਸਿਧਾਂਤਾਂ ਦਾ ਅਨੁਸਾਰੀ ਸੀ ਜਾਂ ਆਪਣੇ ਪਰਵੇਸ਼ ਤੋਂ ਹੀ ਕਦੇ ਉਸ ਨੇ ਦਾੜੀ ਮੁੱਛਾਂ ਨੂੰ ਤੇ ਸਰੀਰ ਦੇ ਕਿਸੇ ਰੋਮ ਨੂੰ ਵੀ ਨਹੀਂ ਕਟਵਾਇਆ ਸੀ।" (ਬਰਿਗਜ਼ ਦਾ ਅਨੁਵਾਦ, ਪੰਨਾ 72-3) ਉਸ ਸਮੇਂ ਅੰਮ੍ਰਿਤਧਾਰੀ ਸਿੰਘ ਤੇ ਉਸ ਹਿੰਦੂ ਵਿੱਚ ਕੋਈ ਅੰਤਰ ਨਹੀਂ ਸੀ ਜੋ ਭਾਵੇਂ ਹਿੰਦੂ ਨਾਮ ਵਾਲਾ ਤੇ ਰੀਤੀ ਰਿਵਾਜਾਂ ਤੇ ਚੱਲਣ ਵਾਲਾ ਸੀ, ਪਰ ਸਿੱਖਾਂ ਨਾਲ ਡੂੰਘੀ ਹਮਦਰਦੀ ਰੱਖਦਾ ਸੀ।

2. ਕਾਫੀ ਦੇਰ ਤੱਕ ਬਹਾਦਰ ਸ਼ਾਹ ਨੂੰ ਨਾ ਤਾਂ ਬੰਦੇ ਦੀਆਂ ਕਾਰਵਾਈਆਂ ਦਾ ਤੇ ਨਾ ਹੀ ਉਸ ਦੇ ਗੁਰੂ ਗੋਬਿੰਦ ਸਿੰਘ ਨਾਲ ਸਬੰਧਾਂ ਦੀ ਜਾਣਕਾਰੀ ਮਿਲੀ। 17 ਨਵੰਬਰ 1708 ਦੇ "ਬਹਾਦਰਸ਼ਾਹ ਨਾਮਾ" ਵਿੱਚ ਗੁਰੂ ਗੋਬਿੰਦ ਸਿੰਘ ਨਾਨਕ ਦੀ ਜਾਇਦਾਦ ਦੇ ਇੰਤਜ਼ਾਮ ਤੇ ਨਿਪਟਾਰੇ ਬਾਰੇ ਇਕ ਰਿਪੋਰਟ ਹੈ : "...ਨਿਯਮ ਅਧੀਨ ਇਸ ਨੂੰ ਜ਼ਬਤ ਕਰਨ ਬਾਰੇ ਵਿਚਾਰ ਕੀਤੀ ਗਈ ਸੀ। ਸਮਰਾਟ ਨੇ ਇਹ ਵਿਚਾਰ ਪ੍ਰਗਟ ਕੀਤਾ ਕਿ ਉਹ ਦਰਵੇਸ਼ਾਂ ਦੀ ਜਾਇਦਾਦ ਜ਼ਬਤ ਕਰਨ ਦੇ ਹੱਕ ਵਿੱਚ ਨਹੀਂ ਹੈ ਤੇ ਕਿਹਾ ਸਾਰੀ ਜਾਇਦਾਦ ਉਸ ਦੇ ਵਾਰਸਾਂ ਦੇ ਹਵਾਲੇ ਕੀਤੀ ਜਾਵੇ। ...ਇਕ ਅਜੀਤ ਸਿੰਘ ਜੋ ਆਪਣੇ ਆਪ ਨੂੰ ਗੁਰੂ ਦਾ ਪੁੱਤਰ ਦੱਸਦਾ ਸੀ ਉਹ ਬਾਦਸ਼ਾਹ ਦੇ ਸਾਮ੍ਹਣੇ ਹਾਜ਼ਰ ਕੀਤਾ ਗਿਆ। ਬਾਦਸ਼ਾਹ ਵੱਲੋਂ ਉਸ ਨੂੰ ਖਿਲੱਅਤ ਬਖ਼ਸ਼ੀ ਗਈ ਤੇ ਉਸ ਨੂੰ ਸਰਕਾਰੀ ਨੌਕਰੀ ਵਿੱਚ ਲੈ ਲਿਆ ਗਿਆ। (ਇਹ ਅਜੀਤ ਸਿੰਘ ਮਾਤਾ ਸੁੰਦਰੀ ਦਾ ਗੋਦ ਲਿਆ ਪੁੱਤਰ ਸੀ। ਪਿੱਛੋ ਉਸ ਨੂੰ ਦਿੱਲੀ ਵਿੱਚ ਕਤਲ ਕਰ ਦਿੱਤਾ ਗਿਆ ਸੀ।

ਭਾਵੇਂ ਗੁਰੂ ਜੀ ਨੇ ਬੰਦੇ ਦੀ ਭੂਮਿਕਾ ਦੰਡ ਦੇਣ ਵਾਲੀਆਂ ਮੁਹਿੰਮਾਂ ਦੇ ਫ਼ੌਜੀ ਕਮਾਂਡਰ ਵਜੋਂ ਸੀਮਤ ਕਰ ਦਿੱਤੀ ਸੀ, ਬੰਦਾ ਬਹਾਦਰ ਸਿੱਖਾਂ ਦਾ ਧਾਰਮਕ ਆਗੂ ਵੀ ਬਣ ਬੈਠਾ। ਉਹਦੇ ਡੇਰੇ ਵੱਲ ਹਜੂਮ-ਵਹੀਰਾਂ ਬੰਨ੍ਹ ਕੇ ਆਉਣ ਲੱਗੇ, ਹਥਿਆਰ ਬੰਨ੍ਹ ਕੇ ਲੋਕ ਉਹਦੇ ਝੰਡੇ ਥੱਲੇ ਆ ਗਏ ਤੇ ਇਸਤਰੀਆਂ ਆਪਣੇ ਪਰਿਵਾਰਾਂ ਲਈ ਉਸ ਤੋਂ ਵਰ ਮੰਗਣ ਲੱਗੀਆਂ।[4] ਉਹ ਧਾਰਮਕ ਉਪਦੇਸ਼ ਦੇਣ ਲੱਗਾ ਤੇ ਉਹਨਾਂ ਨੂੰ ਵਰ ਤੇ ਬਖ਼ਸ਼ਿਸ਼ਾਂ ਦੇਣ ਲੱਗਾ। ਦੁਨਿਆਵੀ ਵਸਤਾਂ ਤੋਂ ਨਫ਼ਰਤ ਕਰਦਾ ਹੋਣ ਕਰਕੇ, ਉਹ ਭੇਟਾ ਕੀਤੀਆਂ ਵਸਤੂਆਂ ਲੋਕਾਂ ਵਿੱਚ ਵੰਡ ਦਿੰਦਾ। ਜਿਉਂ-ਜਿਉਂ ਉਹਦੀ ਪਾਵਨਤਾ ਤੇ ਸਖਾਵਤ ਦੀਆਂ ਕਹਾਣੀਆਂ ਫੈਲਦੀਆਂ ਗਈਆਂ, ਹੋਰ ਜ਼ਿਆਦਾ ਆਦਮੀ ਤੇ ਧਨ ਉਸ ਦੇ ਦਰਬਾਰ 'ਚ ਆਉਣ ਲੱਗਾ। ਬੰਦਾ ਨੇ ਫਿਰ ਇਕ ਐਲਾਨ ਜਾਰੀ ਕੀਤਾ ਕਿ ਉਹ ਉਹਨਾਂ ਲੋਕਾਂ ਦੀ ਰੱਖਿਆ ਕਰੇਗਾ ਜਿਸ ਨੂੰ "ਚੋਰ, ਡਾਕੂ ਜਾਂ ਲੁਟੇਰੇ ਤੰਗ ਕਰਨਗੇ ਜਾਂ ਉਹਨਾਂ ਨਾਲ ਅਨਿਆਂ ਕਰਨਗੇ।"[5] ਇਹ ਐਲਾਨ ਭੜਕਾਊ ਹਾਲਾਤ ਵਿੱਚ ਚਿੰਘਾੜੀ ਦਾ ਕੰਮ ਕਰ ਗਿਆ। ਮਾਲਵਾ ਦੇ ਕਿਰਸਾਨ ਜ਼ਿਮੀਂਦਾਰਾਂ ਤੇ ਸਥਾਨਕ ਅਧਿਕਾਰੀਆਂ ਤੋਂ ਬਾਗੀ ਹੋ ਗਏ। ਬੰਦਾ ਬਹਾਦਰ ਨੇ ਡੱਕੀ ਹੋਈ ਘਿਰਨਾ ਦੇ ਸਾਗਰਾਂ ਦੇ ਦਰ-ਦਰਵਾਜ਼ੇ ਖੋਲ੍ਹ ਦਿੱਤੇ ਤੇ ਉਹਦਾ ਬੱਸ ਇਕੋ ਕੰਮ ਸੀ ਕਿ ਉਹ ਹਿੰਸਕ ਤੂਫ਼ਾਨ ਦੀਆਂ ਲਹਿਰਾਂ ਤੇ ਸਵਾਰ ਹੋ ਜਾਂਦਾ ਜਿਹਨਾਂ ਨੂੰ ਉਸ ਨੇ ਬੇਮੁਹਾਰ ਕਰ ਦਿੱਤਾ ਸੀ। ਉਸ ਨੇ ਨਾ ਹੀ ਤਾਂ ਤੂਫ਼ਾਨ ਨੂੰ ਸੇਧ ਦੇਣ ਦੀ ਕੋਸ਼ਿਸ਼ ਕੀਤੀ ਤੇ ਨਾ ਹੀ ਸੇਧ ਦਿੱਤੀ ਕਿਉਂਕਿ ਉਹ ਜਾਣਦਾ ਸੀ ਕਿ ਜੋ ਸ਼ੇਰ ਦੀ ਸਵਾਰੀ ਕਰਦਾ ਹੈ, ਉਸ ਲਈ ਸ਼ੇਰ ਤੋਂ ਉਤਰਨਾ ਸੌਖਾ ਨਹੀਂ ਹੁੰਦਾ।

ਬੰਦਾ ਦਿੱਲੀ ਦੇ ਆਸ-ਪਾਸ ਦਾ ਇਲਾਕਾ ਛੱਡ ਕੇ ਜਰਨੈਲੀ ਸੜਕ ਤੇ ਉੱਤਰ ਵੱਲ ਚਲ ਪਿਆ। ਉਹ ਸੋਨੀਪਤ ਵਿੱਚ ਦਾਖਲ ਹੋਇਆ, ਸਰਕਾਰੀ ਖ਼ਜ਼ਾਨਾ ਤੇ ਅਮੀਰਾਂ ਦੇ ਘਰ ਲੁੱਟੇ ਤੇ ਜੋ ਕੁਝ ਵੀ ਮਿਲਿਆ, ਉਹ ਆਪਣੇ ਸਾਥੀਆਂ ਵਿੱਚ ਵੰਡ ਦਿੱਤਾ। ਉਸ ਨੇ ਇਕ ਦਸਤਾ ਕੈਥਲ ਵੱਲ ਭੇਜ ਦਿੱਤਾ ਤੇ ਆਪ ਇਕ ਦਲ ਲੈ ਕੇ ਸਮਾਣਾ ਵੱਲ ਵਧਿਆ।

---

3. ਗਿਆਨੀ ਗਿਆਨ ਸਿੰਘ ਨੇ ਪੰਥ ਪਰਕਾਸ਼ ਵਿੱਚ ਬੰਦੇ ਦੇ ਉਦੇਸ਼ ਦਾ ਇਹ ਦਾਅਵਾ ਪੇਸ਼ ਕੀਤਾ ਹੈ :
   ਗੁਰੂ ਨੇ ਮੈਨੂੰ ਆਪਣਾ ਦਾਸ ਬਣਾ ਕੇ ਤੁਰਕਾਂ ਤੋਂ ਬਦਲਾ ਲੈਣ ਲਈ ਭੇਜਿਆ ਹੈ, ਮੈਂ ਵਜ਼ੀਰੇ ਨੂੰ ਮਾਰ ਮੁਕਾਵਾਂਗਾ ਤੇ ਉਸ ਦਾ ਘਰ ਘਾਟ ਬਰਬਾਦ ਕਰ ਦਿਆਂਗਾ। ਮੈਂ ਗੁਰੂ ਦੇ ਪੁੱਤਰਾਂ ਦੀ ਮੌਤ ਦਾ ਬਦਲਾ ਲਵਾਂਗਾ ਤੇ ਫਿਰ ਪਹਾੜੀ ਰਾਜਿਆਂ ਨੂੰ ਤਬਾਹ ਕਰਾਂਗਾ। ਜਦੋਂ ਮੈਂ ਇਹ ਸਾਰੇ ਕਾਰਜ ਪੂਰੇ ਕਰ ਲਏ ਤਾਂ ਹੀ ਮੈਨੂੰ ਗੁਰੂ ਦਾ ਬੰਦਾ (ਦਾਸ) ਸਮਝਣਾ।
4. ਜਿਸ ਨੇ ਪੁੱਤਰਾਂ ਦੀ ਦਾਤ ਮੰਗੀ, ਉਸ ਨੂੰ ਪੁੱਤਰਾਂ ਦਾ ਵਰ ਦਿੱਤਾ, ਜਿਹਨਾਂ ਨੇ ਦੁੱਧ ਦਾ ਵਰ ਮੰਗਿਆ, ਉਹਨਾਂ ਨੂੰ ਲਵੇਰੀਆਂ ਦੇ ਦਿੱਤੀਆਂ। ਜੇ ਕੋਈ ਦੁੱਖੀ ਆਇਆ ਉਸ ਲਈ ਉਸ ਨੇ ਅਰਦਾਸ ਕੀਤੀ ਤੇ ਉਹਦਾ ਦੁੱਖ ਦੂਰ ਹੋ ਗਿਆ।
   (ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪਰਕਾਸ਼, ਪੰਨਾ 94)
5. ਸੋਹਨ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ 39

ਕੈਥਲ ਵਿੱਚ ਕੋਈ ਟੱਕਰ ਨ ਹੋਈ ਤੇ ਉਸ ਦੀ ਲੁੱਟਮਾਰ ਵੀ ਨ ਕੀਤੀ ਗਈ ਪਰ 'ਸਮਾਣੇ' ਦੀ ਤਕਦੀਰ ਵੱਖਰੀ ਸੀ। ਇਹ ਮਹਿਲਾਂ ਵਰਗੀਆਂ ਇਮਾਰਤਾਂ ਤੇ ਮਸਜਿਦਾਂ ਵਾਲਾ ਦੌਲਤਮੰਦਾਂ (ਅਮੀਰਾਂ) ਦਾ ਸ਼ਹਿਰ ਸੀ। ਇਹ ਨੌਵੇਂ ਗੁਰੂ, ਗੁਰੂ ਤੇਗ਼ ਬਹਾਦਰ ਤੇ (ਗੁਰੂ) ਗੋਬਿੰਦ ਸਿੰਘ ਦੇ ਦੋ ਬੇਟਿਆਂ ਦੇ ਜੱਲਾਦ ਦਾ ਸ਼ਹਿਰ ਸੀ। ਸ਼ਹਿਰ ਉੱਪਰ 26 ਨਵੰਬਰ, 1709 ਨੂੰ ਹਮਲਾ ਕੀਤਾ ਗਿਆ। ਬੰਦੇ ਦੇ ਜਨੂਨੀ ਤੇ ਗੁੱਸੇ ਨਾਲ ਭਰੇ ਹੋਏ ਪੈਰੋਕਾਰਾਂ ਨੇ ਵਿਰੋਧੀਆਂ ਉੱਪਰ ਆਪਣੀ ਭਾਰੀ ਗਿਣਤੀ ਕਾਰਨ ਫਤਿਹ ਹਾਸਲ ਕਰ ਲਈ। ਰੱਖਿਆ ਕਰਨ ਵਾਲਿਆਂ ਨੂੰ ਹਮਲਾ ਕਰਨ ਵਾਲਿਆਂ ਤੋਂ ਕਿਸੇ ਰਹਿਮ ਦੀ ਆਸ ਨਹੀਂ ਸੀ। ਉਹ ਤਿੰਨ ਦਿਨ ਤੱਕ ਮੁਕਾਬਲਾ ਕਰਦੇ ਰਹੇ ਤੇ ਜੋ ਅੰਤ ਵਿੱਚ ਬਚਿਆ ਉਹ ਧੁਖ ਰਿਹਾ ਮਲਬਾ ਤੇ ਦਸ ਹਜ਼ਾਰ ਲੋਥਾਂ ਸਨ ਜੋ ਗਲੀਆਂ ਵਿੱਚ ਖਿੱਲਰੀਆਂ ਪਈਆਂ ਸਨ।[6] ਸਿੱਖ ਫ਼ੌਜ ਦੀ ਸਮਾਣੇ ਉੱਪਰ ਜਿੱਤ ਪਹਿਲੀ ਮਹੱਤਵਪੂਰਨ ਜਿੱਤ ਸੀ।[7]

ਸਮਾਣੇ ਦੀ ਦਸ਼ਾ ਨੇ ਸਰਹਿੰਦ ਦੇ ਸੂਬੇਦਾਰ ਦੇ ਮਨ ਵਿੱਚ ਬੰਦਾ ਬਹਾਦਰ ਦੇ ਅਸਲੀ ਉਦੇਸ਼ ਬਾਰੇ ਕੋਈ ਸੰਦੇਹ ਨ ਰਹਿਣ ਦਿੱਤਾ। ਸ਼ਸਤਰਧਾਰੀ ਕਿਸਾਨਾਂ ਦੀ ਪੰਜਾਬ ਦੇ ਸਾਰੇ ਕੇਂਦਰੀ ਪੰਜਾਬ ਤੋਂ ਸਰਹਿੰਦ ਵੱਲ ਆਉਣ ਦੀਆਂ ਖ਼ਬਰਾਂ ਆ ਰਹੀਆਂ ਸਨ। ਵਜ਼ੀਰ ਖ਼ਾਂ ਨੇ ਬਹਾਦਰਸ਼ਾਹ ਨੂੰ ਸਹਾਇਤਾ ਲਈ ਪੈਗਾਮ ਭੇਜੇ ਤੇ ਆਪ ਬਚਾਉ ਵਾਸਤੇ ਮਝੈਲ ਕਿਸਾਨਾਂ ਨੂੰ ਸਤਲੁਜ ਤੋਂ ਉਰਲੇ ਪਾਸੇ ਆਉਣ ਤੋਂ ਰੋਕਣ ਤੇ ਬੰਦੇ ਨਾਲ ਮਿਲ ਜਾਣ ਤੋਂ ਰੋਕਣ ਦੇ ਯਤਨ ਕੀਤੇ। ਮਲੇਰਕੋਟਲੇ ਦੇ ਅਫ਼ਗਾਨਾਂ ਦੀ ਫ਼ੌਜ ਮਝੈਲਾਂ ਨੂੰ ਦਰਿਆ ਦੇ ਪਰਲੇ ਪਾਰ ਹੀ ਰੋਕਣ ਲਈ ਭੇਜੀ ਗਈ ਤੇ ਸਾਰੇ ਪੱਤਣਾਂ ਅਤੇ ਲਾਂਘਿਆਂ ਤੇ ਫ਼ੌਜਾਂ ਦੀਆਂ ਨਿਯੁਕਤੀਆਂ ਕਰ ਦਿੱਤੀਆਂ ਤੇ ਬੇੜੀਆਂ ਕਾਬੂ ਕਰ ਲਈਆਂ।

ਬੰਦਾ ਜਿੱਤਦਾ ਹੋਇਆ ਕੇਂਦਰੀ ਮਾਲਵੇ ਤੋਂ ਅੱਗੇ ਵਧਿਆ। ਉਸ ਨੇ ਘੁੜਾਮ, ਸ਼ਾਹਬਾਦ, ਮੁਸਤਫ਼ਾਬਾਦ, ਕਪੂਰੀ ਤੇ ਸਢੌਰਾ ਲੁੱਟੇ ਤੇ ਫਿਰ ਸਰਹਿੰਦ ਪਹੁੰਚਿਆ ਜੋ ਸਿੱਖਾਂ ਦੀਆਂ ਨਜ਼ਰਾਂ ਵਿੱਚ ਤ੍ਰਿਸਕਾਰਯੋਗ ਸੀ ਕਿਉਂਕਿ ਇਸ ਸ਼ਹਿਰ ਵਿੱਚ ਗੁਰੂ ਦੇ ਪੁੱਤਰ ਸ਼ਹੀਦ ਕੀਤੇ ਗਏ ਸਨ ਤੇ ਵਜ਼ੀਰ ਖ਼ਾਂ ਤੇ ਦੀਵਾਨ ਸੁੱਚਾ ਨੰਦ ਜਿਹੇ ਕਾਤਲਾਂ ਦਾ ਘਰ ਸੀ।

---

6. ਸੋਹਣ ਲਾਲ, ਉਮਦਾਤ-ਉਤ-ਤਵਾਰੀਖ, I, ਪੰਨਾ 78
7. ਇਸ ਯਾਦਗਾਰੀ ਹਮਲੇ ਦਾ ਵਿਸਥਾਰ ਦੱਸਣਾ ਬੇਲੋੜਾ ਹੈ; ਲਗਭਗ ਸਾਰੇ ਬਿਰਤਾਂਤਾਂ ਵਿੱਚ ਇਸ ਹਮਲੇ ਨੂੰ ਸਭ ਤੋਂ ਵਧੀਕ ਨਿਰਦੈਤਾ ਵਾਲਾ ਦੱਸਿਆ ਗਿਆ। ਜਿਸ ਨੇ ਕਦੇ ਕਿਸੇ ਮੁਲਕ ਨੂੰ ਤੰਗ ਪ੍ਰੇਸ਼ਾਨ ਕੀਤਾ। ਹਰ ਉਹ ਜ਼ਿਆਦਤੀ ਜੋ ਕੋਈ ਵਹਿਸ਼ੀ ਕਰ ਸਕਦਾ ਸੀ, ਹਰ ਉਹ ਜ਼ੁਲਮ ਜੋ ਬਦਲਾ ਲੈਣ ਦੇ ਭੁੱਖੇ ਕਰ ਸਕਦੇ ਸਨ, ਉਹਨਾਂ ਪ੍ਰਾਂਤਾਂ ਉੱਪਰ ਗ਼ਰੀਬ ਵਾਸੀਆਂ 'ਤੇ ਢਾਹੇ ਗਏ ਜਿਨ੍ਹਾਂ ਵਿੱਚ ਦੀ ਉਹ ਲੰਘੇ। ਉਹਨਾਂ ਦੀ ਹੀ ਜਾਨ ਬਖ਼ਸ਼ੀ ਗਈ ਜਿਹਨਾਂ ਨੇ ਸਿੱਖਾਂ ਦਾ ਧਰਮ ਕਬੂਲ ਕਰ ਲਿਆ ਤੇ ਜੀਵਨ ਸ਼ੈਲੀ ਅਪਣਾ ਲਈ। (ਸਰ ਜੇ ਮੈਲਕਮ, ਸਿੱਖਾਂ ਦਾ ਖਾਕਾ) ਜ਼ੁਲਮ ਦੀਆਂ ਕਹਾਣੀਆਂ ਦੀ ਸਿੱਖ ਇਤਿਹਾਸਕਾਰ ਗਿਆਨੀ ਗਿਆਨ 'ਸ਼ਮਸ਼ੇਰ ਖ਼ਾਲਸਾ' ਵਿੱਚ ਤੇ ਰਤਨ ਸਿੰਘ ਭੰਗੂ 'ਪੰਥ ਪ੍ਰਕਾਸ਼" ਵਿੱਚ ਪ੍ਰੋੜ੍ਹਤਾ ਕਰਦੇ ਹਨ।

ਬੰਦਾ ਬਹਾਦਰ ਦੀਆਂ ਸਫ਼ਲਤਾ ਨਾਲ ਸਤਲੁਜ ਕਿਨਾਰੇ ਬੈਠੀ ਅਫ਼ਗਾਨ ਸੈਨਾ ਆਪਣੇ ਪਿਛਵਾੜੇ ਪ੍ਰਤੀ ਫ਼ਿਕਰਮੰਦ ਹੋਈ ਤੇ ਉਹਨਾਂ ਦਾ ਇਕ ਹਿੱਸਾ ਬੰਦੇ ਦਾ ਮੁਕਾਬਲਾ ਕਰਨ ਲਈ ਭੇਜ ਦਿੱਤਾ। ਮਝੈਲਾਂ ਨੇ ਇਸ ਮੌਕੇ ਦਾ ਫ਼ਾਇਦਾ ਉਠਾਇਆ ਤੇ ਰੋਪੜ ਨੇੜਿਉਂ ਸਤਲੁਜ ਪਾਰ ਕਰਨ ਵਿੱਚ ਸਫਲ ਹੋ ਗਏ। ਅਫ਼ਗਾਨ ਉਹਨਾਂ ਨੂੰ ਰੋਕਣ ਲਈ ਲੜਦੇ ਰਹੇ ਤੇ ਮਾਝੇ ਅਤੇ ਮਾਲਵੇ ਦੀਆਂ ਸਿੱਖ ਸੈਨਾਵਾਂ ਦੇ ਜਬੜੇ (ਸਰੋਤੇ) ਵਿੱਚ ਦਰੜੇ ਜਾਣ ਤੋਂ ਬਚਣ ਲਈ ਪਿੱਛੇ ਹਟ ਗਏ। ਬੰਦਾ ਵਧ ਰਹੇ ਮਝੈਲਾਂ ਨੂੰ ਰੋਪੜ ਦੇ ਰਾਹ ਦੇ ਅੱਧ ਵਿਚਕਾਰ ਹੀ ਜਾ ਮਿਲਿਆ।

ਸਿਆਲ ਦੇ ਮਹੀਨੇ ਹਥਿਆਰ ਇਕੱਠੇ ਕਰਨ ਤੇ ਸਿਖਲਾਈ ਦੇਣ ਵਿੱਚ ਲੰਘ ਗਏ। ਕਿਉਂਕਿ ਬੰਦਾ ਬੇਜ਼ਮੀਨੇ ਲੋਕਾਂ ਨੂੰ ਭੂਮੀ ਦੇਣ ਦਾ ਤੇ ਸਭ ਨੂੰ ਲੁੱਟਮਾਰ ਕਰਨ ਦਾ ਭਰੋਸਾ ਦੇ ਰਿਹਾ ਸੀ। ਇਸ ਲਈ ਉਹਦੀ ਫ਼ੌਜ ਵਿੱਚ ਨਵੇਂ ਭਰਤੀ ਹੋਣ ਵਾਲਿਆਂ ਦਾ ਘਾਟਾ ਨਹੀਂ ਸੀ। ਪਰੰਤੂ ਉਸ ਨੂੰ ਬੰਦੂਕਾਂ ਦੀ ਘਾਟ ਸੀ। ਫਿਰ ਵੀ ਉਹ ਬਸੰਤ ਮੌਸਮ ਤੱਕ ਮੁਗਲਾਂ ਨਾਲ ਲੋਹਾ ਲੈਣ ਲਈ ਕਾਫੀ ਸ਼ਕਤੀਸ਼ਾਲੀ ਹੋ ਗਿਆ ਸੀ। ਫਿਰ ਉਸ ਨੇ ਸਰਹਿੰਦ ਉੱਪਰ ਇਕ ਭਾਰੀ ਦਲ ਦੀ ਹਮਲੇ ਵਾਸਤੇ ਅਗਵਾਈ ਕੀਤੀ।

ਵਜ਼ੀਰ ਖ਼ਾਂ ਵੀ ਚੁੱਪਚਾਪ ਨਹੀਂ ਬੈਠਾ ਹੋਇਆ ਸੀ। ਉਸ ਨੇ ਮੁਸਲਮਾਨ ਜ਼ਿਮੀਂਦਾਰਾਂ ਨੂੰ ਇਹ ਪੱਕਾ ਯਕੀਨ ਕਰਵਾ ਦਿੱਤਾ ਸੀ ਕਿ ਜੇ ਬੰਦਾ ਜਿੱਤ ਗਿਆ ਤਾਂ ਉਹ ਸਭ ਬਰਬਾਦ ਹੋ ਜਾਣਗੇ। ਉਸ ਨੂੰ ਮੁੱਲਾਵਾਂ ਨੂੰ ਵੀ ਕਾਫਰਾਂ ਵਿਰੁੱਧ ਧਰਮ ਯੁੱਧ ਦਾ ਪ੍ਰਚਾਰ ਕਰਨ ਲਈ ਤਿਆਰ ਕਰ ਲਿਆ।[8]

ਵਜ਼ੀਰ ਖ਼ਾਂ ਦੀ ਸੈਨਾ ਨੇ ਬੰਦੇ ਦੇ ਕਿਸਾਨਾਂ ਦਾ ਸ਼ਹਿਰ ਤੋਂ ਦਸ ਮੀਲ ਬਾਹਰ ਜਾ ਕੇ ਟਾਕਰਾ ਕੀਤਾ ਤੇ ਤੁਰਤ ਹੀ ਆਪਣੇ ਤੋਪਖਾਨੇ ਨੂੰ ਗੋਲੇ ਵਰ੍ਹਾਉਣ ਦਾ ਹੁਕਮ ਦੇ ਦਿੱਤਾ। ਕਿਸਾਨਾਂ ਨੇ ਵੀ ਅੱਗੋਂ ਤੋਪਾਂ ਚਲਾਈਆਂ ਤੇ ਵੈਰੀ ਨਾਲ ਦੋ ਹੱਥ ਕਰਨ ਲੱਗੇ।

ਵਧੇਰੇ ਗਿਣਤੀ ਦਾ ਉਹਨਾਂ ਨੂੰ ਹੱਥੋ-ਹੱਥੀਂ ਸ਼ੁਰੂ ਹੋਈ ਲੜਾਈ ਵਿੱਚ ਲਾਭ ਹੋਇਆ। ਵਜ਼ੀਰ ਖ਼ਾਂ ਮਾਰਿਆ ਗਿਆ ਤੇ ਉਸ ਦੀ ਫ਼ੌਜ ਦਾ ਮਨੋਬਲ ਖ਼ਤਮ ਹੋ ਗਿਆ। ਜੰਗ ਮੁਗ਼ਲ ਸੈਨਾ ਤੇ ਗਾਜ਼ੀਆਂ ਦੀ ਮੁਕੰਮਲ ਹਾਰ ਤੇ ਕਤਲਾਮ ਨਾਲ ਖ਼ਤਮ ਹੋ ਗਈ। ਖਾਫੀ ਖ਼ਾਂ ਲਿਖਦਾ ਹੈ, "ਮੁਸਲਮਾਨੀ ਸੈਨਾ ਦਾ ਕੋਈ ਵੀ ਆਦਮੀ ਆਪਣੀ ਜਾਨ ਤੇ ਪਹਿਨੇ ਹੋਏ ਵਸਤਰਾਂ ਤੋਂ ਬਿਨਾਂ ਹੋਰ ਕੁਝ ਲੈ ਕੇ ਨਾ ਜਾ ਸਕਿਆ। ਘੋੜ ਸਵਾਰ ਤੇ ਪਿਆਦਾ

---

8. ਸਰਹਿੰਦ ਦੀ ਲੜਾਈ ਦੇ ਵੱਖ-ਵੱਖ ਕਈ ਬਿਰਤਾਂਤ ਹਨ। ਸਭ ਤੋਂ ਵਧੇਰੇ ਭਰੋਸੇਯੋਗ ਮੁਹੰਮਦ ਹਾਸ਼ਿਮ ਖਾਫੀ ਖ਼ਾਂ ਦਾ ਮੁਨਤਖਿਬ-ਉਲ-ਲੁਬਾਬ ਦਾ ਬਿਰਤਾਂਤ ਹੈ। ਉਹ ਲਿਖਦਾ ਹੈ ਕਿ ਵਜ਼ੀਰ ਖ਼ਾਂ ਦੀ ਸੈਨਾ ਵਿੱਚ 15000 ਸੈਨਿਕ ਸਨ ਜੋ ਬੰਦੂਕਾਂ ਤੇ ਤੋਪਾਂ ਨਾਲ ਲੈਸ ਸਨ। ਇਸ ਤੋਂ ਬਿਨਾਂ ਤਲਵਾਰਾਂ, ਨੇਜ਼ਿਆਂ ਤੇ ਤੀਰ ਕਮਾਨਾਂ ਨਾਲ ਲੈਸ "ਗਾਜ਼ੀ" ਵੀ ਸਨ। ਬੰਦੇ ਦੀ ਸੈਨਾ ਵਜ਼ੀਰ ਖ਼ਾਂ ਦੀ ਫ਼ੌਜ ਨਾਲੋਂ ਕਿਤੇ ਜ਼ਿਆਦਾ ਹੋਵੇਗੀ। ਪਰ ਉਸ ਕੋਲ ਨਾ ਤੋਪਾਂ ਸਨ ਤੇ ਨਾ ਹੀ ਹਾਥੀ ਸਨ। ਉਸ ਕੋਲ ਥੋੜ੍ਹੇ ਜਿਹੇ ਘੋੜ ਅਸਵਾਰ ਤੇ ਥੋੜ੍ਹੀਆਂ ਜਿਹੀਆਂ ਬੰਦੂਕਾਂ ਸਨ। ਉਹਦੀ ਸੈਨਾ ਤਾਂ ਵਧੇਰੇ ਕਰਕੇ ਨੇਜ਼ਿਆਂ, ਕੁਹਾੜਿਆਂ ਤੇ ਕਿਸਾਨੀ ਸੰਦਾਂ ਦੀ ਹਥਿਆਰਾਂ ਵਾਂਗ ਵਰਤੋਂ ਕਰਨ ਵਾਲੇ ਕਿਸਾਨਾਂ 'ਤੇ ਆਧਾਰਿਤ ਸੀ।

ਸਿਪਾਹੀ ਕਾਫਰਾਂ ਦੀਆਂ ਤਲਵਾਰਾਂ ਨਾਲ ਮਾਰੇ ਗਏ ਜਿਹਨਾਂ ਨੇ ਉਹਨਾਂ ਦਾ ਪਿੱਛਾ ਸਰਹੰਦ ਤੱਕ ਕੀਤਾ।"[9]

ਦੋ ਦਿਨ ਮਗਰੋਂ ਬੰਦੇ ਨੇ ਸਰਹਿੰਦ ਉੱਪਰ ਆ ਕੇ ਧਾਵਾ ਬੋਲ ਦਿੱਤਾ। ਉਹ 24 ਮਈ 1710 ਈ: ਨੂੰ ਸ਼ਹਿਰ ਵਿੱਚ ਦਾਖ਼ਲ ਹੋਇਆ। ਵਜ਼ੀਰ ਖ਼ਾਂ ਪਹਿਲਾਂ ਹੀ ਮਰ ਚੁੱਕਾ ਸੀ। ਸੁੱਚਾ ਨੰਦ ਜਿਸ ਨੇ ਗੁਰੂ ਗੋਬਿੰਦ ਸਿੰਘ ਦੇ ਬੇਟਿਆਂ ਨੂੰ ਕਤਲ ਕਰਨ ਲਈ ਵਜ਼ੀਰ ਖ਼ਾਂ 'ਤੇ ਜ਼ੋਰ ਪਾਇਆ ਸੀ, ਉਸ ਨੂੰ ਜਿਉਂਦਾ ਫੜ ਲਿਆ ਗਿਆ। ਇਹਨਾਂ ਆਦਮੀਆਂ ਦੇ ਨਾਵਾਂ ਨਾਲ ਲੱਗੇ ਕਲੰਕ ਤੇ ਇਸ ਅਪਰਾਧ ਵਿੱਚ ਉਹਨਾਂ ਦੀ ਸ਼ਮੂਲੀਅਤ ਤੋਂ ਬਿਨਾਂ ਕਿਸਾਨਾਂ ਨੂੰ ਉਹਨਾਂ ਪ੍ਰਤੀ ਆਪਣੀਆਂ ਵੀ ਅਨੇਕਾਂ ਸ਼ਕਾਇਤਾਂ ਸਨ। ਉਸ ਜ਼ਮਾਨੇ ਦੇ ਇਕ ਰੋਜ਼ਨਾਮਚਾ ਨਿਗਾਰ ਨੇ ਲਿਖਿਆ ਹੈ, "ਮੈਂ ਗੁਆਂਢੀ ਦੇ ਭਰੋਸੇਯੋਗ ਲੋਕਾਂ ਤੋਂ ਸੁਣਿਆ ਹੈ ਕਿ ਮਰਹੂਮਖਾਨ ਦੇ ਸਮੇਂ ਵਿੱਚ ਕੋਈ ਜ਼ੁਲਮ ਨਹੀਂ ਸੀ ਜੋ ਉਸ ਨੇ ਆਪਣੀ ਗ਼ਰੀਬ ਪਰਜਾ ਤੇ ਨਾ ਕੀਤਾ ਹੋਵੇ ਤੇ ਅਜਿਹਾ ਕੋਈ ਬੀਜ ਨਹੀਂ ਸੀ ਜਿਸ ਦਾ ਫਲ ਉਸ ਨੇ ਹੁਣ ਖਾਧਾ ਹੈ ਜੋ ਉਸ ਨੇ ਆਪ ਨ ਬੀਜਿਆ ਹੋਵੇ।"[10]

ਸਰਹਿੰਦ ਨੂੰ ਪੂਰੀ ਤਰ੍ਹਾਂ ਬਰਬਾਦ ਕਰ ਦਿੱਤਾ ਗਿਆ ਸਿਰਫ਼ ਕੁਝ ਮਕਬਰੇ ਹੀ ਬਚੇ ਰਹੇ। ਵਜ਼ੀਰ ਖ਼ਾਂ ਦੇ ਮਹਿਲ ਤੇ ਸੁੱਚਾ ਨੰਦ ਦੇ ਖ਼ਜ਼ਾਨੇ 'ਚੋਂ ਜੇਤੂਆਂ ਨੂੰ ਭਾਰੀ ਲੁੱਟ ਹੱਥ ਆਈ।

ਬੰਦਾ ਬਹਾਦਰ ਹੁਣ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਦਾ ਸੱਚਮੁੱਚ ਦਾ ਹਾਕਮ ਸੀ ਜਿਸ ਦਾ ਵਾਰਸ਼ਿਕ ਮਾਮਲਾ 36 ਲੱਖ ਰੁਪੈ ਬਣਦਾ ਸੀ। ਉਸ ਦੀ ਸ਼ਕਤੀ ਦਾ ਸੂਰਜ ਸਿਖਰ 'ਤੇ ਸੀ। ਜਾਂ ਤਾਂ ਵਿਸ਼ਵਾਸ ਕਰਕੇ ਜਾਂ ਡਰ ਕੇ ਜਾਂ ਲਾਭ ਖ਼ਾਤਰ (ਜਾਂ ਤਿੰਨਾਂ ਹੀ ਕਾਰਨਾਂ ਕਰਕੇ) ਬਹੁਤ ਸਾਰੇ ਹਿੰਦੂਆਂ ਤੇ ਮੁਸਲਮਾਨਾਂ ਨੇ ਸਿੱਖ ਧਰਮ ਅਪਣਾ ਲਿਆ ਸੀ।[11] ਬੰਦਾ ਬਹੁਤ ਚਤੁਰ ਤੇ ਸੂਝਵਾਨ ਸੀ ਤੇ ਉਸ ਨੇ ਧਰਮ ਬਦਲ ਕੇ ਆਉਣ ਵਾਲਿਆਂ ਵਿੱਚ ਬਹੁਤਾ ਭਰੋਸਾ ਨਾ ਕੀਤਾ। ਉਸ ਨੇ ਆਪਣੀ ਸੁਰੱਖਿਆ ਲਈ ਹਿਮਾਲਯ ਦੀ ਓਟ ਵਿੱਚ ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਆਪਣੀ ਰਿਹਾਇਸ਼ਗਾਹ ਤੇ ਸਦਰ ਮੁਕਾਮ ਬਣਾ ਲਿਆ।

ਇਸ ਤਰ੍ਹਾਂ ਬੰਦਾ ਬੈਰਾਗੀ ਜੋ ਸੈਨਾ ਮੁਖੀ ਵਜੋਂ ਬੰਦਾ ਬਹਾਦਰ ਬਣ ਗਿਆ ਸੀ, ਉਸ ਨੇ ਬੰਦਾ ਪਾਦਸ਼ਾਹ ਦਾ ਆਪਣਾ ਤੀਸਰਾ ਰੂਪ ਧਾਰ ਲਿਆ। ਉਸ ਨੇ ਸਰਹਿੰਦ ਦੀ ਫਤਿਹ ਤੋਂ ਸ਼ੁਰੂ ਹੋਣ ਵਾਲਾ ਨਵਾਂ ਸੰਮਤ ਚਾਲੂ ਕੀਤਾ। ਉਸ ਨੇ ਗੁਰੂ ਨਾਨਕ ਤੇ ਗੋਬਿੰਦ ਸਿੰਘ ਦੇ ਨਾਮ ਵਾਲੇ ਨਵੇਂ ਸਿੱਕੇ ਜਾਰੀ ਕੀਤੇ। ਉਸ ਨੇ ਆਪਣੀ ਮੁਹਰ ਤੇ ਕੇਵਲ ਗੁਰੂ ਸਾਹਿਬਾਨ

---

9. ਮੁਨਤਖਿਬ-ਉਲ-ਲਬਾਬ II, 654, ਲੇਟਰ ਮੁਗ਼ਲਜ਼ ਪੰਨਾ 27-28 (ਉੱਥੇ ਬੰਦੇ ਦੇ ਜ਼ੁਲਮਾਂ ਨੂੰ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ।)
10. ਮੁਹੰਮਦ ਕਾਸਿਮ, ਇਬਰਤਨਾਮਾ, 20-1
11. ਜਲਦੀ ਜਲਦੀ ਧਰਮ ਅਪਣਾਉਣ ਵਾਲਿਆਂ ਦੇ ਨਾਮਾਂ ਦਾ ਉਲੇਖ ਮਿਲਦਾ ਹੈ ਜਿਵੇਂ ਕਿ ਆਲੀ ਸਿੰਘ, ਮੀਰ ਨਾਸਿਰ ਸਿੰਘ ਤੇ ਦੀਨਦਾਰ ਸਿੰਘ। ਇਸ ਦੀ ਪ੍ਰੋੜ੍ਹਤਾ ਅਮੀਨ ਉਦ ਦੌਲਾ ਦੇ ਬਿਰਤਾਂਤ ਤੋਂ ਵੀ ਹੁੰਦੀ ਹੈ। "ਬਹੁਤ ਸਾਰੇ ਮੁਸਲਮਾਨ ਇਸਲਾਮ ਧਰਮ ਛੱਡ ਕੇ ਬੰਦੇ ਨਾਲ ਪੱਕੇ ਵਾਅਦੇ ਕਰਕੇ ਤੇ ਪਵਿੱਤਰ ਸਹੁੰਆਂ ਖਾ ਕੇ ਤੇ ਅੰਮ੍ਰਿਤ ਛਕ ਕੇ ਰਾਹੋਂ ਭਟਕ ਗਏ।" ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ 73

ਦੇ ਨਾਮ ਹੀ ਨਹੀਂ ਉਕਰਾਏ ਸਗੋਂ ਗੁਰੂ ਦੇ ਲੰਗਰ ਦੀ ਦੇਗ ਤੇ ਖਾਲਸੇ ਦੀ ਤੇਗ ਲਿਖਵਾ ਕੇ ਦੋ ਚੀਜ਼ਾਂ ਦਾ ਵਾਧਾ ਕੀਤਾ ਜਿਹਨਾਂ ਦਾ ਸਿੱਖ ਸ਼ਕਤੀ ਤੇ ਲੋਕ-ਪ੍ਰਿਅਤਾ ਵਿੱਚ ਵਾਧੇ 'ਚ ਭਾਰੀ ਯੋਗਦਾਨ ਸੀ।[12]

ਮੁਖਲਿਸਗੜ੍ਹ ਵਿੱਚ ਬੰਦੇ ਨੂੰ ਇਤਲਾਹ ਮਿਲੀ ਕਿ ਬਹਾਦਰਸ਼ਾਹ ਦੱਖਣ ਵਿੱਚ ਆਪਣੇ ਭਰਾ ਨੂੰ ਹਰਾ ਕੇ ਰਾਜਸਥਾਨ ਨੂੰ ਅਧੀਨ ਕਰਨ ਬਾਰੇ ਵਿਚਾਰ ਕਰ ਰਿਹਾ ਸੀ ਤੇ ਮੂਨਸੂਨ ਸ਼ੁਰੂ ਹੋਣ ਤੋਂ ਪਹਿਲਾਂ ਉਸ ਦੇ ਦਿੱਲੀ ਮੁੜਨ ਦੀ ਕੋਈ ਉਮੀਦ ਨਹੀਂ ਸੀ। ਇਸ ਸਮੇਂ ਨੂੰ ਬੰਦੇ ਨੇ ਉੱਤਰੀ ਭਾਰਤ ਵਿੱਚ ਮੁਗ਼ਲਾਂ ਦੀ ਰਹਿੰਦੀ-ਖੂੰਹਦੀ ਸ਼ਕਤੀ ਦੇ ਨਿਸ਼ਾਨ ਤਬਾਹ ਕਰਨ ਲਈ ਵਰਤਿਆ।

ਸਿਖਰ ਗਰਮੀ ਦੀ ਰੁੱਤ ਵਿੱਚ, ਜਦੋਂ ਦਰਿਆ ਲਗਭਗ ਸੁੱਕੇ ਹੀ ਸਨ, ਬੰਦੇ ਨੇ ਜਮਨਾ ਪਾਰ ਕਰਕੇ ਸਹਾਰਨਪੁਰ 'ਤੇ ਹਮਲਾ ਕੀਤਾ। ਉਸ ਦੇ ਪਹੁੰਚਣ ਨਾਲ ਹੀ ਉੱਥੋਂ ਦੇ ਗੁੱਜਰਾਂ ਨੂੰ ਨਵਾਬਾਂ ਤੇ ਜ਼ਿਮੀਂਦਾਰਾਂ ਵਿਰੁੱਧ ਵਿਦ੍ਰੋਹ ਕਰਨ ਦਾ ਸੰਕੇਤ ਮਿਲ ਗਿਆ ਜੋ ਉਹਨਾਂ ਉੱਪਰ ਕਈ ਦਹਾਕਿਆਂ ਤੋਂ ਜ਼ੁਲਮ ਕਰਦੇ ਆ ਰਹੇ ਸਨ। ਉਹਨਾਂ ਨੇ ਆਪਣੇ "ਨਾਨਕ ਪੰਥੀ" ਹੋਣ ਦਾ ਐਲਾਨ ਕਰ ਦਿੱਤਾ ਤੇ ਆਪਣੇ ਪੰਜਾਬ ਦੇ ਕਿਸਾਨ ਸਾਥੀਆਂ ਨਾਲ ਰਲ ਗਏ। ਸਥਾਨਕ ਫ਼ੌਜਦਾਰ ਤੇ ਹੋਰ ਵੀ ਕਈ ਜੋ ਜਾ ਸਕਦੇ ਸਨ, ਦਿੱਲੀ ਨੱਠ ਗਏ। ਜਿਹੜੇ ਰਹਿ ਗਏ ਤੇ ਉਹਨਾਂ ਵਿੱਚ ਕਈ ਉੱਚ ਘਰਾਣਿਆਂ ਦੇ ਇੱਜ਼ਤਦਾਰ ਪਰਿਵਾਰ ਵੀ ਸਨ, ਉਹ ਬਹਾਦਰੀ ਨਾਲ ਲੜਦੇ ਹੋਏ ਮਰ ਗਏ ਤੇ ਸ਼ਹੀਦਾਂ ਦਾ ਦਰਜਾ ਪ੍ਰਾਪਤ ਕਰ ਗਏ।[13]

ਸਹਾਰਨਪੁਰ ਨੂੰ ਬੜੀ ਨਿਰਦੈਤਾ ਨਾਲ ਲੁੱਟਿਆ ਗਿਆ। ਸਹਾਰਨਪੁਰ ਮਗਰੋਂ ਗੁਆਂਢ ਦੇ ਸ਼ਹਿਰਾਂ ਬੇਹਾਤ ਤੇ ਅੰਬੇਟਾ ਤੇ ਵੀ ਅਧਿਕਾਰ ਕਰ ਲਿਆ ਗਿਆ। ਮੂਨਸੂਨ ਸ਼ੁਰੂ ਹੋਣ ਤੇ ਨਨੌਤਾ ਉੱਪਰ ਗੁੱਜਰਾਂ ਨੇ ਕਬਜ਼ਾ ਕਰ ਲਿਆ ਤੇ ਉਸ ਨੂੰ ਬਰਬਾਦ ਕਰਕੇ ਮਿੱਟੀ ਵਿੱਚ ਮਿਲਾ ਦਿੱਤਾ।

---

12. ਬੰਦੇ ਦੇ ਸਿੱਕਿਆਂ ਉੱਪਰ ਫ਼ਾਰਸੀ ਉੱਪਰ ਨਿਮਨ ਲਿਖਤ 'ਮੁਦਰਾ ਲੇਖ' ਹੈ :

**ਤਸਵੀਰ ਵਾਲਾ (ਸਿੱਧਾ) ਪਾਸਾ**

"ਸਿੱਕਾ ਜਦ ਹਰ ਦੋ ਆਲਮ ਤੇਗਿ ਨਾਨਕ ਸਾਹਿਬ ਅਸਤ। ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫਜਲਿ ਸੱਚਾ ਸਾਹਿਬ ਅਸਤ।"

ਇਹ ਸਿੱਕੇ ਦੋ ਜਹਾਨਾਂ ਲਈ ਨਾਨਕ ਦੀ ਤਲਵਾਰ ਨਾਲ ਜਾਰੀ ਕੀਤੇ ਗਏ ਤੇ ਗੋਬਿੰਦ ਸਿੰਘ ਦੀ ਕ੍ਰਿਪਾ ਨਾਲ ਜਿੱਤ ਨਸੀਬ ਹੋਈ।

**ਪੁੱਠਾ ਪਾਸਾ**

"ਜ਼ਰਬ ਬਾ ਅਮਾਨ-ਉਦ ਦਾਹਰ ਮੁਸਾਵਰਾਤ ਸਹਰ, ਜੀਨਤ ਉਲ ਤਖਤ ਮੁਬਾਰਕ ਬਖਤ।" (ਇਹ ਮੁਹਰ ਸੁੰਦਰ ਸ਼ਹਿਰ ਦੀ ਸ਼ਰਨਗਾਹ ਵਿੱਚ ਬਖਸ਼ੇ ਹੋਏ ਤਖਤ ਦਾ ਸਿੰਗਾਰ ਬਣੀ) ਬੰਦੇ ਦੀ ਮੁਹਰ ਭਵਿੱਖ ਵਿੱਚ ਸਿੱਖ ਸਿੱਕਿਆਂ ਤੇ ਮੁਹਰਾਂ ਦਾ ਆਦਰਸ਼ ਬਣੀ :

"ਦੇਗ-ਓ-ਤੇਗ-ਓ ਨੁਸਰਤ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"

—ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ ਕ੍ਰਿਪਾ ਤੇ ਤਲਵਾਰ ਨਾਲ ਜਿੱਤ ਪ੍ਰਾਪਤ ਹੋਈ।

13. ਮੁਨਤਖਿਬ-ਉਲ-ਲਬਾਬ, II, ਪੰਨਾ 655

ਜਮਨਾ-ਗੰਗਾ ਦੁਆਬ ਵਿੱਚ ਭਗਦੜ ਤੇ ਘਬਰਾਹਟ ਪੈਦਾ ਹੋ ਗਈ। ਅਮੀਰ ਲੋਕ ਤਾਂ ਪੂਰਬ ਵੱਲ ਅਵਧ ਨੂੰ ਭੱਜ ਤੁਰੇ ਜਾਂ ਉੱਤਰ ਦੇ ਪਹਾੜਾਂ ਵਿੱਚ ਚਲੇ ਗਏ। ਇਕ ਨੇਜ਼ੇਬਾਜ਼ ਘੋੜ ਅਸਵਾਰ ਦੇ ਦੇਖਣ ਨਾਲ ਹੀ ਸਾਰੇ ਪਿੰਡ ਵਿੱਚ ਦਹਿਸ਼ਤ ਫੈਲ ਜਾਂਦੀ ਸੀ।[14]

ਬੰਦੇ ਦੀ ਪੂਰਬ ਵੱਲ ਪਰਗਤੀ ਜਲਾਲਾਬਾਦ ਵਿੱਚ ਮਿਲੇ ਵਿਰੋਧ ਕਾਰਨ ਰੁਕ ਗਈ। ਉਸ ਨੂੰ ਜਲੰਧਰ ਦੁਆਬ ਦੇ ਕਿਸਾਨਾਂ ਵੱਲੋਂ ਵੀ ਮੁਗ਼ਲ ਫ਼ੌਜਦਾਰ ਵਿਰੁੱਧ ਸਹਾਇਤਾ ਲਈ ਬੇਨਤੀਆਂ ਆਉਣ ਲੱਗ ਪਈਆਂ। ਉਸ ਨੇ ਜਲਾਲਾਬਾਦ ਦਾ ਘੇਰਾ ਉਠਾ ਲਿਆ ਤੇ ਮੂਨਸੂਨ ਦੇ ਆਉਣ ਤੋਂ ਪਹਿਲਾਂ ਹੀ ਲਾਂਘੇ 'ਚ ਰੁਕਾਵਟ ਪੈਣ ਤੋਂ ਪਹਿਲਾਂ-ਪਹਿਲਾਂ ਮੁੜ ਜਮਨਾ ਪਾਰ ਕਰ ਲਈ।

ਬੰਦੇ ਦੇ ਪੰਜਾਬ ਮੁੜ ਆਉਣ ਦੀਆਂ ਖ਼ਬਰਾਂ ਨਾਲ ਮਾਲਵਾ ਦੀ ਕਿਰਸਾਣੀ ਦਾ ਹੌਸਲਾ ਵਧ ਗਿਆ। ਉਹਨਾਂ ਨੇ ਰਾਹੋਂ ਦੇ ਮੁਗ਼ਲ ਫ਼ੌਜਦਾਰ ਨੂੰ ਹਾਰ ਦੇ ਦਿੱਤੀ। ਫ਼ੌਜਦਾਰ ਸਿੱਖ ਪੈਂਤੜਿਆਂ ਤੇ ਜੁਗਤਾਂ ਦਾ ਪਹਿਲਾ ਸ਼ਿਕਾਰ ਬਣਿਆ ਜਿਹਨਾਂ ਕਰਕੇ ਸਿੱਖ ਜ਼ਿਆਦਾ ਪ੍ਰਸਿੱਧ ਹੋਏ। ਇਹ ਢੰਗ "ਢਾਈ ਫੱਟਾਂ" ਦੀ ਲੜਾਈ ਦਾ ਸੀ—ਮਾਰੋ, ਦੌੜ ਜਾਓ, ਤੇ ਦੁਬਾਰਾ ਵਾਰ ਕਰਨ ਲਈ ਮੁੜ ਆਉ। ਉਹਨਾਂ ਨੇ ਜਲੰਧਰ ਅਤੇ ਹੁਸ਼ਿਆਰਪੁਰ 'ਤੇ ਅਧਿਕਾਰ ਕਰ ਲਿਆ ਤੇ 1710 ਈ: ਦੀ ਪੱਤਝੜ ਰੁੱਤ ਤੱਕ ਸਾਰਾ ਜਲੰਧਰ ਦੁਆਬ ਸੁਤੰਤਰ ਕਰਵਾ ਲਿਆ ਗਿਆ।

ਦੂਸਰਾ ਦੌਰ—ਮੈਦਾਨ 'ਚੋਂ ਪਹਾੜਾਂ ਵੱਲ—ਇਹ ਵਿਦ੍ਰੋਹ ਸਤਲੁਜ ਤੋਂ ਪਾਰ ਸਾਰੇ ਮਾਝੇ ਵਿੱਚ ਫੈਲ ਗਿਆ। ਅੰਮ੍ਰਿਤਸਰ ਤੋਂ ਸ਼ੁਰੂ ਹੋ ਕੇ ਕਿਸਾਨਾਂ ਦੀਆਂ ਫ਼ੌਜਾਂ ਕਲਾਨੌਰ, ਬਟਾਲਾ ਤੇ ਪਠਾਨਕੋਟ ਉੱਪਰ ਅਧਿਕਾਰ ਕਰਦੀਆਂ ਹੋਈਆਂ ਪਹਾੜਾਂ ਵੱਲ ਵਧੀਆਂ। ਫਿਰ ਉਹਨਾਂ ਨੇ ਸਤਲੁਜ ਤੇ ਰਾਵੀ ਦੇ ਵਿਚਕਾਰਲੇ ਇਲਾਕੇ 'ਤੇ ਅਧਿਕਾਰ ਕਰ ਲਿਆ। ਸਾਰਾ ਪੰਜਾਬ ਆਜ਼ਾਦ ਕਿਰਸਾਨੀ ਦਾ ਠਾਠਾਂ ਮਾਰਦਾ ਸਮੁੰਦਰ ਬਣ ਗਿਆ ਤੇ ਉਸ ਵਿਚਕਾਰ ਮੁਗ਼ਲ ਸ਼ਕਤੀ ਦੇ ਦੋ ਹੀ ਟਾਪੂ ਰਹਿ ਗਏ ਸਨ—ਇਕ ਸੀ ਮੁਗ਼ਲ ਰਾਜਧਾਨੀ ਲਾਹੌਰ ਤੇ ਦੂਸਰਾ ਸੀ ਅਫ਼ਗਾਨਾਂ ਦਾ ਸ਼ਹਿਰ ਕਸੂਰ।

---

14. ਇਕ ਸਾਲ ਵਿੱਚ ਵਾਪਰੀ ਕ੍ਰਾਂਤੀ ਨੂੰ ਇਰਵਾਈਨ ਨੇ "ਲੇਟਰ ਮੁਗ਼ਲਜ਼" ਵਿੱਚ ਇਸ ਤਰ੍ਹਾਂ ਸੰਖੇਪਤਾ ਨਾਲ ਬਿਆਨ ਕੀਤਾ ਹੈ : "ਇਕ ਭੰਗੀ ਤੇ ਮੋਚੀ ਜੋ ਭਾਰਤੀਆਂ ਦੀ ਨਜ਼ਰ ਵਿੱਚ ਸਭ ਤੋਂ ਨੀਚ ਸੀ, ਉਹਦੇ ਘਰ ਛੱਡ ਕੇ ਗੁਰੂ (ਬੰਦੇ ਵੱਲ ਇਸ਼ਾਰਾ ਹੈ) ਦੇ ਨਾਲ ਜਾ ਮਿਲਣ ਦੀ ਦੇਰ ਹੁੰਦੀ ਸੀ ਕਿ ਉਹ ਥੋੜ੍ਹੇ ਸਮੇਂ ਪਿੱਛੋਂ ਆਪਣੇ ਜਨਮ ਸਥਾਨ ਦਾ ਹਾਕਮ ਬਣ ਕੇ ਆਪਣੇ ਹੱਥਾਂ ਵਿੱਚ ਨਿਯੁਕਤੀ ਪੱਤਰ ਲੈ ਕੇ ਜਾਂਦਾ ਸੀ। ਜਿਉਂ ਹੀ ਉਹ ਆਪਣੇ ਪਿੰਡ ਦੀ ਧਰਤੀ 'ਤੇ ਪੈਰ ਰੱਖਦਾ, ਰੱਜੇ-ਪੁੱਜੇ ਘਰਾਂ ਦੇ ਤੇ ਅਮੀਰ ਲੋਕ ਉਹਦੇ ਸੁਆਗਤ ਲਈ ਜਾਂਦੇ ਤੇ ਸਤਿਕਾਰ ਨਾਲ ਲੈ ਕੇ ਆਉਂਦੇ। ਉੱਥੇ ਪਹੁੰਚਣ ਪਿੱਛੋਂ ਉਹ ਉਸ ਅੱਗੇ ਹੱਥ ਬੰਨ੍ਹ ਕੇ ਖਲੋ ਜਾਂਦੇ ਤੇ ਉਸ ਦੇ ਹੁਕਮ ਦੀ ਉਡੀਕ ਕਰਦੇ। ਉਸ ਦੇ ਹੁਕਮ ਦੀ ਅਵੱਗਿਆ ਕਰਨ ਦਾ ਕੋਈ ਹੌਸਲਾ ਨਹੀਂ ਕਰਦਾ ਸੀ ਤੇ ਜਿਹੜੇ ਜੰਗਾਂ ਵਿੱਚ ਜਾ ਕੇ ਮੁਕਾਬਲਾ ਕਰਨ ਦਾ ਖਤਰਾ ਸਹੇੜਦੇ ਸਨ ਹੁਣ ਉਹ ਰੋਸ ਵੀ ਪ੍ਰਗਟ ਨਹੀਂ ਕਰਦੇ ਸਨ। ਹਿੰਦੂ ਜੋ ਧਰਮ ਵਿੱਚ ਨਹੀਂ ਆਏ ਸਨ ਉਹਨਾਂ ਦਾ ਵੀ ਕੋਈ ਲਿਹਾਜ਼ ਨਹੀਂ ਸੀ। (I— 98-99)

ਮੁਗ਼ਲ ਅਧਿਕਾਰੀਆਂ ਨੇ ਬਗ਼ਾਵਤ ਨੂੰ ਦਬਾਉਣ ਲਈ ਮੁਸਲਮਾਨ ਕਿਸਾਨਾਂ ਦੇ ਧਾਰਮਿਕ ਜਜ਼ਬਾਤ ਉਭਾਰ ਕੇ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ। ਕੁਝ ਸਮੇਂ ਲਈ ਤਾਂ ਇਹ ਨੀਤੀ ਲਾਭਕਾਰੀ ਸਿੱਧ ਹੋਈ ਤੇ ਨਵੇਂ ਭਰਤੀ ਕੀਤੇ ਗਾਜ਼ੀਆਂ ਨੇ ਮੁਗ਼ਲਾਂ ਦੀ ਰਜ਼ਾਕਾਰ ਸੈਨਾ (ਨਾਗਰਿਕ ਰੱਖਿਆ ਲਈ ਸ੍ਵੈ-ਇੱਛਾ ਨਾਲ ਬਣੀ ਸੈਨਾ) ਦੀ ਸਹਾਇਤਾ ਕੀਤੀ ਤੇ ਸਿੱਖਾਂ ਨੂੰ ਲਾਹੌਰ ਸ਼ਹਿਰ ਤੋਂ ਕਈ ਮੀਲ ਦੂਰ ਰੱਖਿਆ। ਫਿਰ ਉਹਨਾਂ ਦੀ ਕਿਸਾਨਾਂ ਨਾਲ ਹਮਦਰਦੀ ਧਾਰਮਕ ਵਿਰੋਧ ਦੇ ਉਸ ਜਜ਼ਬੇ ਉੱਪਰ ਭਾਰੂ ਹੋ ਗਈ ਜਿਸ ਨੂੰ ਜਾਗੀਰਦਾਰਾਂ ਨੇ ਉਭਾਰਿਆ ਸੀ ਤੇ ਉਹ ਆਪਣੇ ਘਰਾਂ ਨੂੰ ਮੁੜ ਗਏ। ਸਿੱਖ ਅੱਗੇ ਵਧਦੇ ਗਏ ਤੇ ਉਹਨਾਂ ਨੇ ਰਜ਼ਾਕਾਰ ਸੈਨਾ ਨੂੰ ਭੀਲੋਵਾਲ* ਪਿੰਡ ਦੇ ਨੇੜੇ ਤਬਾਹ ਕਰ ਦਿੱਤਾ ਤੇ ਲਾਹੌਰ ਦੇ ਉਦਾਲੇ ਪਿੰਡਾਂ ਵਿੱਚ ਦਲ ਬਣਾ ਕੇ, ਝੁੰਡਾਂ ਵਿੱਚ ਫੈਲ ਗਏ।

ਜਮਨਾ ਤੋਂ ਲੈ ਕੇ ਰਾਵੀ ਤੇ ਉਸ ਤੋਂ ਪਾਰ ਵੀ ਜਿਸ ਵਿਅਕਤੀ ਦੀ ਤੂਤੀ ਬੋਲਦੀ ਸੀ, ਉਹ ਬੰਦਾ ਸੀ ਤੇ ਜਿਸ ਸੈਨਾ ਦਾ ਬੋਲਬਾਲਾ ਸੀ ਤੇ ਇੱਜ਼ਤ ਮਾਨ ਸੀ ਉਹ ਸੀ ਕਿਰਸਾਣਾਂ ਦੀ ਸੈਨਾ। ਉਹਨਾਂ ਇਤਿਹਾਸਕ ਤੇ ਫ਼ੈਸਲਾਕੁਨ ਦਿਨਾਂ ਵਿੱਚ ਜੇ ਬੰਦਾ ਕੁਝ ਹੋਰ ਉੱਦਮ ਤੇ ਸਾਹਸ ਕਰਦਾ ਤਾਂ ਉਸ ਨੇ ਦਿੱਲੀ ਅਤੇ ਲਾਹੌਰ ਤੇ ਵੀ ਅਧਿਕਾਰ ਕਰ ਲੈਣਾ ਸੀ ਤੇ ਇਸ ਤਰ੍ਹਾਂ ਇਤਿਹਾਸ ਦੀ ਸਮੁੱਚੀ ਧਾਰਾ ਹੀ ਬਦਲ ਦੇਣੀ ਸੀ। ਭਾਵੇਂ ਬੰਦਾ ਉਂਝ ਬੜਾ ਹੌਸਲੇ ਵਾਲਾ ਸੀ ਪਰ ਉਹਦੇ ਵਿੱਚ ਨਿਸਚੇ ਦੀ ਘਾਟ ਉਹਦੇ ਸੁਪਨਿਆਂ ਲਈ ਮਾਰੂ ਸਾਬਿਤ ਹੋਈ। ਇਸ ਦੌਰਾਨ ਬਹਾਦਰ ਸ਼ਾਹ ਵੀ ਰਾਜਪੂਤਾਂ ਨੂੰ ਆਪਣੇ ਅਧੀਨ ਕਰਨ ਦਾ ਖ਼ਿਆਲ ਛੱਡ ਕੇ ਕਾਹਲੀ-ਕਾਹਲੀ ਉੱਤਰ ਵਿੱਚ ਪੰਜਾਬ ਵੱਲ ਆ ਗਿਆ।[15]

ਸਮਰਾਟ ਨੇ ਆਪਣੀਆਂ ਦਿੱਲੀ, ਉੱਤਰ ਪ੍ਰਦੇਸ਼ ਤੇ ਅਵਧ ਦੀਆਂ ਸਭ ਫ਼ੌਜਾਂ ਨੂੰ ਕੂਚ ਕਰਨ ਦਾ ਹੁਕਮ ਦੇ ਦਿੱਤਾ ਤੇ ਰਜ਼ਾਕਾਰਾਂ ਨੂੰ ਸਿੱਖਾਂ ਵਿਰੁੱਧ ਜਹਾਦ ਲਈ ਵੰਗਾਰਿਆ।[16] ਉਸ ਨੇ ਬੰਦੇਲਾ ਰਾਜਪੂਤਾਂ ਨੂੰ ਮੁਹਿੰਮ ਵਿੱਚ ਸ਼ਾਮਲ ਹੋਣ ਲਈ ਪਰੇਰਿਆ।

---

15. ਖ਼ਾਫੀ ਖ਼ਾਂ ਲਿਖਦਾ ਹੈ : 8 ਤੋਂ 9 ਮਹੀਨਿਆਂ ਲਈ, ਤੇ ਦੋ ਤੋਂ ਤਿੰਨ ਦਿਨਾਂ ਲਈ ਦਿੱਲੀ ਤੋਂ ਲਾਹੌਰ ਤੱਕ ਦੇ ਰਸਤੇ ਵਿੱਚ ਪੈਂਦੇ ਸਭ ਸ਼ਹਿਰ ਤੇ ਥਾਵਾਂ ਦੀ ਇਹਨਾਂ ਨਾਪਾਕ ਲੋਕਾਂ ਨੇ ਲੁੱਟ ਮਾਰ ਕੀਤੀ, ਪੈਰਾਂ ਹੇਠ ਲਿਤਾੜਿਆਂ ਤੇ ਤਬਾਹ ਕਰ ਦਿੱਤਾ। ਹਿਸਾਬੋਂ ਬਾਹਰ ਲੋਕਾਂ ਨੂੰ ਮਾਰ ਦਿੱਤਾ ਗਿਆ, ਸਾਰਾ ਮੁਲਕ ਤਬਾਹ ਕਰ ਦਿੱਤਾ ਗਿਆ ਤੇ ਮਕਬਰੇ ਵੀ ਢਾਹ ਦਿੱਤੇ ਗਏ। .....ਇਹਨਾਂ ਕਾਫਰਾਂ ਨੇ ਨਵੀਂ ਹਕੂਮਤ ਕਾਇਮ ਕਰ ਲਈ ਸੀ ਤੇ ਦਾੜ੍ਹੀ ਤੇ ਸਿਰ ਦੇ ਵਾਲ ਉਤਾਰਨ 'ਤੇ ਰੋਕ ਲਾ ਦਿੱਤੀ ਸੀ। ਇਸ ਕੁਰਾਹੇ ਪਏ ਫਿਰਕੇ ਦੀ ਵਿਦ੍ਰੋਹ ਤੇ ਲੁੱਟ ਘਸੁੱਟ ਦੀ ਇਤਲਾਹ ਬਾਦਸ਼ਾਹ ਨੂੰ ਦਿੱਤੀ ਗਈ ਜੋ ਬਹੁਤ ਦੁਖੀ ਹੋਇਆ। (32-33)

* ਖ਼ੁਸ਼ਵੰਤ ਸਿੰਘ ਭੀਲੋਵਾਲ ਨੂੰ ਸੀਲੋਵਾਲ ਲਿਖ ਗਿਆ ਹੈ, ਜੋ ਠੀਕ ਨਹੀਂ। ਅਨੁਵਾਦਕ।

16. ਬਹਾਦਰਸ਼ਾਹ ਉਚਿਤ ਤੌਰ 'ਤੇ ਬਹੁਤ ਸਾਰੇ ਹਿੰਦੂਆਂ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦਾ ਸੀ ਜੋ ਬਗ਼ਾਵਤ ਪ੍ਰਤੀ ਹਮਦਰਦ ਸਨ ਤੇ ਚੋਰੀ ਚੋਰੀ ਸਿੱਖ ਧਰਮ ਅਪਣਾ ਚੁੱਕੇ ਸਨ। ਸਤੰਬਰ 1710 ਦੇ ਸ਼ੁਰੂ ਵਿੱਚ ਉਸ ਨੇ ਦਰਬਾਰ ਦੇ ਸਭ ਹਿੰਦੂ ਅਧਿਕਾਰੀਆਂ ਨੂੰ ਹਜ਼ਾਮਤ ਕਰਾਉਣ ਦੇ ਹੁਕਮ ਜਾਰੀ ਕਰ ਦਿੱਤੇ ਸਨ। (ਬਹਾਦਰਸ਼ਾਹਨਾਮਾ) ਬਹਾਦਰਸ਼ਾਹ ਦੇ ਕੈਂਪ ਵਿੱਚ ਇਕ ਦਰਬਾਰੀ ਇਰਾਦਤ ਖ਼ਾਂ ਨੇ ਲਿਖਿਆ ਸੀ : "ਭਾਵੇਂ ਬਗ਼ਾਵਤ ਇਤਨੀ ਵੱਡੀ ਪੱਧਰ 'ਤੇ ਨਹੀਂ ਸੀ ਕਿ ਬਾਦਸ਼ਾਹ ਦੇ ਚੈਨ 'ਚ ਖਲਲ ਪੈ ਜਾਂਦਾ, ਪਰ ਫਿਰ ਵੀ ਬਾਦਸ਼ਾਹ ਸਲਾਮਤ, ਧਰਮ ਰਖਿਅੱਕ ਵਜੋਂ ਇਹ ਸੁਣ ਕੇ ਪਰੇਸ਼ਾਨ ਸੀ ਕਿ ਬਾਗੀਆਂ ਦਾ ਗੁੱਸਾ ਵਧੇਰੇ ਕਰਕੇ ਧਰਮ ਵਿਰੁੱਧ ਸੀ, ਇਸ ਲਈ ਉਸ ਨੇ ਨਿੱਜੀ ਤੌਰ 'ਤੇ ਲੜਾਈ 'ਚ ਜਾਣ ਦਾ ਫ਼ੈਸਲਾ ਕਰ ਲਿਆ। (ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ ਦੀ ਪੰਜਾਬ, ਪੰ. 277)

ਉਸ ਦੇ ਨਾਲ ਉਸ ਦੇ ਚਾਰੇ ਪੁੱਤਰ ਤੇ ਮੁਗ਼ਲ ਸੈਨਾ ਦੇ ਚੋਟੀ ਦੇ ਯੋਧੇ ਸਨ। ਇਸ ਮੁਹਿੰਮ ਦਾ ਮੁਖੀ ਫ਼ਿਰੋਜ਼ ਖ਼ਾਂ ਨੂੰ ਥਾਪਿਆ ਗਿਆ। ਫ਼ਿਰੋਜ਼ ਖ਼ਾਂ ਨੇ ਤੁਰਤ ਫੁਰਤ ਹੀ ਹਮਲਾ ਕਰ ਦਿੱਤਾ ਤੇ ਕਿਰਸਾਣੀ ਸੈਨਾ ਨੂੰ ਅਮੀਨਗੜ੍ਹ ਦੇ ਅਸਥਾਨ 'ਤੇ ਹਾਰ ਦਿੱਤੀ। ਇਕ ਮਹੀਨੇ ਦੇ ਅੰਦਰ-ਅੰਦਰ ਸ਼ਾਹੀ ਸੈਨਾ ਨੇ ਥਾਨੇਸਰ, ਕਰਨਾਲ, ਸ਼ਾਹਬਾਦ 'ਤੇ ਅਧਿਕਾਰ ਕਰ ਲਿਆ। ਦਸੰਬਰ 1710 ਤੱਕ ਮਾਲਵੇ ਦੇ ਮੈਦਾਨਾਂ ਵਿੱਚ ਮੁਗ਼ਲ ਰਾਜ ਮੁੜ ਕਾਇਮ ਹੋ ਗਿਆ।

ਬੰਦਾ ਮੋਰਚਾ ਛੱਡ ਕੇ ਪਿੱਛੇ ਹਟ ਕੇ ਪਹਾੜੀ ਗੜ੍ਹੀ ਵਿੱਚ ਜਾ ਲੁਕਿਆ। ਮੁਗ਼ਲਾਂ, ਮਿਉਆਂ, ਅਫ਼ਗਾਨਾਂ ਤੇ ਰਾਜੂਪਤਾਂ ਦੇ ਦਲ ਉਸ ਦੇ ਮਗਰ ਹੀ ਚਲੇ ਗਏ। ਜਦੋਂ ਦੌੜ ਰਹੇ ਕਿਸਾਨਾਂ ਨੇ ਅੱਗੇ ਪਹਾੜੀਆਂ ਵੇਖੀਆਂ ਤਾਂ ਉਹ ਮਗਰ ਆ ਰਹੀ ਮੁਗ਼ਲ ਫ਼ੌਜ ਦੇ ਹਰਾਵਲ ਦਸਤੇ ਤੇ ਝਪਟ ਪਏ ਤੇ ਉਹਨਾਂ ਦੀ ਚੰਗੀ ਗਿੱਦੜ-ਕੁੱਟ ਕੀਤੀ। ਬੰਦੇ ਦਾ ਨਾਮ ਹੀ ਭੈਅ ਦਾ ਸੋਮਾ ਬਣ ਗਿਆ ਸੀ। ਉਸ ਬਾਰੇ ਇਹ ਮਸ਼ਹੂਰ ਸੀ ਕਿ ਆ ਰਹੀ ਗੋਲੀ ਨੂੰ ਆਪਣੇ ਰਸਤੇ ਤੋਂ ਇਸ ਤਰ੍ਹਾਂ ਕੁਰਾਹੇ ਪਾ ਦਿੰਦਾ ਸੀ ਤੇ ਅਜਿਹੇ ਟੂਣੇ ਮੰਤਰ ਕਰਦਾ ਸੀ ਕਿ ਨਾ ਕੋਈ ਭਾਲਾ ਤੇ ਨ ਕੋਈ ਤਲਵਾਰ ਉਸ ਦੇ ਸੈਨਿਕਾਂ ਨੂੰ ਜ਼ਖ਼ਮੀ ਕਰ ਸਕਦੀ ਸੀ।[17]

ਆਖਰ ਸ਼ਾਹੀ ਫ਼ੌਜਾਂ ਨੇ ਮੁਖਲਿਸ ਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਪਰ ਬੰਦਾ ਤੇ ਉਸ ਦੇ ਚੋਣਵੇਂ ਤਲਵਾਰਬਾਜ਼ਾਂ ਦੇ ਇਕ ਛੋਟੇ ਜਿਹੇ ਦਲ ਨੇ ਇਕ ਰਾਤ ਉਡਾਰੀ ਮਾਰੀ ਕਿ ਉਹ ਸ਼ਾਹੀ ਫ਼ੌਜ ਦਾ ਘੇਰਾ ਤੋੜ ਕੇ ਨਿਕਲ ਗਏ।

ਅਗਲੀ ਸਵੇਰ ਭਾਵ 11 ਦਸੰਬਰ 1710 ਨੂੰ ਮੁਗ਼ਲਾਂ ਨੇ ਗੜ੍ਹੀ ਤੇ ਧਾਵਾ ਬੋਲ ਦਿੱਤਾ ਤੇ ਜਿਹੜੇ ਆਦਮੀ ਉੱਥੇ ਰਹਿ ਗਏ ਸਨ, ਉਹਨਾਂ ਨੂੰ ਗਰਿਫ਼ਤਾਰ ਕਰ ਲਿਆ। ਉਹਨਾਂ ਵਿੱਚ ਇਕ ਗੁਲਾਬ ਸਿੰਘ ਸੀ ਜਿਸ ਦੀ ਸ਼ਕਲ ਬੰਦੇ ਨਾਲ ਮਿਲਦੀ ਸੀ ਤੇ ਉਸ ਨੇ ਬੰਦੇ ਵਾਂਗ ਹੀ ਬਸਤਰ ਪਹਿਨੇ ਹੋਏ ਸਨ। ਭਿਆਨਕ ਬੰਦੇ ਦੀ ਗਰਿਫਤਾਰੀ ਉੱਪਰ ਹੋਈ ਖ਼ੁਸ਼ੀ ਛੇਤੀ ਹੀ ਗੁੱਸੇ ਤੇ ਨਿਰਾਸਤਾ 'ਚ ਬਦਲ ਗਈ ਜਦੋਂ ਇਹ ਪਤਾ ਲੱਗਾ ਕਿ "ਬਾਜ਼ ਉੱਡ ਗਿਆ ਹੈ ਤੇ ਉਹਨਾਂ ਨੇ ਇਕ ਉੱਲੂ ਹੀ ਫੜ ਲਿਆ ਹੈ।"

ਬਹਾਦਰਸ਼ਾਹ ਨੇ ਆਪਣਾ ਗੁੱਸਾ ਮੁੱਠੀ ਭਰ ਕੈਦੀਆਂ ਅਤੇ ਨਾਹਣ ਦੇ ਨਿਰਦੋਸ਼ ਰਾਜੇ 'ਤੇ ਕੱਢਿਆ ਜਿਸ ਦੇ ਇਲਾਕੇ ਵਿੱਚ ਬੰਦਾ ਭੱਜ ਕੇ ਜਾ ਲੁਕਿਆ ਸੀ। ਰਾਜਾ ਤੇ ਬਹਾਦਰ ਗੁਲਾਬ ਸਿੰਘ ਨੂੰ ਲੋਹੇ ਦੇ ਪਿੰਜਰਿਆਂ ਵਿੱਚ ਕੈਦ ਕਰਕੇ ਦਿੱਲੀ ਭੇਜ ਦਿੱਤਾ ਗਿਆ। ਨਾਹਨ ਦੇ ਰਾਜੇ ਦੇ 30 ਸੇਵਕ ਜੋ ਆਪਣੇ ਰਾਜੇ ਦੇ ਬੇਕਸੂਰ ਹੋਣ ਬਾਰੇ ਪੱਖ ਪੇਸ਼ ਕਰਨ ਗਏ ਸਨ ਤੇ ਹੋਰ ਸਭ ਕੈਦੀਆਂ ਨੂੰ ਜੱਲਾਦਾਂ ਦੇ ਹਵਾਲੇ ਕਰ ਦਿੱਤਾ ਗਿਆ।

ਮੁਖਲਿਸਗੜ੍ਹ ਤੋਂ ਨੱਠ ਕੇ ਜਾਣ ਦੇ 15 ਦਿਨਾਂ ਅੰਦਰ ਬੰਦੇ ਨੇ ਫਿਰ ਲੋਕਾਂ ਨੂੰ ਹੁਕਮਨਾਮੇ ਭੇਜਣੇ ਸ਼ੁਰੂ ਕਰ ਦਿੱਤੇ ਤੇ ਪੰਜਾਬ ਨੂੰ ਫਿਰ ਇਕ ਵਾਰ ਆਜ਼ਾਦ ਕਰਾਉਣ ਲਈ ਉਕਸਾਇਆ ਤੇ ਉਹਨਾਂ ਨੂੰ ਸ਼ਿਵਾਲਿਕ ਪਹਾੜੀਆਂ ਵਿੱਚ ਕੀਰਤਪੁਰ ਉਸ ਨਾਲ ਆ ਮਿਲਣ ਲਈ ਆਖਿਆ। ਉਸ ਨੇ ਮੈਦਾਨੀ ਇਲਾਕੇ ਵਿੱਚ ਜਾਣ ਤੋਂ ਪਹਿਲਾਂ ਅਰਧ-ਪਹਾੜੀ ਇਲਾਕੇ ਦੇ ਪਿਛਲੇ ਖੇਤਰ 'ਤੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ। ਉਸ ਦੇ ਹਮਲੇ

---

17. ਖਾਫੀ ਖ਼ਾਂ ਲਿਖਦਾ ਹੈ ਕਿ ਸਿੱਖਾਂ ਨੇ ਫ਼ਕੀਰੀ ਭਾਸ਼ਾ 'ਚ ਸਾਰੀ ਸੈਨਾ ਵਿੱਚ ਦਹਿਸ਼ਤ ਫੈਲਾ ਦਿੱਤੀ ਸੀ।" ਮੁਨਤਿਖਿਬ ਉਲ-ਲਬਾਬ—ਪੰਨਾ 660-706

ਦਾ ਪਹਿਲਾ ਸ਼ਿਕਾਰ ਗੁਰੂ ਗੋਬਿੰਦ ਸਿੰਘ ਨੂੰ ਦੁਖੀ ਕਰਨ ਵਾਲਾ ਬਿਲਾਸਪੁਰ ਦਾ ਰਾਜਾ ਭੀਮਚੰਦ ਬਣਿਆ। ਬੁੱਢੇ ਭੀਮਚੰਦ ਵਿੱਚ ਅਣਥੱਕ ਯੋਧੇ ਬੰਦਾ ਬਹਾਦਰ ਦਾ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਸੀ। ਬਿਲਾਸਪੁਰ ਨੇ ਹਥਿਆਰ ਸੁੱਟ ਦਿੱਤੇ। ਉਸ ਦੀ ਖ਼ੂਬ ਲੁੱਟ ਕੀਤੀ ਗਈ। ਮੰਡੀ, ਚੰਬਾ ਤੇ ਕੁੱਲੂ ਨੇ ਆਪਣੇ-ਆਪ ਹੀ ਅਧੀਨਗੀ ਸਵੀਕਾਰ ਕਰ ਲਈ।

1711 ਦੀ ਬਹਾਰ ਰੁੱਤ ਨੂੰ ਬੰਦਾ ਫਿਰ ਮੈਦਾਨੀ ਇਲਾਕੇ ਵਿੱਚ ਆ ਗਿਆ। 1711 ਦੇ ਜੂਨ ਦੇ ਸ਼ੁਰੂ ਵਿੱਚ ਜੰਮੂ ਨੇੜੇ ਬਹਿਰਾਮਪੁਰ ਵਿੱਚ ਲੜਾਈ ਹੋਈ ਜਿੱਥੇ ਮੁਗ਼ਲਾਂ ਨੂੰ ਹਾਰ ਹੋਈ। ਬੰਦੇ ਨੇ ਬਹਿਰਾਮਪੁਰ ਤੇ ਰਾਏਪੁਰ 'ਤੇ ਕਬਜ਼ਾ ਕਰ ਲਿਆ ਤੇ ਫਿਰ ਬਟਾਲਾ ਲੁੱਟਿਆ। ਬਾਦਸ਼ਾਹ ਬੜੀ ਤੇਜ਼ੀ ਨਾਲ ਬੰਦੇ ਦੇ ਮਗਰ-ਮਗਰ ਆਇਆ ਤੇ ਬੰਦਾ ਫਿਰ ਪਹਾੜਾਂ ਵੱਲ ਪਲਾਇਨ ਕਰ ਗਿਆ। ਇਕ ਵਾਰ ਫਿਰ ਬਹਾਦਰ ਸ਼ਾਹ ਨੇ (ਜਿਸਦਾ ਦਿਮਾਗੀ ਸੰਤੁਲਨ ਵਿਗੜਨ ਲੱਗ ਗਿਆ ਸੀ) ਆਪਣਾ ਬਦਲਾ ਨਿਰਦੋਸ਼ ਮਰਦਾਂ ਇਸਤਰੀਆਂ ਤੋਂ ਬਦਲਾ ਲੈ ਕੇ ਕੱਢਿਆ। ਉਸ ਨੇ ਸਿੱਖਾਂ ਦੇ ਇਕ-ਵੱਢਿਉਂ ਕਤਲਾਮ ਦੇ ਹੁਕਮ ਜਾਰੀ ਕਰ ਦਿੱਤੇ।[18]

ਬਾਦਸ਼ਾਹ 1711 ਈਸਵੀ ਨੂੰ ਅਗਸਤ ਦੇ ਮਹੀਨੇ ਲਾਹੌਰ ਪਹੁੰਚਿਆ। ਅਗਲੇ ਪੰਜਾਂ ਮਹੀਨਿਆਂ ਵਿੱਚ ਉਸ ਦੇ ਦਰਬਾਰੀ ਬੰਦੇ ਦੇ ਹਜੂਮ ਉੱਪਰ ਮੁਗ਼ਲਾਂ ਦੀ ਜਿੱਤ ਦੀਆਂ ਕਹਾਣੀਆਂ ਸੁਣਾ ਕੇ ਤਸੱਲੀ ਕਰਾਉਂਦੇ ਰਹੇ। ਪਰ ਜਿਉਂ-ਜਿਉਂ ਦਿਨ ਲੰਘਦੇ ਗਏ, ਬੰਦਾ ਅਜੇ ਵੀ ਆਜ਼ਾਦ ਸੀ, ਅਜੇ ਵੀ ਨਾਬਰ ਸੀ ਤੇ ਲਲਕਾਰ ਰਿਹਾ ਸੀ, ਤੇ ਬਾਦਸ਼ਾਹ ਦਾ ਉਦਾਸੀ ਨਾਲ ਦਿਲ ਟੁੱਟ ਗਿਆ। ਉਹ 28 ਫਰਵਰੀ 1712 ਈ: ਨੂੰ ਮਰ ਗਿਆ। ਤੁਰਤ ਹੀ ਬਾਦਸ਼ਾਹ ਦੇ ਪੁੱਤਰਾਂ ਵਿੱਚ ਤਖਤਨਸ਼ੀਨੀ ਲਈ ਯੁੱਧ ਛਿੜ ਗਿਆ। ਬੰਦੇ ਦੇ ਹੱਥ ਬਹੁਤ ਵਧੀਆ ਮੌਕਾ ਲੱਗਾ। ਉਹ ਫਿਰ ਮੈਦਾਨੀ ਇਲਾਕੇ 'ਚ ਆ ਗਿਆ, ਤੇ ਮੁੜ ਸਢੌਰੇ ਉੱਪਰ ਅਧਿਕਾਰ ਕਰ ਲਿਆ ਤੇ ਇਕ ਵਾਰ ਫਿਰ ਉਸ ਨੇ ਹੁਕਮਨਾਮੇ ਭੇਜਣੇ ਸ਼ੁਰੂ ਕਰ ਦਿੱਤੇ।

**ਤੀਸਰਾ ਦੌਰ : ਬੰਦੇ ਦੀ ਆਖ਼ਰੀ ਟੱਕਰ ਗੁਰਦਾਸ ਨੰਗਲ, ਉਸ ਦੀ ਗਰਿਫਤਾਰੀ ਤੇ ਕਤਲ**—ਤਖ਼ਤਨਸ਼ੀਨੀ ਦੀ ਲੜਾਈ ਆਖ਼ਰ ਵਿੱਚ ਜਹਾਨਦਾਰ ਸ਼ਾਹ ਨੇ ਜਿੱਤ ਲਈ। ਜਿਉਂ ਹੀ ਉਸ ਨੇ ਆਪਣੇ ਭਰਾਵਾਂ ਨੂੰ ਟਿਕਾਣੇ ਲਾਇਆ, ਉਸ ਨੇ ਪੰਜਾਬ ਵਿੱਚ ਵਿਦ੍ਰੋਹ ਵੱਲ ਪੂਰਾ ਧਿਆਨ ਦਿੱਤਾ। ਮੁਗ਼ਲ ਫ਼ੌਜਾਂ ਨੇ ਫਿਰ ਸਢੌਰੇ ਤੇ ਮੁਖਲਿਸਗੜ੍ਹ ਨੂੰ ਆ ਘੇਰਿਆ। ਘੇਰਾ 8 ਮਹੀਨੇ ਚਲਦਾ ਰਿਹਾ। ਬੰਦੇ ਨੂੰ ਕੁਝ ਸੁਖ ਦਾ ਸਾਹ ਉਦੋਂ ਆਇਆ ਜਦੋਂ (1712 ਦੇ ਅੰਤ ਵਿੱਚ ਘੇਰਾ ਪਾਈ ਬੈਠੀ ਫ਼ੌਜ ਦਾ ਧਿਆਨ ਜਹਾਨਦਾਰ ਸ਼ਾਹ ਦੇ ਭਤੀਜੇ ਫਰੁੱਖਸੀਅਰ ਦੀ ਬਗ਼ਾਵਤ ਵੱਲ ਹੋ ਗਿਆ। ਪਰੰਤੂ ਬੰਦਾ ਮੈਦਾਨੀ ਇਲਾਕੇ ਵਿਚ ਨ ਆ ਸਕਿਆ ਤੇ ਜਦੋਂ ਫਰੁੱਖਸੀਅਰ ਸਮਰਾਟ ਬਣ ਗਿਆ, ਉਸ ਨੇ ਅਬਦਸ ਸਮੱਦ ਖ਼ਾਂ ਤੇ ਉਸ ਦੇ ਪੁੱਤਰ ਜਕਰੀਆ ਖ਼ਾਂ, ਦੋ ਸ਼ਕਤੀਸ਼ਾਲੀ ਅਫ਼ਸਰਾਂ ਨੂੰ ਵਿਸ਼ੇਸ਼ ਹਦਾਇਤਾਂ ਦੇ ਕੇ ਬੰਦੇ ਨੂੰ ਖ਼ਤਮ ਕਰਨ ਲਈ ਉਸ ਦੇ ਵਿਰੁੱਧ ਨਿਯੁਕਤ ਕਰ ਦਿੱਤਾ।

---

18. ਖ਼ੁਸ਼ਹਾਲ ਚੰਦ, ਤਾਰੀਖਿ ਮੁਹੰਮਦ ਸ਼ਾਹੀ—224-A

ਅਬਦਸ ਸਮੱਦ ਖ਼ਾਂ ਦੀਆਂ ਫ਼ੌਜਾਂ ਨੇ ਸਢੌਰੇ ਤੇ ਮੁਖਲਿਸਗੜ੍ਹ 'ਚੋਂ ਕੱਢ ਦਿੱਤਾ ਤੇ ਉਸ ਨੂੰ ਪਹਾੜੀ ਕਿਲਿਆਂ ਵਿੱਚ ਜਾ ਕੇ ਸ਼ਰਨ ਲੈਣ ਲਈ ਮਜਬੂਰ ਕਰ ਦਿੱਤਾ। ਕਿਸਾਨਾਂ ਦੇ ਵਿਦਰੋਹ ਵੱਲ ਵੀ ਧਿਆਨ ਦਿੱਤਾ ਗਿਆ। ਅਬਦਸ ਸਮੱਦ ਖ਼ਾਂ ਤੇ ਉਸ ਦੇ ਪੁੱਤਰ ਨੂੰ ਦਿੱਲੀ ਬੁਲਾ ਕੇ ਸਨਮਾਨਾਂ ਨਾਲ ਲੱਦ ਦਿੱਤਾ ਗਿਆ। ਉਹਨਾਂ ਨੂੰ ਫਿਰ ਰਾਜਸਥਾਨ ਉੱਪਰ ਦੁਬਾਰਾ ਕਬਜ਼ਾ ਕਰਨ ਦੇ ਹੁਕਮ ਦਿੱਤੇ ਗਏ।

ਬੰਦਾ ਪੰਜਾਬ ਦੇ ਚਿਤਰਪੱਟ ਤੋਂ ਸਾਲ ਭਰ ਲਈ ਗਾਇਬ ਰਿਹਾ। ਉਸ ਨੇ ਜੰਮੂ ਤੋਂ ਕੁਝ ਮੀਲਾਂ ਦੀ ਦੂਰੀ ਤੇ ਉੱਤਰ ਵੱਲ ਇਕ ਪਿੰਡ ਵਿੱਚ ਸ਼ਰਨ ਲੈ ਲਈ ਤੇ ਆਰਾਮ ਨਾਲ (ਉਸ ਪਿੰਡ ਦਾ ਨਮ ਉਸ ਦੇ ਨਾਮ ਤੇ ਡੇਰਾ ਬਾਬਾ ਬੰਦਾ ਹੈ)। ਆਪਣੀਆਂ ਦੋ ਪਤਨੀਆਂ ਤੇ ਬੱਚਿਆਂ ਨਾਲ ਰਹਿਣ ਲੱਗ ਪਿਆ। ਪਰੰਤੂ ਮੈਦਾਨਾਂ ਵਿੱਚ ਕਿਸਾਨ ਆਗੂ ਸਰਗਰਮ ਰਹੇ ਤੇ ਫਰੁੱਖਸੀਅਰ ਨੂੰ ਫਿਰ ਅਬਦੁੱਸ ਸਮੱਦ ਖ਼ਾਂ ਤੇ ਉਸ ਦੇ ਲੜਕੇ ਨੂੰ ਕਮੀਨੇ ਘਿਰਣਤ ਸਿੱਖਾਂ ਦੇ ਫਿਰਕੇ ਦੀ ਸਰਕੋਬੀ ਤੇ ਸਜ਼ਾ ਦੇਣ ਲਈ, ਭੇਜਣੇ ਪਏ।[19] ਸੱਤ ਹਜ਼ਾਰ ਕਿਸਾਨਾਂ ਦੀ ਫ਼ੌਜ ਨੇ ਰੋਪੜ 'ਤੇ ਹਮਲਾ ਕਰ ਦਿੱਤਾ, ਭਾਵੇਂ ਇਹ ਹਮਲਾ ਪਿਛਾੜ ਦਿੱਤਾ ਗਿਆ ਸੀ ਪਰ ਇਹ ਸਾਫ਼ ਸੀ ਕਿ ਲੋਕਾਂ ਵਿੱਚ ਮੁੜ ਗੜਬੜ ਤੇ ਅਸ਼ਾਂਤੀ ਫੈਲ ਰਹੀ ਸੀ। 1715 ਦੀ ਫਰਵਰੀ ਮਹੀਨੇ ਵਿੱਚ ਬੰਦਾ ਪਹਾੜੀ ਸ਼ਰਨਗਾਹ 'ਚੋਂ ਨਿਕਲ ਕੇ ਮੁਗ਼ਲਾਂ ਨਾਲ ਯੁੱਧ ਕਰਨ ਲਈ ਮੈਦਾਨਾਂ ਵਿੱਚ ਆ ਗਿਆ।

ਅਬਦੁੱਸ ਸਮੱਦ ਖ਼ਾਂ ਨੇ ਮੁਗ਼ਲਾਂ, ਪਠਾਣਾਂ, ਬੰਦੇਲੇ ਰਾਜਪੂਤਾਂ ਅਤੇ ਕਟੋਚਾਂ ਤੇ ਜਸਰੋਟਾ ਦੇ ਰਾਜਪੂਤਾਂ ਦਾ ਭਾਰੀ ਇਕੱਠ ਕੀਤਾ ਤੇ ਬੰਦੇ ਦੇ ਮੁਕਾਬਲੇ ਵਾਸਤੇ ਉੱਤਰ ਵੱਲ ਕੂਚ ਕਰ ਦਿੱਤਾ।

ਬਟਾਲਾ ਨੇੜੇ ਇਕ ਪਿੰਡ ਵਿੱਚ ਬੰਦੇ ਨੇ ਮੋਰਚਾ ਸੰਭਾਲ ਲਿਆ। ਉਸ ਵੱਲੋਂ ਖੰਦਕਾਂ ਦੀ ਖੁਦਾਈ ਦਾ ਕੰਮ ਪੂਰਾ ਕਰਨ ਤੋਂ ਪਹਿਲਾਂ, ਸ਼ਾਹੀ ਫ਼ੌਜਾਂ ਨੇ ਉਸ 'ਤੇ ਹਮਲਾ ਕਰ ਦਿੱਤਾ। ਤੋਪਖਾਨੇ ਦੇ ਗੋਲਿਆਂ ਨੇ ਬੰਦੇ ਨੂੰ ਮੋਰਚੇ ਛੱਡ ਕੇ ਖੁੱਲ੍ਹੇ ਮੈਦਾਨ ਵਿੱਚ ਆਉਣ ਲਈ ਮਜਬੂਰ ਕਰ ਦਿੱਤਾ। ਬੰਦਾ ਡੱਟ ਗਿਆ ਤੇ ਅਬਦੁੱਸ ਸਮੱਦ ਨੂੰ ਬੜੀ ਹੈਰਾਨੀ ਹੋਈ ਜਦੋਂ ਉਸ ਨੇ (ਬੰਦੇ ਨੇ) ਉਸ ਦੀ ਵੱਡੀ ਸੈਨਾ ਨੂੰ ਹਰਾ ਦਿੱਤਾ। ਬੰਦੇ ਦੇ ਅਚਾਨਕ ਹਮਲੇ ਦੇ ਝਟਕੇ ਤੋਂ ਉਭਰਨ ਪਿੱਛੋਂ ਤੇ ਉਹਨਾਂ ਦੇ ਹੱਕ ਵਿੱਚ ਲੜਾਈ ਦਾ ਰੁਖ ਹੋਣ ਤੇ ਵੀ ਉਹ ਲੜਾਈ ਨੂੰ ਆਪਣੀ ਜਿੱਤ 'ਚ ਨਾ ਬਦਲ ਸਕੇ। "ਭਾਵੇਂ ਉਸ ਦਾ ਬੜੀ ਤਨਦੇਹੀ ਨਾਲ ਪਿੱਛਾ ਕੀਤਾ ਗਿਆ, ਉਹ ਥਾਂ-ਥਾਂ ਭਟਕਦਾ ਰਿਹਾ ਤੇ ਜੰਗਲੀ ਜਾਨਵਰਾਂ ਵਾਂਗ ਇਕ ਝਾੜੀ ਤੋਂ ਦੂਸਰੀ ਝਾੜੀ ਵਿੱਚ ਲੁਕਦਾ ਹੋਇਆ ਤੇ ਆਪਣੇ ਅਣਗਿਣਤ ਜਵਾਨਾਂ ਨੂੰ ਮਰਵਾ ਕੇ ਤੇ ਪਿੱਛਾ ਕਰਨ ਵਾਲਿਆਂ ਦਾ ਕਾਫ਼ੀ ਨੁਕਸਾਨ ਕਰਕੇ ਉਹ ਫਿਰ ਪਹਾੜਾਂ ਵਿੱਚ ਜਾ ਲੁਕਿਆ।"[20]

ਬੰਦਾ ਉੱਤਰ ਵੱਲ ਦੌੜ ਗਿਆ। ਪਰ ਪਹਾੜਾਂ ਵਿੱਚ ਜਾ ਕੇ ਛੁਪਣ ਦੀ ਥਾਂ ਉਹ ਅਜੋਕੇ ਗੁਰਦਾਸਪੁਰ ਸ਼ਹਿਰ ਤੋਂ ਕੁਝ ਉੱਤਰ ਵਾਲੇ ਪਾਸੇ ਇਕ ਪਿੰਡ ਵਿੱਚ ਜਾ ਕੇ ਰੁਕ

---

19. ਮੁਹੰਮਦ ਹਾਜ਼ੀ ਕੰਵਰ ਖ਼ਾਂ, ਤਜਕਰਾ-ਉਸ-ਸਲਾਤੀਨ ਚੁੱਗਤੀਆ 176-ਬੀ
20. ਸਿਆਰ-ਉੱਲ-ਮੁਤਾਖਰੀਨ—77

ਗਿਆ ਤੇ ਆਪਣਾ ਪਿੱਛਾ ਕਰਨ ਵੱਲ ਮੂੰਹ ਕਰਕੇ ਮੁਕਾਬਲੇ ਲਈ ਡੱਟ ਗਿਆ। ਉਸ ਨੇ ਨਹਿਰ ਵੱਢ ਦਿੱਤੀ ਤੇ ਸਾਰੇ ਆਲੇ-ਦੁਆਲੇ ਵਿੱਚ ਇਸ ਵਿਚਾਰ ਨਾਲ ਪਾਣੀ ਭਰ ਦਿੱਤਾ ਕਿ ਇਸ ਤਰ੍ਹਾਂ ਕਰਨ ਨਾਲ ਸ਼ਾਹੀ ਤੋਪਖਾਨਾ ਉਹਦੇ ਨੇੜੇ ਨਹੀਂ ਆ ਸਕੇਗਾ। ਇਹ ਕਾਰਵਾਈ ਉਹਦੀ ਹਾਰ ਦਾ ਵੱਡਾ ਕਾਰਨ ਬਣੀ ਕਿਉਂਕਿ ਭਾਵੇਂ ਇਸ ਨੇ ਘੇਰਾ ਪਾਉਣ ਵਾਲਿਆਂ ਨੂੰ ਤੋਪਾਂ, ਮਾਰ ਦੀ ਹੱਦ ਅੰਦਰ ਬੀੜਨ ਵਿੱਚ ਰੋਕ ਪਾਈ, ਪਰ ਇਸ ਨਾਲ ਬੰਦੇ ਨੂੰ ਰਸਦ ਆਦਿ ਪਹੁੰਚਣ ਵਿੱਚ ਰੋਕ ਵੀ ਪਈ। ਅਬਦੁੱਸ ਸਮੱਦ ਖ਼ਾਂ ਨੇ ਬੰਦੇ ਦੇ ਬਣਾਉਟੀ ਟਾਪੂ ਨੂੰ ਘੇਰ ਲਿਆ ਤੇ ਉਹਨਾਂ ਨੂੰ ਭੁੱਖੇ ਮਾਰ ਕੇ ਅਧੀਨਗੀ ਪ੍ਰਵਾਨ ਕਰਾਉਣ ਦੀ ਉਡੀਕ ਕਰਨ ਲੱਗਾ।

ਘੇਰਾ ਕਾਫੀ ਸਮਾਂ ਨਿਰੰਤਰ ਚਲਦਾ ਰਿਹਾ। ਬੰਦੇ ਦੇ ਆਦਮੀ ਕਦੇ-ਕਦੇ ਰਸਦ ਸਾਮਾਨ ਲੈਣ ਵਾਸਤੇ ਛਾਪਾ ਮਾਰਦੇ ਤੇ ਮੁਗ਼ਲ ਵੀ ਸਿੱਖਾਂ ਦੀ ਰੱਖਿਆ ਸ਼ਕਤੀ ਤੇ ਪੰਕਤੀ ਦੀ ਟੋਹ ਲੈਣ ਲਈ ਧਾਵਾ ਕਰਦੇ। ਚਸ਼ਮਦੀਦ ਗਵਾਹ ਘੇਰੇ ਦਾ ਬ੍ਰਿਤਾਂਤ ਇਸ ਤਰ੍ਹਾਂ ਬਿਆਨ ਕਰਦਾ ਹੈ : "ਨਰਕਾਂ 'ਚ ਪੈਣ ਵਾਲੇ ਸਿੱਖਾਂ ਦੀ ਬਹਾਦਰੀ ਦੇ ਕਾਰਨਾਮੇ ਹੈਰਾਨ ਕਰਨ ਵਾਲੇ ਸਨ। ਹਰ ਰੋਜ਼ ਦੋ ਜਾਂ ਤਿੰਨ ਵਾਰ ਉਹ ਕਾਲੇ ਮੂੰਹ ਵਾਲੇ ਕਾਫਰ 40 ਜਾਂ 50 ਦੇ ਟੋਲਿਆਂ ਵਿੱਚ ਆਪਣੀ ਵਲਗਣ ਜਾਂ ਅਹਾਤੇ 'ਚੋਂ ਬਾਹਰ ਆਪਣੇ ਪਸ਼ੂਆਂ ਲਈ ਘਾਹ ਵੱਢਣ ਜਾਂ ਲੈਣ ਆਉਂਦੇ ਤੇ ਜਦੋਂ ਸ਼ਾਹੀ ਫ਼ੌਜਾਂ ਇਕੱਠੀਆਂ ਹੋ ਕੇ ਉਹਨਾਂ ਦਾ ਮੁਕਾਬਲਾ ਕਰਨ ਜਾਂਦੀਆਂ ਤਾਂ ਉਹ ਮੁਗ਼ਲਾਂ ਦਾ ਤੀਰਾਂ, ਬੰਦੂਕਾਂ ਤੇ ਕਿਰਚਾ ਨਾਲ ਖ਼ਾਤਮਾ ਕਰਦੇ ਤੇ ਦੌੜ ਜਾਂਦੇ। ਸਿੱਖਾਂ ਦੀ ਦਹਿਸ਼ਤ ਇਤਨੀ ਜ਼ਿਆਦਾ ਸੀ ਤੇ ਸਿੱਖ ਮੁਖੀ ਦੇ ਜਾਦੂ-ਮੰਤਰਾਂ ਦਾ ਇਤਨਾ ਡਰ ਸੀ ਕਿ ਉਹਨਾਂ ਦੀ ਫ਼ੌਜ ਦੇ ਕਮਾਨ ਅਫ਼ਸਰ ਇਹ ਅਰਦਾਸ ਕਰਦੇ ਸਨ ਕਿ ਪ੍ਰਮਾਤਮਾ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰੇ ਕਿ ਬੰਦਾ ਗੜ੍ਹੀ ਵਿੱਚੋਂ ਸੁਰੱਖਿਅਤ ਬਚ ਕੇ ਹੀ ਨਿਕਲ ਜਾਵੇ।"[21]

ਬੰਦੇ ਨੂੰ ਪਾਇਆ ਘੇਰਾ ਦਿੱਲੀ 'ਚੋਂ ਹੋਰ ਵਧੇਰੇ ਕੁਮਕ ਆਉਣ ਕਰਕੇ ਹੋਰ ਤੰਗ ਕਰ ਦਿੱਤਾ ਗਿਆ। ਅਬਦੁੱਲ ਸਮੱਦ ਨੇ ਉਸ ਟਾਪੂ ਉਦਾਲੇ ਕੰਧ ਬਣਾ ਦਿੱਤੀ ਤਾਂ ਜੋ ਘਿਰੇ ਹੋਏ ਲੋਕਾਂ ਲਈ ਬਾਹਰ ਨਿਕਲਣਾ ਅਸੰਭਵ ਹੋ ਜਾਵੇ। ਬੰਦੇ ਦੀਆਂ ਜਾਦੂਈ ਸ਼ਕਤੀਆਂ ਦਾ ਇਤਨਾ ਭਰੋਸਾ ਤੇ ਇਤਨੀ ਘਬਰਾਹਟ ਸੀ ਕਿ ਉਸ ਨੂੰ ਪਕੜਨ ਲਈ ਆਵਾਰਾ ਕੁੱਤੇ ਤੇ ਬਿੱਲੀਆਂ ਨੂੰ ਜੋ ਗੜ੍ਹੀ ਤੋਂ ਬਾਹਰ ਫਿਰਦੇ ਸਨ ਇਸ ਖ਼ਿਆਲ ਨਾਲ ਮਾਰ ਦਿੱਤਾ ਗਿਆ ਕਿ ਬੰਦੇ ਨੇ ਨੱਠ ਜਾਣ ਲਈ ਕਿਸੇ ਕੁੱਤੇ ਜਾਂ ਬਿੱਲੀ ਦੀ ਸ਼ਕਲ ਨ ਧਾਰ ਲਈ ਹੋਵੇ।

ਬੰਦੇ ਕੋਲੋਂ ਰਾਸ਼ਨ ਮੁੱਕ ਗਿਆ। ਉਹਦੇ ਜੁਆਨਾਂ ਨੇ ਘੋੜੇ, ਖੱਚਰਾਂ ਤੇ ਵਿਵਰਜਤ ਗਊ ਬੈਲ ਵੀ ਮਾਰ ਕੇ ਖਾ ਲਏ। ਫਿਰ ਮਹਾਂਮਾਰੀ ਦੇ ਰੂਪ ਵਿੱਚ ਉਹਨਾਂ ਵਿੱਚ ਮਰੋੜਾਂ ਜਾਂ ਦਸਤ ਲੱਗ ਜਾਣ ਦੀ ਬਿਮਾਰੀ ਫੈਲ ਗਈ। ਬੰਦੇ ਦੇ ਅਤਿ ਵਿਸ਼ਵਾਸ ਯੋਗ ਤੇ ਸੱਜਾ ਹੱਥ ਸਮਝੇ ਜਾਂਦੇ ਬਿਨੋਦ ਸਿੰਘ ਨੇ ਸੁਝਾਅ ਦਿੱਤਾ ਕਿ ਉਹ ਯਕਦਮ ਸਾਰੇ ਹੀ ਕਿਸਮਤ ਅਤੇ ਗੁਰੂ ਤੇ ਵਿਸ਼ਵਾਸ ਕਰਕੇ ਇਕਦਮ ਹਮਲਾ ਕਰ ਦੇਣ। ਬੰਦੇ ਨੇ ਉਹਨਾਂ ਨੂੰ ਮੂਨਸੂਨ ਦੇ

---

21. ਮੁਹੰਮਦ ਕਾਸਿਮ, ਇਬਰਤਨਾਮਾ, 42

ਆਉਣ ਤੱਕ ਸਬਰ ਕਰਨ ਲਈ ਕਿਹਾ ਜਦੋਂ ਮੁਗ਼ਲ ਆਪ ਹੀ ਘੇਰਾ ਖ਼ਤਮ ਕਰ ਦੇਣ ਲਈ ਮਜ਼ਬੂਰ ਹੋ ਜਾਣਗੇ। ਵਿਚਾਰਾਂ ਦੀ ਅਸਹਿਮਤੀ ਤੇ ਝਗੜੇ ਅਤੇ ਤਕਰਾਰ ਪਿੱਛੋਂ ਬੰਦੇ ਦਾ ਖੁੱਲ੍ਹਮ-ਖੁੱਲ੍ਹਾ ਵਿਰੋਧ ਹੋਣਾ ਸ਼ੁਰੂ ਹੋ ਗਿਆ। ਬਿਨੋਦ ਸਿੰਘ ਤੇ ਉਸ ਦੀ ਇਕ ਛੋਟੀ ਜਿਹੀ ਟੁਕੜੀ ਹਨੇਰੇ ਵਿੱਚ ਮੁਗ਼ਲਾਂ ਦੀ ਰੱਖਿਆ ਪੰਗਤੀ ਚੀਰ ਕੇ ਪਹਾੜੀਆਂ ਵਿੱਚ ਜਾ ਲੁਕੀ।

ਬੰਦਾ ਹੱਠ ਕਰਕੇ ਡਟਿਆ ਰਿਹਾ। ਅੱਠ ਮਹੀਨਿਆਂ ਪਿੱਛੋਂ ਘਿਰੇ ਹੋਏ ਇਕ ਵੀ ਆਦਮੀ ਵਿੱਚ ਤਲਵਾਰ ਜਾਂ ਨੇਜ਼ਾ ਚਲਾਉਣ ਦੀ ਤਾਕਤ ਨਹੀਂ ਰਹੀ ਸੀ। ਉਹਨਾਂ ਅਬਦੁੱਸ ਸਮੱਦ ਖ਼ਾਂ ਦੇ ਇਸ ਭਰੋਸੇ 'ਤੇ ਯਕੀਨ ਕਰ ਲਿਆ ਕਿ ਉਹਨਾਂ ਵੱਲੋਂ ਬਾਦਸ਼ਾਹ ਕੋਲ ਵਿਚੋਲਗੀਰੀ ਕਰੇਗਾ ਤੇ ਉਹਨਾਂ ਨੇ 17 ਦਸੰਬਰ 1715 ਨੂੰ ਹਥਿਆਰ ਸੁੱਟ ਦਿੱਤੇ।[22]

ਅਬਦੁੱਸ ਸਮੁੱਦ ਖ਼ਾਂ ਨੇ ਹਾਰੇ ਹੋਏ ਵੈਰੀ ਦੀ ਜਿਸ ਢੰਗ ਨਾਲ ਜਾਨ ਬਖ਼ਸ਼ੀ ਲਈ ਵਿਚੋਲਗੀਰੀ ਕਰਨੀ ਸੀ, ਉਸ ਦਾ ਨਮੂਨਾ ਉਸ ਨੇ ਜਲਦੀ ਹੀ ਦਿਖਾ ਦਿੱਤਾ। ਉਸ ਨੇ 200 ਤੋਂ ਜ਼ਿਆਦਾ ਕੈਦੀਆਂ ਨੂੰ ਕਤਲ ਕਰਨ ਦਾ ਹੁਕਮ ਤੁਰਤ ਦੇ ਦਿੱਤਾ ਤੇ ਉਹ ਵਿਸ਼ਾਲ ਮੈਦਾਨ ਨੂੰ ਲਹੂ ਨਾਲ ਇਸ ਤਰ੍ਹਾਂ ਭਰ ਦਿੱਤਾ ਜਿਵੇਂ ਉਹ ਥਾਲੀ ਹੋਵੇ।[23] ਬਾਕੀ ਦੇ ਬਚੇ ਹੋਏ ਲੋਕ, ਬੰਦਾ ਤੇ ਉਸ ਦੇ ਪਰਿਵਾਰ ਸਮੇਤ ਜੰਜੀਰਾਂ ਵਿੱਚ ਜਕੜ ਕੇ ਪਹਿਲਾਂ ਲਾਹੌਰ ਲਿਆਂਦੇ ਗਏ ਤੇ ਫਿਰ ਦਿੱਲੀ ਭੇਜ ਦਿੱਤੇ ਗਏ।

ਬੰਦੇ ਦੇ ਹੱਥ ਦੋਹੀਂ ਪਾਸੇ ਖੜ੍ਹੇ ਦੋ ਸਿਪਾਹੀਆਂ ਨਾਲ ਸੰਗਲਾਂ ਰਾਹੀਂ ਬੱਝੇ ਹੋਏ ਸਨ, ਪੈਰਾਂ ਨੂੰ ਬੇੜੀਆਂ ਪਾਈਆਂ ਸਨ ਤੇ ਉਸ ਦੇ ਗਲ ਵਿੱਚ ਲੋਹੇ ਦਾ ਕੜਾ ਪਾ ਕੇ ਉਸ ਨੂੰ ਆਪਣੇ ਦੋਹਾਂ ਪਹਿਰੇਦਾਰਾਂ ਨਾਲ ਪਿੰਜਰੇ ਵਿੱਚ ਕੈਦ ਕੀਤਾ ਗਿਆ ਸੀ। ਦੂਸਰੇ ਕੈਦੀਆਂ ਨੂੰ ਪੈਰਾਂ ਵਿੱਚ ਬੇੜੀਆਂ, ਹੱਥਾਂ ਵਿੱਚ ਹੱਥਕੜੀਆਂ ਤੇ ਗਲੇ ਵਿੱਚ ਲੋਹੇ ਦੇ ਕੜੇ ਪਾ ਕੇ ਸੁਰੱਖਿਆ ਅਧੀਨ ਦੋਹੀਂ ਪਾਸੀਂ ਮੁਗ਼ਲ ਸਿਪਾਹੀਆਂ ਦੇ ਪਹਿਰੇ ਹੇਠ ਲਿਜਾਇਆ ਗਿਆ।

ਜਕਰੀਆ ਖ਼ਾਂ ਨੇ ਜੋ ਕੈਦੀ ਸਿੱਖਾਂ ਨੂੰ ਦਿੱਲੀ ਲੈ ਕੇ ਗਿਆ ਸੀ, ਰਸਤੇ ਦੇ ਆਸ-ਪਾਸ ਦੇ ਸਾਰੇ ਸਿੱਖਾਂ ਨੂੰ ਜੋ ਉਸ ਨੂੰ ਮਿਲੇ, ਗਰਿਫਤਾਰ ਕਰ ਲਿਆ। ਇਸ ਤਰ੍ਹਾਂ ਉਸ ਦੇ ਕੋਲ 700 ਕੈਦੀ ਹੋ ਗਏ ਤੇ ਲੱਥੇ ਹੋਏ ਸਿਰਾਂ ਦੇ 700 ਗੱਡੇ ਭਰ ਗਏ। ਇਸ ਤਰ੍ਹਾਂ ਇਹ ਲਹੂ ਨਾਲ ਲੱਥਪਥ ਕਾਫਲਾ 1716 ਈ: ਨੂੰ ਫਰਵਰੀ ਦੇ ਆਖਿਰ ਵਿੱਚ ਦਿੱਲੀ ਪਹੁੰਚਿਆ। ਕੈਦੀਆਂ ਨੂੰ ਦਿੱਲੀ ਦਿਆਂ ਬਾਜ਼ਾਰਾਂ ਵਿੱਚ ਘੁੰਮਾਇਆ ਗਿਆ। ਬੰਦੇ ਨੂੰ ਜਰੀ ਦੇ ਵਸਤਰ

---

22. ਬੰਦੇ ਦੀ ਦ੍ਰਿੜ੍ਹਤਾ ਨੂੰ ਉਸ ਦੇ ਵੈਰੀਆਂ ਨੇ ਵੀ ਵਡਿਆਇਆ। ਸਮਕਾਲੀ ਇਤਿਹਾਸਕਾਰ ਕੰਵਰ ਖ਼ਾਂ ਨੇ ਲਿਖਿਆ : "ਇਸ ਤਰ੍ਹਾਂ ਕਿਸੇ ਦੀ ਸਿਆਣਪ ਜਾਂ ਬਹਾਦਰੀ ਨਾਲ ਨਹੀਂ ਸਗੋਂ ਅੱਲਾਹ ਦੀ ਰਹਿਮਤ ਨਾਲ ਹੋਇਆ। ਇਹ ਸਭ ਹੀ ਜਾਣਦੇ ਸਨ ਕਿ ਮਰਹੂਮ ਬਾਦਸ਼ਾਹ ਬਹਾਦਰਸ਼ਾਹ ਨੇ ਉਸ ਬਾਗੀ ਨੂੰ ਆਪਣੇ ਚਾਰ ਪੁੱਤਰਾਂ ਤੇ ਅਨੇਕ ਜਰਨੈਲਾਂ ਨਾਲ ਕਾਬੂ ਕਰਨ ਦੀ ਕੋਸ਼ਿਸ਼ ਕੀਤੀ ਪਰ ਸਭ ਯਤਨ ਨਿਸਫਲ ਹੋ ਗਏ। ਤੇ ਹੁਣ ਉਹ ਸਿੱਖਾਂ ਦਾ ਕਾਫਰ ਨੇਤਾ ਤੇ ਕੁਝ ਹਜ਼ਾਰ ਸਿੱਖਾਂ ਨੂੰ ਭੁੱਖੇ ਮਾਰ ਕੇ ਅਧੀਨਗੀ ਪ੍ਰਵਾਨ ਲਈ ਮਜਬੂਰ ਕਰ ਦਿੱਤਾ ਗਿਆ।"
23. ਮੁਨਤਖਿਬ-ਉਲ-ਲਬਾਬ, VIII

ਪਹਿਨਾਏ ਗਏ ਸਨ ਜਿਵੇਂ ਉਸ ਦੀ ਸ਼ਾਹੀ ਹੈਸੀਅਤ ਦੇ ਦਾਅਵੇ ਦਾ ਮਖ਼ੌਲ ਉਡਾਇਆ ਗਿਆ ਹੋਵੇ। ਦੂਸਰੇ ਕੈਦੀਆਂ ਦੇ ਸਿਰਾਂ ਉੱਤੇ ਮਸਖ਼ਰਿਆਂ ਦੀਆਂ ਟੋਪੀਆਂ ਦਿੱਤੀਆਂ ਗਈਆਂ ਸਨ। ਕੈਦੀਆਂ ਦੇ ਦੋਹੀਂ ਪਾਸੀਂ ਫ਼ੌਜੀ ਦੋ ਹਜ਼ਾਰ ਸਿੱਖਾਂ ਦੇ ਸਿਰਾਂ ਨੂੰ ਨੇਜ਼ਿਆਂ 'ਤੇ ਟੰਗ ਕੇ ਤੁਰੇ ਜਾ ਰਹੇ ਸਨ। ਮੌਕੇ ਦੇ ਚਸ਼ਮਦੀਦ ਗਵਾਹ ਨੇ ਇਸ ਦਰਿਸ਼ ਦਾ ਇਸ ਤਰ੍ਹਾਂ ਵਰਣਨ ਕੀਤਾ ਸੀ : "ਉਹ ਬਦਕਿਸਮਤ ਸਿੱਖ ਜਿਹੜੇ ਇਸ ਹਾਲਤ ਨੂੰ ਪਹੁੰਚੇ ਸਨ ਆਪਣੀ ਇਸ ਹੋਣੀ 'ਤੇ ਖ਼ੁਸ਼ ਸਨ। ਉਹਨਾਂ ਦੇ ਚਿਹਰੇ ਤੋਂ ਕੋਈ ਉਦਾਸੀ ਜਾਂ ਦਿਲਗੀਰੀ ਦਿਖਾਈ ਨਹੀਂ ਦਿੰਦੀ ਸੀ। ਅਸਲੀਅਤ ਇਹ ਹੈ ਕਿ ਉਹਨਾਂ ਵਿੱਚ ਬਹੁਤ ਸਾਰੇ ਜਦੋਂ ਊਠਾਂ 'ਤੇ ਜਾ ਰਹੇ ਸਨ, ਖ਼ੁਸ਼ ਦਿਖਾਈ ਦਿੰਦੇ ਸਨ ਤੇ ਗੁਰਬਾਣੀ ਦੇ ਪਾਕ ਸ਼ਬਦ ਪੜ੍ਹ ਰਹੇ ਸਨ। ਤੇ ਜੇ ਕਿਸੇ ਨੇ ਬਾਜ਼ਾਰਾਂ ਵਿੱਚ ਜਾਂਦਿਆਂ ਨੂੰ ਗਾਲ੍ਹਾਂ ਵੀ ਕੱਢੀਆਂ ਤੇ ਕਿਹਾ ਕਿ ਉਹਨਾਂ ਦੇ ਜ਼ੁਲਮਾਂ ਕਾਰਨ ਹੀ ਉਹਨਾਂ ਦੀ ਇਹ ਹਾਲਤ ਹੋਈ ਹੈ ਤਾਂ ਤੁਰਤ ਹੀ ਮੋੜਵਾਂ ਉੱਤਰ ਦਿੰਦੇ ਕਿ ਸਭ ਵਾਹਿਗੁਰੂ ਦੀ ਇੱਛਾ ਹੈ ਤੇ ਉਹਨਾਂ ਦੀ ਗਰਿਫਤਾਰੀ ਤੇ ਬਦਨਸੀਬੀ ਵੀ ਉਸ ਦੀ ਰਜ਼ਾ ਹੈ। ਤੇ ਜੇ ਕਿਸੇ ਨੇ ਕਿਹਾ, "ਹੁਣ ਤੁਸੀਂ ਮਾਰ ਦਿੱਤੇ ਜਾਉਗੇ" ਤਾਂ ਉਹ ਉੱਚੀ ਆਵਾਜ਼ ਵਿੱਚ ਕੂਕ ਕੇ ਕਹਿੰਦੇ, "ਸਾਨੂੰ ਮਾਰ ਦਿਉ। ਅਸੀਂ ਮੌਤ ਤੋਂ ਕਦੋਂ ਡਰਦੇ ਹਾਂ ?"[24]

ਕਤਲਾਮ 5 ਮਾਰਚ 1716 ਈ: ਨੂੰ ਸ਼ੁਰੂ ਹੋਇਆ ਤੇ ਇਹ ਹਫ਼ਤਾ ਜਾਰੀ ਰਿਹਾ। ਉਹਨਾਂ ਦਾ ਕਤਲਾਮ ਮੁਗ਼ਲ ਦਰਬਾਰ ਵਿੱਚ ਹਾਜ਼ਰ ਦੋ ਅੰਗਰੇਜ਼ਾਂ ਸਣੇ ਹਜ਼ਾਰਾਂ ਸ਼ਹਿਰੀਆਂ ਨੇ ਵੇਖਿਆ। ਜੋ ਕੁਝ ਉਹਨਾਂ ਨੇ 10 ਮਾਰਚ 1716 ਈ: ਨੂੰ ਦੇਖਿਆ, ਉਹਨਾਂ ਦੋ ਅੰਗਰੇਜ਼ਾਂ ਨੇ ਉਸ ਦਾ ਵੇਰਵਾ ਇਉਂ ਦਿੱਤਾ :—

"ਉਸ ਮਹਾਨ ਬਾਗੀ ਗੁਰੂ ਨੂੰ ਜੋ 20 ਸਾਲ ਲਾਹੌਰ ਦੇ ਸੂਬੇ ਵਿੱਚ ਗੜਬੜਾਂ ਫੈਲਾਉਂਦਾ ਰਿਹਾ, ਆਖ਼ਰ ਉਸ ਨੂੰ ਉਸ ਦੇ ਪਰਿਵਾਰ ਤੇ ਸੇਵਕਾਂ ਸਮੇਤ ਉਸ ਨੂੰ ਸੂਬੇ ਦੇ ਸੂਬੇਦਾਰ ਅਬਦੱਸ ਸਮੁੱਦ ਨੇ ਗਰਿਫ਼ਤਾਰ ਕਰ ਲਿਆ। ਕੁਝ ਦਿਨ ਪਹਿਲਾਂ ਉਹ ਜ਼ੰਜੀਰਾਂ ਵਿੱਚ ਜਕੜੇ ਸ਼ਹਿਰ ਵਿੱਚ ਦਾਖ਼ਲ ਹੋਏ ਜਿਹੜੇ ਜਿਉਂਦੇ ਬਚੇ ਰਹੇ ਸਨ, ਉਹਨਾਂ ਦੀ ਗਿਣਤੀ 780 ਸੀ ਜੋ ਵੱਖ-ਵੱਖ ਊਠਾਂ 'ਤੇ ਚੜ੍ਹੇ ਹੋਏ ਸਨ ਤੇ ਜਿਹਨਾਂ ਨੂੰ ਸ਼ਹਿਰ ਤੋਂ ਬਾਹਰ ਕਤਲ ਕਰਨ ਲਈ ਲਿਜਾਇਆ ਜਾ ਰਿਹਾ ਸੀ। ਜਿਹੜੇ ਰਣ ਖੇਤਰ ਵਿੱਚ ਤਲਵਾਰ ਦੇ ਘਾਟ ਉਤਾਰ ਦਿੱਤੇ ਗਏ ਸਨ, ਉਹਨਾਂ ਦੋ ਹਜ਼ਾਰ ਸਿੱਖਾਂ ਦੇ ਸਿਰ ਬਾਂਸਾਂ ਨਾਲ ਬੰਨ੍ਹੇ ਹੋਏ ਸਨ। ਉਸ ਨੂੰ ਪਹਿਲਾਂ ਬਾਦਸ਼ਾਹ ਦੇ ਅੱਗੇ ਹਾਜ਼ਰ ਕੀਤਾ ਗਿਆ ਤੇ ਫਿਰ ਇਹ ਕੋਠੜੀ ਵਿੱਚ ਕੈਦ ਕਰ ਦਿੱਤਾ ਗਿਆ। ਉਸ ਨੂੰ ਤੇ ਉਸ ਦੇ ਮੁਸਤੱਦੀਆਂ ਨੂੰ ਇਸ ਉਮੀਦ ਕਰਕੇ ਜਿਉਂਦਾ ਰਖਿਆ ਜਾ ਰਿਹਾ ਸੀ ਤਾਂ ਜੋ ਉਸ ਨੂੰ ਤੇ ਉਸ ਦੇ ਸਹਾਇਕਾਂ ਤੋਂ ਰਿਆਸਤ ਦੇ ਵੱਖ-ਵੱਖ ਭਾਗਾਂ ਵਿੱਚ ਉਹਦੇ ਖਿਲਰੇ ਧਨ (ਖ਼ਜ਼ਾਨੇ) ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ। ਇਸ ਮਗਰੋਂ ਹੀ ਉਸ ਨੂੰ ਕਤਲ ਕੀਤਾ ਜਾਣਾ ਸੀ। ਬਾਕੀ ਦੇ ਸਭ ਪ੍ਰਤੀਦਿਨ 100 ਦੇ ਹਿਸਾਬ ਨਾਲ ਕਤਲ ਕਰ ਦਿੱਤੇ ਗਏ। ਜਿਸ ਸਬਰ ਸ਼ਾਂਤੀ ਨਾਲ ਉਹ ਆਪਣੀ ਹੋਣੀ ਨੂੰ ਝੱਲ ਰਹੇ ਸਨ ਇਹ ਕੋਈ ਘੱਟ ਮਹੱਤਵਪੂਰਨ ਨਹੀਂ ਸੀ ਤੇ ਆਖਿਰ

---

24. ਮਿਰਜ਼ਾ ਮੁਹੰਮਦੀ ਹਰੀਸੀ, ਇਬਰਤ ਨਾਮਾ।

ਤੱਕ ਇਕ ਵੀ ਐਸਾ ਵਿਅਕਤੀ ਨਹੀਂ ਸੀ ਜਿਸ ਨੇ ਆਪਣੇ ਨਵੇਂ-ਨਵੇਂ ਧਰਮ ਦਾ ਤਿਆਗ ਕੀਤਾ ਹੋਵੇ।[25]

ਬੰਦੇ ਨੂੰ ਤਿੰਨ ਮਹੀਨੇ ਬੜੀ ਵਿਉਂਤ ਅਨੁਸਾਰ ਤਸੀਹੇ ਇਸ ਉਮੀਦ ਨਾਲ ਦਿੱਤੇ ਜਾਂਦੇ ਰਹੇ ਕਿ ਉਹ ਆਪਣੀ ਜਮ੍ਹਾਂ ਹੋਈ ਦੌਲਤ ਬਾਰੇ ਕੋਈ ਜਾਣਕਾਰੀ ਦੇਵੇਗਾ। ਆਖ਼ਰ, 19 ਜੂਨ, 1716 ਨੂੰ ਉਹ, ਉਸ ਦਾ ਚਾਰ ਸਾਲਾ ਪੁੱਤਰ ਤੇ ਉਸ ਦੀ ਫ਼ੌਜ ਦੇ ਪੰਜ ਜਰਨੈਲਾਂ ਨੂੰ ਸਿੱਖ ਕੈਦੀਆਂ ਦੇ ਇਕ ਹੋਰ ਦਲ ਨਾਲ ਦਿੱਲੀ ਦੇ ਬਾਜ਼ਾਰਾਂ ਵਿੱਚ ਘੁੰਮਾ ਕੇ ਬਹਾਦਰਸ਼ਾਹ ਦੇ ਮਹਿਰੌਲੀ ਵਿੱਚ ਮਕਬਰੇ ਵਾਲੀ ਥਾਂ 'ਤੇ 11 ਮੀਲ ਦੂਰ ਲਿਜਾਇਆ ਗਿਆ।

ਕਤਲ ਕਰਨ ਤੋਂ ਪਹਿਲਾਂ ਬੰਦੇ ਨੂੰ ਇਹ ਪੇਸ਼ਕਸ਼ ਕੀਤੀ ਗਈ ਕਿ ਜੋ ਆਪਣਾ ਧਰਮ ਤਿਆਗ ਕੇ ਇਸਲਾਮ ਧਰਮ ਅਪਣਾ ਲਵੇ ਤਾਂ ਉਸ ਨੂੰ ਮਾਫ਼ੀ ਦਿੱਤੀ ਜਾਵੇਗੀ। ਉਸ ਨੇ ਇਸ ਤਰ੍ਹਾਂ ਕਰਨ ਤੋਂ ਇਨਕਾਰ ਕਰ ਦਿੱਤਾ। ਉਸ ਦੇ ਪੁੱਤਰ ਦੇ, ਉਹਦੀਆਂ ਅੱਖਾਂ ਸਾਮ੍ਹਣੇ ਟੁਕੜੇ ਕਰ ਦਿੱਤੇ ਗਏ। ਇਕ ਮੁਗ਼ਲ ਸਰਦਾਰ ਨੇ ਬੰਦੇ ਨੂੰ ਕਿਹਾ, "ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਜਿਸ ਵਿਅਕਤੀ ਦੇ ਇਤਨੇ ਸੁੰਦਰ ਤੇ ਤਿੱਖੇ ਨੈਣ-ਨਕਸ਼ ਹਨ ਤੇ ਜਿਸ ਦਾ ਆਚਾਰ-ਵਿਹਾਰ ਅਤਿ ਸਾਊ ਹੋਵੇ, ਉਹ ਐਸੇ ਭਿਆਨਕ ਜੁਰਮਾਂ ਦਾ ਅਪਰਾਧੀ ਕਿਵੇਂ ਹੋ ਸਕਦਾ ਹੈ।' ਬੰਦੇ ਨੇ ਉੱਤਰ ਦਿੱਤਾ, "ਜਦੋਂ ਆਦਮੀ ਭ੍ਰਿਸ਼ਟ ਤੇ ਸ਼ੈਤਾਨ ਹੋ ਜਾਂਦੇ ਹਨ ਤੇ ਉਹ ਨਿਆਂ ਦਾ ਰਸਤਾ ਤਿਆਗ ਦਿੰਦੇ ਹਨ ਤੇ ਹਰ ਕਿਸਮ ਦੀਆਂ ਜ਼ਿਆਦਤੀਆਂ ਕਰਦੇ ਹਨ ਤਾਂ ਪ੍ਰਮਾਤਮਾ ਮੇਰੇ ਵਰਗੇ ਸ਼ਕਤੀਸ਼ਾਲੀ ਨੂੰ ਗਿਰੀ ਤੇ ਭਟਕੀ ਹੋਈ ਕੌਮ ਦੇ ਜ਼ਾਲਮਾਂ ਨੂੰ ਸਜ਼ਾ ਦੇਣ ਤੇ ਝੰਬਣ ਲਈ ਭੇਜਦਾ ਹੈ; ਤੇ ਜਦੋਂ ਸਜ਼ਾ ਪੂਰੀ ਹੋ ਜਾਵੇ ਤਾਂ

---

25. ਜੌਨ ਸਰਮਨ ਤੇ ਐਡਵਰਡ ਸਟੀਫਸਨ ਦੀ ਰਿਪੋਰਟ ਜੋ ਜੇ.ਟੀ. ਵ੍ਹੀਲਰ ਦੇ "ਬਰਤਾਨਵੀ ਭਾਰਤ ਦੇ ਆਰੰਭ ਸਮੇਂ ਦੇ ਦਸਤਾਵੇਜ਼" ਪੰਨਾ 180

ਸਿਆਰ-ਉਲ-ਮੁਤਾਖਰੀਨ ਦਾ ਲੇਖਕ ਵੀ ਰਤਾ ਝਿਜਕ ਵਿਖਾਉਂਦਾ ਹੋਇਆ ਮੰਨਦਾ ਹੈ ਕਿ "ਇਹਨਾਂ ਲੋਕਾਂ ਨੇ ਕਤਲ ਹੋਣ ਸਮੇਂ ਹੀ ਬੜੀ ਦ੍ਰਿੜ੍ਹਤਾ ਹੀ ਨਹੀਂ ਵਿਖਾਈ ਸੀ ਸਗੋਂ ਪਹਿਲਾਂ ਕੀਤੇ ਜਾਣ ਲਈ ਵੀ ਆਪਸ ਵਿੱਚ ਝਗੜਦੇ ਸਨ।" (ਪੰਨਾ 79)

ਖਾਫੀ ਖ਼ਾਂ ਨੇ ਮੁਨਤਖਿਬ-ਉਲ-ਲਬਾਬ ਵਿੱਚ ਇਕ ਅਤਿਅੰਤ ਦੁਖ-ਸੰਤਾਪ ਦੇਣ ਵਾਲੀ ਕਹਾਣੀ ਦਾ ਵਰਣਨ ਕੀਤਾ ਹੈ। "ਕੈਦੀਆਂ ਵਿੱਚ ਇਕ ਨਵਾਂ-ਨਵਾਂ ਵਿਆਹਿਆ ਯੁਵਕ ਸੀ ਤੇ ਉਹ ਵਿਧਵਾ ਮਾਂ ਦਾ ਇਕਲੌਤਾ ਪੁੱਤਰ ਸੀ। ਵਿਧਵਾ ਮਾਂ ਨੇ ਸਮਰਾਟ ਫਰੁੱਖਸੀਅਰ ਕੋਲ ਪ੍ਰਾਰਥਨਾ ਕਰਕੇ ਆਪਣੇ ਪੁੱਤਰ ਲਈ ਮੁਆਫ਼ੀ ਲੈਣ ਵਿੱਚ ਸਫਲਤਾ ਪ੍ਰਾਪਤ ਕਰ ਲਈ। ਉਹ ਆਪਣੇ ਪੁੱਤਰ ਦੀ ਜਾਨ ਬਖ਼ਸ਼ੀ ਦੇ ਹੁਕਮ ਲੈ ਕੇ ਐਨ ਮੌਕੇ 'ਤੇ ਪਹੁੰਚੀ। ਪਰੰਤੂ ਲੜਕੇ ਨੇ ਰਿਹਾਅ ਹੋਣ ਤੋਂ ਨਾਂਹ ਕਰ ਦਿੱਤੀ। ਉਸ ਨੇ ਉੱਚੀ ਆਵਾਜ਼ ਵਿੱਚ ਕਿਹਾ, "ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਤਨੋਂ ਮਨੋਂ ਗੁਰੂ ਦਾ ਸ਼ਰਧਾਲੂ ਹਾਂ ਤੇ ਮੈਂ ਪੱਕਾ ਸਿੱਖ ਹਾਂ।" ਇਹ ਕਹਿ ਕੇ ਉਹ ਜੱਲਾਦ ਕੋਲ ਚਲਾ ਗਿਆ ਤੇ ਸਿੱਖ ਧਰਮ ਦੇ ਸ਼ਹੀਦਾਂ ਵਿੱਚ ਸ਼ਾਮਿਲ ਹੋ ਗਿਆ।" (II, 74—ਲੇਟਰ ਮੁਗ਼ਲਜ਼ ਵਿੱਚੋਂ ਲਿਆ ਗਿਆ ਹੈ।)

ਉਹ ਤੁਹਾਡੇ ਵਰਗਿਆਂ ਨੂੰ ਮੇਰੇ ਜਿਹਿਆਂ ਨੂੰ ਸਜ਼ਾ ਦੇਣ ਲਈ ਭੇਜ ਦਿੰਦਾ ਹੈ।"[26]

ਇਸ ਤਰ੍ਹਾਂ ਉਸ ਬੰਦੇ ਦੀ ਸ਼ਹਾਦਤ ਹੋਈ ਜਿਸ ਨੇ ਸ਼ਾਂਤਮਈ ਇਕਾਂਤ ਦੀ ਹਰਿਆਲੀ ਵਿੱਚ ਕੁਟੀਆ ਬਣਾ ਕੇ ਇਕ ਸੰਨਿਆਸੀ ਦਾ ਜੀਵਨ ਬਤੀਤ ਕਰਨ ਤੇ ਦੁਨੀਆਂ ਤਿਆਗਣ ਦੇ ਮਾਰਗ ਦੀ ਚੋਣ ਕੀਤੀ ਸੀ। ਫਿਰ ਉਸ ਨੇ ਸ਼ਾਂਤਮਈ ਜੀਵਨ ਤੇ ਇਕਾਂਤਵਾਸ ਦੋਹਾਂ ਦਾ ਤਿਆਗ ਕਰਕੇ ਦੱਬੀ ਕੁਚਲੀ ਕਿਰਸਾਣੀ 'ਚ ਵਿਦ੍ਰੋਹ ਪੈਦਾ ਕਰਨ ਲਈ ਹਥਿਆਰ ਉਠਾਏ।" ਉਹ ਇਕ ਐਸਾ ਵਿਅਕਤੀ ਸੀ ਜਿਸ ਨੇ ਸੰਸਾਰ ਦੇ ਸਭ ਤੋਂ ਸ਼ਕਤੀਸ਼ਾਲੀ ਸਾਮਰਾਜਾਂ ਵਿੱਚੋਂ ਇਕ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਤੇ ਇਤਨੇ ਅੱਤਿਆਚਾਰ ਤੇ ਖ਼ੂਨ ਖ਼ਰਾਬਾ ਕੀਤਾ ਕਿ ਇਹ ਮੁੜ ਆਪਣੀ ਸ਼ਕਤੀ ਦੀ ਪੁਨਰ-ਸਥਾਪਨਾ ਨ ਕਰ ਸਕੀ।"[27]

ਭਾਵੇਂ ਬੰਦੇ ਦੀ ਸਫਲਤਾ ਥੋੜ-ਚਿਰੀ ਸੀ, ਤਾਂ ਵੀ ਇਹ ਸਿੱਧ ਕਰਦੀ ਹੈ ਕਿ ਕਿਸਾਨਾਂ ਵਿੱਚ ਅਸੰਤੋਸ਼ ਸੀ ਤੇ ਸਰਕਾਰ ਦੀ ਸ਼ਕਤੀ ਬਹੁਤ ਕਮਜ਼ੋਰ ਸੀ। ਬੰਦੇ ਨੇ ਆਪਣੇ ਰਾਜ ਦੇ ਸੱਤਾਂ ਸਾਲਾਂ ਵਿੱਚ ਪੰਜਾਬ ਦੇ ਦੱਖਣੀ ਭਾਗ ਵਿੱਚ ਜ਼ਮੀਨੀ ਮਾਲਕੀ ਦੇ ਜਮਾਤੀ ਢਾਂਚੇ ਵਿੱਚ ਬਹੁਤ ਭਾਰੀ ਤਬਦੀਲੀ ਕਰ ਦਿੱਤੀ ਸੀ। ਬਹੁਤ ਸਾਰੇ ਮੁਸਲਮਾਨ ਜ਼ਿਮੀਂਦਾਰਾਂ ਨੂੰ ਮਾਲਵਾ ਤੇ ਜਲੰਧਰ ਦੁਆਬੇ ਵਿੱਚੋਂ ਖ਼ਤਮ ਕਰ ਦਿੱਤਾ ਗਿਆ ਸੀ। ਵੱਡੀਆਂ ਮਿਲਖਾਂ ਨੂੰ ਪਹਿਲਾਂ ਛੋਟੇ ਹਿੱਸਿਆਂ ਵਿੱਚ ਵੰਡ ਕੇ ਹਿੰਦੂ ਤੇ ਸਿੱਖ ਕਿਸਾਨਾਂ ਨੂੰ ਦੇ ਦਿੱਤਾ ਗਿਆ। ਸਿੱਖ ਰਾਜ ਦੇ ਉਭਾਰ ਮਗਰੋਂ ਇਹ ਛੋਟੀਆਂ ਮਾਲਕੀਆਂ ਨੂੰ ਮਿਲਾ ਕੇ ਫਿਰ ਵੱਡੀਆਂ ਜਾਗੀਰਾਂ ਵਿੱਚ ਤਬਦੀਲ ਕਰਕੇ ਸਿੱਖ ਸਰਦਾਰਾਂ ਦੇ ਸਪੁਰਦ ਕਰ ਦਿੱਤਾ।

ਬੰਦੇ ਦੇ ਆਉਣ ਨਾਲ ਪੰਜਾਬੀ ਰਾਸ਼ਟਰਵਾਦ ਦਾ ਜਜ਼ਬਾ ਭਰਨ ਦੀ ਲਹਿਰ ਨੂੰ ਝਟਕਾ ਲੱਗਾ। ਮੁਗ਼ਲ ਅਧਿਕਾਰੀਆਂ ਤੇ ਜਾਗੀਰਦਾਰਾਂ ਦੀ ਜਾਨ-ਮਾਲ ਦੀ ਅੰਧਾਧੁੰਦ ਬਰਬਾਦੀ ਨੇ ਬਹੁਤ ਸਾਰੇ ਮੁਸਲਮਾਨਾਂ ਦੀ ਹਮਦਰਦੀ ਖ਼ਤਮ ਕਰ ਦਿੱਤੀ ਤੇ ਉਹ ਹੁਣ ਖ਼ਾਲਸੇ ਨੂੰ ਇਸਲਾਮ ਦਾ ਦੁਸ਼ਮਣ ਸਮਝਣ ਲੱਗੇ।

---

26. ਸਿਆਰ-ਉਲ-ਮੁਤਾਖਰਿਨ—ਪੰਨਾ 79-80
27. ਮੁਸਲਮਾਨ ਇਤਿਹਾਸਕਾਰਾਂ ਨੇ ਜੋ ਸਮੁੱਚੇ ਤੌਰ 'ਤੇ ਹਾਕਮ ਸ਼੍ਰੇਣੀ ਨਾਲ ਜੁੜੇ ਸਨ ਤੇ ਉਹਨਾਂ ਦੀ ਸਰਪ੍ਰਸਤੀ ਤੇ ਨਿਰਭਰ ਕਰਦੇ ਸਨ, ਸਪੱਸ਼ਟ ਤੌਰ 'ਤੇ ਇਹਨਾਂ ਹੀ ਕਾਰਨਾਂ ਕਰਕੇ ਬੰਦੇ ਨੂੰ ਇਸਲਾਮ ਦਾ ਦੁਸ਼ਮਣ ਦੇ ਰੂਪ ਵਿੱਚ ਚਿਤਰਿਆ ਹੈ ਤੇ ਉਹਦੇ ਪੈਰੋਕਾਰਾਂ ਵੱਲੋਂ ਕੀਤੇ ਗਏ ਜ਼ੁਲਮਾਂ ਨੂੰ ਵੀ ਵਧਾ ਚੜ੍ਹਾ ਕੇ ਪੇਸ਼ ਕੀਤਾ ਹੈ। ਸਯਦ ਮੁਹੰਮਦ ਲਤੀਫ ਦੇ ਵਿਚਾਰ ਇਹਨਾਂ ਰਿਪੋਰਟਾਂ 'ਤੇ ਹੀ ਆਧਾਰਿਤ ਹਨ। ਪੰਜਾਬ ਦਾ ਇਤਿਹਾਸ, ਪੰਨਾ 280 ਤੇ ਇੰਞ ਲਿਖਦਾ ਹੈ : "ਭਾਵੇਂ ਬਹਾਦਰੀ ਇਕ ਬੜਾ ਵੱਡਾ ਗੁਣ ਹੈ ਤਾਂ ਵੀ ਇਸ ਰਾਖ਼ਸ਼ ਦੇ ਦਲੇਰੀ ਭਰੇ ਕਾਰਨਾਮਿਆਂ 'ਤੇ ਇਹ ਨਿਯਮ ਲਾਗੂ ਨਹੀਂ ਹੁੰਦਾ। ਉਸ ਦੀਆਂ ਜਿੱਤਾਂ ਨੂੰ ਬਹਾਦਰੀ ਦੇ ਕਾਰਨਾਮਿਆਂ ਵਾਸਤੇ ਨਹੀਂ ਸਗੋਂ ਨਿਰਦੈਤਾਪੂਰਵਕ ਅੱਤਿਆਚਾਰਾਂ ਲਈ ਯਾਦ ਕੀਤਾ ਜਾਂਦਾ ਹੈ। ਉਸ ਦੀ ਇੱਛਾ ਮੁਸਲਮਾਨਾਂ ਦਾ ਖ਼ੂਨ ਡੋਲ੍ਹਣਾ ਸੀ। ਅੱਜ ਵੀ ਉਸ ਦਾ ਨਾ ਭਾਰਤ ਦੇ ਕਿਸੇ ਵੀ ਭਾਗ ਵਿੱਚ ਉਸ ਦੇ ਅਸੱਭਿਆ ਜ਼ਾਲਮ ਸਭਾ ਦੀ ਨਿੰਦਿਆ ਕੀਤੇ ਬਿਨਾਂ ਨਹੀਂ ਲਿਆ ਜਾਂਦਾ। ਉਸ ਦੇ ਨਾਮ ਪ੍ਰਤੀ ਸਿੱਖਾਂ ਵਿੱਚ ਉਤਨੀ ਹੀ ਨਫ਼ਰਤ ਹੈ ਜਿਤਨੀ ਮੁਸਲਮਾਨਾਂ ਵਿੱਚ।"

ਉਸ ਸਮੇਂ ਤੱਕ ਇਸਲਾਮੀ ਦੀ ਪੁਨਰ-ਸਥਾਪਨਾ ਦੇ ਵਿਚਾਰਾਂ ਨੇ, ਜੋ ਸ਼ੇਖ਼ ਅਹਿਮਦ ਸਰਹਿੰਦੀ ਜਿਹੇ ਵਿਅਕਤੀ ਪ੍ਰਚਾਰਦੇ ਸਨ, ਸਿਰਫ਼ ਅਮੀਰ ਵਰਗ ਦੇ ਮੁਸਲਮਾਨਾਂ ਵਿੱਚ ਹੀ ਥਾਂ ਬਣਾ ਸਕੇ ਸਨ ਪਰ ਬੰਦੇ ਦੀ ਵਹਿਸ਼ਤ ਨੇ ਮੁਸਲਮਾਨ ਕਿਸਾਨਾਂ ਨੂੰ ਵੀ ਸਿੱਖਾਂ ਵਿਰੁੱਧ ਪੱਥਰ ਦਿਲ ਬਣਾ ਦਿੱਤਾ। ਤੇ ਉਹਨਾਂ ਨੂੰ ਸਰਕਾਰ ਵਾਂਗ ਹੀ ਸਿੱਖਾਂ ਦੇ ਵੈਰੀ ਬਣਾ ਦਿੱਤਾ।

ਮੁਸਲਮਾਨ 'ਸਿਆਰ' ਦੇ ਲੇਖਕ ਵਾਂਗ ਬੰਦੇ ਨੂੰ ਇਕ ਵਹਿਸ਼ੀ ਸਮਝਦੇ ਸਨ ਜਿਸ ਨੂੰ ਕੁਦਰਤ ਨੇ ਇਕ ਜੱਲਾਦ ਤੇ ਕਾਤਲ ਬਣਾਇਆ ਸੀ। ....ਉਹ ਉਹਨਾਂ ਲਈ ਨਰਕਾਂ ਦਾ ਸ਼ੈਤਾਨ ਤੇ ਰਾਖਸ਼ਸ ਸੀ।[28]

ਬੜੀ ਦੇਰ ਬਾਅਦ ਕਿਤੇ ਜਾ ਕੇ ਮੁਸਲਮਾਨ ਜਨ-ਸਮੂਹ ਹਿੰਦੂਆਂ ਤੇ ਸਿਖਾਂ ਨਾਲ ਮਿਲ ਕੇ ਸਾਮਰਾਜੀ ਤਾਕਤ ਤੇ ਵਿਦੇਸ਼ੀ ਹਮਲਿਆਂ ਵਿਰੁੱਧ ਮੁਲਕ ਦੀ ਰੱਖਿਆ ਕਰਨ ਲਈ ਰਾਜ਼ੀ ਹੋਏ।

---

28. ਸਿਆਰ-ਉਲ-ਮੁਤਾਖਰਿਨ—ਪੰਨਾ 72, 76

## ਕਾਂਡ—7

# *ਸਿੱਖਾਂ ਉਪਰ ਅੱਤਿਆਚਾਰ ਤੇ ਖਾਲਸਾ .ਫ਼ੌਜ ਦਾ ਪੁਨਰਗਠਨ*

ਮੁ.ਗਲ ਸਾਮਰਾਜ ਦੇ ਪਤਨ ਦੇ ਕਈ ਕਾਰਨ ਸੀ ਜਿਹਨਾਂ ਵਿੱਚ ਦੋ ਮਹੱਤਵਪੂਰਨ ਕਾਰਨ ਮਰਹੱਟਿਆਂ ਤੇ ਸਿੱਖਾਂ ਦਾ ਉਭਾਰ ਸੀ।1 ਜੋ ਕੁਝ ਸ਼ਿਵਾ ਜੀ ਨੇ ਕੇਂਦਰੀ ਭਾਰਤ ਵਿੱਚ ਕੀਤਾ, ਬੰਦੇ ਨੇ ਥੋੜ੍ਹਾ ਜਿਹਾ ਮਗਰੋਂ ਪੰਜਾਬ ਵਿੱਚ ਵਧੇਰੇ ਸ਼ਾਨਦਾਰ ਢੰਗ ਨਾਲ ਪ੍ਰਾਪਤ ਕਰ ਲਿਆ। ਇਸ ਸਫਲਤਾ ਨੇ ਰੋਹੇਲਿਆਂ, ਰਾਜਪੂਤਾਂ ਤੇ ਜਾਟਾਂ ਨੂੰ ਵੀ ਉਤਸਾਹਿਤ ਕੀਤਾ। ਇਸ ਨੇ ਬੰਗਾਲ, ਉੱਤਰ ਪ੍ਰਦੇਸ਼ ਤੇ ਦੱਖਣ ਦੇ ਸੂਬੇਦਾਰਾਂ ਨੂੰ ਆਪਣੀ ਸ਼ਕਤੀ ਵਧਾ ਕੇ ਵਾਇਸਰਾਏ ਤੋਂ ਬਾਦਸ਼ਾਹ ਬਣਨ ਦੀ ਪ੍ਰੇਰਨਾ ਦਿੱਤੀ।[1]

ਪੰਜਾਬ ਵਿੱਚ ਸੂਬੇਦਾਰ ਅਬਦੁਸ ਸਮੁੱਦ ਖ਼ਾਂ ਉਸ ਸਮੇਂ ਤੱਕ ਬਾਦਸ਼ਾਹ ਦੀ ਨਾਮਮਾਤਰ ਅਧੀਨਗੀ ਪ੍ਰਵਾਨ ਕਰਦਾ ਰਿਹਾ ਜਦ ਤਕ ਉਸ ਨੂੰ ਇੰਝ ਕਰਨਾ ਰਾਸ ਬੈਠਾ। ਪਰੰਤੂ ਇਹ ਉਸ ਦੇ ਵੀ ਤੇ ਸਾਮਰਾਜੀ ਸਰਕਾਰ ਦੇ ਹਿੱਤ ਵਿੱਚ ਸੀ ਕਿ ਉਹ ਸਿੱਖਾਂ ਨੂੰ ਦਬਾ ਕੇ ਰੱਖੇ, ਜੋ ਕਿਰਸਾਣੀ ਇਨਕਲਾਬ ਦੇ ਮੁਹਰੈਲ ਬਣ ਗਏ ਸਨ। ਫਲਸਰੂਪ ਉਹਨਾਂ ਵਿਰੁੱਧ ਸਖ਼ਤ ਕਦਮ ਉਠਾਏ ਗਏ। ਬੰਦਾ ਬਹਾਦਰ ਤੇ ਉਸ ਦੇ ਨਾਲ 700 ਆਦਮੀਆਂ ਦੇ ਦਿੱਲੀ ਵਿੱਚ ਕਤਲਾਮ ਮਗਰੋਂ ਪੰਜਾਬ ਵਿੱਚ ਸਿੱਖਾਂ ਵਿਰੁੱਧ ਜ਼ੋਰਦਾਰ ਮੁਹਿੰਮ ਚਲਾਈ ਗਈ। ਅੰਮ੍ਰਿਤਸਰ ਵਿੱਚ ਇਕ ਚੌਕੀ ਬਿਠਾਈ ਗਈ ਤੇ ਇਕ ਹੁਕਮ ਜਾਰੀ ਕੀਤਾ ਗਿਆ ਕਿ ਜਿੱਥੇ ਵੀ ਕੋਈ ਸਿੱਖ ਮਿਲੇ, ਉਸ ਨੂੰ ਗਰਿਫਤਾਰ ਕਰ ਲਿਆ ਜਾਵੇ ਤੇ ਜੇ ਉਹ ਵਿਰੋਧ ਕਰੇ ਤਾਂ ਉਸ ਨੂੰ ਮਾਰ ਦਿੱਤਾ ਜਾਵੇ।[2] ਕਿਉਂਕਿ ਖਾਲਸੇ ਦੀ ਪਛਾਣ ਦਸਤਾਰ ਹੇਠਾਂ ਲੰਬੇ ਕੇਸਾਂ ਕਰਕੇ ਤੇ ਲੰਬੀ ਦਾੜ੍ਹੀ ਕਰਕੇ ਬੜੀ ਆਸਾਨੀ ਨਾਲ ਕੀਤੀ ਜਾ ਸਕਦੀ ਸੀ, ਉਹਨਾਂ ਕੋਲ ਦੋ ਹੀ ਰਾਹ ਸਨ ਜਾਂ ਤਾਂ ਉਹ ਧਰਮ ਦੇ ਬਾਹਰੀ ਚਿੰਨ੍ਹ ਤਿਆਗ ਦਿੰਦੇ ਜਾਂ ਮੁ.ਗਲ ਫ਼ੌਜੀਆਂ ਹੱਥ ਨਾ ਆਉਣ ਤੇ ਲਾਂਭੇ ਚਾਂਭੇ ਰਹਿੰਦੇ। ਬਹੁਤ ਸਾਰੇ ਉਸ ਭਾਰੀ ਆਤੰਕ ਕਾਰਨ ਡਰ ਗਏ ਤੇ ਉਹ ਕੇਸ ਮੁਨਾ ਕੇ ਸਹਿਜਧਾਰੀ ਬਣ ਗਏ[3] ਤੇ ਜਿਹੜੇ ਖਾਲਸਾ ਬਣੇ ਰਹਿਣ ਵਿੱਚ ਦ੍ਰਿੜ੍ਹ

---

1. ਇਸ ਦਾ ਮੂਲ ਕਾਰਨ .ਗੈਰ-ਮੁਸਲਮਾਨਾਂ ਵਿਰੁੱਧ ਬਾਦਸ਼ਾਹ ਔਰੰਗਜ਼ੇਬ ਵੱਲੋਂ ਧਾਰਮਕ ਕੱਟੜਤਾ ਤੇ ਦਮਨ ਦੀ ਨੀਤੀ ਸੀ। ਉਸ ਨੂੰ ਜ਼ੁਲਮ ਤੇ ਨਿਰਦੈਤਾ ਨਾਲ ਰਾਜ ਕਰਨ ਦੀ ਮੂਰਖਤਾ ਦਾ ਅਹਿਸਾਸ ਹੋ ਗਿਆ ਸੀ ਕਿ ਉਸ ਮਗਰੋਂ ਸਿਰਫ਼ 'ਫ਼ਸਾਦ' ਹੀ ਹੋਣਗੇ। (ਐਡਵਰਡ ਐਂਡ ਗੈਰੇਟ—ਮੁ.ਗਲ ਕਾਲ ਇਨ ਇੰਡੀਆ, ਪੰਨਾ 155)
2. ਫੋਰਸਟਰ, ਟਰੈਵਲਜ਼, , 271
3. ਸਿੱਖਾਂ ਦਾ ਸੰਖੇਪ ਇਤਿਹਾਸ (ਪੰਨਾ 110) ਤੇ ਲੇਖਕ ਵਿਚਾਰ ਦਿੰਦੇ ਹਨ ਕਿ ਸਹਿਜਧਾਰੀ ਪਦ ਇਸ ਸਮੇਂ ਵਰਤਿਆ ਜਾਣ ਲਗਾ ਤੇ ਸਿਰਮੁੰਨੇ ਲੋਕਾਂ ਲਈ ਖਾਲਸੇ ਤੋਂ ਭਿੰਨਤਾ ਦਰਸਾਉਣ ਲਈ 'ਖੁਲਾਸਾ' ਵਰਤਿਆ ਜਾਂਦਾ ਸੀ।

ਸਨ ਉਹ ਆਪਣੀਆਂ ਜ਼ਮੀਨਾਂ, ਪਤਨੀਆਂ, ਬੱਚੇ ਤੇ ਘਰ ਪਰਿਵਾਰ ਰਿਸ਼ਤੇਦਾਰਾਂ ਕੋਲ ਸੁਰੱਖਿਆ ਸੰਭਾਲ ਲਈ ਛੱਡ ਕੇ ਅਪਹੁੰਚ ਪਹਾੜੀਆਂ ਤੇ ਜੰਗਲਾਂ ਵਿੱਚ ਜਾ ਲੁਕੇ।

ਉਹਨਾਂ ਦੇ ਬਚੇ ਰਹਿਣ ਦਾ ਇਕੋ ਤਰੀਕਾ ਸਰਕਾਰੀ ਖ਼ਜ਼ਾਨੇ ਤੇ ਅਮੀਰਾਂ ਦੇ ਘਰ ਲੁੱਟਣਾ ਹੀ ਸੀ, ਜੋ ਸਾਰੇ ਜਲਾਵਤਨਾਂ ਦਾ ਜਿਉਂਦਾ ਰਹਿਣ ਦਾ ਚਾਰਾ ਹੁੰਦਾ ਹੈ। ਇਸ ਦਮਨ ਤੇ ਧੱਕੇਸ਼ਾਹੀ ਦੀ ਨੀਤੀ ਦਾ ਸਭ ਤੋਂ ਮਹੱਤਵਪੂਰਨ ਨਤੀਜਾ ਬਹੁਤ ਸਾਰੇ ਕਿਰਸਾਣਾਂ ਦਾ ਆਪਣੀਆਂ ਜ਼ਮੀਨਾਂ ਤੇ ਘਰਾਂ ਤੋਂ ਉਜਾੜਾ ਸੀ ਜੋ ਉਹਨਾਂ ਨੂੰ ਪੇਸ਼ਾਵਰ ਸੈਨਿਕ ਬਣਾਉਣ ਵਿੱਚ ਸਹਾਈ ਹੋਇਆ ਸੀ। ਇਸ ਤਰ੍ਹਾਂ ਸਿੱਖਾਂ ਨੂੰ ਇਕ ਪੱਕੀ ਸੈਨਾ ਮਿਲ ਗਈ ਜਿਸ ਦਾ ਕਿਰਸਾਣੀ ਨਾਲ ਬੜਾ ਨੇੜਲਾ ਤੇ ਨਿਰੰਤਰ ਸੰਬੰਧ ਸੀ। ਇਸ ਨੇ ਕਿਸਾਨਾਂ ਨੂੰ ਆਰਥਿਕ ਤੌਰ 'ਤੇ ਵਧੇਰੇ ਉਤਸਾਹਿਤ ਕੀਤਾ ਤੇ ਸਿੱਖਾਂ ਦੇ ਵਿਦਰੋਹ ਨੂੰ ਕਿਸਾਨੀ ਵਿਦਰੋਹ ਦਾ ਰੂਪ ਦੇ ਦਿੱਤਾ; ਇਹ ਧਾਰਮਕ ਜੋਸ਼ ਤੇ ਜੁਝਾਰੂ ਫਿਰਕੇ ਵੱਲੋਂ ਉਤਸਾਹਿਤ ਨਿਰਾਸ਼ ਬੇਜ਼ਮੀਨੇ ਕਿਸਾਨਾਂ ਦੇ ਵਿਦ੍ਰੋਹ ਦੀ ਸ਼ਕਲ ਧਾਰਨ ਕਰ ਗਿਆ।

ਸਿੱਖ ਜਿਹੜੇ ਹੁਣ ਕਿਸੇ ਇਕ ਆਗੂ ਦੀ ਅਗਵਾਈ ਤੋਂ ਵਿਹੂਣੇ ਸਨ ਉਹਨਾਂ ਨੇ ਸਾਲ ਵਿੱਚ ਅੰਮ੍ਰਿਤਸਰ ਵਿੱਚ ਦੋ ਵਾਰ ਵੈਸਾਖੀ ਤੇ ਦੀਵਾਲੀ ਨੂੰ ਸਿੱਖਾਂ ਦੇ ਇਕੱਠ ਬੁਲਾ ਕੇ ਆਪਣੇ ਮਸਲਿਆਂ ਦੇ ਫ਼ੈਸਲੇ ਲੈਣੇ ਸ਼ੁਰੂ ਕਰ ਦਿੱਤੇ। ਇਹਨਾਂ ਸਮਾਗਮਾਂ ਨੂੰ ਸਰਬਤ ਖਾਲਸਾ ਕਿਹਾ ਗਿਆ ਤੇ ਪਾਸ ਕੀਤੇ ਗਏ ਮਤਿਆਂ ਨੂੰ 'ਗੁਰਮਤਾ' (ਗੁਰੂ ਦਾ ਹੁਕਮ) ਕਿਹਾ ਗਿਆ। ਸਰਬਤ ਖਾਲਸਾ ਜੱਥੇਦਾਰਾਂ (ਦਲਾਂ ਦੇ ਨੇਤਾਵਾਂ) ਨੂੰ ਨਿਯੁਕਤ ਕਰਦਾ, ਪ੍ਰਤਿਨਿਧਾਂ ਦੀ ਚੋਣ ਕਰਦਾ ਤੇ ਉਹਨਾਂ ਨੂੰ ਸਿੱਖਾਂ ਵੱਲੋਂ ਸਮਝੌਤੇ ਤੇ ਗੱਲਬਾਤ ਕਰਨ ਦੇ ਅਧਿਕਾਰ ਸੌਂਪੇ ਜਾਂਦੇ।

ਬੰਦੇ ਦੇ ਕਤਲ ਮਗਰੋਂ ਪਹਿਲੇ ਪੰਜ ਸਾਲਾਂ ਵਿੱਚ ਸਿੱਖਾਂ ਦੀ ਕਿਸੇ ਗਤੀਵਿਧੀ ਬਾਰੇ ਪਤਾ ਨ ਲੱਗਿਆ। ਸਿੱਖਾਂ ਦੀਆਂ ਗਤੀਵਿਧੀਆਂ ਦਾ ਕੇਂਦਰ ਅੰਮ੍ਰਿਤਸਰ ਤੋਂ ਦਿੱਲੀ ਤਬਦੀਲ ਹੋ ਗਿਆ। ਜਿੱਥੇ ਗੁਰੂ ਗੋਬਿੰਦ ਸਿੰਘ ਦੀਆਂ ਦੋ ਵਿਧਵਾ ਪਤਨੀਆਂ, ਮਾਤਾ ਸੁੰਦਰੀ ਤੇ ਸਾਹਿਬ ਦੇਵਾਂ ਇਕੱਲੀਆਂ ਨਿਵਾਸ ਕਰਦੀਆਂ ਸਨ। ਭਾਈ ਮਨੀ ਸਿੰਘ ਉਹਨਾਂ ਦੀ ਦੇਖਭਾਲ ਕਰਿਆ ਕਰਦੇ ਸਨ ਤੇ ਜੋ ਸਿੱਖ ਉਹਨਾਂ ਨੂੰ ਸਤਿਕਾਰ ਭੇਟ ਕਰਨ ਆਉਂਦੇ ਸਨ ਉਹਨਾਂ ਨੂੰ ਉਹ ਸਲਾਹ ਮਸ਼ਵਰੇ ਦਿਆ ਕਰਦੀਆਂ ਸਨ। ਸਹਿਜਧਾਰੀ ਸ਼ਾਂਤੀ ਨਾਲ ਆਪਣੇ ਕੰਮ ਧੰਦਿਆਂ ਵਿੱਚ ਲੱਗ ਗਏ। ਖਾਲਸਾ ਜੋ ਮੈਦਾਨਾਂ ਵਿੱਚ ਰਹਿੰਦਾ ਸੀ, ਦੋ ਭਾਗਾਂ ਵਿੱਚ ਵੰਡਿਆ ਗਿਆ। ਇਕ ਧੜਾ 'ਬੰਦਈਆਂ' ਦਾ ਸੀ ਜੋ ਬੰਦੇ ਨੂੰ ਗੁਰੂ ਜਾਂ ਦੇਵ ਰੂਪ ਸਮਝ ਕੇ ਪੂਜਾ ਕਰਦੇ ਸਨ ਤੇ ਦੂਸਰਾ ਧੜਾ 'ਤੱਤ ਖਾਲਸਾ' ਦਾ ਸੀ ਜੋ ਭਾਵੇਂ ਬੰਦੇ ਨੂੰ ਸਤਿਕਾਰ ਨਾਲ ਯਾਦ ਤਾਂ ਕਰਦੇ ਸਨ ਪਰ ਦੋਹਾਂ ਵਿੱਚ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਵਿਰੋਧ ਉਭਰਨੇ ਸ਼ੁਰੂ ਹੋ ਗਏ, ਪ੍ਰੰਤੂ ਜਿਵੇਂ ਨਿਰਾਸ਼ ਤੇ ਰੁੱਸੇ ਹੋਏ ਲੋਕਾਂ 'ਚ ਆਮ ਹੁੰਦਾ ਹੈ, ਨਿੱਕੀਆਂ-ਨਿੱਕੀਆਂ ਗੱਲਾਂ ਵੀ ਬੇਲੋੜੀ ਮਹੱਤਤਾ ਪ੍ਰਾਪਤ ਕਰ ਗਈਆਂ।[4] ਇਹਨਾਂ ਨਾਲ

---

4. ਬੰਦਾ ਕੱਟੜ ਵੈਸ਼ਨੂ (ਸ਼ਾਕਾਹਾਰੀ) ਸੀ ਤੇ ਉਸ ਨੇ "ਵਾਹਿਗੁਰੂ ਜੀ ਕੀ ਫਤਿਹ" ਦੇ ਜੰਗੀ ਨਾਅਰੇ ਦੀ ਥਾਂ ਤੇ 'ਫਤਿਹ ਦਰਸ਼ਨ' ਜਾਂ 'ਫਤਿਹ ਧਰਮ' ਨੂੰ ਵਰਤਣਾ ਸ਼ੁਰੂ ਕਰ ਦਿੱਤਾ ਸੀ। ਕਿਹਾ ਜਾਂਦਾ ਹੈ ਕਿ ਉਸ ਨੇ ਸਿੱਖਾਂ ਨੂੰ 'ਚਰਨ ਪਾਹੁਲ' ਦੇਣੀ ਸ਼ੁਰੂ ਕਰ ਦਿੱਤੀ ਸੀ ਜਿਸ ਅਨੁਸਾਰ ਖੰਡੇ ਨਾਲ ਤਿਆਰ ਕੀਤੇ ਅੰਮ੍ਰਿਤ ਦੀ ਥਾਂ ਤੇ ਅੰਮ੍ਰਿਤ ਛਕਣ ਵਾਲੇ ਨੂੰ ਬੰਦੇ ਦੀ ਚਰਣ-ਛੋਹ ਵਾਲਾ ਜਲ ਪੀਣਾ ਪੈਂਦਾ ਸੀ। ☞

ਖਹਿਬੜਬਾਜ਼ੀ ਸ਼ੁਰੂ ਹੋ ਗਈ ਤੇ ਫਿਰ ਅੰਮ੍ਰਿਤਸਰ ਵਿੱਚ ਹਰਿਮੰਦਰ ਸਾਹਿਬ ਉੱਪਰ ਅਧਿਕਾਰ ਕਰਨ ਦੇ ਸੁਆਲ ਤੇ ਖੁਲ੍ਹੀ ਲੜਾਈ ਸ਼ੁਰੂ ਹੋ ਗਈ। (ਇਸ ਦੌਰਾਨ ਸਰਕਾਰ ਨੇ ਨਰਮੀ ਵਰਤਣੀ ਸ਼ੁਰੂ ਕਰ ਦਿੱਤੀ ਸੀ ਤੇ ਸਿੱਖ ਹਰਿਮੰਦਰ ਦੇ ਦਰਸ਼ਨ ਕਰਨ ਜਾਣ ਲੱਗ ਪਏ ਸਨ। ਹਾਲਾਤ ਇਤਨੇ ਵਿਗੜ ਗਏ ਕਿ ਮੁਖੀ ਸਿੱਖਾਂ ਨੇ ਮਾਤਾ ਸੁੰਦਰੀ ਨੂੰ ਦਖਲ ਦੇਣ ਲਈ ਬੇਨਤੀ ਕੀਤੀ ਤੇ 1721 ਈ: ਵਿੱਚ ਮਾਤਾ ਸੁੰਦਰੀ ਨੇ ਭਾਈ ਮਨੀ ਸਿੰਘ ਨੂੰ ਹਰਿਮੰਦਰ ਦਾ ਕੰਮ-ਕਾਜ ਸੰਭਾਲਣ ਲਈ ਨਿਯੁਕਤ ਕਰ ਦਿੱਤਾ। ਬੰਦਈਆਂ ਨੇ ਆਪਣਾ ਦਾਅਵਾ ਛੱਡ ਦਿੱਤਾ ਤੇ ਕੁਝ ਸਮੇਂ ਪਿੱਛੋਂ ਬਹੁਤ ਸਾਰੇ ਤੱਤ ਖਾਲਸਾ ਵਿੱਚ ਸ਼ਾਮਿਲ ਹੋ ਗਏ।

ਅੰਦਰੂਨੀ ਝਗੜੇ ਨਿਬੜ ਜਾਣ ਮਗਰੋਂ, ਸਰਬਤ ਖਾਲਸਾ, ਇਕ ਹਕੀਕੀ ਸ਼ਕਤੀ ਬਣ ਕੇ ਉਭਰਿਆ। ਇਸ ਦੀਆਂ ਹਿਦਾਇਤਾਂ ਅਨੁਸਾਰ ਜੱਥੇਦਾਰਾਂ ਨੇ ਗ਼ੈਰ ਕਾਨੂੰਨੀ (ਜਲਾਵਤਨ) ਛੋਟੇ-ਛੋਟੇ ਦਲ ਕਾਇਮ ਕਰ ਲਏ[5] ਤੇ ਆਪਣੇ ਪਹਾੜੀ ਤੇ ਜੰਗਲੀ ਟਿਕਾਣਿਆਂ ਦੇ ਨੇੜਲੇ ਪਿੰਡਾਂ ਨੂੰ ਆਪਣੇ ਅਧਿਕਾਰ ਤੇ ਸੁਰੱਖਿਆ ਅਧੀਨ ਲੈਣਾ ਸ਼ੁਰੂ ਕਰ ਦਿੱਤਾ। ਇਹਨਾਂ ਦੀ ਸਾਂਝੀ ਸ਼ਕਤੀ ਇਤਨੀ ਕੁ ਹੋ ਗਈ ਸੀ ਕਿ ਜ਼ਕਰੀਆ ਖ਼ਾਂ ਜੋ ਆਪਣੇ ਪਿਤਾ ਦੇ ਮੁਲਤਾਨ ਦਾ ਸੂਬੇਦਾਰ ਬਣ ਕੇ ਚਲੇ ਜਾਣ ਪਿੱਛੋਂ ਲਾਹੌਰ ਦਾ ਸੂਬੇਦਾਰ ਬਣ ਗਿਆ ਸੀ, ਸਿੱਖਾਂ ਨਾਲ ਸੁਲਹ ਸਫ਼ਾਈ ਤੇ ਸਮਝੌਤੇ ਦੀ ਕੋਸ਼ਿਸ਼ ਕਰਨ ਲੱਗਾ। ਉਸ ਦਾ ਏਲਚੀ 1733 ਈ: ਦੀ ਵੈਸਾਖੀ ਨੂੰ ਸਰਬੱਤ ਖਾਲਸੇ ਦੇ ਸਮਾਗਮ ਵਿੱਚ ਅੰਮ੍ਰਿਤਸਰ ਆਇਆ ਤੇ ਉਹਨਾਂ ਨੂੰ ਇਕ ਲੱਖ ਰੁਪੈ ਦੀ ਜਾਗੀਰ ਦੀਪਾਲਪੁਰ, ਕੰਗਣਵਾਲ ਤੇ ਝਬਾਲ ਦੇ ਪਿੰਡਾਂ ਦੇ ਰੂਪ ਵਿੱਚ ਪੇਸ਼ ਕੀਤੀ। ਇਹ ਪੇਸ਼ਕਸ਼ ਕੁਝ ਨਾਂਹ-ਨੁੱਕਰ ਪਿੱਛੋਂ ਪ੍ਰਵਾਨ ਕਰ ਲਈ ਗਈ ਤੇ ਫੈਜ਼ਲਪੁਰ ਦੇ ਕਪੂਰ ਸਿੰਘ[6] ਨੂੰ ਜਾਗੀਰਦਾਰ ਨਾਮਜ਼ਦ ਕਰ ਦਿੱਤਾ ਗਿਆ ਤੇ ਨਵਾਬੀ ਬਖ਼ਸ਼ੀ ਗਈ। ਇਸ ਤਰ੍ਹਾਂ ਨਵਾਬ ਕਪੂਰ ਸਿੰਘ ਨੂੰ ਸਰਬਤ ਖਾਲਸਾ ਵੱਲੋਂ ਵੀ ਤੇ ਪ੍ਰਾਂਤਕ ਸੂਬੇਦਾਰ ਵੱਲੋਂ ਵੀ ਸਿੱਖਾਂ ਦਾ ਨੇਤਾ ਪ੍ਰਵਾਨ ਕਰ ਲਿਆ

---

☞ ਉਸ ਸਮੇਂ ਸਿੱਖਾਂ ਦੇ ਕਈ ਹੋਰ ਵੱਖ ਹੋਏ ਧੜੇ ਵੀ ਸਨ ਜਿਹਨਾਂ ਵਿੱਚੋਂ ਗੁਲਾਬ ਰਈਏ, (ਗੁਰੂ ਗੋਬਿੰਦ ਸਿੰਘ ਦੇ ਚਚੇਰੇ ਭਰਾ ਗੁਲਾਬ ਰਾਏ ਦੇ ਪੈਰੋਕਾਰ) ਗੰਗੂ ਸਾਹੀਏ (ਗੁਰੂ ਅਮਰ ਦਾਸ ਦੇ ਚੇਲੇ ਗੰਗੂ ਸ਼ਾਹ ਦੇ ਪੈਰੋਕਾਰ), ਹਿੰਦਾਲੀਏ (ਤੀਸਰੇ ਗੁਰੂ ਦੇ ਚੇਲੇ ਹਿੰਦਾਲ ਦੇ ਪੈਰੋਕਾਰ) ਜੋ ਮਗਰੋਂ ਨਿਰੰਜਨੀਏ ਕਰਕੇ ਵੀ ਪ੍ਰਸਿੱਧ ਹੋਏ। ਉਹਨਾਂ ਤੋਂ ਬਿਨਾਂ ਪ੍ਰਿਥੀਚੰਦ ਦੇ ਅਨੁਯਾਈ (ਮੀਣੇ) ਤੇ ਧੀਰ ਮੱਲ ਦੇ ਪੈਰੋਕਾਰ (ਧੀਰਮੱਲੀਏ) ਤੇ ਰਾਮ ਰਾਏ ਦੇ ਪੈਰੋਕਾਰ (ਰਾਮ ਰਈਏ) ਸਨ।

5. ਇਕ ਨਾਮ ਜੋ ਪਿੰਡਾਂ ਵਿੱਚ ਬਹੁਤ ਉੱਘਾ ਹੋ ਗਿਆ ਸੀ ਉਹ ਤਾਰਾ ਸਿੰਘ ਵਾਂ ਦਾ ਸੀ ਜਿਸ ਨੇ ਕਈ ਪਰਗਣਿਆਂ ਦੇ ਖ਼ਜ਼ਾਨੇ ਲੁੱਟੇ। ਉਸ ਦੇ ਦਲ ਨੂੰ 1726 ਈ: ਵਿੱਚ ਤਬਾਹ ਕਰ ਦਿੱਤਾ ਗਿਆ। ਉਸ ਸਮੇਂ ਤੱਕ ਸਿੱਖ ਜਲਾਵਤਨਾਂ ਦੇ ਬਹੁਤ ਸਾਰੇ ਦਲ ਸੂਬੇ ਦੇ ਵੱਖ-ਵੱਖ ਭਾਗਾਂ 'ਚ ਸਰਗਰਮ ਸਨ।
6. ਕਪੂਰ ਸਿੰਘ ਜੋ ਫੈਜਲਪੁਰ ਦਾ ਵਿਰਕ ਜੱਟ ਸੀ, 1753 ਈ: ਨੂੰ ਅੰਮ੍ਰਿਤਸਰ ਵਿੱਚ ਅਕਾਲ ਚਲਾਣਾ ਕਰ ਗਿਆ। ਉਸ ਦਾ ਉੱਤਰ ਅਧਿਕਾਰੀ ਉਸ ਦਾ ਛੋਟਾ ਭਰਾ ਹਮੀਰ ਸਿੰਘ ਬਣਿਆ। ਨਾਭੇ ਵਿੱਚ ਕਪੂਰਗੜ੍ਹ ਨਾਮ ਦਾ ਪਿੰਡ ਉਸ ਦੇ ਨਾਮ 'ਤੇ ਵਸਾਇਆ ਗਿਆ।

ਗਿਆ। ਕਪੂਰ ਸਿੰਘ ਦਾ ਬਹੁਤ ਹੀ ਨਜ਼ਦੀਕੀ ਤੇ ਉੱਘਾ ਵਿਅਕਤੀ ਜੱਸਾ ਸਿੰਘ ਆਹਲੂਵਾਲੀਆ ਸੀ।[7] ਇਹ ਦੋਵੇਂ ਵਿਅਕਤੀ ਮੁਲਕ ਵਿੱਚ ਸਿੱਖ ਸ਼ਕਤੀ ਦੇ ਉੱਘੇ ਉਸਰੱਈਏ ਬਣੇ।

ਕਪੂਰ ਸਿੰਘ ਤੇ ਜੱਸਾ ਸਿੰਘ ਨੇ ਜ਼ਕਰੀਆ ਖ਼ਾਂ ਨਾਲ ਹੋਏ ਸਮਝੌਤੇ ਦਾ ਪੂਰਾ ਲਾਭ ਉਠਾਇਆ। ਖ਼ਾਲਸੇ ਨੂੰ ਆਪਣੇ ਗੁਪਤ ਟਿਕਾਣਿਆਂ ਤੋਂ ਬਾਹਰ ਆ ਜਾਣ ਦੇ ਹੁਕਮ ਦੇ ਦਿੱਤੇ ਗਏ। ਅਕਾਲ ਤਖ਼ਤ[8] ਜੋ ਹਰਿਮੰਦਰ ਸਾਹਿਬ ਦੇ ਸਾਮ੍ਹਣੇ ਹੈ, ਉੱਥੇ ਸਰਬਤ ਖਾਲਸੇ ਦਾ ਇਕ ਹੋਰ ਸਮਾਗਮ ਕੀਤਾ ਗਿਆ ਤੇ ਜੱਥਿਆਂ ਦਾ ਪੁਨਰ-ਗਠਨ ਕੀਤਾ ਗਿਆ। ਉਹਨਾਂ ਨੂੰ ਕੰਮ ਕਰਨ ਦੀ ਪੂਰੀ ਆਜ਼ਾਦੀ ਸੀ ਪਰ ਜਦੋਂ ਸਿੱਖ ਕੌਮ ਨੂੰ ਕੋਈ ਸੰਕਟ ਹੁੰਦਾ ਸੀ ਤੇ ਸਭ ਨੇ ਆਪਣੇ ਦਲ 'ਦਲ ਖਾਲਸਾ' ਜਾਂ ਸਿੱਖ ਸੈਨਾ ਦੇ ਅਧੀਨ ਕਰਨੇ ਹੁੰਦੇ ਸਨ। ਅੰਮ੍ਰਿਤਸਰ ਵਿੱਚ ਇਕ ਕੇਂਦਰੀ ਸ਼ਖਤੀ ਜਾਂ ਛਾਉਣੀ ਕਾਇਮ ਕੀਤੀ ਗਈ ਜਿਸ ਦੇ ਬੁੱਢਾ ਦਲ (ਉੱਘੇ ਯੋਧੇ) ਤੇ ਤਰੁਣਾਦਲ (ਯੁਵਕਾਂ ਤੇ ਆਧਾਰਿਤ ਦਲ) ਬਣਾਏ ਗਏ। ਪਹਿਲੇ ਦਾ ਮੁਖੀ ਕਪੂਰ ਸਿੰਘ ਥਾਪਿਆ ਗਿਆ। ਤਰੁਣ ਦਲ ਵਧੇਰੇ ਕਾਰਜਸ਼ੀਲ ਸੀ ਤੇ ਉਹਦੀ ਗਿਣਤੀ ਵੀ ਬਹੁਤ ਜ਼ਿਆਦਾ ਸੀ ਉਸ ਦੇ ਕਈ ਜੱਥੇਦਾਰ ਸਨ ਜਿਹਨਾਂ ਦੇ ਆਪਣੇ-ਆਪਣੇ ਆਦਮੀਆਂ ਲਈ ਵੱਖਰੇ ਪੜਾਅ ਜਾਂ ਛਾਉਣੀਆਂ ਸਨ।

---

7. ਜੱਸਾ ਸਿੰਘ ਕਲਾਲ ਆਹਲੂ ਪਿੰਡ ਦਾ ਸੀ, ਇਸ ਕਰਕੇ ਉਸ ਨੂੰ ਆਹਲੂਵਾਲੀਆ ਕਿਹਾ ਗਿਆ ਸੀ। ਉਸ ਦਾ ਜਨਮ 1718 ਈ: ਵਿੱਚ ਹੋਇਆ। ਉਸ ਦੇ ਪਿਤਾ ਬਦਨ ਸਿੰਘ ਦੀ ਮੌਤ ਉਸ ਸਮੇਂ ਹੋਈ ਸੀ ਜਦੋਂ ਜੱਸਾ ਸਿੰਘ ਪੰਜ ਸਾਲ ਦਾ ਸੀ। ਉਸ ਦੀ ਮਾਂ ਉਸ ਨੂੰ ਗੁਰੂ ਗੋਬਿੰਦ ਸਿੰਘ ਦੀ ਵਿਧਵਾ ਮਾਤਾ ਸੁੰਦਰੀ ਕੋਲ ਲੈ ਗਈ। ਉਸ ਦੀ ਪਾਲਣਾ ਪਹਿਲਾਂ ਮਾਤਾ ਸੁੰਦਰੀ ਨੇ ਤੇ ਫਿਰ ਨਵਾਬ ਕਪੂਰ ਸਿੰਘ ਨੇ ਕੀਤੀ। 1774 ਈ: ਵਿੱਚ ਉਸ ਨੇ ਰਾਏ ਇਬਰਾਹੀਮ ਭੱਟੀ ਤੋਂ ਕਪੂਰਥਲਾ ਖੋਹ ਕੇ ਆਪਣਾ ਸਦਰ ਮੁਕਾਮ ਬਣਾ ਲਿਆ। ਜੱਸਾ ਸਿੰਘ ਦਾ ਅਕਾਲ ਚਲਾਣਾ 1783 ਈ: ਵਿੱਚ ਅੰਮ੍ਰਿਤਸਰ ਵਿੱਚ ਹੋਇਆ। ਉਹ ਬੇ-ਔਲਾਦ ਸੀ। ਉਸ ਦਾ ਉੱਤਰਾਧਿਕਾਰੀ ਭਾਗ ਸਿੰਘ ਬਣਿਆ ਜੋ 1801 ਈ: ਵਿੱਚ ਮਰ ਗਿਆ। ਉਹਦਾ ਲੜਕਾ ਫਤਿਹ ਸਿੰਘ ਰਣਜੀਤ ਸਿੰਘ ਦਾ ਨਿਕਟ ਸਹਿਯੋਗੀ ਬਣਿਆ।
8. ਬਹੁਤ ਸਾਰੇ ਲੇਖਕਾਂ ਨੇ ਇਹਨਾਂ ਸਮਾਗਮਾਂ ਦੇ ਵੇਰਵੇ ਦਿੱਤੇ ਹਨ। ਕੋਈ ਵੀ ਸਰਦਾਰ ਆਪਣੇ ਆਪ ਕਿਸੇ ਵਿਦੇਸ਼ੀ ਰਾਜਦੂਤ ਨਾਲ ਗੱਲਬਾਤ ਨਹੀਂ ਕਰ ਸਕਦਾ ਸੀ। ਏਲਚੀ ਨੂੰ ਬਹੁਤੀ ਵਾਰ ਤਾਂ ਸਭਾ ਵਿੱਚ (ਜੋ ਬਹੁਤੀ ਵਾਰ ਗੁਰਦਵਾਰੇ ਵਿੱਚ ਹੁੰਦੀ ਸੀ) ਸੱਦਿਆ ਜਾਂਦਾ ਸੀ ਜਿੱਥੇ ਸਭ ਇਕੱਠੇ ਹੁੰਦੇ ਸਨ। ਸਮਾਗਮ, ਅਰਦਾਸ ਨਾਲ ਸ਼ੁਰੂ ਹੁੰਦਾ ਸੀ ਤੇ ਫਿਰ ਐਲਾਨ ਕੀਤਾ ਜਾਂਦਾ ਸੀ ਕਿ ਕੋਈ ਖ਼ਾਸ ਦੂਤ 'ਖਾਲਸਾ ਜੀ' ਕੋਲ ਵਿਚਾਰ ਵਟਾਂਦਰੇ ਲਈ ਪਹੁੰਚਿਆ ਹੈ। ਫਿਰ ਦੂਤ ਖਾਲਸੇ ਸਾਮ੍ਹਣੇ ਵਿਚਾਰ ਰੱਖਦਾ ਜਾਂ ਉਸ ਦੇ ਵਿਚਾਰ ਪੜ੍ਹੇ ਜਾਂਦੇ। ਫਿਰ ਵਿਚਾਰ ਹੁੰਦੀ ਤੇ ਬਹੁਤੀ ਵਾਰ ਭਖਵੀਂ ਬਹਿਸ ਹੁੰਦੀ। ਅਸਲੀ ਕਾਰਜ ਮੁਖੀ ਸਰਦਾਰ ਹੀ ਕਰਦੇ ਸਨ। ਜਦੋਂ ਸਭ ਬੁਘ-ਬੁਘਲਾਹਟ ਨਿਕਲ ਜਾਂਦਾ ਤਾਂ ਮੁਖੀ ਨੇਤਾ ਇਕੱਠ ਨੂੰ ਸਮਝੌਤੇ ਤੋਂ ਜਾਣੂ ਕਰਾਉਂਦੇ। ਇਸ ਸਮਝੌਤੇ ਨੂੰ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਨਾਲ ਮਨਜ਼ੂਰ ਕਰ ਲਿਆ ਜਾਂਦਾ ਤੇ ਫਿਰ ਇਕ ਅਰਦਾਸ ਕੀਤੀ ਜਾਂਦੀ।

ਜਾਗੀਰ ਸਿੱਖਾਂ ਨੂੰ ਉਸ ਤਰ੍ਹਾਂ ਪਰਚਾ ਨਹੀਂ ਸਕੀ ਜਿਵੇਂ ਜ਼ਕਰੀਆ ਖ਼ਾਂ ਦਾ ਵਿਚਾਰ ਸੀ। ਤਰੁਣਾ ਦਲ ਬਾਰੀ ਦੁਆਬ ਪਾਰ ਕਰਕੇ ਹਰਿਆਣਾ ਵਿੱਚ ਦਾਖਲ ਹੋ ਗਿਆ ਤੇ ਸਰਕਾਰੀ ਮਾਮਲਾ ਜ਼ਬਰਦਸਤੀ ਉਗਰਾਹ ਲਿਆਇਆ। ਸਿੱਖਾਂ ਨੂੰ ਭਰਮਾਉਣ ਤੇ ਖ਼ੁਸ਼ ਕਰਨ ਦੀ ਨੀਤੀ ਤਿਆਗ ਦਿੱਤੀ ਗਈ। ਜਾਗੀਰ ਜ਼ਬਤ ਕਰ ਲਈ ਗਈ ਤੇ ਜ਼ਕਰੀਆ ਖ਼ਾਂ ਦੇ ਮੰਤਰੀ ਲਖਪਤ ਰਾਏ ਨੇ ਬੁੱਢਾ ਦਲ ਨੂੰ ਅੰਮ੍ਰਿਤਸਰ 'ਚੋਂ ਕੱਢ ਕੇ ਪਹਿਲਾਂ ਬਾਰੀ ਦੋਆਬ ਤੇ ਫਿਰ ਸਤਲੁਜ ਤੋਂ ਪਾਰ ਭਜਾ ਦਿੱਤਾ। ਆਲ੍ਹਾ ਸਿੰਘ ਪਟਿਆਲੇ ਨੇ ਬੁੱਢਾ ਦਲ ਦਾ ਸਾਥ ਦਿੱਤਾ ਤੇ ਜਿਉਂ ਹੀ ਲਖਪਤ ਰਾਏ ਨੇ ਲਾਹੌਰ ਵੱਲ ਮੁੜਨ ਲਈ ਪਿੱਠ ਕੀਤੀ ਤਾਂ ਉਹਨਾਂ ਨੇ ਮਾਲਵਾ ਦੇ ਬਹੁਤ ਸਾਰੇ ਇਲਾਕੇ 'ਤੇ ਅਧਿਕਾਰ ਕਰ ਲਿਆ। ਲਖਪਤ ਰਾਏ ਮੌਕੇ ਦੀ ਤਾੜ ਵਿੱਚ ਰਿਹਾ ਤੇ ਜਦੋਂ ਬੁੱਢਾ ਦਲ ਨੇ ਮੁੜ ਕੇ ਸਤਲੁਜ ਪਾਰ ਕੀਤਾ ਤਾਂ ਉਸ ਨੇ ਉਹਨਾਂ ਨੂੰ ਅੰਮ੍ਰਿਤਸਰ ਵੱਲ ਆਉਂਦਿਆਂ ਨੂੰ ਰਾਹ ਵਿੱਚ ਹੀ ਰੋਕ ਲਿਆ। ਜੋ ਇਸ ਮਗਰੋਂ ਝੜੱਪ ਹੋਈ, ਉਸ ਵਿੱਚ ਲਖਪਤ ਰਾਏ ਦੇ ਭਤੀਜੇ ਸਮੇਤ, ਲਾਹੌਰ ਦੀ ਸੈਨਾ ਦੇ ਕਈ ਅਫ਼ਸਰ ਮਾਰੇ ਗਏ। ਫਿਰ ਜ਼ਕਰੀਆ ਖ਼ਾਂ ਆਪ ਯੁੱਧ-ਖੇਤਰ ਵਿੱਚ ਆਇਆ ਤੇ ਇਸ ਖੇਤਰ ਵਿੱਚ ਆਪਣਾ ਅਧਿਕਾਰ ਕਾਇਮ ਕੀਤਾ ਤੇ ਦੋ ਸਾਲ ਬੜੀ ਸਖ਼ਤੀ ਨਾਲ ਅਧਿਕਾਰ ਬਣਾਈ ਰੱਖਿਆ।

1738 ਈ: ਦੀ ਪੱਤਝੜ ਵਿੱਚ ਹਰਿਮੰਦਰ ਦੇ ਬਜ਼ੁਰਗ ਪ੍ਰਬੰਧਕ ਭਾਈ ਮਨੀ ਸਿੰਘ ਨੇ ਅੰਮ੍ਰਿਤਸਰ ਵਿੱਚ ਦੀਵਾਲੀ ਮਨਾਉਣ ਦੀ ਆਗਿਆ ਲਈ ਬਿਨੈ ਕੀਤੀ। ਉਸ ਨੂੰ ਇਸ ਸ਼ਰਤ 'ਤੇ ਆਗਿਆ ਦਿੱਤੀ ਗਈ ਕਿ ਉਹ ਮੇਲੇ ਤੋਂ ਤੁਰਤ ਮਗਰੋਂ ਸਰਕਾਰੀ ਖ਼ਜ਼ਾਨੇ 'ਚ 5000 ਰੁਪਿਆ ਜਮ੍ਹਾਂ ਕਰਵਾਏਗਾ। ਮਨੀ ਸਿੰਘ ਨੂੰ ਇਹ ਰਕਮ ਯਾਤਰੀਆਂ ਦੀ ਭੇਟਾ ਤੋਂ ਪ੍ਰਾਪਤ ਹੋ ਜਾਣ ਦੀ ਆਸ ਸੀ। ਦੀਵਾਲੀ 'ਚੋਂ ਕੁਝ ਦਿਨ ਪਹਿਲਾਂ ਜ਼ਕਰੀਆਂ ਖ਼ਾਂ ਨੇ ਇਕ ਵੱਡੀ ਸੈਨਾ ਅੰਮ੍ਰਿਤਸਰ ਵਿੱਚ ਦਿਖਾਵੇ ਲਈ ਪਖੰਡ ਪੂਰਨ ਢੰਗ ਨਾਲ ਅਮਨ ਸ਼ਾਂਤੀ ਬਣਾਉਣ ਲਈ ਭੇਜੀ। ਇਸ ਨਾਲ ਯਾਤਰੀ ਭੈਭੀਤ ਹੋ ਗਏ। ਮਨੀ ਸਿੰਘ ਲਈ ਰਕਮ ਇਕੱਠੀ ਨ ਹੋਣ ਕਾਰਨ ਦੇਣੀ ਮੁਸ਼ਕਲ ਹੋ ਗਈ। ਉਸ ਨੂੰ ਗਰਿਫਤਾਰ ਕਰਕੇ ਲਾਹੌਰ ਲਿਜਾਇਆ ਗਿਆ ਤੇ ਮੌਤ ਦੀ ਸਜ਼ਾ ਦਿੱਤੀ ਗਈ। ਮਨੀ ਸਿੰਘ ਨੂੰ ਇਸਲਾਮ ਧਰਮ ਪ੍ਰਵਾਨ ਕਰਨ ਤੋਂ ਇਨਕਾਰ ਕਰਨ ਕਰਕੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ।[9]

ਪਵਿੱਤਰ ਤੇ ਸਤਿਕਾਰਿਤ ਮੁਖ ਗ੍ਰੰਥੀ ਦੀ ਹੱਤਿਆ ਨੇ ਸਿੱਖਾਂ ਵਿੱਚ ਵਿਰੋਧ ਤੇ ਗੁੱਸੇ ਦੀ ਅੱਗ ਭੜਕਾ ਦਿੱਤੀ। ਪਰੰਤੂ ਉਹਨਾਂ ਵੱਲੋਂ ਬਦਲੇ ਦੀ ਕਾਰਵਾਈ ਕਰਨ ਤੋਂ ਪਹਿਲਾਂ ਹੀ ਉੱਤਰ-ਪੱਛਮ ਵੱਲੋਂ ਅਚਾਨਕ ਈਰਾਨੀ ਹਮਲੇ ਦੀਆਂ ਖ਼ਬਰਾਂ ਨੇ ਹਾਲਾਤ ਨੂੰ ਨਾਟਕੀ ਢੰਗ ਨਾਲ ਅਚਾਨਕ ਹੀ ਮੋੜ ਦੇ ਕੇ ਨਵੇਂ ਹਾਲਾਤ ਪੈਦਾ ਕਰ ਦਿੱਤੇ।

**1738-39 'ਚ ਫਾਰਸ (ਈਰਾਨੀ ਹਮਲਾ)**—ਫਾਰਸ (ਈਰਾਨ) ਤੋਂ ਨਾਦਰਸ਼ਾਹ ਸਭ

---

9. ਸੋਹਨ ਲਾਲ ਲਿਖਦਾ ਹੈ ਕਿ ਮਨੀ ਸਿੰਘ ਨੂੰ ਉਹਦੇ ਧਰਮ ਫੈਲਾਉਣ ਦੀਆਂ ਕਾਰਵਾਈਆਂ ਕਰਕੇ ਤਸੀਹੇ ਦਿੱਤੇ ਗਏ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਉਸ ਦੇ ਪ੍ਰਭਾਵ ਕਾਰਨ ਸਿੱਖਾਂ ਦੀ ਗਿਣਤੀ ਬਹੁਤ ਵਧ ਗਈ ਸੀ ਤੇ ਇਹ ਉਸ ਦੇ ਵਿਰੁੱਧ ਜ਼ੁਲਮ ਦਾ ਇਕ ਹੋਰ ਕਾਰਨ ਹੋਵੇ ਪਰ ਕੱਟੜ ਸਿੱਖਾਂ ਦਾ ਵਿਸ਼ਵਾਸ ਹੈ ਕਿ ਸ ਨੇ 'ਗੁਰੂ ਗ੍ਰੰਥ' ਦੇ ਵੱਖ-ਵੱਖ ਹਿੱਸੇ ਬਣਾ ਦਿੱਤੇ ਸਨ ਤੇ ਉਸ ਨੂੰ ਖਾਲਸੇ ਨੇ ਸਰਾਪ ਦੇ ਦਿੱਤਾ ਸੀ ਕਿ ਉਸ ਦੇ ਵੀ ਉਵੇਂ ਹੀ ਬੰਦ-ਬੰਦ ਕੱਟੇ ਜਾਣ।

ਵਿਰੋਧੀਆਂ ਨੂੰ ਲਤਾੜਦਾ ਹੋਇਆ ਪੰਜਾਬ ਵਿੱਚ ਆਇਆ। ਜ਼ਕਰੀਆ ਖ਼ਾਂ ਨੇ ਉਸ ਦੀ ਅਧੀਨਗੀ ਕਬੂਲ ਕਰ ਲਈ। ਖ਼ਾਲਸਾ ਪਹਾੜਾਂ ਵਿੱਚ ਜਾ ਲੁਕਿਆ; ਪਲਾਇਨ ਕਰ ਗਿਆ। ਈਰਾਨੀ ਹਮਲਾਵਰ ਨੇ ਸ਼ਾਹੀ ਫ਼ੌਜਾਂ ਨੂੰ ਕਰਨਾਲ ਵਿੱਚ ਹਰਾਇਆ ਤੇ ਦਿੱਲੀ ਵੱਲ ਵਧਿਆ। ਰਾਜਧਾਨੀ ਨੂੰ ਖ਼ੂਬ ਲੁੱਟਿਆ ਗਿਆ ਤੇ ਉੱਥੋਂ ਦੇ ਵਾਸੀਆਂ ਨੂੰ ਕਤਲ ਕੀਤਾ ਗਿਆ। 1739 ਦੀਆਂ ਗਰਮੀਆਂ ਨੂੰ ਨਾਦਰਸ਼ਾਹ ਬਹੁਤ ਸਾਰਾ ਲੁੱਟ ਦਾ ਮਾਲ ਲੈ ਕੇ ਆਪਣੇ ਵਤਨ ਵੱਲ ਮੁੜਿਆ, ਜਿਸ ਵਿੱਚ ਹੀਰਿਆਂ ਜੜਿਆ ਤਖਤਿ-ਤਾਊਸ, ਪ੍ਰਸਿੱਧ ਕੋਹਿ-ਨੂਰ ਹੀਰਾ (ਰੌਸ਼ਨੀ ਦਾ ਪਹਾੜ) ਤੇ ਹਜ਼ਾਰਾਂ ਹੀ ਗ਼ੁਲਾਮ ਸਨ। ਜਾਣ ਸਮੇਂ ਉਸ ਨੇ ਹਿਮਾਲਾ ਪਹਾੜ ਦਾ ਪੱਬੀ ਖੇਤਰ ਵਾਲਾ ਰਸਤਾ ਚੁਣਿਆ ਤਾਂ ਜੋ ਮੈਦਾਨਾਂ ਦੀ ਗਰਮੀ ਤੋਂ ਬਚ ਸਕੇ ਤੇ ਨਵੀਆਂ ਚਰਾਂਦਾਂ ਵੀ ਮਿਲ ਜਾਣ। ਖਾਲਸਾ ਜੋ ਪਹਿਲਾਂ ਹੀ ਉੱਥੇ ਸੀ ਤੇ ਉਸ ਧਰਾਤਲ ਦਾ ਚੰਗੀ ਤਰ੍ਹਾਂ ਵਾਕਿਫ ਸੀ, ਉਸ ਨੂੰ ਨਾਦਰ ਦੀ ਲੁੱਟਮਾਰ ਨਾਲ ਲੱਦੀ ਹੋਈ ਫ਼ੌਜ ਆਪਣਾ ਸੁਖਾਲਾ ਸ਼ਿਕਾਰ ਜਾਪੀ। ਉਹਨਾਂ ਨੇ ਨਾਦਰ ਸ਼ਾਹ ਦੇ ਪਿੱਛਲੇ ਪਾਸੇ ਤੁਰਨ ਵਾਲਿਆਂ ਨੂੰ ਪੰਜਾਬ ਵਿੱਚ ਦਾਖ਼ਲ ਹੋਣ ਸਮੇਂ ਖ਼ੂਬ ਲੁੱਟਿਆ ਤੇ ਸਿੰਧ ਤੱਕ ਉਹ ਇਸ ਤਰ੍ਹਾਂ ਹੀ ਕਰਦੇ ਰਹੇ। ਉਹਨਾਂ ਨੇ ਨਾਦਰ ਦਾ ਖੁੱਲ੍ਹੇ ਮੈਦਾਨ ਵਿੱਚ ਟਾਕਰਾ ਨ ਕੀਤਾ ਪਰ ਜਦੋਂ ਰਾਤ ਪੈਂਦੀ, ਸਿੱਖ ਯੋਧੇ ਨਾਦਰ ਦੇ ਕੈਂਪ ਨੂੰ ਜਾ ਘੇਰਦੇ।[10] ਜਦੋਂ ਨਾਦਰਸ਼ਾਹ ਲਾਹੌਰ ਵਿੱਚ ਦੀ ਲੰਘਿਆ ਤਾਂ ਕਿਹਾ ਜਾਂਦਾ ਹੈ ਕਿ ਉਸ ਨੇ ਜ਼ਕਰੀਆ ਖ਼ਾਂ ਨੂੰ ਉਹਨਾਂ ਦਲਾਂ ਬਾਰੇ ਪੁੱਛਿਆ ਜੋ ਬੜੇ ਦਲੇਰੀ ਨਾਲ ਉਹਦੀ ਫ਼ੌਜ 'ਤੇ ਹਮਲਾ ਕਰਦੇ ਰਹੇ ਸਨ। ਸੂਬੇ ਨੇ ਉੱਤਰ ਦਿੱਤਾ, "ਉਹ ਫ਼ਕੀਰ ਹਨ ਜੋ ਸਾਲ ਵਿੱਚ ਆਪਣੇ ਗੁਰੂ ਦੇ ਤਾਲਾਬ 'ਤੇ ਦੋ ਵਾਰ ਜਾਂਦੇ ਹਨ ਤੇ ਫਿਰ ਨਹਾ ਕੇ ਅਲੋਪ ਹੋ ਜਾਂਦੇ ਹਨ।" ਉਹ ਰਹਿੰਦੇ ਕਿੱਥੇ ਹਨ ?" ਸ਼ਾਹ ਨੇ ਸੁਆਲ ਕੀਤਾ। ਜ਼ਕਰੀਆ ਖ਼ਾਂ ਨੇ ਉੱਤਰ ਦਿੱਤਾ, "ਘੋੜਿਆਂ ਦੀ ਕਾਠੀਆਂ ਹੀ ਉਹਨਾਂ ਦੇ ਘਰ ਹਨ।" ਕਿਹਾ ਜਾਂਧਾ ਹੈ ਕਿ ਨਾਦਰ ਨੇ ਭਵਿੱਖਬਾਣੀ ਕਰਦਿਆਂ ਕਿਹਾ, "ਖ਼ਿਆਲ ਰੱਖਣਾ। ਉਹ ਦਿਨ ਦੂਰ ਨਹੀਂ ਜਦੋਂ ਇਹ ਬਾਕੀ ਮੁਲਕ ਤੇ ਕਾਬਜ਼ ਹੋ ਜਾਣਗੇ।"[11]

---

10. "ਦਿੱਲੀ ਵੱਲੋਂ ਨਾਦਰਸ਼ਾਹ ਦੇ ਮੁੜਨ ਵੇਲੇ ਜਦੋਂ ਨਾਦਰਸ਼ਾਹ ਦੀਆਂ ਫ਼ੌਜਾਂ ਲੁੱਟ ਦੇ ਮਾਲ ਨਾਲ ਲੱਦੀਆਂ ਜਾ ਰਹੀਆਂ ਸਨ ਤਾਂ ਹਥਿਆਰਬੰਦ ਸਿੱਖ ਘੋੜਸਵਾਰਾਂ ਨੇ ਪਿਛਲੇ ਪਾਸੇ ਹਮਲਾ ਕਰ ਦਿੱਤਾ। ਉਹ ਕਦੇ-ਕਦੇ ਮਾਲ ਅਸਬਾਬ ਦੇ ਰਾਖਿਆਂ 'ਤੇ ਹਮਲਾ ਕਰਦੇ ਤੇ ਬਹੁਤ ਸਾਰਾ ਧਨ ਮਾਲ ਖੋਹ ਲੈਂਦੇ।" (ਫੋਰਸਟਰ, ਯਾਤਰਾਵਾਂ, I, 272)
11. ਇਹ ਵਾਰਤਾਲਾਪ ਜਿਸ ਦਾ ਬਹੁਤ ਸਾਰੇ ਇਤਿਹਾਸਕਾਰਾਂ ਨੇ ਉਲੇਖ ਕੀਤਾ ਹੈ, ਲਤੀਫ਼ ਅਨੁਸਾਰ ਨਾਦਰ ਦਾ ਆਖ਼ਰੀ ਵਾਕ ਸੀ, "ਯਕੀਨਨ ਉਹਨਾਂ ਨੂੰ ਕੁਚਲ ਦਿੱਤਾ ਜਾਣਾ ਚਾਹੀਦਾ ਹੈ ਤੇ ਉਹਨਾਂ ਦੇ ਮੁਲਕ 'ਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ।" ਇਹ ਵਾਰਤਾਲਾਪ ਅਹਿਮਦ ਸ਼ਾਹ ਬਟਾਲਵੀ ਦੀ ਸੂਚਨਾ ਅਨੁਸਾਰ ਹੈ ਜਿਸ ਦੀ ਆਖ਼ਰੀ ਸਤਰ ਹੈ : "ਸੰਭਵ ਹੈ ਇਹ ਬਾਗੀ ਫਿਰ ਉਠ ਖੜੇ ਹੋਣ।" ਤਵਾਰੀਖਿ-ਹਿੰਦ, 859 ਖ਼ੁਸ਼ਵਕਤ ਰਾਏ ਲਿਖਦਾ ਹੈ ਕਿ ਜ਼ਕਰੀਆ ਖ਼ਾਂ ਇਕ ਨਕਲ ਵੇਖ ਰਿਹਾ ਸੀ ਜਿਸ ਵਿੱਚ ਸਿੱਖਾਂ ਦੀ ਫੜ ਦਾ ਮਜ਼ਾਕ ਉਡਾਇਆ ਗਿਆ ਸੀ ਕਿ ਉਹ ਇਕ ਦਿਨ ਪੰਜਾਬ ਦੇ ਮਾਲਕ ਬਣ ਜਾਣਗੇ ਤਾਂ ਉਸ ਨੇ ਕਿਹਾ, "ਹਾਏ ਅੱਲਾਹ, ਇਹ ਘਾਹ ਖਾ ਕੇ ਗੁਜ਼ਾਰਾ ਕਰਦੇ ਹਨ ਤੇ ਤਖ਼ਤ 'ਤੇ ਬੈਠਣ ਦਾ ਦਾਅਵਾ ਕਰਦੇ ਹਨ।" ਤਵਾਰੀਖਿ ਪੰਜਾਬ, ਪੰਨਾ 71

**ਦੋਹਾਂ ਹਮਲਿਆਂ ਦਾ ਅੰਤਰਾਲ** (1739-47)—ਨਾਦਰਸ਼ਾਹ ਦੀ ਭਾਰਤ ਵਿੱਚ ਪੰਜਾਬ ਵਿੱਚ ਪੰਜ ਮਹੀਨਿਆਂ ਦੀ ਠਾਹਰ ਨੇ ਪੰਜਾਬ ਦੇ ਰਾਜ ਪ੍ਰਬੰਧ ਦੀ ਹਾਲਤ ਵਿਗਾੜ ਦਿੱਤੀ। ਜ਼ਕਰੀਆਂ ਖ਼ਾਂ ਈਰਾਨੀ ਧਾੜਵੀ ਦੇ ਅੱਗੇ ਪਿੱਛੇ ਨੱਚ ਟੱਪ ਕੇ ਆਪਣੀ ਗੱਦੀ ਬਚਾਉਣ ਤੋਂ ਵੱਧ ਕੁਝ ਨ ਕਰ ਸਕਿਆ। ਜਿਹਨਾਂ ਲੋਕਾਂ ਨੇ ਨਾਦਰ ਨਾਲ ਕੋਈ ਸੰਬੰਧ ਨਾ ਰੱਖਿਆ, ਉਹ ਸਿੱਖ ਹੀ ਸਨ। ਨਾਦਰ ਦੇ ਕਬਜ਼ੇ ਦੇ ਸਮੇਂ ਵਿੱਚ, ਉਸ ਦੇ ਕਬਜ਼ੇ ਤੋਂ ਭਾਰਤੀ ਕੈਦੀਆਂ ਨੂੰ ਮੁਕਤ ਕਰਾਉਣ ਦੇ ਵਿਵਹਾਰ ਨੇ ਉਹਨਾਂ ਨੂੰ ਲੁਟੇਰਿਆਂ, ਡਾਕੂਆਂ ਤੋਂ ਸੁਤੰਤਰਤਾ ਸੰਗਰਾਮੀ ਬਣਾ ਦਿੱਤਾ। ਇਸ ਨਾਲ ਆਮ ਲੋਕਾਂ ਵਿੱਚ ਉਹਨਾਂ ਦਾ ਸਨਮਾਨ ਤੇ ਸ਼ੁਹਰਤ ਬਹੁਤ ਵਧ ਗਏ। ਇਸ ਵਿਸ਼ਵਾਸ ਨਾਲ ਕਿ ਹੁਣ ਕਿਸਾਨ ਵੀ ਉਹਨਾਂ ਦੇ ਸਮਰਥਕ ਹਨ, ਖਾਲਸਾ ਮੈਦਾਨਾਂ ਵਿੱਚ ਪਰਤ ਆਇਆ, ਰਾਵੀ ਦੇ ਕਿਨਾਰੇ ਆਪਣੇ ਵਾਸਤੇ ਡੱਲੇਵਾਲ ਦਾ ਕੱਚਾ ਕਿਲ੍ਹਾ ਉਸਾਰਿਆ ਤੇ ਅੰਮ੍ਰਿਤਸਰ ਦੀ ਤੀਰਥ-ਯਾਤਰਾ ਪਹਿਲਾਂ ਵਾਂਗ ਕਰਨੀ ਸ਼ੁਰੂ ਕਰ ਦਿੱਤੀ। ਇਕ ਸਮਕਾਲੀ ਮੁਸਲਮਾਨ ਲੇਖਕ ਅਨੁਸਾਰ, "ਸਿੱਖ ਘੋੜਸਵਾਰਾਂ ਨੂੰ ਆਪਣੀ ਸ਼ਰਧਾ ਦੇ ਮੁੱਖ ਮੰਦਰ ਵੱਲ ਸਰਪਟ ਜਾਂਦਿਆਂ ਵੇਖਿਆ ਜਾ ਸਕਦਾ ਸੀ। ਕਈ ਵਾਰ ਉਹ ਇਸ ਤਰ੍ਹਾਂ ਕਰਦੇ ਮਾਰੇ ਵੀ ਜਾਂਦੇ ਸਨ ਤੇ ਕਈ ਵਾਰ ਕੈਦ ਕਰ ਲਏ ਜਾਂਦੇ ਸਨ। ਪਰੰਤੂ ਕਦੇ ਵੀ ਉਹ ਅਜਿਹੇ ਮੌਕਿਆਂ 'ਤੇ ਟਲਦੇ ਨਹੀਂ ਸਨ ਸਗੋਂ ਸ਼ਹੀਦੀ ਤਾਜ ਪਹਿਨ ਲੈਂਦੇ ਸਨ। ......ਅੰਮ੍ਰਿਤਸਰ ਨੂੰ ਜਾਂਦਿਆਂ ਕਦੇ ਵੀ ਕਿਸੇ ਸਿੱਖ ਨੇ ਰਾਹ ਵਿੱਚ ਫੜੇ ਜਾਣ ਤੇ ਆਪਣੇ ਧਰਮ ਦਾ ਤਿਆਗ ਨਹੀਂ ਕੀਤਾ ਸੀ।"[12]

ਜ਼ਕਰੀਆ ਖ਼ਾਂ, ਜਿਸ ਨੇ ਵਿਦੇਸ਼ੀ ਹਮਲਾਵਰ ਦੀ ਅਧੀਨਗੀ ਪ੍ਰਵਾਨ ਕਰ ਲਈ ਸੀ, ਸਿੱਖਾਂ ਵਿਰੁੱਧ ਕਾਰਵਾਈ ਕਰਨ ਲਈ ਬੜੀ ਫ਼ੁਰਤੀ ਵਿਖਾਈ। ਉਸ ਨੇ ਡੱਲੇਵਾਲ ਦਾ ਕਿਲ੍ਹਾ ਢਾਹ ਦਿੱਤਾ ਤੇ ਪੇਂਡੂ ਅਧਿਕਾਰੀਆਂ ਨੂੰ ਹੁਕਮ ਦਿੱਤਾ ਕਿ ਉਹ ਸਿੱਖਾਂ ਨੂੰ ਪਕੜ ਕੇ ਉਹਦੇ ਹਵਾਲੇ ਕਰਨ ਤਾਂ ਜੋ ਉਹਨਾਂ ਨੂੰ ਕਤਲ ਕੀਤਾ ਜਾ ਸਕੇ। ਉਸ ਨੇ ਸਿੱਖਾਂ ਦਾ ਸ਼ਿਕਾਰ ਖੇਡਣਾ ਵੀ ਇਕ ਵਪਾਰ ਜਾਂ ਧੰਦਾ ਬਣਾ ਦਿੱਤਾ। ਉਸ ਨੇ ਸਿੱਖਾਂ ਦੀ ਗਰਿਫਤਾਰੀ ਲਈ ਦਰਜਾ ਬੰਦ ਕਰ ਦਿੱਤੀ। ਸਿੱਖ ਦੇ ਵਾਲ ਕੱਟ ਕੇ ਲਿਆਉਣ ਵਾਲੇ ਨੂੰ ਕੰਬਲ ਇਨਾਮ ਦਿੱਤੇ ਜਾਣ ਦੀ ਪੇਸ਼ਕਸ਼ ਕੀਤੀ ਗਈ। ਸਿੱਖ ਬਾਰੇ ਜਾਣਕਾਰੀ ਦੇਣ ਵਾਲੇ ਨੂੰ 10 ਰੁਪੈ; ਸਿੱਖ ਦੀ ਖੋਪਰੀ ਲਈ 50 ਰੁਪੈ ਇਨਾਮ ਰੱਖੇ ਗਏ। ਸਿੱਖਾਂ ਦਾ ਘਰ ਨੂੰ ਲੁੱਟਣਾ ਕਾਨੂੰਨੀ ਤੌਰ 'ਤੇ ਜਾਇਜ਼ ਕਰਾਰ ਬਣਾ ਦਿੱਤਾ ਗਿਆ। ਸਿੱਖਾਂ ਨੂੰ ਪਨਾਹ ਦੇਣ ਵਾਲੇ ਨੂੰ ਜਾਂ ਸਿੱਖ ਬਾਰੇ ਜਾਣਕਾਰੀ ਲੁਕਾਉਣ ਵਾਲੇ ਨੂੰ ਮੌਤ ਦਾ ਦੰਡ ਦੇਣ ਦਾ ਐਲਾਨ ਕੀਤਾ ਗਿਆ।

ਜ਼ਕਰੀਆ ਖ਼ਾਂ ਦੀ ਨੀਤੀ ਨੇ ਪਿੰਡਾਂ ਵਿੱਚੋਂ ਸਿੱਖਾਂ ਦਾ ਮਲੀਆਮੇਟ ਕਰ ਦਿੱਤਾ ਤੇ ਸੈਂਕੜੇ ਹੀ ਸਿੱਖ ਹੱਥਕੜੀਆਂ ਲਾ ਕੇ ਲਿਆਂਦੇ ਗਏ ਜਿੱਥੇ ਉਹਨਾਂ ਨੂੰ ਸ਼ਰੇਆਮ ਨਖਾਸ (ਘੋੜਾ ਮੰਡੀ) ਵਿੱਚ ਸਿਰ ਵੱਢ ਕੇ ਮਾਰ ਦਿੱਤਾ ਗਿਆ। ਇਸ ਥਾਂ ਦਾ ਨਾਮ ਮਗਰੋਂ ਮ੍ਰਿਤਕ

---

12. ਜਾਨ ਮੈਲਕਮ, "ਸਕੈਚ ਆਫ ਦੀ ਸਿੱਖਸ, ਪੰਨਾ 88, ਉਸ ਨੇ ਸਮਕਾਲੀ ਮੁਸਲਮਾਨ ਲੇਖਕ ਦਾ ਹਵਾਲਾ ਦਿੱਤਾ ਹੈ।

ਹੋਏ ਲੋਕਾਂ ਦੀ ਯਾਦ ਵਿੱਚ ਸ਼ਹੀਦਗੰਜ ਪੈ ਗਿਆ।[13] ਇਹਨਾਂ ਤਸੀਹਿਆਂ ਦਾ ਉਲਟਾ ਪ੍ਰਭਾਵ ਪਿਆ। ਕਿਸਾਨਾਂ ਨੂੰ ਖ਼ਾਲਸੇ ਨਾਲ ਹਮਦਰਦੀ ਸੀ ਇਸ ਲਈ ਉਹਨਾਂ ਨੇ ਹਕੂਮਤ ਦੇ ਸਭ ਯਤਨ ਭਗੌੜੇ ਸਿੱਖਾਂ ਨੂੰ ਪਨਾਹ ਦੇ ਕੇ ਅਸਫਲ ਬਣਾ ਦਿੱਤੇ ਤੇ ਬਹੁਤ ਸਾਰੇ ਸਰਕਾਰ ਦੇ ਸਿਪਾਹੀਆਂ ਤੇ ਘਾਤ ਲਾ ਕੇ ਹਮਲੇ ਕਰਨ ਲਈ ਖਾਲਸੇ ਨਾਲ ਮਿਲ ਗਏ। ਹਕੂਮਤ ਨਾਲ ਸਹਿਯੋਗ ਕਰਨ ਵਾਲੇ ਸਿਰਫ਼ ਅੰਮ੍ਰਿਤਸਰ ਦੇ ਨੇੜੇ ਜੰਡਿਆਲਾ ਦੇ ਨਿਰੰਜਨੀਏ ਹੀ ਰਹਿ ਗਏ ਸਨ।[14] ਜ਼ਕਰੀਆ ਖ਼ਾਂ ਦੀ ਜ਼ਾਲਮ ਹਕੂਮਤ ਸਮੇਂ ਖਾਲਸੇ ਨੇ ਬੜੇ ਕਸ਼ਟ ਝੱਲੇ।[15] ਪਰ ਉਹ ਸਦਾ ਵਾਂਗ ਹੀ ਨਾਬਰ ਰਹੇ ਤੇ ਵਿਰੋਧ ਕਰਦੇ ਰਹੇ। ਉਹਨਾਂ ਵਿੱਚ ਦਮਗਜੇ ਤੇ ਹੌਸਲੇ ਦੀ ਭਾਵਨਾ ਦਾ ਵਿਕਾਸ ਹੋਇਆ ਤੇ ਉਹ ਮੁਸ਼ਕਲ ਸਥਿਤੀ ਦਾ ਟਾਕਰਾ ਕਰਨ ਦੇ ਸਮਰੱਥ ਹੋ ਗਏ।[16]

---

13. ਸਿੱਖ ਇਤਿਹਾਸਕਾਰ ਰਤਨ ਸਿੰਘ ਭੰਗੂ, ਜਿਸ ਦਾ ਦਾਦਾ ਮਹਿਤਾਬ ਸਿੰਘ ਮੀਰਾਂ ਕੋਟੀਆ ਲਾਹੌਰ ਵਿੱਚ ਕਤਲ ਗਏ ਹਜ਼ਾਰਾਂ ਸਿੱਖਾਂ ਵਿੱਚ ਸੀ; ਤੇ ਗਿਆਨੀ ਗਿਆਨ ਸਿੰਘ ਸ਼ਹੀਦਗੰਜ ਵਿਖੇ ਸਿੱਖਾਂ ਨੂੰ ਤਸੀਹੇ ਦੇਣ ਤੇ ਕਤਲ ਕੀਤੇ ਜਾਣ ਦਾ ਬੜੇ ਵਿਸਥਾਰ ਨਾਲ ਵਰਣਨ ਕਰਦੇ ਹਨ। ਉਹਨਾਂ ਵਿੱਚੋਂ ਬਹੁਤ ਸਾਰੇ ਸਿੱਖਾਂ ਦਾ ਤੇ ਖ਼ਾਸ ਕਰਕੇ ਮਹਿਤਾਬ ਸਿੰਘ ਦਾ ਨਾਮ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ ਕਿਉਂਕਿ ਉਸ ਨੇ ਬਦਨਾਮ ਮੱਸਾ ਰੰਘੜ ਦਾ ਸਿਰ ਵੱਢਿਆ ਸੀ ਜਿਸ ਨੇ ਹਰਿਮੰਦਰ ਦੀ ਬੇਅਦਬੀ ਸ਼ਰਾਬਾਂ ਪੀ ਕੇ ਤੇ ਬਦਮਾਸ਼ੀਆਂ ਕਰਕੇ ਕੀਤੀ ਸੀ। ਉਤਨਾ ਹੀ ਸਤਿਕਾਰ ਭਾਈ ਤਾਰੂ ਸਿੰਘ ਦਾ ਵੀ ਕੀਤਾ ਜਾਂਦਾ ਹੈ ਜਿਸ ਨੂੰ ਭਗੌੜੇ ਸਿੱਖਾਂ ਨੂੰ ਲੰਗਰ ਛਕਾਉਣ ਦੇ ਅਪਰਾਧ ਵਿੱਚ ਕਤਲ ਕੀਤਾ ਗਿਆ ਸੀ।
14. ਵੇਖੋ ਅੰਤਿਕਾ 4
15. ਭਾਵੇਂ ਜ਼ਕਰੀਆ ਖ਼ਾਂ ਨੇ ਸਿੱਖਾਂ ਤੇ ਰਹਿਮ ਨ ਕੀਤਾ (ਤੇ ਉਹਨਾਂ ਨੇ ਹਮਦਰਦੀ ਲਈ ਘੱਟ ਹੀ ਕੋਈ ਕੰਮ ਕੀਤਾ) ਪਰ ਉਹ ਇਕ ਚੰਗਾ ਪ੍ਰਬੰਧਕ ਸੀ ਤੇ ਉਸ ਨੇ ਈਰਾਨੀ ਹਮਲਾਵਰ ਵੱਲੋਂ ਦਿੱਤੀਆਂ ਤਕਲੀਫ਼ਾਂ ਨੂੰ ਘਟਾਉਣ ਦਾ ਪੂਰਾ ਯਤਨ ਕੀਤਾ। ਉਸ ਨੇ ਨਾਦਰਸ਼ਾਹ ਨੂੰ ਬੇਨਤੀ ਕਰਕੇ ਦਿੱਲੀ ਦੇ ਬਹੁਤ ਸਾਰੇ ਕਾਰੀਗਰ ਛੁਡਾਏ ਜਿਹਨਾਂ ਨੂੰ ਉਹ ਕੈਦ ਕਰਕੇ ਲਿਜਾ ਰਿਹਾ ਸੀ। ਜਦੋਂ ਉਹ ਮਰਿਆ ਤਾਂ ਲਾਹੌਰ ਵਿੱਚ ਸ਼ੋਕ ਵਜੋਂ ਤਿੰਨ ਰਾਤਾਂ ਲਈ ਕਿਸੇ ਨੇ ਦੀਵਾ ਵੀ ਨਾ ਜਗਾਇਆ। ਉਸ ਦੇ ਨਰੋੜੇ ਮਗਰ ਬਾਜ਼ਾਰ ਵਿੱਚ ਹਜ਼ਾਰਾਂ ਲੋਕ ਵਿਰਲਾਪ ਕਰਦੇ, ਛਾਤੀਆਂ ਤੇ ਦੁਹੱਥੜ ਮਾਰਦੇ ਗਏ ਉਹਨਾਂ ਨੇ ਉਹਦੀ ਚਿਤਾ ਤੇ ਇਤਨੇ ਫੁੱਲ ਭੇਟ ਕੀਤੇ ਕਿ ਸ਼ਹਿਰ ਵਿਚ ਕੋਈ ਟਾਂਵਾਂ ਫੁੱਲ ਹੀ ਰਹਿ ਗਿਆ। ਤਜਕਿਰਾ, 139; ਜੇ.ਐਨ. ਸਰਕਾਰ ਵੱਲੋਂ ਫਾਲ ਆਫ ਦੀ ਮੁਗ਼ਲ ਐਂਪਾਇਰ ਜਿਲਦ 1, ਪੰਨਾ 106 'ਤੇ ਦਿੱਤਾ ਗਿਆ ਹਵਾਲਾ।)
16. ਉਸ ਸਮੇਂ ਦੇ ਸਿਰਲੱਥ ਸਿੱਖਾਂ ਨੇ ਪੰਜਾਬੀ ਭਾਸ਼ਾ ਨੂੰ ਕਈ ਮਨਮੋਹਕ ਸ਼ਬਦ ਦਿੱਤੇ ਜੋ ਉਹਨਾਂ ਦੀ ਚੜ੍ਹਦੀ ਕਲਾ ਨੂੰ ਦਰਸਾਉਂਦੀ ਸੀ ਤੇ ਉਹਨਾਂ ਸ਼ਬਦਾਂ ਨੂੰ ਨਿਹੰਗ ਹੁਣ ਵੀ ਵਰਤਦੇ ਹਨ। ਉਹ ਇਕ ਵਿਅਕਤੀ ਲਈ ਸਵਾ ਲੱਖ ਦੀ ਫ਼ੌਜ ਦਾ ਸ਼ਬਦ ਵਰਤਦੇ ਸਨ। ਪਿਸ਼ਾਬ ਕਰਨ ਨੂੰ ਉਹ 'ਚੀਤੇ' ਨੂੰ ਤੋਰਨਾ ਕਹਿੰਦੇ ਜੇ ਸਿੱਖ ਟੱਟੀ ਜਾਂਦਾ ਤਾਂ ਉਹ ਕਹਿੰਦਾ ਕਿ ਉਹ ਚਿਤੌੜਗੜ੍ਹ ਫਤਿਹ ਕਰਨ ਚਲਿਆ ਹੈ ਜਾਂ ਉਹ ਕਾਜ਼ੀ ਨੂੰ ਭੋਜਣ ਦੇਣ ਚਲਿਆ ਹੈ। ਉਹ ਛੋਲਿਆਂ ਨੂੰ ਬਦਾਮ, ਗੰਢਿਆਂ ਨੂੰ ਚਾਂਦੀ ਦਾ ਰੁਪਿਆ ਤੇ ਮਿਰਚ ਨੂੰ ਲੜਾਕੀ ਕਹਿੰਦੇ। ਕਾਣੇ ਨੂੰ ਉਹ ਲੱਖ-ਨੇਤਰਾ ਸਿੰਘ ਕਹਿੰਦੇ ਤੇ ਮੌਤ ਨੂੰ ਉਹ ਕੂਚ ਕਰਨਾ ਕਹਿੰਦੇ।

ਜ਼ਕਰੀਆ ਖ਼ਾਂ[17] ਦੀ ਮੌਤ 1 ਜੁਲਾਈ 1745 ਈ: ਨੂੰ ਹੋਈ। ਉਸ ਦੇ ਲੜਕੇ ਯਾਹੀਆ ਖ਼ਾਂ ਨੂੰ ਜੋ ਦਿੱਲੀ ਦੇ ਵਕੀਲ ਦਾ ਜੁਆਈ ਵੀ ਸੀ, ਉਸ ਨੂੰ ਲਾਹੌਰ ਦੀ ਸੂਬੇਦਾਰੀ ਪ੍ਰਾਪਤ ਕਰਨ ਵਿੱਚ ਕੋਈ ਮੁਸ਼ਕਲ ਨ ਹੋਈ। ਉਸ ਦੇ ਅਭਿਲਾਸ਼ੀ ਭਰਾ ਸ਼ਾਹ ਨਵਾਜ਼ ਖ਼ਾਂ ਨੂੰ ਮੁਲਤਾਨ ਦਾ ਸੂਬੇਦਾਰ ਬਣਾ ਦਿੱਤਾ ਗਿਆ ਸੀ। ਜਿੱਥੋਂ ਤੱਕ ਸਿੱਖਾਂ ਦਾ ਸਬੰਧ ਹੈ, ਉਹਨਾਂ ਪ੍ਰਤੀ ਸਰਕਾਰ ਦੀ ਨੀਤੀ ਵਿੱਚ ਕੋਈ ਫ਼ਰਕ ਨਹੀਂ ਆਇਆ ਸੀ। ਪਰੰਤੂ ਉਹਨਾਂ ਦੀ ਗਿਣਤੀ ਹੁਣ ਕਾਫ਼ੀ ਵਧ ਗਈ ਸੀ ਤੇ ਉਹਨਾਂ ਨੇ ਆਪਣੇ ਪੁਨਰ-ਗਠਨ ਦਾ ਫ਼ੈਸਲਾ ਕਰ ਲਿਆ ਸੀ।

1745 ਈ: ਵਿੱਚ ਇਕ ਦਰਜਨ ਤੋਂ ਵਧੀਕ ਧਾੜਵੀ ਆਪੋ-ਆਪਣਾ ਦਲ ਬਣਾ ਕੇ ਆਪਣੇ ਜੱਥੇਦਾਰ ਅਧੀਨ ਸੁਤੰਤਰ ਰੂਪ ਵਿੱਚ ਮਾਰਧਾੜ ਦੀਆਂ ਕਾਰਵਾਈਆਂ ਕਰਦੇ ਰਹੇ। ਅਕਤੂਬਰ 14, 1745 ਈ: ਦੀ ਦੀਵਾਲੀ ਮੌਕੇ ਸਰਬਤ ਖਾਲਸੇ ਨੇ ਛੋਟੇ ਜੱਥਿਆਂ ਨੂੰ ਮਿਲਾ ਕੇ ਵੱਡੇ-ਵੱਡੇ 25 ਘੋੜਸਵਾਰਾਂ ਦੇ ਜੱਥੇ ਬਣਾ ਲਏ ਤੇ ਨਵਾਬ ਕਪੂਰ ਸਿੰਘ ਨੂੰ ਉਸ ਸੈਨਾ ਦਾ ਮੁਖੀ ਥਾਪ ਦਿੱਤਾ। ਇਹਨਾਂ ਜੱਥਿਆਂ ਦੇ ਕੁਝ ਕੁ ਮੁਖੀਆਂ ਜਿਵੇਂ ਹਰੀ ਸਿੰਘ ਭੰਗੀ, ਨੌਧ ਸਿੰਘ ਸ਼ੁਕਰਚੱਕੀਆ, ਜੱਸਾ ਸਿੰਘ ਆਹਲੂਵਾਲੀਆ ਤੇ ਜੈ ਸਿੰਘ ਕਨ੍ਹਈਆ ਨੇ ਸਿੱਖਾਂ ਨੂੰ ਮੁਗ਼ਲਾਂ ਤੋਂ ਤੇ ਵਿਦੇਸ਼ੀ ਹਮਲਾਵਰਾਂ ਤੋਂ ਆਜ਼ਾਦੀ ਦਿਵਾਉਣ ਵਿੱਚ ਉੱਘੀ ਭੂਮਿਕਾ ਨਿਭਾਹੀ।

ਜਿਉਂ ਹੀ ਸਿੱਖਾਂ ਦਾ ਪੁਨਰ-ਗਠਨ ਹੋ ਗਿਆ ਤਾਂ ਸਿੱਖਾਂ ਨੇ ਕਿਸਾਨਾਂ ਨੂੰ ਪ੍ਰੇਰਿਆ ਕਿ ਉਹ ਸਰਕਾਰ ਨੂੰ ਮਾਮਲਾ ਦੇਣ ਤੋਂ ਇਨਕਾਰ ਕਰ ਦੇਣ। ਸਿੱਖ ਘੋੜਸਵਾਰਾਂ ਦੇ ਇਕ ਦਲ ਤੇ ਸਰਕਾਰ ਦੀ ਫ਼ੌਜ ਦੇ ਸਿਪਾਹੀਆਂ ਵਿੱਚ ਹੋਈ ਇਕ ਟੱਕਰ ਵਿੱਚ ਲਖਪਤ ਰਾਏ ਦਾ ਭਰਾ ਮਾਰਿਆ ਗਿਆ। ਵਜ਼ੀਰ ਨੇ ਆਪਣੀ ਭਰਾ ਦੀ ਮੌਤ ਦਾ ਬਦਲਾ ਲੈਣ ਲਈ

---

17. ਜ਼ਕਰੀਆ ਖ਼ਾਂ ਮਗਰੋਂ ਉਸ ਦਾ ਪੁੱਤਰ ਯਾਹੀਆ ਖ਼ਾਂ ਉਸ ਦਾ ਉੱਤਰਾਧਿਕਾਰੀ ਬਣਿਆ। ਇਕ ਸਾਲ ਦੇ ਅੰਦਰ ਹੀ ਯਾਹੀਆ ਖ਼ਾਂ ਨੂੰ ਉਹਦੇ ਭਰਾ ਸ਼ਾਹ ਨਵਾਜ ਖ਼ਾਂ ਨੇ ਗੱਦੀਓਂ ਲਾਹ ਦਿੱਤਾ ਜਿਸ ਨੂੰ ਯਾਹੀਆ ਖ਼ਾਂ ਦੇ ਸਾਲੇ ਮੀਰ ਮੰਨੂੰ ਨੇ ਉੱਥੋਂ ਕੱਢ ਦਿੱਤਾ। ਹਾਕਮਾਂ ਦੀ ਧੜਾਧੜ ਤਬਦੀਲੀ ਤੇ ਵਿਦੇਸ਼ੀ ਹਮਲਾਵਰ ਅਹਿਮਦਸ਼ਾਹ ਅਬਦਾਲੀ ਦੇ ਹਮਲੇ ਕਾਰਨ, ਜੋ ਨਾਦਰਸ਼ਾਹ ਦੇ ਕਤਲ ਪਿੱਛੋਂ ਕਾਬਲ ਦੀ ਗੱਦੀ 'ਤੇ ਬੈਠਾ ਸੀ, ਸਿੱਖਾਂ ਦੀ ਉੱਨਤੀ ਦੇ ਮਹੱਤਵਪੂਰਨ ਕਾਰਨ ਸਨ।



ਸਿੱਖਾਂ ਵਿਰੁੱਧ ਬਹੁਤ ਸਖ਼ਤ ਕਾਰਵਾਈ ਕੀਤੀ।[18] ਲਾਹੌਰ ਵਿੱਚ ਰਹਿਣ ਵਾਲੇ ਸਿੱਖਾਂ ਨੂੰ ਇਕੱਠਿਆਂ ਕਰਕੇ ਸ਼ਹੀਦ ਗੰਜ ਵਿੱਚ ਕਤਲ ਕਰ ਦਿੱਤਾ ਗਿਆ ਤੇ ਗ੍ਰੰਥ ਦੇ ਜਿਤਨੇ ਵੀ ਸਰੂਪ ਮਿਲੇ ਸਾੜ ਦਿੱਤੇ ਗਏ ਤੇ ਹਰਿਮੰਦਰ ਦੇ ਉਦਾਲੇ ਬਣਿਆ ਸਰੋਵਰ ਗੰਦਗੀ ਨਾਲ ਪੂਰ (ਭਰ) ਦਿੱਤਾ ਗਿਆ। ਫਿਰ ਲਖਪਤ ਗਏ ਤੇ ਯਾਹੀਆ ਖ਼ਾਂ ਨੇ ਨਿੱਜੀ ਤੌਰ 'ਤੇ ਰਾਵੀ ਦੇ ਪਰਲੇ ਕਿਨਾਰੇ ਜਾ ਕੇ ਸਿੱਖ ਟਿਕਾਣੇ ਤੇ ਹਮਲਾ ਕਰ ਦਿੱਤਾ। ਸਿੱਖ ਹੋਰ ਉੱਤਰ ਵੱਲ ਪਿੱਛੇ ਹਟ ਕੇ ਪਲਾਇਨ ਕਰ ਗਏ ਜਿੱਥੇ ਪਹਾੜੀਆਂ ਨੇ ਉਹਨਾਂ ਦਾ ਰਾਹ ਰੋਕ ਲਿਆ। ਕੁਝ ਤਾਂ ਲੜਦੇ-ਲੜਦੇ ਬਚ ਕੇ ਪਹਾੜਾਂ ਵਿੱਚ ਚਲੇ ਗਏ ਤੇ ਬਾਕੀ ਦੇ ਪਿੱਛੇ ਮੁੜ ਕੇ ਬਾਰੀ ਦੁਆਬ ਵੱਲ ਜਾਣ ਦੀ ਕੋਸ਼ਿਸ਼ ਕਰਨ ਲੱਗੇ ਜਿੱਥੇ ਸਿੱਖ ਦਸਤੇ ਉਹਨਾਂ ਦੀ ਸਹਾਇਤਾ ਕਰਨ ਲੱਗੇ। ਸੂਬੇਦਾਰ ਦੀ ਫ਼ੌਜ ਨੇ ਸਿੱਖਾਂ ਵਿਰੁੱਧ ਭਾਰੀ ਕਾਰਵਾਈ ਕੀਤੀ ਜਿਸ ਨਾਲ 7000 ਸਿੱਖ ਮਾਰੇ ਗਏ ਤੇ ਤਿੰਨ ਹਜ਼ਾਰ ਸਿੱਖਾਂ ਨੂੰ ਕੈਦ ਕਰਕੇ ਲਾਹੌਰ ਲਿਜਾਇਆ ਗਿਆ ਜਿੱਥੇ ਉਹਨਾਂ ਨੂੰ ਲਾਹੌਰ ਵਿੱਚ ਸ਼ਹੀਦ ਗੰਜ ਦੇ ਅਸਥਾਨ 'ਤੇ ਕਤਲ ਕਰ ਦਿੱਤਾ ਗਿਆ।[19] ਜੂਨ 1746 ਈ: ਵਿਚ ਹੋਈ ਇਸ ਬਰਬਾਦੀ ਨੂੰ ਘਲੂਘਾਰਾ ਕਿਹਾ ਗਿਆ ਹੈ।[20]

ਘੱਲੂਘਾਰਾ ਪਿੱਛੋਂ ਸਿੱਖਾਂ ਨੇ ਪੰਜ ਮਹੀਨਿਆਂ ਲਈ ਕੁਝ ਸੁੱਖ ਦਾ ਸਾਹ ਲਿਆ। ਸ਼ਾਹ ਨਿਵਾਜ਼ ਨੇ ਯਾਹੀਆ ਖ਼ਾਂ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਤੇ 1746-47 ਦੇ ਸਮੇਂ ਦੋਹਾਂ ਭਰਾਵਾਂ ਵਿੱਚ ਘਰੇਲੂ ਯੁੱਧ ਛਿੜ ਗਿਆ। ਮਾਰਚ 1747 ਵਿੱਚ ਸ਼ਾਹ ਨਿਵਾਜ਼ ਨੇ ਜ਼ਬਰਦਸਤੀ ਲਾਹੌਰ 'ਤੇ ਕਬਜ਼ਾ ਕਰ ਲਿਆ ਤੇ ਆਪਣੇ ਭਰਾ ਨੂੰ ਕੈਦ ਕਰਕੇ, ਪੰਜਾਬ ਦੇ ਸੂਬੇਦਾਰ ਹੋਣ ਬਾਰੇ ਐਲਾਨ ਕਰ ਦਿੱਤਾ। ਸਿੱਖਾਂ ਦਾ ਸਹਿਯੋਗ ਲੈਣ ਲਈ ਉਸ ਨੇ ਲਖਪਤ ਰਾਏ ਨੂੰ ਕੈਦ ਕਰਕੇ ਇਕ ਸਹਿਜਧਾਰੀ ਸਿੱਖ ਕੌੜਾ ਮੱਲ ਨੂੰ ਆਪਣਾ ਵਜ਼ੀਰ ਨਿਯੁਕਤ ਕਰ ਦਿੱਤਾ। ਇਕ ਹੋਰ ਵਿਅਕਤੀ ਜੋ ਇਸ ਸਮੇਂ ਉੱਘਾ ਹੋਇਆ, ਉਹ ਅਦੀਨਾ ਬੇਗ ਖ਼ਾਂ ਸੀ ਜਿਸ ਨੂੰ ਪਹਿਲਾਂ 1739 ਵਿੱਚ ਜ਼ਕਰੀਆ ਖ਼ਾਂ ਵੱਲੋਂ ਜਲੰਧਰ ਦਾ ਸੂਬੇਦਾਰ ਥਾਪਿਆ ਗਿਆ ਸੀ।

ਸ਼ਾਹ ਨਵਾਜ਼ ਬਹੁਤਾ ਸਮਾਂ ਲਾਹੌਰ ਦਾ ਸੂਬੇਦਾਰ ਨ ਰਹਿ ਸਕਿਆ। ਯਾਹੀਆ ਖ਼ਾਂ

---

18. ਰਤਨ ਸਿੰਘ ਭੰਗੂ ਲਖਪਤ ਰਾਏ ਦੀ ਬਦਲਾ ਲੈਣ ਲਈ ਸੁਗੰਧ ਦਾ ਵਰਣਨ ਕਰਦਾ ਹੈ। ਕਿਹਾ ਜਾਂਦਾ ਹੈ ਕਿ ਉਹ ਯਾਹੀਆ ਖ਼ਾਂ ਅੱਗੇ ਪੇਸ਼ ਹੋਇਆ, ਆਪਣੀ ਪਗੜੀ ਲਾਹ ਕੇ ਭੁੰਞੇ ਸੁੱਟ ਦਿੱਤੀ ਕਿ ਉਹ ਉਤਨਾ ਸਮੇਂ ਤੱਕ ਨੰਗੇ ਸਿਰ ਹੀ ਰਹੇਗਾ ਜਦ ਤੱਕ ਉਹ ਸਿੱਖਾਂ ਨੂੰ ਖ਼ਤਮ ਨਹੀਂ ਕਰ ਲੈਂਦਾ। ਉਸ ਨੇ ਕਿਹਾ "ਮੈਂ ਖੱਤਰੀ ਹਾਂ, ਤੇ ਮੈਂ ਉਹਨਾਂ ਨੂੰ ਖ਼ਤਮ ਕਰਨ ਤੱਕ ਖ਼ਤਰੀ ਨਹੀਂ ਕਹਾਵਾਂਗਾ। (ਪ੍ਰਾਚੀਨ ਪੰਥ ਪ੍ਰਕਾਸ਼ 291-93. 16 ਮਾਰਚ 1746 ਨੂੰ ਲਾਹੌਰ ਦੇ ਸਿੱਖਾਂ ਦਾ ਕਤਲਾਮ ਹੋਇਆ।
19. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 296
20. 1746 ਦੇ ਘੱਲੂਘਾਰੇ ਨੂੰ 1762 ਦੇ ਵੱਡੇ ਘੱਲੂਘਾਰੇ ਨਾਲੋਂ ਵਖਰਿਆਉਣ ਲਈ "ਛੋਟਾ ਘੱਲੂਘਾਰਾ" ਕਿਹਾ ਗਿਆ ਹੈ।

ਜੇਲ੍ਹ 'ਚੋਂ ਭੱਜ ਗਿਆ ਤੇ ਆਪਣੇ ਸਹੁਰੇ ਕ਼ਮਰ-ਉਦ-ਦੀਨ ਨੂੰ, ਪੰਜਾਬ ਦੀ ਗੱਦੀ ਦੁਬਾਰਾ ਪ੍ਰਾਪਤ ਕਰਨ ਲਈ ਸਹਾਇਤਾ ਕਰਨ ਦੀ ਬੇਨਤੀ ਕੀਤੀ। ਸ਼ਾਹ ਨਿਵਾਜ਼ ਨੇ ਅਦੀਨਾ ਬੇਗ ਦੀ ਸਲਾਹ 'ਤੇ ਅਹਿਮਦ ਸ਼ਾਹ ਅਬਦਾਲੀ ਨੂੰ ਹਿੰਦੁਸਤਾਨ 'ਤੇ ਹਮਲਾ ਕਰਨ ਲਈ ਸੱਦ ਭੇਜਿਆ ਜੋ ਆਪਣੇ ਆਕਾ ਨਾਦਰਸ਼ਾਹ ਮਗਰੋਂ ਅਫ਼ਗਾਨਿਸਤਾਨ ਦਾ ਹਾਕਮ ਬਣ ਗਿਆ ਸੀ।

ਜਦੋਂ ਜ਼ਕਰੀਆ ਖ਼ਾਂ ਦੇ ਲੜਕੇ ਆਪਸ ਵਿੱਚ ਲੜਨ-ਝਗੜਣ ਵਿੱਚ ਰੁੱਝੇ ਹੋਏ ਸਨ ਸਿੱਖ ਚੁੱਪਚਾਪ ਆਪਣੀ ਸ਼ਕਤੀ ਵਧਾ ਰਹੇ ਸਨ। 30 ਮਾਰਚ 1747 ਈ: ਦੇ ਸਰਬਤ ਖਾਲਸਾ ਦੇ ਵੈਸਾਖੀ ਸਮੇਂ ਹੋਏ ਸਮਾਗਮ ਸਮੇਂ ਉਹਨਾਂ ਨੇ ਅੰਮ੍ਰਿਤਸਰ ਸ਼ਹਿਰ ਦੇ ਬਾਹਰ ਗੜ੍ਹੀ (ਛੋਟਾ ਕਿਲ੍ਹਾ) ਬਣਾ ਲਈ ਜਿਸ ਦਾ ਉਹਨਾਂ ਨੇ ਅੰਮ੍ਰਿਤਸਰ ਸ਼ਹਿਰ ਦੇ ਬਾਨੀ ਗੁਰੂ ਰਾਮਦਾਸ ਦੇ ਸਤਿਕਾਰ ਵਿੱਚ ਕਿਲ੍ਹੇ ਦਾ ਨਾਮ "ਰਾਮ ਰਉਣੀ" ਰੱਖਿਆ।

# ਕਾਂਡ—8

# ਅਹਿਮਦਸ਼ਾਹ ਅਬਦਾਲੀ ਤੇ ਸਿੱਖ

1747-48 ਦਾ ਪਹਿਲਾ ਅਫ਼ਗਾਨ ਹਮਲਾ ਤੇ ਸਿੱਖ ਮਿਸਲਾਂ ਦਾ ਉਭਾਰ— ਅਹਿਮਦਸ਼ਾਹ ਅਬਦਾਲੀ[1] ਜੋ ਅਫ਼ਗਾਨਿਸਤਾਨ ਦਾ ਨਵਾਂ ਹਾਕਮ ਬਣਿਆ, ਉਸ ਨੇ 1747 ਜੂਨ ਵਿੱਚ ਨਾਦਰਸ਼ਾਹ ਦਾ ਕਤਲ ਕੀਤੇ ਜਾਣ ਪਿੱਛੋਂ, ਭਾਰਤ ਉੱਪਰ ਈਰਾਨੀ ਨਾਦਰਸ਼ਾਹ ਦਾ ਉੱਤਰਾਧਿਕਾਰੀ ਹੋਣ ਕਰਕੇ ਭਾਰਤ ਨੂੰ ਜਿੱਤਣ ਦੇ ਹੱਕ ਦਾ ਦਾਅਵਾ ਕੀਤਾ। ਸ਼ਾਹ ਨਵਾਜ਼ ਦੇ ਸੱਦੇ ਜਾਣ ਕਾਰਨ ਉਸ ਨੂੰ ਹੋਰ ਵੀ ਸਮਰਥਨ ਦਾ ਯਕੀਨ ਹੋ ਗਿਆ। ਦਸੰਬਰ 1747 ਵਿੱਚ 18000 ਸੈਨਿਕਾਂ ਦੀ ਛੋਟੀ ਜਿਹੀ ਪਰ ਅਫ਼ਗਾਨਾਂ ਤੇ ਪਠਾਣ ਕਬਾਇਲੀਆਂ ਦੀ ਸ਼ਕਤੀਸ਼ਾਲੀ ਫ਼ੌਜ ਲੈ ਕੇ, ਉਹ ਪਿਸ਼ਾਵਰ ਤੋਂ ਚੱਲ ਪਿਆ ਤੇ 20 ਦਿਨਾਂ ਵਿੱਚ ਲਾਹੌਰ ਦੇ ਬਾਹਰ ਵਾਰ ਆ ਕੇ ਡੇਰਾ ਲਾ ਲਿਆ। ਇਸ ਦੌਰਾਨ ਸ਼ਾਹ ਨਵਾਜ਼ ਨੂੰ ਦੇਸ਼ਦ੍ਰੋਹੀ ਹੋਣ ਕਾਰਨ ਸਭ ਨੇ ਝਾੜਾਂ ਪਾਈਆਂ ਤੇ ਉਸ ਨੇ ਆਪਣਾ ਇਰਾਦਾ ਬਦਲ ਲਿਆ। ਅਫ਼ਗਾਨਾਂ ਨੇ ਉਸ ਵੱਲੋਂ ਉਹਨਾਂ ਨੂੰ ਰੋਕਣ ਦੀਆਂ ਕੋਸ਼ਿਸ਼ਾਂ ਵੱਲ ਕੋਈ ਧਿਆਨ ਹੀ ਨ ਦਿੱਤਾ ਤੇ ਉਹ 12 ਜਨਵਰੀ 1748 ਨੂੰ ਲਾਹੌਰ ਵਿੱਚ ਦਾਖਲ ਹੋ ਗਿਆ। ਉਹਨਾਂ ਨੇ ਲਾਹੌਰ ਦੇ ਆਸਪਾਸ ਦੇ ਉਪ-ਨਗਰਾਂ ਨੂੰ ਲੁੱਟਿਆ ਤੇ ਬਾਕੀ ਸ਼ਹਿਰ ਨੂੰ ਨਾ ਲੁੱਟਣ ਬਦਲੇ ਭਾਰੀ ਨਜ਼ਰਾਨਾ ਵਸੂਲ ਕੀਤਾ। ਲਾਹੌਰ ਇਕ ਮਹੀਨਾ ਰਹਿ ਕੇ ਅਬਦਾਲੀ ਨੇ ਦਿੱਲੀ ਵੱਲ ਕੂਚ ਸ਼ੁਰੂ ਕੀਤਾ।

ਵਜ਼ੀਰ ਕੁਮਰ-ਉਦ-ਦੀਨ ਹਮਲਾਵਰਾਂ ਦਾ ਟਾਕਰਾ ਕਰਨ ਲਈ 60000 ਤੋਂ ਵੱਧ ਫ਼ੌਜ ਲੈ ਕੇ ਆਇਆ। 11 ਮਾਰਚ 1748 ਨੂੰ ਦੋਹਾਂ ਫ਼ੌਜਾਂ ਦੀ ਸਰਹਿੰਦ ਨੇੜੇ ਮਨੂੰਪੁਰ ਨੇੜੇ ਟੱਕਰ ਹੋਈ। ਭਾਵੇਂ ਇਸ ਲੜਾਈ ਵਿੱਚ ਵਜ਼ੀਰ ਕੁਮਰ-ਉਦ-ਦੀਨ ਮਾਰਿਆ ਗਿਆ, ਪਰ ਉਸ ਦੇ ਲੜਕੇ ਮੀਰ ਮਨੂੰ ਨੇ, ਜਿਸ ਨੇ ਫ਼ੌਜ ਦੀ ਕਮਾਨ ਸੰਭਾਲੀ ਅਫ਼ਗਾਨਾਂ ਨੂੰ ਪਿੱਛੇ ਮੁੜਨ ਤੇ ਮਜਬੂਰ ਕਰ ਦਿੱਤਾ।

ਸਿੱਖਾਂ ਲਈ ਹੁਣ ਸੁਨਹਿਰੀ ਮੌਕਾ ਸੀ। ਸਿੱਖਾਂ ਦੇ 25 ਦਲ ਹੁਣ ਸੱਠਾਂ ਤੋਂ ਵੀ ਵਧੀਕ ਦਲਾਂ 'ਚ ਵੰਡੇ ਗਏ ਤੇ ਉਹ ਵੱਖਰੇ-ਵੱਖਰੇ ਹੋ ਕੇ ਮੁੜ ਰਹੀ ਅਫ਼ਗਾਨ ਸੈਨਾ ਨੂੰ ਸਿੰਧ ਤੱਕ ਤੰਗ ਪਰੇਸ਼ਾਨ ਕਰਦੇ ਰਹੇ ਤੇ ਉਹਨਾਂ ਦਾ ਬਹੁਤ ਸਾਰਾ ਮਾਲ ਅਸਬਾਬ ਤੇ ਘੋੜੇ ਖੋਹ ਲਏ।

---

1. ਅਹਿਮਦਸ਼ਾਹ ਅਫਰੀਦੀ ਕਬੀਲੇ ਦਾ ਅਫ਼ਗਾਨ ਸੀ। ਉਹ ਨਾਦਰਸ਼ਾਹ ਦਾ ਸਭ ਤੋਂ ਵੱਧ ਭਰੋਸੇਯੋਗ ਜਰਨੈਲ ਸੀ। ਉਸ ਨੇ ਆਪਣੇ ਮਾਲਕ ਦੇ ਕਤਲ ਪਿੱਛੋਂ ਭਾਰਤ ਵਿਚੋਂ ਲੁੱਟ ਕੇ ਲਿਆਂਦੇ ਕੋਹਿਨੂਰ ਦੇ ਬਾਕੀ ਖ਼ਜ਼ਾਨੇ 'ਤੇ ਅਧਿਕਾਰ ਕਰ ਲਿਆ। ਉਹ ਦੁੱਰਾਨੀ (ਦੁਰ-ਇ-ਦੌਰਾਂ = ਵਧੀਆ ਮੋਤੀ) ਦੀ ਉਪਾਧੀ ਧਾਰ ਕੇ ਅਫ਼ਗਾਨਿਸਤਾਨ ਦਾ ਹਾਕਮ ਬਣ ਗਿਆ।

ਇਸ ਸਮੇਂ ਹੀ ਜੱਸਾ ਸਿੰਘ ਆਹਲੂਵਾਲੀਆ ਨੇ ਮੁਗ਼ਲ-ਅਫ਼ਗਾਨ ਝਗੜੇ ਸਦਕਾ ਕੇਂਦਰੀ ਪੰਜਾਬ ਵਿੱਚ ਪਏ ਖਲਾਅ ਕਾਰਨ ਲਾਭ ਉਠਾਇਆ। ਉਸ ਨੇ ਅਦੀਨਾ ਬੇਗ ਨੂੰ ਹੁਸ਼ਿਆਰਪੁਰ ਦੇ ਅਸਥਾਨ ਤੇ ਹਰਾਇਆ ਤੇ ਜੇਤੂ ਦੇ ਰੂਪ ਵਿੱਚ ਵੈਸਾਖੀ ਦਾ ਮੇਲਾ ਮਨਾਉਣ ਲਈ ਅੰਮ੍ਰਿਤਸਰ ਪਹੁੰਚ ਗਿਆ।

ਸਰਬੱਤ ਖਾਲਸਾ ਦੇ ਸਮਾਗਮ ਵਿੱਚ ਸੁਤੰਤਰ ਜੱਥਿਆਂ ਨੂੰ "ਦਲ ਖਾਲਸਾ" ਦੀ ਸੈਨਾ ਵਿੱਚ ਮਿਲਾ ਲੈਣ ਦਾ ਮਤਾ ਪਾਸ ਕੀਤਾ ਗਿਆ। ਜੱਸਾ ਸਿੰਘ ਆਹਲੂਵਾਲੀਆ ਜੋ ਹੌਲੀ-ਹੌਲੀ ਬੁੱਢੇ ਹੋ ਰਹੇ ਕਪੂਰ ਸਿੰਘ ਦੀ ਥਾਂ ਸਿੱਖਾਂ ਦੀ ਅਗਵਾਈ ਕਰਨ ਲੱਗ ਪਿਆ ਸੀ ਉਸ ਨੂੰ ਸਾਰੇ ਹੀ "ਪਾਦਸ਼ਾਹ" ਕਹਿ ਕੇ ਬੁਲਾਉਣ ਲੱਗੇ। ਦਲ ਨੂੰ 11 ਮਿਸਲਾਂ ਵਿੱਚ ਵੰਡਿਆ ਗਿਆ।[2]

1. ਆਹਲੂਵਾਲੀਆ ਮਿਸਲ ਜੱਸਾ ਸਿੰਘ ਆਹਲੂਵਾਲੀਆ ਦੇ ਅਧੀਨ ਸੀ ਜੋ ਸਾਰੀਆਂ ਮਿਸਲਾਂ ਦਾ ਮੁਖੀ ਜੱਥੇਦਾਰ ਵੀ ਸੀ।

2. ਫੈਜ਼ਲਪੁਰੀਆ ਜਾਂ ਸਿੰਘ ਪੁਰੀਆ ਮਿਸਲ ਨਵਾਬ ਕਪੂਰ ਸਿੰਘ ਅਧੀਨ ਸੀ।

3. ਸ਼ੁਕਰਚੱਕੀਆ ਮਿਸਲ ਦਾ ਮੁਖੀ ਨੌਧ ਸਿੰਘ ਸੀ ਜੋ ਗੁਜਰਾਂਵਾਲਾ ਦੇ ਨੇੜਲੇ ਪਿੰਡ ਸ਼ੁਕੱਰਚੱਕ ਦੇ ਰਹਿਣ ਵਾਲਾ ਸੀ। (ਨੌਧ ਸਿੰਘ ਚੜ੍ਹਤ ਸਿੰਘ ਸ਼ੁਕਰਚੱਕੀਏ ਦਾ ਪਿਤਾ ਸੀ ਜਿਸ ਦਾ ਪੋਤਰਾ ਰਣਜੀਤ ਸਿੰਘ ਪੰਜਾਬ ਦਾ ਪਹਿਲਾ ਮਹਾਰਾਜਾ ਬਣਿਆ।)

4. ਨਿਸ਼ਾਨਵਾਲੀਆ ਦਸੌਂਧਾ ਸਿੰਘ ਅਧੀਨ ਸੀ। ਉਹ ਦਲ ਖਾਲਸਾ ਦਾ ਨਿਸ਼ਾਨ (ਝੰਡਾ) ਲੈ ਕੇ ਜੰਗ ਵਿੱਚ ਜਾਇਆ ਕਰਦਾ ਸੀ। ਉਸ ਨੂੰ ਨਿਸ਼ਾਨ ਵਾਲਾ ਕਿਹਾ ਜਾਂਦਾ ਸੀ।

5. ਭੰਗੀ ਮਿਸਲ ਪੰਜਵੜ ਦੇ ਰਹਿਣ ਵਾਲੇ ਨੰਦ ਸਿੰਘ ਅਧੀਨ ਸੀ। ਉਸ ਮਿਸਲ ਦਾ ਇਹ ਨਾਮ ਇਸ ਕਰਕੇ ਪਿਆ ਕਿਉਂਕਿ ਇਸ ਦਾ ਆਗੂ ਭੂਮਾ ਸਿੰਘ ਜੋ ਹਰੀ ਸਿੰਘ ਦਾ ਪੂਰਵਜ ਸੀ, ਭੰਗ ਪੀਣ ਦਾ ਆਦੀ ਸੀ।

6. ਕਨ੍ਹਈਆ ਮਿਸਲ, ਕਾਨ੍ਹਾ ਪਿੰਡ ਦੇ ਰਹਿਣ ਵਾਲੇ ਜੈ ਸਿੰਘ ਅਧੀਨ ਸੀ।

7. ਨਕੱਈ ਮਿਸਲ ਹੀਰਾ ਸਿੰਘ ਅਧੀਨ ਸੀ ਜੋ ਲਾਹੌਰ ਨੇੜਲੇ ਇਲਾਕੇ ਜਿਸ ਨੂੰ 'ਨਾਕਾ' ਕਿਹਾ ਜਾਂਦਾ ਸੀ ਵਿੱਚ ਪੈਂਦੇ ਪਿੰਡ ਬਹਿੜਵਾਲ ਦਾ ਵਸਨੀਕ ਸੀ।

8. ਡੱਲੇਵਾਲੀਆ ਮਿਸਲ ਡੱਲੇਵਾਲ ਪਿੰਡ ਦੇ ਗੁਲਾਬ ਸਿੰਘ ਅਧੀਨ ਸੀ।

9. ਸ਼ਹੀਦ ਮਿਸਲ ਦੀਪ ਸਿੰਘ ਅਧੀਨ ਸੀ। ਮਿਸਲ ਦਾ ਇਹ ਨਾਮ ਉਹਦੇ ਆਗੂ ਦੀ ਸ਼ਹਾਦਤ ਮਗਰੋਂ ਪਿਆ।

10. ਕਰੋੜਵਾਲੀਆ ਮਿਸਲ ਪੰਜਵੜ ਪਿੰਡ ਦੇ ਰਹਿਣ ਵਾਲੇ ਕਰੋੜਾ ਸਿੰਘ ਅਧੀਨ ਸੀ।

11. ਰਾਮਗੜ੍ਹੀਆ ਮਿਸਲ ਦਾ ਆਗੂ ਨੰਦ ਸਿੰਘ ਸੀ।

---

2. ਮਿਸਲ ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਮਤਲਬ ਹੈ ਬਰਾਬਰ। ਸਿੱਖ ਮਿਸਲਾਂ ਇਸ ਕਰਕੇ ਬਰਾਬਰ ਸਨ ਕਿਉਂਕਿ ਸਭ ਦਲਾਂ ਨੂੰ ਬਰਾਬਰ ਸਮਝਿਆ ਜਾਂਦਾ ਸੀ ਭਾਵੇਂ ਉਹਨਾਂ ਦੀ ਫ਼ੌਜ ਬਰਾਬਰ ਨਹੀਂ ਸੀ। ਕਈਆਂ ਕੋਲ ਤਾਂ ਕੁਝ ਸੈਕੜੇ ਹੀ ਸਿਪਾਹੀ ਹੁੰਦੇ ਸਨ ਪਰ ਦੂਸਰੇ ਕਈ ਦਲ, ਭੰਗੀ ਮਿਸਲ ਵਾਂਗ 10000 ਸਿਪਾਹੀ ਲੜਾਈ ਲੜਨ ਲਈ ਰਣ ਖੇਤਰ ਵਿੱਚ ਲਿਆਉਣ ਦੇ ਸਮ੍ਰਥ ਸਨ।

ਆਲਾ ਸਿੰਘ ਪਟਿਆਲਾ ਦੇ ਅਧੀਨ ਫੂਲਕੀਆਂ ਬਾਰ੍ਹਵੀਂ ਮਿਸਲ ਸੀ, ਪਰ ਇਹ 'ਦਲ ਖਾਲਸਾ' ਦਾ ਅੰਗ ਨਹੀਂ ਸੀ, ਇਹ ਕਈ ਵਾਰ ਆਪਣੇ ਫਿਰਕੇ ਦੇ ਹਿੱਤ ਦੇ ਉਲਟ ਵੀ ਕਾਰਜ ਕਰਦੀ ਸੀ।

ਹਰ ਸਿੱਖ ਨੂੰ ਆਪਣੀ ਪਸੰਦ ਦੀ ਮਿਸਲ ਵਿੱਚ ਸ਼ਾਮਲ ਹੋਣ ਦੀ ਖੁੱਲ੍ਹ ਸੀ। ਮਿਸਲ ਆਪਣੀ ਇੱਛਾ ਅਨੁਸਾਰ ਆਪਣੇ ਅਧਿਕਾਰ ਖੇਤਰ ਵਿੱਚ ਕਾਰਜ ਕਰਨ ਲਈ ਸੁਤੰਤਰ ਸੀ। ਜਿਹੜੇ ਮਾਮਲਿਆਂ ਦਾ ਸਬੰਧ ਸਮੁੱਚੀ ਕੌਮ ਨਾਲ ਹੁੰਦਾ ਸੀ, ਉੱਥੇ ਹੀ ਉਹਨਾਂ ਲਈ ਦਲ ਖਾਲਸਾ ਦੇ ਸਰਵੋਤਮ ਨੇਤਾ ਜੱਸਾ ਸਿੰਘ ਆਹਲੂਵਾਲੀਆ ਦੇ ਹੁਕਮ ਅਨੁਸਾਰ ਕੰਮ ਕਰਨਾ ਜ਼ਰੂਰੀ ਹੁੰਦਾ ਸੀ। ਵੱਖ-ਵੱਖ ਮਿਸਲਾਂ ਦੀ ਤਾਕਤ ਵੱਖ-ਵੱਖ ਸਮੇਂ ਵੱਧਦੀ ਘਟਦੀ ਰਹਿੰਦੀ ਸੀ। ਇਕ ਅਨੁਮਾਨ ਅਨੁਸਾਰ ਦਲ ਖਾਲਸਾ ਜਿਤਨੀ ਫ਼ੌਜ ਇਕ ਸਮੇਂ ਰਣਖੇਤਰ ਵਿੱਚ ਤਿਆਰ ਕਰਕੇ ਲਿਆ ਸਕਦਾ ਸੀ, ਉਸ ਦੀ ਗਿਣਤੀ 70 ਹਜ਼ਾਰ ਘੋੜਸਵਾਰ ਤੇ ਪਿਆਦਾ ਸੀ।

ਮਿਸਲਦਾਰੀ ਪ੍ਰਬੰਧ ਸਮੇਂ ਦੇ ਹਾਲਾਤ ਅਨੁਸਾਰ ਅਤਿਅੰਤ ਢੁੱਕਵਾਂ ਸੀ ਤੇ ਇਹ ਨਵਾਬ ਕਪੂਰ ਸਿੰਘ ਤੇ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿੱਚ ਬੜੇ ਵਧੀਆ ਢੰਗ ਨਾਲ ਚਲਦਾ ਰਿਹਾ। ਇਸ ਵਿੱਚ ਕਾਰਜ ਕਰਨ ਦੀ ਖੁਲ੍ਹ ਵੀ ਸੀ ਤੇ ਸਾਂਝੀ ਅਗਵਾਈ ਦਾ ਅਨੁਸ਼ਾਸਨ ਵੀ ਸੀ। ਇਸ ਨੇ ਅਤਿਅੰਤ ਸੁਤੰਤਰਤਾ ਪ੍ਰੇਮੀ ਖਾਲਸੇ ਦੀ ਸ਼ਕਤੀ ਨੂੰ ਉਸ ਕਾਰਜ ਵੱਲ ਸੇਧਿਤ ਕੀਤਾ ਜਿਹੜਾ ਉਹਨਾਂ ਨੂੰ ਬਹੁਤ ਪਿਆਰਾ ਸੀ। ਇਹਦਾ ਕਾਰਜ ਤੇ ਉਦੇਸ਼ ਮੁਲਕ ਵਿੱਚੋਂ ਵਿਦੇਸ਼ੀਆਂ ਨੂੰ ਬਾਹਰ ਕੱਢਣਾ ਤੇ ਖਾਲਸਾ ਰਾਜ ਕਾਇਮ ਕਰਨ ਦੀ ਗੁਰੂ ਗੋਬਿੰਦ ਸਿੰਘ ਦੀ ਭਵਿੱਖਬਾਣੀ ਨੂੰ ਪੂਰਾ ਕਰਨਾ ਸੀ। ਜਦੋਂ ਤੱਕ ਅਬਦਾਲੀ ਦਾ ਆਖ਼ਰੀ ਸਿਪਾਹੀ ਵੀ ਪੰਜਾਬ 'ਚੋਂ ਕੱਢ ਦਿੱਤਾ ਗਿਆ, ਉਸ ਸਮੇਂ ਮਿਸਲਾਂ ਚਨਾਬ ਅਤੇ ਰਾਵੀ, ਰਾਵੀ ਤੇ ਬਿਆਸ, ਬਿਆਸ ਤੇ ਸਤਲੁਜ ਦੇ ਤਿੰਨ ਦੁਆਬਿਆਂ ਵਿੱਚ ਫੈਲ ਚੁੱਕੇ ਸਨ। ਉਹ ਅੰਮ੍ਰਿਤਸਰ ਵਿੱਚ ਪੱਕੀ ਤਰ੍ਹਾਂ ਸ਼ਹਿਰ ਦੀ ਸੁਰੱਖਿਆ ਲਈ ਰਾਮ ਰਾਉਣੀ ਦਾ ਕਿਲ੍ਹਾ ਬਣਾ ਕੇ, ਮੋਰਚਾ ਬਣਾ ਕੇ ਡਟੇ ਬੈਠੇ ਸਨ।

ਮੀਰ ਮਨੂੰ ਨੂੰ ਅਪ੍ਰੈਲ 1748 ਵਿੱਚ ਪੰਜਾਬ ਦੇ ਸੂਬੇਦਾਰ ਵਜੋਂ ਪੱਕੀ ਤਰ੍ਹਾਂ ਨਿਯੁਕਤ ਕਰ ਦਿੱਤਾ ਗਿਆ ਸੀ ਪਰ ਸਾਰਾ ਸੂਬਾ ਅਜੇ ਵੀ ਪੂਰੇ ਪ੍ਰਭਾਵਸ਼ਾਲੀ ਢੰਗ ਨਾਲ ਉਹਦੇ ਅਧੀਨ ਨਹੀਂ ਸੀ। ਮੁਲਤਾਨ ਅਜੇ ਵੀ ਅਫ਼ਗਾਨਾਂ ਦੇ ਅਧੀਨ ਸੀ; ਸਿੱਖਾਂ ਦਾ ਤਿੰਨ ਦੁਆਬਿਆਂ ਵਿੱਚ ਕਾਫ਼ੀ ਪ੍ਰਭਾਵ ਸੀ; ਜੰਮੂ ਦਾ ਰਾਜਾ ਮੁਗ਼ਲਾਂ ਦੀ ਗ਼ੁਲਾਮੀ ਦਾ ਜੂਲਾ ਉਤਾਰ ਚੁੱਕਾ ਸੀ ਤੇ ਸੁਤੰਤਰ ਡੋਗਰਾ ਪ੍ਰਾਂਤ ਦਾ ਐਲਾਨ ਕਰ ਚੁੱਕਾ ਸੀ। ਮਨੂੰ ਇਤਨਾ ਸ਼ਕਤੀਸ਼ਾਲੀ ਨਹੀਂ ਸੀ ਕਿ ਤਿੰਨਾਂ ਤਾਕਤਾਂ ਨਾਲ ਇਕੋ ਸਮੇਂ ਲੜ ਸਕੇ। ਉਸ ਦੀ ਸਭ ਤੋਂ ਵੱਡੀ ਔਕੜ ਦਿੱਲੀ ਵੱਲੋਂ ਸਮਰਥਨ ਨਾ ਮਿਲਣ ਦੀ ਘਾਟ ਸੀ ਜਿੱਥੇ ਨਵਾਂ ਵਜ਼ੀਰ ਸਫਦਰ ਜੰਗ ਤੂਰਾਨੀ ਤੁਰਕਾਂ ਨੂੰ ਢਾਹ ਲਾਉਣ ਲਈ ਪੂਰੀ ਵਾਹ ਲਾ ਰਿਹਾ ਸੀ ਤੇ ਮੀਰ ਮਨੂੰ ਉਹਨਾਂ ਤੂਰਾਨੀ ਤੁਰਕਾਂ ਦਾ ਨੇਤਾ ਸੀ।

ਮੀਰ ਮਨੂੰ ਨੇ ਅਦੀਨਾ ਬੇਗ ਨੂੰ ਆਦੇਸ਼ ਦਿੱਤਾ ਕਿ ਸਿੱਖ ਆਗੂਆਂ ਨੂੰ ਕੁਚਲ ਦੇਵੇ। ਕੌੜਾ ਮੱਲ ਨੇ ਤੂਰਾਨੀ ਸੈਨਾ ਤੇ ਸਿੱਖਾਂ ਦੇ ਭਾੜੇ ਦੇ ਸਿਪਾਹੀਆਂ ਦੀ ਸਹਾਇਤਾ ਨਾਲ ਅਫ਼ਗਾਨਾਂ ਨੂੰ ਮੁਲਤਾਨ 'ਚੋਂ ਕੱਢ ਦਿੱਤਾ।

ਅਦੀਨਾ ਬੇਗ ਜੱਸਾ ਸਿੰਘ ਰਾਮਗੜ੍ਹੀਆ ਨੂੰ ਆਪਣੇ ਨਾਲ ਰਲਾ ਕੇ ਅੰਮ੍ਰਿਤਸਰ

ਵੱਲ ਵਧਿਆ ਜਿੱਥੇ ਸਿੱਖ ਦੀਵਾਲੀ ਮਨਾਉਣ ਲਈ ਇਕੱਤਰ ਹੋਏ ਸਨ।[3] ਮੀਰ ਮਨੂੰ ਤੇ ਕੌੜਾ ਮੱਲ ਲਾਹੌਰ ਤੋਂ ਆ ਗਏ ਤੇ ਅਦੀਨਾ ਬੇਗ ਦੇ ਨਾਲ ਰਾਮ ਰਾਉਣੀ ਨੂੰ ਘੇਰਾ ਪਾ ਕੇ ਸਿੱਖਾਂ ਵਿਰੁੱਧ ਡਟ ਗਏ। ਦੋ ਮਹੀਨਿਆਂ ਦੀ ਬੇਢੰਗੀ ਲੜਾਈ ਪਿੱਛੋਂ ਮੀਰ ਮਨੂੰ ਨੇ ਸਿੱਖਾਂ ਨੂੰ ਘੇਰਾ ਉਠਾਉਣ ਦੀ ਤੇ ਜਾਗੀਰ ਦੇਣ ਦੀ ਪੇਸ਼ਕਸ਼ ਕੀਤੀ ਜੋ ਉਹ ਅਮਨ ਸ਼ਾਂਤੀ ਨਾਲ ਰਹਿਣਾ ਮਨਜ਼ੂਰ ਕਰ ਲੈਣ। ਜੱਸਾ ਸਿੰਘ ਆਹਲੂਵਾਲੀਆ ਨੇ ਪੱਟੀ ਦੇ ਪਰਗਣੇ ਦੇ ਮਾਮਲੇ ਦਾ ਚੌਥਾ ਹਿੱਸਾ ਲੈਣਾ ਕਰਕੇ ਪੇਸ਼ਕਸ਼ ਪ੍ਰਵਾਨ ਕਰ ਲਈ।

ਮੀਰ ਮਨੂੰ ਦੀ ਸਿੱਖਾਂ ਨੂੰ ਮਨਾਉਣ ਦਾ ਅਸਲੀ ਕਾਰਨ ਅਹਿਮਦ ਸ਼ਾਹ ਅਬਦਾਲੀ ਦੇ ਭਾਰਤ ਉੱਪਰ ਹਮਲਾ ਕਰਨ ਲਈ ਫ਼ੌਜ ਦੀ ਚੜ੍ਹਾਈ ਤੇ ਤਿਆਰੀ ਦੀ ਖ਼ਬਰ ਸੀ।

**ਅਫ਼ਗਾਨਾਂ ਦਾ ਦੂਸਰਾ ਹਮਲਾ 1748-49**

**ਸਿੱਖਾਂ ਦਾ ਕੌੜਾ ਮੱਲ ਨਾਲ ਸਹਿਯੋਗ**—ਦਸੰਬਰ 1748 ਵਿੱਚ ਅਬਦਾਲੀ ਨੇ ਪਿਸ਼ਾਵਰ ਤੋਂ ਪੰਜਾਬ ਵੱਲ ਕੂਚ ਕਰ ਦਿੱਤਾ। ਮਨੂੰ ਨੇ ਦਿੱਲੀ ਨੂੰ ਸਹਾਇਤਾ ਦੇਣ ਲਈ

---

3. ਅਦੀਨਾ ਬੇਗ ਅਨਿਸਚਿਤ ਸਮਿਆਂ ਵਿੱਚ ਅਨੈਤਿਕ ਮੈਕਿਆਵਲੀ ਦੀ ਰਚਨਾ "ਰਾਜ ਕੁਮਾਰ" ਦੀ ਇਕ ਸ਼ਾਨਦਾਰ ਉਦਾਹਰਨ ਸੀ। "ਸਿਆਰ ਉਲ ਮੁਤਾਖਰਿਨ" ਦਾ ਲੇਖਕ ਉਸ ਨੂੰ ਆਦਮੀ ਦੀ ਸ਼ਕਲ ਵਿੱਚ ਸ਼ੈਤਾਨ ਲਿਖਦਾ ਹੈ। ਉਸ ਦੀ ਆਪਣੇ ਤੋਂ ਬਿਨਾਂ ਕਿਸੇ ਹੋਰ ਨਾਲ ਕੋਈ ਵਫ਼ਦਾਰਾ ਨਹੀਂ ਸੀ। ਉਹ ਦੂਸਰਿਆਂ ਦਾ ਵਿਸ਼ਵਾਸ ਜਿੱਤਣ ਵਿੱਚ ਬਹੁਤ ਕਾਮਯਾਬ ਸੀ ਤੇ ਉਹ ਇਹ ਯਕੀਨ ਕਰਵਾ ਦਿੰਦਾ ਸੀ ਕਿ ਜਿਹੜੇ ਢੰਗ ਤਰੀਕੇ ਦੀ ਉਹ ਹਿਮਾਇਤ ਕਰ ਰਿਹਾ ਹੈ, ਉਹ ਉਸ ਲਈ ਵਧੀਆ ਹੈ। ਉਹ ਆਪਣੇ ਵੈਰੀਆਂ ਨੂੰ ਇਕ ਦੂਸਰੇ ਵਿਰੁੱਧ ਵਰਤਣ ਵਿੱਚ ਨਿਪੁੰਨ ਸੀ।

   ਉਸ ਨੇ ਸ਼ਾਹ ਨਵਾਜ਼ ਨੂੰ ਉਕਸਾ ਕੇ ਅਫ਼ਗਾਨਾਂ ਨੂੰ ਹਮਲਾ ਕਰਨ ਲਈ ਸੱਦਵਾ ਲਿਆ ਤੇ ਉਸੇ ਸਮੇਂ ਦਿੱਲੀ ਦੇ ਵਜ਼ੀਰ ਨੂੰ ਸ਼ਾਹ ਨਵਾਜ਼ ਦੀ ਗ਼ਦਾਰੀ ਤੇ ਕਪਟ ਬਾਰੇ ਸੂਚਨਾ ਭੇਜ ਦਿੱਤੀ। ਇਕ ਦਿਨ ਉਹ ਸਿੱਖਾਂ ਵਿਰੁੱਧ ਜਹਾਦ ਦਾ ਐਲਾਨ ਕਰ ਦਿੰਦਾ ਤੇ ਅਗਲੇ ਦਿਨ ਉਹਨਾਂ ਨਾਲ ਸਦੀਵੀ ਤੇ ਪੱਕੀ ਦੋਸਤੀ ਦੀਆਂ ਸਹੁੰਆਂ ਸੁਗੰਧਾਂ ਖਾਂਦਾ ਤੇ ਇਕਰਾਰ ਕਰਦਾ। ("ਅਦੀਨਾ ਬੇਗ ਸਿੱਖਾਂ ਦੀ ਦਾੜ੍ਹੀ ਤੋਂ ਮਿੱਟੀ ਦੇ ਗਰਦ ਝਾੜਦਾ ਪੂੰਝਦਾ'—ਇਮਾਦੁਸ ਸਆਦਾਤ।) ਉਹ ਮਰਹੱਟਿਆਂ ਨੂੰ ਅਫ਼ਗਾਨਾਂ ਵਿਰੁੱਧ ਉਕਸਾਉਂਦਾ ਤੇ ਅਫ਼ਗਾਨਾਂ ਤੇ ਸਿੱਖਾਂ ਨੂੰ ਮਰਹੱਟਿਆਂ ਵਿਰੁੱਧ ਤੇ ਉਸ ਦੇ ਇਹ ਕਪਟ ਕਦੇ ਫੜਿਆ ਵੀ ਨਹੀਂ ਜਾਂਦਾ ਸੀ।

   ਦੀਵਾਨ ਬਖਤ ਮੱਲ ਲਿਖਦਾ ਹੈ : "ਅਦੀਨਾ ਬੇਗ ਲਾਲਚੀ ਵਿਅਕਤੀ ਸੀ। ਉਸ ਨੇ ਸਿੱਖਾਂ ਨੂੰ ਨਾ ਕੁਚਲਿਆ। ਜੇ ਉਹ ਇਸ ਤਰ੍ਹਾਂ ਕਰਨਾ ਚਾਹੁੰਦਾਂ ਤਾਂ ਇਹ ਉਹਦੇ ਲਈ ਔਖਾ ਕੰਮ ਨਹੀਂ ਸੀ। ਪਰ ਉਹਦੇ ਮਨ ਵਿੱਚ ਇਹ ਖ਼ਿਆਲ ਸੀ ਕਿ ਜੇ ਉਸ ਨੇ ਸਿੱਖਾਂ ਨੂੰ ਕੁਚਲ ਦਿੱਤਾ ਤਾਂ ਹੋ ਸਕਦਾ ਹੈ ਕਿ ਦੁਆਬੇ ਦੀ ਹਕੂਮਤ ਕਿਸੇ ਹੋਰ ਠੇਕੇਦਾਰ ਨੂੰ ਵਧ ਰੁਪੈ ਲੈ ਕੇ ਸੌਂਪ ਦਿੱਤੀ ਜਾਵੇ ਤੇ ਉਸ ਨੂੰ ਬਰਖ਼ਾਸਤ ਕਰ ਦਿੱਤਾ ਜਾਵੇ। ਇਸ ਲਈ ਉਹ ਸਿੱਖਾਂ ਨਾਲ ਚੰਗਾ ਵਰਤਾਓ ਕਰਦਾ ਸੀ ਤੇ ਉਹਨਾਂ ਨਾਲ ਸਮਝੌਤਾ ਕਰ ਲੈਂਦਾ ਸੀ। ਇਸ ਕਾਰਨ ਸਿੱਖ ਸ਼ਕਤੀਸ਼ਾਲੀ ਹੁੰਦੇ ਗਏ ਤੇ ਹੌਲੀ-ਹੌਲੀ ਉਹਨਾਂ ਨੇ ਜਾਗੀਰ ਦੇ ਰੂਪ ਵਿੱਚ ਕਈ ਪਿੰਡਾਂ 'ਤੇ ਅਧਿਕਾਰ ਕਰ ਲਿਆ। (ਖਾਲਸਾਨਾਮਾ 58-59)

ਉਤੇਜਨਾ ਭਰਪੂਰ ਬੇਨਤੀਆਂ ਕੀਤੀਆਂ, ਪਰੰਤੂ ਵਜ਼ੀਰ ਸਫਦਰਜੰਗ ਜੋ ਅਫ਼ਗਾਨਾਂ ਦਾ ਵਿਰੋਧ ਕਰਨ ਦੀ ਥਾਂ ਮੀਰ ਮਨੂੰ ਨੂੰ ਪਦਵੀ ਤੋਂ ਵੰਚਿਤ ਕਰਨ ਲਈ ਵਧੇਰੇ ਉਤਾਵਲਾ ਸੀ, ਉਸ ਨੂੰ ਸਹਾਇਤਾ ਦੇਣ ਵਿੱਚ ਟਾਲਮਟੋਲ ਕਰਦਾ ਰਿਹਾ ਤੇ ਆਖ਼ਰ ਮਨੂੰ ਜਿਤਨੀ ਕੁ ਫ਼ੌਜ ਇਕੱਠੀ ਕਰ ਸਕਿਆ, ਉਸ ਨਾਲ ਹੀ ਉਸ ਨੇ ਅਫ਼ਗਾਨਾਂ ਦਾ ਮੁਕਾਬਲਾ ਕੀਤਾ। ਮਨੂੰ ਨੇ ਅਫ਼ਗਾਨ ਫ਼ੌਜ ਨੂੰ ਵਜ਼ੀਰਾਬਾਦ ਦੇ ਚਾਰ ਮੀਲ ਪੂਰਬ ਵਿੱਚ ਚਨਾਬ ਦੇ ਕਿਨਾਰੇ 'ਤੇ ਰੋਕ ਲਿਆ। ਅਬਦਾਲੀ ਵੀ ਉਸ ਆਦਮੀ ਨਾਲ ਟੱਕਰ ਲੈਣ ਤੋਂ ਝਿਜਕ ਰਿਹਾ ਸੀ ਜਿਸ ਨੇ 9 ਮਹੀਨੇ ਪਹਿਲਾਂ ਉਸ ਨੂੰ ਹਰਾਇਆ ਸੀ। ਫਿਰ ਉਸ ਨੂੰ ਇਹ ਅਹਿਸਾਸ ਹੋਇਆ ਕਿ ਜੇ ਉਸ ਨੇ ਸਰਦੀਆਂ ਲੰਘਾ ਲਈਆਂ ਤਾਂ ਗਰਮੀਆਂ ਵਿੱਚ ਉਹਦੀ ਪਹਾੜੀ ਖੇਤਰ 'ਚੋਂ ਆਈ ਸੈਨਾ ਲਈ ਹੋਰ ਵੀ ਔਕੜਾਂ ਪੈਦਾ ਹੋਣਗੀਆਂ। ਉਸ ਨੇ ਕਾਫ਼ੀ ਵੱਡੀ ਸੈਨਾ ਤਾਂ ਮਨੂੰ ਦਾ ਟਾਕਰਾ ਕਰਨ ਲਈ ਆਪਣੇ ਕੋਲ ਰੱਖੀ ਪਰ ਇਕ ਦਸਤਾ ਜਹਾਨ ਖ਼ਾਂ ਦੇ ਅਧੀਨ ਮੀਰ ਮਨੂੰ ਦੀ ਫ਼ੌਜ ਵਾਲਾ ਪਾਸਾ ਛੱਡ ਕੇ ਲਾਹੌਰ ਵੱਲ ਲੰਘ ਗਿਆ। ਸਿੱਖਾਂ ਨੂੰ ਵੀ ਪਤਾ ਲੱਗ ਗਿਆ ਕਿ ਜਦੋਂ ਮੀਰ ਮਨੂੰ ਚਨਾਬ ਕਿਨਾਰੇ ਅਬਦਾਲੀ ਦਾ ਟਾਕਰਾ ਕਰ ਰਿਹਾ ਹੈ ਤੇ ਉਹ ਲਾਹੌਰ ਵਿੱਚ ਉਹਦਾ ਨਾਇਬ ਜਹਾਨ ਖ਼ਾਂ ਨੂੰ ਰੋਕਣ ਲਈ ਲਾਹੌਰ ਸ਼ਹਿਰ ਨੂੰ ਅਸੁਰੱਖਿਅਤ ਛੱਡ ਗਿਆ ਹੈ। ਉਹ ਲਾਹੌਰ 'ਤੇ ਆ ਝਪਟੇ ਤੇ ਨਵਾਬ ਕਪੂਰ ਸਿੰਘ ਨੂੰ ਲਾਹੌਰ ਆਪਣੇ ਰਹਿਮ 'ਤੇ ਵੇਖ ਕੇ ਬੜਾ ਆਨੰਦ ਆਇਆ। ਜਦੋਂ ਉਸ ਨੂੰ ਸੂਬੇਦਾਰ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਸ ਨੇ ਸ਼ਹਿਰ ਖ਼ਾਲੀ ਕਰ ਦਿੱਤਾ।[4]

ਚਨਾਬ ਉੱਪਰ ਗਤੀਰੋਧ ਦੋਹਾਂ ਧਿਰਾਂ ਦੇ ਸਮਝੌਤਾ ਕਰਨ ਲਈ ਰਜ਼ਾਮੰਦੀ ਕਾਰਨ ਹੱਲ ਹੋ ਗਿਆ। ਜਹਾਨ ਖ਼ਾਂ ਲਾਹੌਰ ਵਿੱਚ ਅਸਫਲ ਰਿਹਾ ਤੇ ਅਫ਼ਗਾਨ ਜੋ ਕੁਝ ਵੀ ਉਹਨਾਂ ਦੇ ਹੱਥ ਲੱਗਦਾ ਲੈ ਕੇ ਘਰ ਮੁੜਨਾ ਚਾਹੁੰਦੇ ਸਨ। ਮੀਰ ਮਨੂੰ ਨੂੰ ਵੀ ਦਿੱਲੀ ਤੋਂ ਕੋਈ ਸਹਾਇਤਾ ਨਹੀਂ ਮਿਲੀ ਸੀ ਤੇ ਉਸ ਨੇ ਅਬਦਾਲੀ ਨਾਲ ਦੋਸਤੀ ਤੇ ਸਮਝੌਤੇ ਦੀ ਗੱਲ ਕੰਨਾਂ ਵਿੱਚ ਪਾ ਦਿੱਤੀ ਤੇ ਉਸ ਅੱਗ ਨੂੰ ਬੁਝਾਣ ਦੇ ਦੀ ਗੱਲ ਕਹੀ ਜੋ ਅਜੇ ਭਾਂਬੜ ਨਹੀਂ ਬਣੀ ਸੀ।[5] ਸਿੰਧ ਤੋਂ ਪੱਛਮ ਵੱਲ ਦਾ ਸਾਰਾ ਇਲਾਕਾ ਅਫ਼ਗਾਨਾਂ ਨੂੰ ਦੇ ਦਿੱਤਾ ਗਿਆ ਤੇ (ਜੋ ਪਹਿਲਾਂ ਨਾਦਰ ਸ਼ਾਹ ਦੇ ਹਵਾਲੇ ਸੀ) ਤੇ ਪੰਜਾਬ ਦੇ ਸਿਆਲਕੋਟ, ਔਰੰਗਾਬਾਦ, ਗੁਜਰਾਤ ਤੇ ਪਸਰੂਰ ਦੇ ਚਾਰ ਪਰਗਣਿਆਂ (ਜ਼ਿਲ੍ਹਿਆਂ) ਦਾ ਮਾਮਲਾ ਜੋ ਸਾਲਾਨਾ 14 ਲੱਖ ਬਣਦਾ ਸੀ, ਦੇਣ ਦਾ ਭਰੋਸਾ ਦਿੱਤਾ ਗਿਆ। ਮੁੱਕਦੀ ਗੱਲ ਮੀਰ ਮਨੂੰ ਅਫ਼ਗਾਨ ਬਾਦਸ਼ਾਹ ਤੇ ਮੁਗ਼ਲ ਸਮਰਾਟ ਦੋਹਾਂ ਦਾ ਹੀ ਜਾਗੀਰਦਾਰ ਬਣ ਗਿਆ।

ਮੀਰ ਮਨੂੰ ਲਾਹੌਰ ਵਾਪਸ ਆ ਗਿਆ ਤੇ ਉਸ ਨੇ ਪੱਕਾ ਇਰਾਦਾ ਕਰ ਲਿਆ ਕਿ ਉਹਦੀ ਗ਼ੈਰ ਹਾਜ਼ਰੀ ਵਿੱਚ ਲਾਹੌਰ 'ਤੇ ਹਮਲਾ ਕਰਨ ਦੀ ਨਿਡਰਤਾ ਕਾਰਨ ਉਹ ਸਿੱਖਾਂ ਨੂੰ ਸਬਕ ਸਿਖਾਵੇਗਾ। ਉਹਨਾਂ ਦੀ ਜਾਗੀਰ ਜ਼ਬਤ ਕਰ ਲਈ ਗਈ ਤੇ ਚਲਦੇ ਫਿਰਦੇ ਦਸਤੇ ਜੋ ਲੰਬੀ ਦੂਰ ਤੱਕ ਮਾਰ ਕਰਨ ਵਾਲੀਆਂ ਜੇਜ਼ੈਲਾਂ (ਸੰਗੀਨਾਂ) ਨਾਲ ਲੈਸ ਸਨ

4. ਖ਼ੁਸ਼ਵਕਤ ਰਾਏ, ਕਿਤਾਬ-ਇ-ਤਵਾਰੀਖ-ਇ-ਪੰਜਾਬ, 82
5. ਸਿਆਰ-ਉਲ-ਮੁਤਾਖਰਿਨ III, 288

ਸਿੱਖਾਂ ਨੂੰ ਨਿਸ਼ਾਨਾ ਬਣਾਉਣ ਲਈ ਭੇਜ ਦਿੱਤੇ ਗਏ।[6] ਇਹ ਮੁਹਿੰਮ ਬਹੁਤੀ ਦੇਰ ਤੱਕ ਨ ਚੱਲੀ। ਵਜ਼ੀਰ ਸਫਦਰਜੰਗ ਨੇ ਮੀਰ ਮਨੂੰ ਦੀਆਂ ਮੁਸ਼ਕਲਾਂ ਵਧਾਉਣੀਆਂ ਜਾਰੀ ਰੱਖੀਆਂ।

ਜੁਲਾਈ 1750 ਈ: ਵਿੱਚ ਉਸ ਨੇ ਮੀਰ ਮਨੂੰ ਦੇ ਵਿਸ਼ਵਾਸ-ਪਾਤਰ ਸੇਵਕ ਨੂੰ ਜੋ ਅਬਦਾਲੀ ਨੂੰ ਸੌਂਪੇ ਚਾਰ ਜ਼ਿਲ੍ਹਿਆਂ ਦਾ ਪ੍ਰਬੰਧਕ ਸੀ ਰਿਸ਼ਵਤ ਦੇ ਕੇ ਆਪਣੇ ਮਾਲਕ ਵਿਰੁੱਧ ਵਿਦਰੋਹ ਕਰਨ ਲਈ ਉਕਸਾਇਆ। (ਵਜ਼ੀਰ ਨੇ ਉਸ ਨੂੰ ਮਨੂੰ ਦੀ ਥਾਂ 'ਤੇ ਲਾਹੌਰ ਦਾ ਸੂਬੇਦਾਰ ਬਣਾਉਣ ਦਾ ਵਚਨ ਦਿੱਤਾ ਸੀ।) ਮਨੂੰ ਨੇ ਨਾ ਸ਼ੁਕਰੇ ਨਾਸਿਰ ਖ਼ਾਂ ਨੂੰ ਸਿਆਲਕੋਟ ਦੇ ਅਸਥਾਨ 'ਤੇ ਹਰਾਇਆ ਤੇ ਉਸ ਨੂੰ ਬੰਨ੍ਹ ਕੇ ਸਫਦਰਜੰਗ ਕੋਲ ਮੁਆਵਜ਼ਾ ਲੈਣ ਲਈ ਦਿੱਲੀ ਭੇਜ ਦਿੱਤਾ। ਪਰ ਵਜ਼ੀਰ ਦੇ ਭੱਥੇ ਵਿੱਚ ਹੋਰ ਵੀ ਤੀਰ ਸਨ। ਨਾਸਿਰ ਦੀ ਬਗ਼ਾਵਤ ਅਸਫਲ ਰਹਿਣ ਪਿੱਛੋਂ ਉਸ ਨੇ ਸ਼ਾਹਨਵਾਜ਼ ਨੂੰ ਮੁਲਤਾਨ ਦਾ ਸੁਤੰਤਰ ਸੂਬੇਦਾਰ ਬਣਾ ਕੇ ਭੇਜ ਦਿੱਤਾ। ਉਸ ਨੇ ਸ਼ਾਹਨਵਾਜ਼ ਨੂੰ ਇਹ ਵੀ ਕਿਹਾ ਕਿ ਜੇ ਉਹ ਮਨੂੰ ਨੂੰ ਹਰਾ ਦੇਵੇਗਾ ਤਾਂ ਉਸ ਦੇ ਅਧੀਨ ਲਾਹੌਰ ਦੀ ਸੂਬੇਦਾਰੀ ਵੀ ਦੇ ਦਿੱਤੀ ਜਾਵੇਗੀ। ਸ਼ਾਹ ਨਵਾਜ ਵੀ ਵਜ਼ੀਰ ਦੇ ਝਾਂਸੇ ਵਿੱਚ ਆ ਗਿਆ ਤੇ ਜਿਉਂ ਹੀ ਮੁਲਤਾਨ ਦਾ ਸੂਬੇਦਾਰ ਬਣਿਆ ਉਹ ਲਾਹੌਰ 'ਤੇ ਕਬਜ਼ਾ ਕਰਨ ਲਈ ਤਿਆਰੀ ਕਰਨ ਲੱਗਾ।

ਇਕੋ ਇਕ ਵਿਅਕਤੀ ਜਿਸ ਤੇ ਮੀਰ ਮਨੂੰ ਨੂੰ ਭਰੋਸਾ ਸੀ ਉਹ ਕੌੜਾ ਮੱਲ ਸੀ। ਤੇ ਕੌੜਾ ਮੱਲ ਦੀ ਨਾਨਕ ਪੰਥ ਵਿੱਚ ਪੂਰੀ ਸ਼ਰਧਾ ਸੀ ਤੇ ਇਹ ਤੱਥ ਕਿਸੇ ਤੋਂ ਗੁੱਝਾ ਨਹੀਂ ਸੀ। ਦੀਵਾਨ ਦੀ ਸਲਾਹ ਤੇ ਜੇਜ਼ਲੀਆਂ ਦੇ ਗਤੀਸ਼ੀਲ ਦਸਤੇ ਹਟਾ ਲਏ ਗਏ। ਸਿੱਖਾਂ ਨੂੰ ਰਾਮ ਰੌਣ ਤੇ ਕਬਜ਼ਾ ਕਰਨ ਦੀ ਆਗਿਆ ਦਿੱਤੀ ਗਈ ਤੇ ਉਹਨਾਂ ਨੂੰ ਸ਼ਾਹ ਨਿਵਾਜ਼ ਵਿਰੁੱਧ ਮੁਹਿੰਮ ਵਿੱਚ ਸ਼ਾਮਲ ਹੋਣ ਦੀ ਬੇਨਤੀ ਕੀਤੀ ਗਈ।

ਕੌੜਾ ਮੱਲ ਨੇ ਮੁਗ਼ਲਾਂ, ਪੰਜਾਬੀ ਮੁਸਲਮਾਨ ਅਫ਼ਗਾਨਾਂ ਤੇ ਸਿੱਖਾਂ (ਜੱਸਾ ਸਿੰਘ ਆਹਲੂਵਾਲੀਆ ਅਧੀਨ) ਦੇ ਰਲੇ-ਮਿਲੇ, ਬਟ-ਭਾਂਤੇ ਹਜੂਮ ਦੀ ਅਗਵਾਈ ਕੀਤੀ। ਉਸ ਨੇ ਮੁਲਤਾਨੀ ਫ਼ੌਜ ਨੂੰ ਹਰਾਇਆ, ਹਾਰੇ ਹੋਏ ਸ਼ਾਹ ਨਵਾਜ਼ ਦਾ ਸਿਰ ਵੱਢ ਕੇ ਉਸ ਨੂੰ ਵਿਜੈ ਪੁਰਸਕਾਰ ਦੇ ਰੂਪ ਵਿੱਚ ਮੀਰ ਮਨੂੰ ਕੋਲ ਭੇਜ ਦਿੱਤਾ।

ਅਹਿਸਾਨਮੰਦ ਮੀਰ ਮਨੂੰ ਨੇ ਕੌੜਾ ਮੱਲ ਨੂੰ "ਮਹਾਰਾਜਾ ਬਹਾਦਰ" ਦੀ ਉਪਾਧੀ ਦੇ ਕੇ ਮੁਲਤਾਨ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਦੀਵਾਨ ਜੋ ਮਹਿਸੂਸ ਕਰਦਾ ਸੀ ਕਿ ਉਸ ਦੀ ਇਹ ਸਫਲਤਾ ਸਿੱਖਾਂ ਦੇ ਸਹਿਯੋਗ ਕਾਰਨ ਹੀ ਸੀ, ਉਸ ਨੇ ਸਿੱਖ ਮਿਸਲਦਾਰਾਂ

---

6. ਇਕ ਚਸ਼ਮ-ਦੀਦ ਗਵਾਹ ਮਨੂੰ ਦੀ ਮੁਹਿੰਮ ਦਾ ਨਿਮਨਲਿਖਤ ਵੇਰਵਾ ਦਿੰਦਾ ਹੈ : ਮਨੂੰ ਨੇ ਬਹੁਤ ਸਾਰੇ "ਜੇਜ਼ਲਚੀਆ" ਨੂੰ ਸਿੱਖਾਂ ਨੂੰ ਸਜ਼ਾ ਦੇਣ 'ਤੇ ਲਗਾ ਦਿੱਤੇ। ਉਹ ਸਿੱਖਾਂ ਮਗਰ ਇਕ ਦਿਨ ਵਿੱਚ 28 ਕੋਹ ਤੱਕ ਜਾਂਦੇ ਜਿੱਥੇ ਉਹ ਉਹਨਾਂ ਦਾ ਟਾਕਰਾ ਕਰਨ ਲਈ ਖਲੋ ਜਾਂਦੇ, ਉਹਨਾਂ ਨੂੰ ਮਾਰ ਦਿੰਦੇ। ਜਿਹੜਾ ਵੀ ਸਿੱਖ ਦਾ ਸਿਰ ਲੈ ਕੇ ਆਉਂਦਾ ਉਸ ਨੂੰ ਮੁਈਨ 10 ਰੁਪੈ ਦਿੰਦਾ। ਜਿਹੜਾ ਸਿੱਖ ਦਾ ਘੋੜਾ ਲੈ ਆਉਂਦਾ, ਉਹ ਵੀ ਉਸ ਦਾ ਹੋ ਜਾਂਦਾ। ਜੇ ਕਿਸੇ ਦਾ ਘੋੜਾ ਸਿੱਖਾਂ ਨਾਲ ਲੜਦਿਆਂ ਮਾਰਿਆ ਜਾਂਦਾ ਤਾਂ ਉਹ ਸ਼ਾਹੀ ਤਬੇਲੇ 'ਚੋਂ ਉਹਦੀ ਥਾਂ ਹੋਰ ਲੈ ਲੈਂਦਾ।" (ਮਸਕੀਨ, ਤਜਕਿਰਾ-ਇ-ਤਹਿਮਾਸਪ 68-69, ਉਹ ਮੀਰ ਮਨੂੰ ਤੇ ਉਸ ਦੀ ਮੌਤ ਪਿੱਛੋਂ ਉਸ ਦੀ ਵਿਧਵਾ ਮੁਗ਼ਲਾਨੀ ਬੇਗ਼ਮ ਦਾ ਨੌਕਰ ਰਿਹਾ ਸੀ।)

ਨੂੰ ਬਹੁਤ ਰਿਆਇਤਾਂ ਦਿੱਤੀਆਂ। ਉਸ ਨੇ ਬਹੁਤ ਸਾਰੇ ਸਿੱਖ ਆਪਣੀ ਫ਼ੌਜ ਵਿੱਚ ਭਰਤੀ ਕਰ ਲਏ ਤੇ ਬਾਰਾਂ ਪਿੰਡਾਂ ਦਾ ਮਾਮਲਾ ਹਰਿਮੰਦਰ ਦੇ ਨਾਮ ਲਗਵਾ ਦਿੱਤਾ। 1749 ਤੇ 1750 ਦੇ ਸਾਲਾਂ ਵਿੱਚ ਬਹੁਤ ਸਾਰੇ ਕਿਸਾਨਾਂ ਨੇ ਸਿੱਖ ਧਰਮ ਅਪਣਾ ਲਿਆ।

**1751-52 ਵਿੱਚ ਤੀਸਰਾ ਅਫ਼ਗਾਨ ਹਮਲਾ : ਪੰਜਾਬ ਸਿੱਖਾਂ ਦੀ ਸੁਰੱਖਿਆ ਅਧੀਨ—** 1751 ਵਿੱਚ ਪੰਜਾਬ ਵਿੱਚ ਫਿਰ ਅਫ਼ਗਾਨਾਂ ਦੇ ਹਮਲੇ ਦੀਆਂ ਅਫ਼ਵਾਹਾਂ ਸਰਗਰਮ ਹੋ ਗਈਆਂ। ਮੀਰ ਮਨੂੰ ਅਬਦਾਲੀ ਨੂੰ ਸੌਂਪੇ ਗਏ ਚਾਰ ਜ਼ਿਲ੍ਹਿਆਂ ਦਾ ਮਾਮਲਾ ਨਹੀਂ ਦੇ ਸਕਿਆ ਸੀ ਤੇ ਨਵੰਬਰ ਦੇ ਅੱਧ ਵਿੱਚ ਅਫ਼ਗਾਨ ਫ਼ੌਜ ਦੇ ਹਰਾਵਲ ਦਸਤੇ ਜਰਨੈਲ ਜਹਾਨ ਖ਼ਾਂ ਦੀ ਅਗਵਾਈ ਵਿੱਚ ਸਿੰਧ ਪਾਰ ਕਰਕੇ ਆਏ ਤੇ ਮਗਰੇ-ਮਗਰ ਅਬਦਾਲੀ ਵੀ ਆ ਗਿਆ।

ਮੀਰ ਮਨੂੰ ਨੇ ਬਕਾਏ ਦੀ ਕੁਝ ਰਕਮ ਅਦਾ ਕਰਕੇ ਸੁਲਹ ਕਰਨੀ ਚਾਹੀ। ਅਫ਼ਗਾਨਾਂ ਨੇ ਨੌ ਲੱਖ ਦੀ ਰਕਮ ਵੀ ਲੈ ਲਈ ਪਰ ਪੰਜਾਬ ਵੱਲ ਅੱਗੇ ਵਧਣਾ ਵੀ ਜਾਰੀ ਰੱਖਿਆ। ਮਨੂੰ ਜਾਣਦਾ ਸੀ ਕਿ ਦਿੱਲੀ ਦੀ ਸਹਾਇਤਾ ਦਾ ਭਰੋਸਾ ਕਰਨਾ ਬੇਕਾਰ ਸੀ। ਉਸ ਨੇ ਕੌੜਾ ਮੱਲ ਨੂੰ ਮੁਲਤਾਨੋਂ ਤੇ ਅਦੀਨਾ ਬੇਗ ਨੂੰ ਜਲੰਧਰੋਂ ਬੁਲਾ ਲਿਆ ਤੇ ਲੜਾਈ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਮੀਰ ਮਨੂੰ ਨੇ ਵੱਡੀ ਗਿਣਤੀ ਵਿੱਚ ਪੰਜਾਬੀਆਂ ਨੂੰ ਭਰਤੀ ਕਰ ਲਿਆ, ਜਿਹਨਾਂ ਵਿੱਚੋਂ ਸਭ ਤੋਂ ਵੱਡਾ ਸੈਨਾ ਦਲ ਸਿੱਖਾਂ ਦਾ ਸੀ ਤੇ ਜਿਹਨਾਂ ਦੀ ਗਿਣਤੀ 20 ਹਜ਼ਾਰ ਤੋਂ ਵੀ ਜ਼ਿਆਦਾ ਸੀ।[7] ਦਸੰਬਰ 1751 ਈ: ਨੂੰ ਉਸ ਨੇ ਜਹਾਨ ਖ਼ਾਂ ਨੂੰ ਰੋਕਣ ਵਾਸਤੇ ਦਰਿਆ ਰਾਵੀ ਪਾਰ ਕੀਤਾ। ਅਬਦਾਲੀ ਉਹਦੇ ਨਾਲ ਮਿਲਣ ਦੀ ਥਾਂ 'ਤੇ ਲਾਹੌਰ ਦੇ ਉੱਤਰ ਪੂਰਬ ਵੱਲੋਂ ਵਲ ਪਾ ਕੇ ਲਾਹੌਰ ਵਿੱਚ ਆ ਵੜਿਆ। ਮਨੂੰ ਕਾਹਲੀ-ਕਾਹਲੀ ਪਿੱਛੇ ਮੁੜਿਆ ਤੇ ਸ਼ਹਿਰ ਦੀ ਚਾਰਦੀਵਾਰੀ ਕੋਲ ਮੋਰਚਾ ਮੱਲ ਕੇ ਬੈਠ ਗਿਆ। ਉਹਦੀ ਇਹ ਚਾਲ ਬੜੀ ਵੱਡੀ ਗ਼ਲਤੀ ਸੀ। ਜਦੋਂ ਕਿ ਪਠਾਣਾਂ ਕੋਲ ਤਾਂ ਰਸਦ ਸਾਮਾਨ ਲਈ ਸਾਰਾ ਪੇਂਡੂ ਖੇਤਰ ਖੁੱਲ੍ਹਾ ਪਿਆ ਸੀ, ਮਨੂੰ ਕੋਲ ਅਮਨ ਸਮੇਂ ਸ਼ਹਿਰ ਵਿੱਚ ਭੰਡਾਰ ਕੀਤੇ ਸਾਮਾਨ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਛੇ ਹਫ਼ਤਿਆਂ ਵਿੱਚ ਹੀ ਸਾਰਾ ਭੰਡਾਰ ਕੀਤਾ ਦਾਣਾ ਪੱਠਾ ਤੇ ਅਨਾਜ ਮੁੱਕ ਗਿਆ ਤੇ ਤਿੰਨ ਪੜਾਵਾਂ ਦੇ ਇਲਾਕੇ ਵਿੱਚ "ਕਿਸੇ ਵੀ ਘਰ ਵਿੱਚ ਦੀਵਾ ਨ ਜਗਿਆ।"[8] ਮਨੂੰ ਨੇ ਸਲਾਹਕਾਰਾਂ ਦੀ ਸਲਾਹ ਲਈ। ਕੌੜਾ ਮੱਲ ਨੇ ਥੋੜ੍ਹਾ ਚਿਰ ਹੋਰ ਰੁਕਣ ਦੀ ਸਲਾਹ ਦਿੱਤੀ। ਉਸ ਨੇ ਦਲੀਲ ਦਿੱਤੀ ਕਿ ਪਠਾਣਾਂ ਦਾ ਦਾਣਾ ਪੱਠਾ ਵੀ ਖ਼ਤਮ ਹੋ ਗਿਆ ਹੈ ਤੇ ਉਹ ਵੀ ਕਾਲ ਵਰਗੀ ਦਸ਼ਾ ਵਿੱਚ ਗੁਜ਼ਾਰਾ ਕਰ ਰਹੇ ਸਨ। ਇਸ

---

7. ਇਸ ਵਾਰ ਸਿੱਖਾਂ ਨੇ ਲੜਾਈ ਵਿੱਚ ਕੁਝ ਖ਼ਾਸ ਹਿੱਸਾ ਨਹੀਂ ਲਿਆ ਸੀ। ਮਨੂੰ ਨੇ ਉਹਨਾਂ 'ਤੇ ਵਿਸ਼ਵਾਸ ਨ ਕੀਤਾ ਤੇ ਉਹਨਾਂ ਨੂੰ ਸ਼ਾਂਤ ਰੱਖਣ ਲਈ ਜਾਗੀਰ ਦੇਣ ਦਾ ਇਕਰਾਰ ਕੀਤਾ ਜਦਕਿ ਉਹ ਅਫ਼ਗਾਨਾਂ ਨਾਲ ਰੁੱਝਿਆ ਹੋਇਆ ਸੀ। ਲਾਹੌਰ ਸ਼ਹਿਰ ਦੇ ਲੋਕ ਵੀ ਸਿੱਖਾਂ ਦੇ ਲਾਹੌਰ ਸ਼ਹਿਰ ਵਿੱਚ ਰਹਿਣ ਦੇ ਵਿਰੁੱਧ ਸਨ ਤੇ ਉਹਨਾਂ ਨੇ ਸਿੱਖ ਘੋੜਸਵਾਰਾਂ ਦੇ ਇਕ ਦਲ ਨਾਲ ਦੁਰਵਿਹਾਰ ਕੀਤਾ। ਉਸ ਪਿੱਛੋਂ ਸਿੱਖ ਸੈਨਾ ਉੱਥੋਂ ਆ ਗਈ ਤੇ ਕੁਝ ਜਾ ਕੇ ਅਫ਼ਗਾਨਾਂ ਨਾਲ ਮਿਲ ਗਏ। (ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼)
8. ਮਸਕੀਨ, 75

ਤੋਂ ਬਿਨਾਂ ਹੁਣ ਮਾਰਚ ਦਾ ਮਹੀਨਾ ਜਾ ਰਿਹਾ ਸੀ ਤੇ ਹੋਰ ਪੰਦਰ੍ਹਾਂ ਦਿਨਾਂ ਨੂੰ ਵੈਰੀ ਲਈ ਗਰਮੀ ਬਹੁਤ ਜ਼ਿਆਦਾ ਹੋ ਜਾਵੇਗੀ ਜੋ ਖੁੱਲ੍ਹੇ ਮੈਦਾਨ ਵਿੱਚ ਡੇਰਾ ਲਾਈ ਬੈਠਾ ਸੀ। ਅਦੀਨਾ ਬੇਗ ਤੁਰਤ ਲੜਾਈ ਦੇ ਹੱਕ ਵਿੱਚ ਸੀ।

ਮਨੂੰ ਨੇ ਅਦੀਨਾ ਬੇਗ ਦੀ ਸਲਾਹ ਮੰਨ ਲਈ ਤੇ 5 ਮਾਰਚ ਨੂੰ ਲੜਾਈ ਛੇੜ ਦਿੱਤੀ। ਕੌੜਾ ਮੱਲ ਲੜਾਈ ਦੇ ਦੂਸਰੇ ਦਿਨ ਹੀ ਮਾਰਿਆ ਗਿਆ। ਅਦੀਨਾ ਬੇਗ ਲੜਾਈ ਦੇ ਮੈਦਾਨ 'ਚੋਂ ਚੁੱਪਚਾਪ ਖਿਸਕ ਗਿਆ। ਮਨੂੰ ਜਿਤਨਾ ਚਿਰ ਸੰਭਵ ਹੋਇਆ ਲੜਦਾ ਰਿਹਾ ਤੇ ਫਿਰ ਉਸ ਨੇ ਹਥਿਆਰ ਸੁੱਟ ਦਿੱਤੇ।

ਅਫ਼ਗਾਨਾਂ ਨੇ ਮਨੂੰ ਤੋਂ 30 ਲੱਖ ਰੁਪੈ ਨਕਦ ਲੜਾਈ ਦੇ ਹਰਜ਼ਾਨੇ ਵਜੋਂ ਲਿਆ।[9] ਸੰਧੀ ਦੀਆਂ ਸ਼ਰਤਾਂ (ਮੁਗ਼ਲ ਸਮਰਾਟ ਨੇ ਇਸ ਸੰਧੀ ਨੂੰ 13 ਅਪ੍ਰੈਲ 1752 ਈ: ਨੂੰ ਪ੍ਰਵਾਨਗੀ ਦਿੱਤੀ) ਲਾਹੌਰ ਤੇ ਮੁਲਤਾਨ ਅਬਦਾਲੀ ਦੇ ਸਪੁਰਦ ਕਰ ਦਿੱਤੇ ਗਏ। ਇਸ ਤਰ੍ਹਾਂ ਪੰਜਾਬ ਮੁਗ਼ਲਾਂ ਦੇ ਘੇਰੇ 'ਚੋਂ ਨਿਕਲ ਕੇ ਅਫ਼ਗਾਨਾਂ ਅਧੀਨ ਹੋ ਗਿਆ। ਭਾਰਤ ਤੋਂ ਜਾਣ ਤੋਂ ਪਹਿਲਾਂ ਅਬਦਾਲੀ ਨੇ ਕਸ਼ਮੀਰ ਵੀ ਜਿੱਤ ਕੇ ਆਪਣੇ ਰਾਜ ਵਿੱਚ ਮਿਲਾ ਲਿਆ।

ਸਦੋਜ਼ਈ ਸ਼ਾਹੀ ਬੰਸ

ਅਹਿਮਦ ਸ਼ਾਹ ਅਬਦਾਲੀ (1747-72)

ਤੈਮੂਰ ਸ਼ਾਹ (1772-93)




ਕੌੜਾ ਮੱਲ ਦੀ ਮੌਤ ਨਾਲ ਮੀਰ ਮਨੂੰ ਤੇ ਸਿੱਖ ਮਿਸਲਦਾਰਾਂ ਦਾ ਇਕੋ ਇਕ ਸੰਪਰਕ ਖ਼ਤਮ ਹੋ ਗਿਆ। ਉਹ ਅਫ਼ਗਾਨਾਂ ਤੇ ਮੁਗ਼ਲਾਂ ਦੇ ਝਗੜੇ ਦਾ ਫ਼ਾਇਦਾ ਉਠਾ ਕੇ ਬਾਰੀ ਦੋਆਬ, ਜਲੰਧਰ ਦੋਆਬ ਅਤੇ ਸਤਲੁਜ ਤੋਂ ਪਾਰ ਜੀਂਦ ਤੇ ਥਾਨੇਸਰ ਤੱਕ ਫੈਲ ਗਏ। ਉਹਨਾਂ ਨੂੰ ਜਦ ਰੋਕਿਆ ਗਿਆ ਤਾਂ ਉਹ ਦਿੱਲੀ ਤੋਂ ਸਿਰਫ਼ 50 ਮੀਲ ਦੂਰ ਹੀ ਰਹਿ ਗਏ ਸਨ। ਉੱਤਰ ਵਿੱਚ ਸ਼ੁਕਰਚੱਕੀਆ ਮਿਸਲ ਵਾਲੇ ਚੜ੍ਹਤ ਸਿੰਘ ਦੀ ਅਗਵਾਈ ਵਿੱਚ

---

9. ਜਦੋਂ ਮਨੂੰ ਨੂੰ ਅਬਦਾਲੀ ਸਾਮ੍ਹਣੇ ਪੇਸ਼ ਕੀਤਾ ਗਿਆ ਤਾਂ ਅਫ਼ਗਾਨ ਬਾਦਸ਼ਾਹ ਨੇ ਪੁੱਛਿਆ : "ਜੇ ਤੂੰ ਮੈਨੂੰ ਕੈਦ ਕਰ ਲੈਂਦਾ ਤਾਂ ਮੇਰੇ ਨਾਲ ਕੀ ਸਲੂਕ ਕਰਦਾ ?" ਮੀਰ ਮਨੂੰ ਨੇ ਉੱਤਰ ਦਿੱਤਾ, "ਮੈਂ ਤੁਹਾਡਾ ਸਿਰ ਕੱਟ ਕੇ ਦਿੱਲੀ ਆਪਣੇ ਮਾਲਕ ਕੋਲ ਭੇਜ ਦਿੰਦਾ।" ਅਬਦਾਲੀ ਨੇ ਫਿਰ ਪੁੱਛਿਆ, "ਇਸ ਸਮੇਂ ਜਦ ਤੂੰ ਮੇਰੇ ਕਾਬੂ ਵਿੱਚ ਹੈਂ ਤਾਂ ਮੈਂ ਤੇਰੇ ਨਾਲ ਕੈਸਾ ਵਰਤਾਓ ਕਰਾਂ ?" ਮੀਰ ਮਨੂੰ ਨੇ ਕਿਹਾ, "ਜੇ ਤੁਸੀਂ ਵਪਾਰੀ ਹੋ ਤਾਂ ਧਨ ਲੈ ਕੇ ਮੈਨੂੰ ਛੱਡ ਦਿਉ, ਜੇ ਕਸਾਈ ਹੋ ਤਾਂ ਮਾਰ ਦਿਉ। ਜੇਕਰ ਸਮਰਾਟ ਹੋ ਤਾਂ ਮਾਫ਼ ਕਰ ਦਿਉ।" ਉਸ ਨੇ ਮੀਰ ਮਨੂੰ ਨੂੰ ਗਲੇ ਲਾ ਲਿਆ ਤੇ ਉਸ ਨੂੰ "ਫਰਜ਼ੰਦ ਖ਼ਾਨ ਬਹਾਦਰ" ਤੇ "ਰੁਸਤਮ-ਏ-ਹਿੰਦ" ਦੀ ਉਪਾਧੀ ਦਿੱਤੀ।

ਜ਼ਿਹਲਮ ਪਾਰ ਕਰ ਚੁੱਕੇ ਸਨ ਤੇ ਗੱਖੜਾਂ ਸਮੇਤ ਉਸ ਖੇਤਰ ਦੇ ਮੁਸਲਮਾਨ ਕਬੀਲਿਆਂ ਨੂੰ ਆਪਣੇ ਅਧੀਨ ਕਰ ਚੁੱਕੇ ਸਨ।

ਅਫ਼ਗਾਨਾਂ ਦੇ ਕਹਿਰ ਪਿੱਛੋਂ ਮੀਰ ਮਨੂੰ ਨੂੰ ਪਤਾ ਲੱਗਾ ਕਿ ਉਸ ਦਾ ਬਹੁਤ ਰਾਜ ਤਾਂ ਸਿੱਖਾਂ ਦੇ ਹੱਥਾਂ ਵਿੱਚ ਜਾ ਚੁੱਕਾ ਸੀ। ਅਦੀਨਾ ਬੇਗ ਨੂੰ ਉਸ ਨਾਲੋਂ ਵੀ ਜ਼ਿਆਦਾ ਫ਼ਿਕਰ ਹੋਇਆ ਕਿਉਂਕਿ ਸਿੱਖਾਂ ਦੇ ਹਮਲਿਆਂ ਦਾ ਜ਼ਿਆਦਾ ਪ੍ਰਭਾਵ ਉਸ ਦੇ ਇਲਾਕੇ 'ਤੇ ਹੀ ਹੋਇਆ ਸੀ। ਮਾਰਚ 1753 ਦੇ "ਹੋਲਾ ਮੁਹੱਲਾ" ਦੇ ਤਿਉਹਾਰ ਸਮੇਂ ਅਦੀਨਾ ਬੇਗ ਨੇ ਆਨੰਦਪੁਰ 'ਤੇ ਹਮਲਾ ਕਰ ਦਿੱਤਾ ਤੇ ਬਹੁਤ ਸਾਰੇ ਸਿੱਖ ਮਾਰ ਦਿੱਤੇ। ਸਿੱਖਾਂ ਨੇ ਇਸ ਦਾ ਬਦਲਾ ਜਲੰਧਰ ਤੇ ਬਾਰੀ ਦੁਆਬ ਦੇ ਪਿੰਡ ਲੁੱਟ ਕੇ ਲਿਆ। ਅਦੀਨਾ ਨੇ ਉਤਨੀ ਤੇਜ਼ੀ ਨਾਲ ਹੀ ਉਹਨਾਂ ਨਾਲ ਸੁਲਹ ਕਰ ਲਈ ਜਿਤਨੀ ਤੇਜ਼ੀ ਨਾਲ ਉਹਨਾਂ 'ਤੇ ਹਮਲਾ ਕੀਤਾ ਸੀ। ਉਸ ਨੇ ਆਪਣੇ ਇਲਾਕੇ ਦਾ ਕੁਝ ਮਾਮਲਾ ਸਿੱਖਾਂ ਨੂੰ ਦੇ ਦਿੱਤਾ ਤੇ ਜੱਸਾ ਸਿੰਘ ਰਾਮਗੜ੍ਹੀਆ ਸਮੇਤ ਬਹੁਤ ਸਾਰੇ ਸਿੱਖ ਨੌਕਰ ਰੱਖ ਲਏ।

ਹੁਣ ਮੀਰ ਮਨੂੰ ਦੀ ਹਮਲਾ ਕਰਨ ਦੀ ਵਾਰੀ ਸੀ। ਉਸ ਨੇ ਬਟਾਲੇ 'ਤੇ ਚੜ੍ਹਾਈ ਕੀਤੀ ਤੇ ਫਿਰ ਰਾਮ ਰਉਣੀ ਨੂੰ ਘੇਰਾ ਪਾ ਲਿਆ। ਉਸ ਨੇ ਕਿਲ੍ਹੇ ਨੂੰ ਤੋਪਾਂ ਨਾਲ ਉਡਾ ਦਿੱਤਾ ਤੇ ਕਿਲ੍ਹੇ ਵਿੱਚ 900 ਸਿੱਖਾਂ ਨੂੰ ਮਾਰ ਦਿੱਤਾ।

ਮਨੂੰ ਦੇ ਗਸ਼ਤੀ ਦਸਤਿਆਂ ਤੇ ਸਿੱਖ ਦਲਾਂ ਵਿੱਚ ਕਈ ਥਾਵਾਂ ਤੇ ਝੜਪਾਂ ਹੋਈਆਂ। ਮਨੂੰ ਆਪਣੇ ਹਰਜਾਈ (ਸਰਵਵਿਆਪਕ) ਵੈਰੀ ਦਾ ਕੁਝ ਨ ਵਿਗਾੜ ਸਕਿਆ ਕਿਉਂਕਿ ਕਿਸਾਨਾਂ ਦੀ ਵੀ ਉਹਨਾਂ ਨਾਲ ਹਮਦਰਦੀ ਸੀ। ਉਸ ਦੇ ਨੇਜ਼ਾਬਾਜ਼ ਪਿੰਡਾਂ ਵਿੱਚ ਸਿੱਖਾਂ ਦੀ ਭਾਲ ਕਰਦੇ ਰਹੇ। ਰਿਸ਼ਟ-ਪੁਸ਼ਟ ਲੜਦੇ ਮਾਰੇ ਗਏ। ਗ਼ੈਰ-ਲੜਾਕਿਆਂ ਨੂੰ ਸਮੇਤ ਇਸਤਰੀਆਂ[10] ਨੂੰ ਗਰਿਫ਼ਤਾਰ ਕਰਕੇ ਹੱਥਕੜੀਆਂ ਲਾਕੇ ਲੌਹਰ ਲਿਜਾਇਆ ਗਿਆ ਤੇ ਨਖਾਸ (ਘੋੜਾ ਮੰਡੀ) ਵਿੱਚ ਜਾਨੋਂ ਮਾਰ ਦਿੱਤਾ ਗਿਆ।[11] ਨਵੰਬਰ 1753 ਵਿੱਚ ਮਨੂੰ ਦੀ ਮੌਤ[12] ਨਾਲ ਹੀ ਸਿੱਖਾਂ ਦੀ ਉੱਭਰ ਰਹੀ ਤਾਕਤ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਸਮਾਪਤ ਹੋ

---

10. ਸਿੱਖ ਇਸਤਰੀਆਂ ਨੂੰ ਅਸੈਨਕ ਕਹਿਣਾ ਸ਼ਾਇਦ ਪੂਰਾ ਸਹੀ ਨਹੀਂ ਹੈ ਕਿਉਂਕਿ ਬਹੁਤ ਸਾਰੀਆਂ ਸਿੱਖ ਇਸਤਰੀਆਂ ਆਪਣੇ ਮਰਦਾਂ ਨਾਲ, ਮੋਢੇ ਨਾਲ ਮੋਢਾ ਜੋੜ ਕੇ ਲੜਦੀਆਂ ਰਹੀਆਂ ਸਨ। ਇਕ ਸਾਹਸੀ ਅੰਗਰੇਜ਼ ਜਾਰਜ ਥਾਮਸ ਆਪਣੀਆਂ 'ਯਾਦਾਂ' ਵਿੱਚ ਲਿਖਦਾ ਹੈ, "ਬਹੁਤ ਮਿਸਾਲਾਂ ਮਿਲਦੀਆਂ ਹਨ ਜਦੋਂ ਸਿੱਖ ਇਸਤਰੀਆਂ ਨੇ ਆਪਣੇ ਘਰ-ਘਾਟ ਤੇ ਬੇਢੰਗੇ ਹਮਲਿਆਂ ਨੂੰ ਰੋਕਣ ਲਈ ਹਥਿਆਰ ਉਠਾਏ ਤੇ ਲੜਾਈ 'ਚ ਐਸੀ ਦਲੇਰੀ ਵਿਖਾਈ ਜੋ ਬੜੀ ਹੀ ਸ਼ਲਾਘਾਯੋਗ ਹੈ।" (ਪੰਨਾ 75)
11. ਜਿਹੜੇ ਆਦਮੀ ਸਿਖਾਂ ਨੂੰ ਜਿੰਦਾ ਫੜ ਕੇ ਲਿਆਉਂਦੇ ਜਾਂ ਉਹਨਾਂ ਦੇ ਸਿਰ ਜਾਂ ਘੋੜੇ, ਉਹਨਾਂ ਨੂੰ ਇਨਾਮ ਦਿੱਤੇ ਜਾਂਦੇ। ਜਿਸ ਮੁਗ਼ਲ ਦਾ ਘੋੜਾ ਲੜਾਈ ਵਿੱਚ ਮਾਰਿਆ ਜਾਂਦਾ ਉਸ ਨੂੰ ਸਰਕਾਰ ਵੱਲੋਂ ਵਧੀਆ ਘੋੜਾ ਦਿੱਤਾ ਜਾਂਦਾ। ਜਿਹੜੇ ਸਿੱਖ ਜਿਉਂਦੇ ਫੜੇ ਜਾਂਦੇ, ਉਹਨਾਂ ਨੂੰ ਮੁੰਗਲੀਆਂ ਨਾਲ ਕੁੱਟ-ਕੁੱਟ ਕੇ ਮਾਰ ਦਿੱਤਾ ਜਾਂਦਾ ਸੀ। ਕਦੇ-ਕਦੇ ਅਦੀਨਾ ਬੇਗ ਜਾਲੰਧਰ ਦੋਆਬ ਤੋਂ 40 ਜਾਂ 50 ਸਿੱਖ ਕੈਦ ਕਰਕੇ ਭੇਜ ਦਿੰਦਾ ਤੇ ਉਹਨਾਂ ਨੂੰ ਲੱਕੜ ਦੇ ਹਥੌੜਿਆਂ ਨਾਲ ਕੁੱਟ-ਕੁੱਟ ਕੇ ਮਾਰ ਦਿੱਤਾ ਜਾਂਦਾ। (ਮਸਕੀਨ 84)
12. ਮਸਕੀਨ ਜੋ ਮੀਰ ਮਨੂੰ ਦਾ ਨਿੱਜੀ ਨੌਕਰ ਸੀ, ਲਿਖਦਾ ਹੈ ਉਸ ਦੇ ਮਾਲਕ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ ਸੀ ਤੇ ਉਹ ਘੋੜੇ ਤੋਂ ਡਿੱਗ ਕੇ ਨਹੀਂ ਮਰਿਆ ਸੀ ਜਿਵੇਂ ਕਿ ਖ਼ੁਸ਼ਵਕਤ ਰਾਏ ਤੇ ਰਤਨ ਸਿੰਘ ਭੰਗੂ ਸਮੇਤ ਕਈ ਹੋਰਨਾਂ ਨੇ ਲਿਖਿਆ ਹੈ।

ਗਈ। ਉਸ ਸਮੇਂ ਦੇ ਸਿੱਖ ਜਜ਼ਬਾਤ ਨੂੰ ਇਕ ਪੰਜਾਬੀ ਗੀਤ (ਕਵਿਤਾ) ਵਿੱਚ ਇਉਂ ਵਰਣਨ ਕੀਤਾ ਗਿਆ ਹੈ :

ਮਨੂੰ ਅਸਾਂ ਦੀ ਦਾਤਰੀ, ਅਸੀਂ ਮਨੂੰ ਦੇ ਸੋਏ।
ਜਿਉਂ ਜਿਉਂ ਉਹ ਸਾਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।[13]

ਮਨੂੰ ਦੀ ਮੌਤ ਨਾਲ ਪੰਜਾਬ ਦਾ ਪ੍ਰਬੰਧਕ ਢਾਂਚਾ ਢਹਿ-ਢੇਰੀ ਹੋ ਗਿਆ। ਉਹ ਮੁਲਕ ਜਿਸ ਖਾਤਰ ਅਫ਼ਗਾਨ ਤੇ ਮੁਗ਼ਲ ਲੜਦੇ ਰਹੇ ਸਨ, ਦੋਹਾਂ ਨੇ ਹੀ ਵਿਸਾਰ ਦਿੱਤਾ। ਪਹਿਲਾਂ ਤਾਂ ਮੁਗ਼ਲ ਸਮਰਾਟ ਨੇ ਆਪਣੇ ਤਿੰਨ ਸਾਲਾ ਪੁੱਤਰ ਨੂੰ ਪੰਜਾਬ ਦਾ ਸੂਬੇਦਾਰ ਥਾਪ ਦਿੱਤਾ ਤੇ ਮੀਰ ਮਨੂੰ ਦੇ ਜੁਆਕ ਨੂੰ ਉਸ ਦਾ ਡਿਪਟੀ ਮੁਕੱਰਰ ਕਰ ਦਿੱਤਾ।[14] ਮੀਰ ਮਨੂੰ ਦਾ ਭਰਾ, ਇੰਤਜ਼ਾਮ-ਉਦ-ਦੌਲਾ ਜੋ ਦਿੱਲੀ ਵਿੱਚ ਵਜ਼ੀਰ ਬਣ ਗਿਆ ਸੀ, ਉਹ ਇਕ ਕਿਸਮ ਦਾ ਸਰਪ੍ਰਸਤ ਸੂਬੇਦਾਰ ਬਣ ਗਿਆ ਸੀ। ਪਰੰਤੂ ਪ੍ਰਭਾਵਸ਼ਾਲੀ ਤਾਕਤ ਤਾਂ ਸਥਾਨਕ ਸਰਦਾਰਾਂ ਦੇ ਹੱਥ ਰਹੀ ਜਿਹਨਾਂ ਵਿੱਚੋਂ ਅਦੀਨਾ ਬੇਗ ਇਕ ਸੀ। ਅਹਿਮਦਸ਼ਾਹ ਅਬਦਾਲੀ ਅਫ਼ਗਾਨਿਸਤਾਨ ਵਿੱਚ ਆਪਣੀਆਂ ਸਮੱਸਿਆਵਾਂ ਨਾਲ ਇਤਨਾ ਘਿਰਿਆ ਹੋਇਆ ਸੀ ਕਿ ਉਹ ਪੰਜਾਬ ਵੱਲ ਧਿਆਨ ਨ ਦੇ ਸਕਿਆ ਤੇ ਉਸ ਨੇ ਮੀਰ ਮਨੂੰ ਦੇ ਪੁੱਤਰ ਦੀ ਨਿਯੁਕਤੀ ਦੀ ਹੀ ਪੁਸ਼ਟੀ ਕਰ ਦਿੱਤੀ। ਉਸ ਦਾ ਇਕੋ-ਇਕ ਹਿੱਤ ਸੀ ਕਿ ਉਸ ਦਾ ਖਿਰਾਜ ਬਾਕਾਇਦਗੀ ਨਾਲ ਆਉਂਦਾ ਰਹੇ।

ਇਹ ਹਾਸੋਹੀਣੀ ਸਥਿਤੀ ਛੇ ਮਹੀਨੇ ਮਗਰੋਂ ਮੀਰ ਮਨੂੰ ਦੇ ਪੁੱਤਰ ਦੀ ਮੌਤ ਨਾਲ ਮਈ 1754 ਵਿੱਚ ਖ਼ਤਮ ਹੋ ਗਈ। ਮੀਰ ਮਨੂੰ ਦੀ ਵਿਧਵਾ ਮੁਗ਼ਲਾਨੀ ਬੇਗਮ ਨੇ ਨਵੇਂ ਸਮਰਾਟ ਆਲਮਗੀਰ ਦੂਸਰੇ ਦੇ ਮਨੋਨੀਤਿ ਆਦਮੀ ਦੀ ਅਧੀਨਗੀ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ। ਪਰੰਤੂ ਉਸ ਦੀ ਤਾਕਤ ਲਾਹੌਰ ਤੇ ਇਸ ਦੇ ਆਲੇ-ਦੁਆਲੇ ਤੱਕ ਹੀ ਸੀਮਤ ਹੋ ਕੇ ਰਹਿ ਗਈ ਸੀ। ਇਹਨਾਂ ਸ਼ਹਿਰਾਂ ਵਿੱਚ ਰੋਜ਼ਾਨਾ ਪ੍ਰਬੰਧ ਦਾ ਕੰਮ ਦਰਬਾਰੀ ਹੀਜੜਿਆਂ ਨੂੰ ਸੌਂਪ ਦਿੱਤਾ ਗਿਆ ਸੀ ਤੇ ਮੁਗ਼ਲਾਨੀ ਆਪਣੇ ਰੰਡੇਪੇ ਦਾ ਅਕੇਵਾਂ ਆਪਣੇ ਪ੍ਰੇਮੀਆਂ ਨਾਲ ਰੰਗ-ਰਲੀਆਂ ਮਨਾ ਕੇ ਲਾਹੁੰਦੀ। ਖਰੂਦੀ ਪੰਜਾਬੀਆਂ ਤੇ ਜੁਆਕੜੇ, ਹੀਜੜੇ ਤੇ ਇਸ਼ਕ ਕਰਨ ਵਾਲੀਆਂ ਰੰਡੀਆਂ ਰਾਜ ਕਰਨ, ਇਹ ਕਿਵੇਂ ਸੰਭਵ ਹੋ ਸਕਦਾ ਸੀ? ਪੰਜਾਬ ਕਈ ਹਿੱਸਿਆਂ ਵਿੱਚ ਵੰਡਿਆ ਗਿਆ। ਮੁਲਤਾਨ ਤੇ ਚਾਰ ਜ਼ਿਲ੍ਹੇ (ਗੁਜਰਾਤ, ਸਿਆਲਕੋਟ, ਪਸਰੂਰ ਤੇ ਔਰੰਗਾਬਾਦ) ਜੋ ਅਬਦਾਲੀ ਨੂੰ ਸੌਂਪ ਦਿੱਤੇ ਗਏ ਸਨ, ਪਹਿਲਾਂ ਵਾਂਗ ਅਫ਼ਗਾਨਾਂ ਨੂੰ ਖਿਰਾਜ ਭੇਜਦੇ ਰਹੇ। ਜਾਲੰਧਰ ਤੇ ਸਰਹਿੰਦ ਅਦੀਨਾ

---

13. ਅਲੀ ਉਦਦੀਨ, ਇਬਰਤਨਾਮਾ III (ੳ)
14. ਜਾਦੂਨਾਥ ਸਰਕਾਰ, (ਫਾਲ ਆਫ ਦੀ ਮੁਗ਼ਲ ਐਮਪਾਇਰ 1, ਪੰਨਾ 185-6) ਤਿੰਨ ਸਾਲਾ ਰਾਜਕੁਮਾਰ ਦੇ ਦੀਵਾਨ ਖਾਸ ਵਿੱਚ ਠੁਮਕ ਠੁਮਕ ਤੁਰ ਕੇ ਭਰੇ ਦਰਬਾਰ ਵਿੱਚ ਧੰਨਵਾਦ ਵਜੋਂ ਸਲਾਮ ਕਰਨ ਦਾ ਤੇ ਜ਼ਰੀ ਦਾ ਲਿਬਾਸ ਜੋ ਉਸ ਨੇ ਨਾਇਬ ਨੂੰ ਲਾਹੌਰ ਭੇਜੇ, ਦਾ ਬ੍ਰਿਤਾਂਤ ਲਿਖਦਾ ਹੈ। ਉਸ ਸਮੇਂ ਹੀ ਇਕ ਸਾਲ ਦੇ ਰਾਜਕੁਮਾਰ ਤਾਲਾ ਸੈਦ ਸ਼ਾਹ ਨੂੰ ਕਸ਼ਮੀਰ ਦੀ ਸੂਬੇਦਾਰੀ ਤੇ 15 ਸਾਲਾ ਲੜਕੇ ਨੂੰ ਉਹਦਾ ਨਾਇਬ ਬਣਾਏ ਜਾਣਾ ਵੀ ਲਿਖਿਆ ਹੈ।

ਬੇਗ ਨੂੰ ਠੇਕੇ 'ਤੇ ਦਿੱਤੇ ਗਏ। ਵੱਖ-ਵੱਖ ਕਬੀਲਿਆਂ ਨੇ ਆਪਣੀ ਸੈਨਾ ਤੇ ਕਿਲੇ ਬਣਾ ਕੇ ਆਪਣੀਆਂ ਅਰਧ-ਸੁਤੰਤਰ ਰਿਆਸਤਾਂ ਕਾਇਮ ਕਰ ਲਈਆਂ।

ਸੂਬੇ ਵਿੱਚ ਸਭ ਤੋਂ ਸ਼ਕਤੀਸ਼ਾਲੀ ਤਾਕਤ "ਦਲ ਖਾਲਸਾ" ਸੀ ਜਿਸ ਦਾ ਸਦਰ ਮੁਕਾਮ ਅੰਮ੍ਰਿਤਸਰ ਸੀ। ਮੀਰ ਮਨੂੰ ਦੀ ਮੌਤ ਪਿੱਛੋਂ ਗੜਬੜੀ ਦੇ ਮਹੀਨਿਆਂ ਵਿੱਚ ਦਲ ਦੀਆਂ ਇਕਾਈਆਂ ਨੇ ਅੰਧਾ ਧੁੰਦ ਪਿੰਡਾਂ ਤੇ ਸ਼ਹਿਰਾਂ ਵਿੱਚ ਲੁੱਟਮਾਰ ਕੀਤੀ ਤੇ ਕਈ ਵਾਰ ਲਾਹੌਰ ਸ਼ਹਿਰ ਦੀਆਂ ਉਪ-ਨਗਰੀਆਂ ਨੂੰ ਵੀ ਲੁੱਟਿਆ। 1754-55 ਦੀਆਂ ਸਰਦੀਆਂ ਵਿੱਚ ਸਿੱਖ ਘੋੜਸਵਾਰਾਂ ਨੇ ਅੰਬਾਲਾ ਤੇ ਸਰਹਿੰਦ 'ਤੇ ਹਮਲਾ ਕੀਤਾ ਤੇ ਮਗਰੋਂ ਹਰਿਆਣਾ ਤੇ ਫਿਰ ਉੱਥੋਂ ਹੁੰਦੇ ਹੋਏ ਉਹਨਾਂ ਨੇ ਜੈਪੁਰ ਦੇ ਰਾਜੇ ਦੇ ਇਲਾਕੇ ਵੀ ਜਾ ਲੁੱਟੇ।

ਸਿੱਖ ਜੱਥੇਦਾਰਾਂ ਨੇ ਮਹਿਸੂਸ ਕਰ ਲਿਆ ਸੀ ਕਿ ਪੰਜਾਬ ਵਿੱਚ ਸਰਕਾਰ ਨਾਮ ਦੀ ਕੋਈ ਚੀਜ਼ ਨਹੀਂ ਸੀ ਤੇ ਨਾ ਹੀ ਲੋਕਾਂ ਦੀ ਜਾਨ ਤੇ ਮਾਲ ਸੁਰੱਖਿਅਤ ਸਨ। ਉਹਨਾਂ ਨੇ ਮੁਲਕ ਦੇ ਹਾਕਮ ਬਣਨ ਦਾ ਪਹਿਲਾ ਕਦਮ ਉਠਾਇਆ। ਲੋਕਾਂ ਨੂੰ ਸਿਰਫ਼ ਲੁੱਟਣ ਦੀ ਥਾਂ ਜਿਵੇਂ ਉਹ ਪਹਿਲਾਂ ਕਰਦੇ ਰਹੇ ਸਨ, ਉਹਨਾਂ ਨੇ ਹੁਣ ਲੋਕਾਂ ਤੋਂ ਹਾੜੀ ਸਾਉਣੀ ਵੱਢਣ ਸਮੇਂ ਸਾਲ 'ਚ ਦੋ ਵਾਰ ਉਪਜ ਦਾ 1/5 ਹਿੱਸਾ ਲੈ ਕੇ ਉਹਨਾਂ ਨੂੰ ਸੁਰੱਖਿਆ ਦੇਣ ਦੀ ਪੇਸ਼ਕਸ਼ ਕੀਤੀ। ਕਿਉਂਕਿ ਸਿੱਖ ਪੰਜਾਬ ਵਿੱਚ ਇਕੋ-ਇਕ ਸ਼ਕਤੀ ਸਨ ਜੋ ਆਪਣੀ ਜ਼ੁੰਮੇਵਾਰੀ ਨਿਬਾਹ ਸਕਣ ਦੇ ਸਮ੍ਰਥ ਸਨ, ਲੋਕਾਂ ਨੇ ਤੁਰਤ ਹੀ ਉਹਨਾਂ ਦੀ ਪੇਸ਼ਕਸ਼ ਮਨਜ਼ੂਰ ਕਰ ਲਈ ਤੇ ਇਸ ਤਰ੍ਹਾਂ ਹਰ ਪੱਖੋਂ ਵਿਵਹਾਰਕ ਰੂਪ ਵਿੱਚ ਪੰਜਾਬ ਸਿੱਖਾਂ ਦੇ ਪ੍ਰਬੰਧ ਅਧੀਨ ਆ ਗਿਆ।

ਸਿੱਖਾਂ ਦੇ ਸੈਨਿਕ ਪ੍ਰਬੰਧ ਦਾ ਮੁਖਾਲਿਯ ਅੰਮ੍ਰਿਤਸਰ ਹੀ ਰਿਹਾ ਜਿੱਥੇ ਨਿਸ਼ਾਨਵਾਲੀਆ, ਡੱਲੇਵਾਲੀਆ ਤੇ ਹੋਰ ਨਿਰਲੇਪ ਤੇ ਨਿਰਪੱਖ ਦਲਾਂ ਦੇ ਸੈਨਕਾਂ ਨੂੰ ਰਾਖਵੇਂ ਦਲਾਂ ਵਜੋਂ ਠਹਿਰਾਇਆ ਜਾਂਦਾ ਸੀ। ਮਿਸਲਾਂ ਸੁਤੰਤਰ ਹੀ ਰਹੀਆਂ ਤੇ ਉਹਨਾਂ ਨੂੰ ਆਪਣੀ ਇੱਛਾ ਅਨੁਸਾਰ ਆਪਣੀ "ਰਾਖੀ" ਅਧੀਨ ਇਲਾਕੇ ਲੈਣ ਦੀ ਖੁੱਲ੍ਹ ਸੀ। ਭੰਗੀ ਤੇ ਸ਼ੁਕਰਚੱਕੀਆ ਮਿਸਲਾਂ ਨੇ ਰਚਨਾ ਤੇ ਚੱਜ ਦੁਆਬ 'ਤੇ ਅਧਿਕਾਰ ਕਰ ਲਿਆ; ਕਨ੍ਹਈਆਂ ਤੇ ਰਾਮਗੜ੍ਹੀਆਂ ਨੇ ਅੰਮ੍ਰਿਤਸਰ ਤੋਂ ਹਿਮਾਲਾ ਤੱਕ ਦੇ ਖੇਤਰ 'ਤੇ ਅਧਿਕਾਰ ਕਰ ਲਿਆ ਤੇ ਸਿੰਘਪੁਰੀਆਂ ਤੇ ਆਹਲੂਵਾਲੀਆਂ ਦੀ ਰਾਖੀ ਅਧੀਨ ਦਰਿਆ ਸਤਲੁਜ ਦੇ ਆਰ-ਪਾਰ ਦੇ, ਦੋਹਾਂ ਪਾਸਿਆਂ ਦੇ ਇਲਾਕੇ ਆ ਗਏ।

ਲਾਹੌਰ ਵਿੱਚ ਘਿਣਾਉਣੀਆਂ ਸਾਜ਼ਿਸ਼ਾਂ ਜਾਰੀ ਰਹੀਆਂ। ਮੁਗ਼ਲਾਨੀ ਬੇਗ਼ਮ ਤੇ ਉਹਦੇ ਹੀਜੜਿਆਂ ਤੋਂ ਸ਼ਕਤੀ ਖੋਹਣ ਦੀਆਂ ਬੜੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਪਰ ਉਹ ਆਪਣੇ ਵਿਰੋਧੀਆਂ ਦੇ ਟਾਕਰੇ 'ਤੇ ਜ਼ਿਆਦਾ ਸ਼ਕਤੀਸ਼ਾਲੀ ਰਹੀ। ਉਸ ਨੇ ਤਾਂ ਸਗੋਂ ਚਾਲਬਾਜ਼ ਅਦੀਨਾ ਬੇਗ ਨੂੰ ਵੀ ਅਫ਼ਗਾਨਾਂ ਦੀ ਸਹਾਇਤਾ ਨਾਲ ਉਹਦੇ ਨਾਇਬ ਨੂੰ ਲਾਹੌਰੋਂ ਕੱਢ ਕੇ ਹੈਰਾਨ ਕਰ ਦਿੱਤਾ। ਅੰਤ 1756 ਵਿੱਚ ਮੁਗ਼ਲਾਨੀ ਬੇਗਮ ਨੂੰ ਵਜ਼ੀਰ ਦੇ ਹੁਕਮ 'ਤੇ ਗਰਿਫਤਾਰ ਕਰਕੇ ਦਿੱਲੀ ਲਿਜਾਇਆ ਗਿਆ। ਲਾਹੌਰ ਦਾ ਜ਼ਿਲ੍ਹਾ ਵੀ ਅਦੀਨਾ ਬੇਗ ਨੂੰ ਠੇਕੇ ਤੇ ਦਿੱਤਾ ਗਿਆ। ਭਾਵੇਂ ਮੁਗ਼ਲਾਨੀ ਨੂੰ ਕੈਦ ਕਰਕੇ ਰੱਖਿਆ ਗਿਆ ਸੀ ਪਰ ਉਹ ਫਿਰ ਵੀ ਅਬਦਾਲੀ ਨੂੰ ਇਹ ਪੈਗ਼ਾਮ ਭੇਜਣ ਵਿੱਚ ਸਫਲ ਰਹੀ ਜਿਸ ਵਿੱਚ ਉਸ ਨੂੰ ਭਾਰਤ ਉੱਪਰ ਹਮਲਾ ਕਰਨ ਲਈ ਪ੍ਰੇਰਨਾ ਦਿੱਤੀ ਗਈ। ਉਸ ਨੇ ਇਹ ਇਕਰਾਰ ਕੀਤਾ ਕਿ ਉਹ ਆਪਣੇ ਸਾਰੇ ਰਿਸ਼ਤੇਦਾਰਾਂ ਦੀ ਲੁੱਟ ਵਿੱਚ ਉਹਦੀ ਸਹਾਇਤਾ

ਕਰੇਗੀ। "ਮੈਨੂੰ ਪਤਾ ਹੈ ਕਿ ਮੇਰੇ ਸਵਰਗੀ ਸਹੁਰੇ ਦੇ ਮਹਿਲ ਵਿੱਚ ਕਰੋੜਾਂ ਰੁਪਿਆਂ ਦਾ ਕੀਮਤੀ ਸਾਮਾਨ ਤੇ ਨਕਦੀ ਦੱਬੀ ਪਈ ਹੈ। ਇਸ ਤੋਂ ਬਿਨਾਂ ਮਹਿਲ ਦੀ ਛੱਤ ਵਿੱਚ ਸੋਨੇ ਤੇ ਚਾਂਦੀ ਦੇ ਢੇਰ ਰੱਖੇ ਪਏ ਹਨ। ...ਜੇ ਤੁਸੀਂ ਹੁਣ ਹਿੰਦੁਸਤਾਨ 'ਤੇ ਹਮਲਾ ਕਰੋਗੇ ਤਾਂ ਭਾਰਤੀ ਸਾਮਰਾਜ ਆਪਣੀ ਕੁਲ ਦੌਲਤ ਨਾਲ ਤੇਰੇ ਹੱਥਾਂ ਵਿੱਚ ਆ ਜਾਵੇਗਾ", ਉਸ ਨੇ ਲਿਖਿਆ।[15] ਅਫ਼ਗਾਨਾਂ ਨੂੰ ਹਮਲਾ ਕਰਨ ਲਈ ਸੱਦਾ ਦੇਣ ਵਾਲੀ ਮੁਗ਼ਲਾਨੀ ਇਕੱਲੀ ਨਹੀਂ ਸੀ। ਮੁਗ਼ਲ ਸਮਰਾਟ ਅਤੇ ਰੋਹੇਲਾ ਮੁਖੀ ਨੇ ਵੀ ਇਕ ਦੂਸਰੇ ਤੋਂ ਵੱਖਰੋ ਵੱਖਰਿਆਂ ਅਬਦਾਲੀ ਨੂੰ ਹਿੰਦੁਸਤਾਨ ਆਉਣ ਲਈ ਲਿਖਿਆ।

**ਅਫ਼ਗਾਨਾਂ ਦਾ ਚੌਥਾ ਹਮਲਾ 1756-57 ਤੇ ਪੰਜਾਬ ਵਿੱਚ ਮਰਾਠੇ, 1758—** 1756 ਵਿੱਚ ਅਬਦਾਲੀ ਨੇ ਚੌਥੀ ਵਾਰ ਸਿੰਧ ਪਾਰ ਕੀਤਾ। ਸਿੱਖਾਂ ਨੇ ਅਬਦਾਲੀ ਨੂੰ ਲੰਘ ਜਾਣ ਦਿੱਤਾ ਤੇ ਅਦੀਨਾ ਬੇਗ ਖ਼ਾਂ ਇਹ ਵੇਖਣ ਲਈ ਕਿ 'ਤੇਲ ਵੇਖੋ ਤੇਲ ਦੀ ਧਾਰ ਦੇਖੋ', ਪਹਾੜਾਂ ਵਿੱਚ ਜਾ ਲੁਕਿਆ। ਲਾਹੌਰ ਤੋਂ ਸਰਹਿੰਦ ਤੱਕ ਕਿਸੇ ਪਿੰਡ ਵਿੱਚ ਇਕ ਵੀ ਵਿਅਕਤੀ ਨ ਰਿਹਾ। ਸਭ ਅਮੀਰ-ਗ਼ਰੀਬ ਵੱਖ-ਵੱਖ ਪਾਸਿਆਂ ਨੂੰ ਨੱਠ ਗਏ ਸਨ।[16]

ਅਫ਼ਗਾਨਾਂ ਨੇ ਦਿੱਲੀ ਵੱਲ ਕੂਚ ਜਾਰੀ ਰੱਖਣ ਤੋਂ ਪਹਿਲਾਂ ਲਾਹੌਰ ਵਿੱਚ 12 ਦਿਨ ਬਤੀਤ ਕੀਤੇ। ਉਹ ਦਿੱਲੀ ਵਿੱਚ 28 ਜਨਵਰੀ 1757 ਨੂੰ ਦਾਖ਼ਲ ਹੋਏ ਤੇ ਬਿਨਾਂ ਕਿਸੇ ਭੜਕਾਹਟ ਦੇ ਸ਼ਹਿਰ ਦੀ ਲੁੱਟ ਮਾਰ ਸ਼ੁਰੂ ਕਰ ਦਿੱਤੀ।

ਵਿਧਵਾ ਮੁਗ਼ਲਾਨੀ ਬੇਗਮ ਆਪਣੇ ਇਕਰਾਰ 'ਤੇ ਕਾਇਮ ਰਹੀ। ਉਹ ਅਫ਼ਗਾਨਾਂ ਨੂੰ ਇਕ ਮਹਿਲ ਤੋਂ ਦੂਸਰੇ ਮਹਿਲ ਤੱਕ ਲਿਜਾ ਕੇ ਦਸਦੀ ਰਹੀ ਕਿ ਹਰ ਇਕ ਸਰਦਾਰ ਕੋਲ ਕਿਤਨਾ ਸੋਨਾ ਤੇ ਹੀਰੇ ਹਨ। ਸਿਆਰੁਲ ਮੁਤਾਖਰਿਨ ਦਾ ਲੇਖਕ ਲਿਖਦਾ ਹੈ : "ਅਫ਼ਗਾਨਾਂ ਨੇ ਬਹੁਤ ਸਾਰੇ ਲੋਕਾਂ ਦੀ ਪਤਨੀਆਂ ਤੇ ਪੁੱਤਰੀਆਂ ਨੂੰ ਖਿੱਚ ਧੂਹ ਕਰਕੇ ਅਪਮਾਨਿਤ ਕੀਤਾ ਤੇ ਇਤਨੇ ਜ਼ੁਲਮ ਕੀਤੇ ਕਿ ਉਹ ਆਪਣੀ ਇੱਜ਼ਤ ਦੀ ਰਾਖੀ ਲਈ ਉਹਨਾਂ ਦੇ ਹੱਥਾਂ ਵਿੱਚ ਆਉਣ ਤੋਂ ਪਹਿਲਾਂ ਹੀ ਆਤਮਘਾਤ ਕਰ ਗਈਆਂ।"[17] ਇਕ ਮਹੀਨੇ ਲਈ ਦਿੱਲੀ ਨੂੰ ਬੜੀ ਬੇਰਹਿਮੀ ਨਾਲ ਲੁੱਟਿਆ ਗਿਆ। ਫਿਰ ਮੱਥਰਾ ਤੇ ਬਿੰਦਰਾਬਨ ਦੀ ਵਾਰੀ ਆਈ ਜਿੱਥੇ ਅਫ਼ਗਾਨਾਂ ਦੀ ਲੁੱਟ ਮਾਰ ਦੀ ਲਾਲਸਾ ਇਸ ਅਸਲੀਅਤ ਨੂੰ ਜਾਣ ਕੇ ਹੋਰ ਵੀ ਵਧ ਗਈ ਕਿਉਂਕਿ ਉਹ ਸ਼ਹਿਰ ਕਾਫ਼ਰ ਹਿੰਦੂਆਂ ਲਈ ਬਹੁਤ ਪਵਿੱਤਰ ਸਨ। ਇਹ ਖਰਮਸਤੀਆਂ ਤੇ ਬਦਚਲਣੀਆਂ ਉਦੋਂ ਹੀ ਖ਼ਤਮ ਹੋਈਆਂ ਜਦੋਂ ਗਰਮੀ ਵਧ ਗਈ ਤੇ ਸ਼ਹਿਰ ਵਿੱਚ ਹੈਜ਼ੇ ਦੀ ਮਹਾਂਮਾਰੀ ਫੈਲ ਗਈ ਤੇ ਪਹਾੜੀ ਇਲਾਕੇ ਦੇ ਅਫ਼ਗਾਨਾਂ ਲਈ ਉੱਥੇ ਹੋਰ ਠਹਿਰਨਾ ਔਖਾ ਹੋ ਗਿਆ। ਅਬਦਾਲੀ ਨੇ ਸਮਰਾਟ ਮੁਹੰਮਦ ਸ਼ਾਹ ਦੀ 16 ਸਾਲਾਂ ਦੀ ਬੇਟੀ ਨਾਲ ਤੇ ਉਸ ਦੇ ਬੇਟੇ ਸ਼ਹਿਜ਼ਾਦਾ ਤੈਮੂਰ ਨੇ ਆਲਮਗੀਰ ਸ਼ਾਨੀ ਦੀ ਬੇਟੀ ਨਾਲ ਵਿਆਹ ਕਰਵਾ ਲਿਆ। ਉਹਨਾਂ ਦੇ ਨਾਲ ਹੀ ਦਾਸੀਆਂ, ਰਖੇਲਾਂ ਤੇ ਧਰੇਲਾਂ ਦੀਆਂ ਟੋਲੀਆਂ ਵੀ ਲਿਜਾਈਆਂ ਗਈਆਂ। ਅਬਦਾਲੀ ਨੇ ਸਰਹਿੰਦ ਨੂੰ ਆਪਣੇ ਰਾਜ ਵਿੱਚ

---

15. ਅਲੀ ਉਦਦੀਨ, ਇਬਰਤਨਾਮਾ, 114
16. ਤਾਰੀਖਿ-ਆਲਮਗੀਰ ਸ਼ਾਨੀ, ਸਰਕਾਰ, ਫਾਲ ਆਫ ਦੀ ਮੁਗ਼ਲ ਐਮਪਾਇਰ II, 61-62
17. III, 54

ਮਿਲਾ ਲਿਆ; ਇਮਾਦ-ਉਦ-ਮੁਲਕ ਨੂੰ ਵਜ਼ੀਰ ਨਿਯੁਕਤ ਕਰ ਦਿੱਤਾ ਗਿਆ ਤੇ ਨਜੀਬ-ਉਦ-ਦੌਲਾ ਨੂੰ ਮੁਗ਼ਲ ਦਰਬਾਰ ਵਿੱਚ ਆਪਣਾ ਪ੍ਰਤੀਨਿਧ ਨਿਯੁਕਤ ਕਰ ਦਿੱਤਾ। ਮੁਗ਼ਲਾਨੀ ਬੇਗਮ ਨੂੰ ਕੁਝ ਵੀ ਨ ਮਿਲਿਆ।

ਅਫ਼ਗਾਨਾਂ ਨੇ ਦਿੱਲੀ ਤੋਂ ਦੇਸ ਪਰਤਣ ਲਈ ਕੂਚ ਕਰ ਦਿੱਤਾ। ਸਭ ਤੋਂ ਅੱਗੇ ਸ਼ਹਿਜ਼ਾਦਾ ਤੈਮੂਰ ਸੀ, ਤੇ ਉਸ ਦੇ ਐਨ ਮਗਰ ਉਹਦਾ ਪਿਤਾ ਜਾ ਰਿਹਾ ਸੀ। ਇਕ ਸਮਕਾਲੀ ਬਿਰਤਾਂਤ ਵਿੱਚ ਲਿਖਿਆ ਗਿਆ ਹੈ ਕਿ "ਅਬਦਾਲੀ ਦਾ ਸਾਮਾਨ 28000 ਘੋੜਿਆਂ, ਊਠਾਂ, ਖੱਚਰਾਂ, ਗੱਡਿਆਂ ਤੇ ਬੈਲਾਂ ਤੇ ਲੱਦਿਆ ਹੋਇਆ ਸੀ ਜਦੋਂ ਕਿ 200 ਊਠਾਂ ਤੇ ਮੁਹੰਮਦ ਸ਼ਾਹ ਦੀਆਂ ਵਿਧਵਾਵਾਂ ਦਾ ਸਾਮਾਨ ਤੇ ਜਾਇਦਾਦ ਲੱਦੀ ਗਈ ਸੀ ਜੋ ਅਬਦਾਲੀ ਦੇ ਨਾਲ ਜਾ ਰਹੀਆਂ ਸਨ ਤੇ ਇਹ ਸਾਮਾਨ ਵੀ ਉਸੇ ਦਾ ਹੀ ਸੀ। ਉਸ ਦੇ ਮਗਰੋਂ 80 ਹਜ਼ਾਰ ਘੋੜੇ ਤੇ ਪੈਦਲ ਸਿਪਾਹੀ ਸਨ ਜਿਹਨਾਂ ਸਭ ਕੋਲ ਹੀ ਲੁੱਟ ਦਾ ਮਾਲ ਸੀ। ਉਸ ਦੀ ਘੋੜਸਵਾਰ ਫ਼ੌਜ ਪੈਦਲ ਹੀ ਆਪਣੇ ਘੋੜਿਆਂ 'ਤੇ ਲੁੱਟ ਦਾ ਮਾਲ ਲੱਦ ਕੇ ਨਾਲ ਤੁਰਦੀ ਗਈ। ਢੋਆ-ਢੁਆਈ ਲਈ ਅਫ਼ਗਾਨ ਬਾਦਸ਼ਾਹ ਨੇ ਕਿਸੇ ਘਰ ਊਠ, ਘੋੜੇ ਤਾਂ ਕੀ ਗਧੇ ਵੀ ਨਾ ਰਹਿਣ ਦਿੱਤੇ।"[18]

ਹੁਣ ਕਾਰਵਾਈ ਕਰਨ ਦਾ ਸਮਾਂ ਆ ਗਿਆ ਸੀ। ਸਿੱਖਾਂ ਦੇ ਦਲ ਦੋਹੀਂ ਪਾਸੇ ਨੇੜੇ ਆ ਗਏ। ਰਾਜਕੁਮਾਰ ਤੋਂ ਲੁੱਟ ਦਾ ਬਹੁਤ ਸਾਰਾ ਮਾਲ ਖੋਹ ਲਿਆ ਗਿਆ। ਇਕ ਮਰਹੱਟਾ ਖ਼ਬਰ ਨਵੀਸ ਲਿਖਦਾ ਹੈ : "ਮਾਰਚ 1757 ਦੇ ਆਖੀਰ ਵਿੱਚ ਜਦੋਂ ਅਬਦਾਲੀ ਦੀ ਫ਼ੌਜ ਦੇ ਅਗਲੇ ਪਾਸੇ ਸ਼ਹਿਜ਼ਾਦਾ ਤੈਮੂਰ ਦਿੱਲੀ ਤੋਂ ਲੁੱਟ ਕੇ ਲਿਆਂਦੀ ਦੌਲਤ ਲਾਹੌਰ ਲਿਜਾ ਰਿਹਾ ਸੀ ਤਾਂ ਆਲਾ ਸਿੰਘ ਤੇ ਹੋਰ ਸਿੱਖ ਲੁਟੇਰਿਆਂ ਨੇ ਮਿਲ ਕੇ ਸਨਾਵਰ ਨੇੜੇ, ਜੋ ਅੰਬਾਲਾ ਤੇ ਪਟਿਆਲਾ ਵਿਚਕਾਰ ਹੈ, ਉਸ ਦਾ ਰਸਤਾ ਰੋਕ ਲਿਆ ਤੇ ਉਸ ਦਾ ਅੱਧਾ ਖ਼ਜ਼ਾਨਾ ਲੁੱਟ ਲਿਆ। ਦੂਸਰੀ ਵਾਰ ਉਸ ਉੱਪਰ ਮਲੇਰਕੋਟਲੇ ਕੋਲ ਹਮਲਾ ਕੀਤਾ ਤੇ ਲੁੱਟਿਆ। ਉਹਨਾਂ ਦੇ ਲੁਟੇਰੇ ਦਲਾਂ ਨੂੰ ਇਤਨੀ ਸਫ਼ਲਤਾ ਮਿਲੀ ਕਿ ਇਹ ਅਫ਼ਵਾਹਾਂ ਵੀ ਫੈਲ ਗਈਆਂ ਕਿ ਸ਼ਹਿਜ਼ਾਦੇ ਨੂੰ ਕੈਦ ਕਰ ਲਿਆ ਗਿਆ ਤੇ ਉਹਨਾਂ ਹੱਥੋਂ ਮਾਰਿਆ ਵੀ ਗਿਆ।"[19]

ਅਬਦਾਲੀ ਨੇ ਅੱਗੇ ਤੋਂ ਹੋਰ ਸਾਵਧਾਨੀ ਵਰਤੀ, ਪਰ ਫਿਰ ਵੀ ਉਸ ਨੂੰ ਸੁੱਕਾ ਨ ਜਾਣ ਦਿੱਤਾ ਗਿਆ। ਸਿੱਖਾਂ ਨੇ ਉਹਦੇ ਰਾਖੇ ਮਾਰ ਦਿੱਤੇ ਤੇ ਕਈ ਥਾਵਾਂ ਤੋਂ ਉਹਦਾ ਸਾਮਾਨ ਲੁੱਟਿਆ। ਜਦੋਂ ਉਹ ਲਾਹੌਰ ਪਹੁੰਚਿਆ ਤਾਂ ਉਹ ਬਹੁਤ ਗੁੱਸੇ ਵਿੱਚ ਸੀ। ਸਿੱਖ ਉਹਦੇ ਹੱਥ ਨ ਆਏ ਤਾਂ ਉਸ ਨੇ ਆਪਣਾ ਗੁੱਸਾ ਅੰਮ੍ਰਿਤਸਰ ਦੇ ਸ਼ਹਿਰੀਆਂ 'ਤੇ ਕੱਢਿਆ। ਉਸ ਨੇ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾ ਦਿੱਤਾ ਤੇ ਪਵਿੱਤਰ ਸਰੋਵਰ ਨੂੰ ਮਰੀਆਂ ਹੋਈਆਂ ਗਊਆਂ ਦੀ ਓਝਰੀਆਂ ਨਾਲ ਭਰ ਦਿੱਤਾ।

---

18. ਤਾਰੀਖਿ-ਆਲਮਗੀਰ ਸ਼ਾਨੀ 89-115, ਜੇ.ਐਨ. ਸਰਕਾਰ, ਫਾਲ ਆਫ ਦੀ ਮੁਗ਼ਲ ਐਂਮਪਾਇਰ II, 93, ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦੀ ਸਿੱਖਸ, I, 98
19. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿਖਸ 1,100 ਗੰਡਾ ਸਿੰਘ ਇਸ ਨੂੰ ਪਰਵਾਨ ਨਹੀਂ ਕਰਦਾ, ਅਹਿਮਦਸ਼ਾਹ ਦੁਰਾਨੀ, ਪੰਨਾ 188

ਅਬਦਾਲੀ ਨੇ ਪੰਜਾਬ ਆਪਣੇ ਪੁੱਤਰ ਤੈਮੂਰ ਨੂੰ ਸੌਂਪ ਦਿੱਤਾ ਤੇ ਰਾਜਕੁਮਾਰ ਕੋਲ 10 ਹਜ਼ਾਰ ਫ਼ੌਜ ਜਨਰਲ ਜਹਾਨ ਖ਼ਾਂ ਦੀ ਕਮਾਂਨ ਅਧੀਨ ਛੱਡ ਦਿੱਤੀ। ਉਸ ਨੇ ਜੰਮੂ ਦੇ ਰਾਜਾ ਰਣਜੀਤ ਦੇਵ ਨੂੰ ਕਈ ਪਰਗਣੇ ਸੌਂਪ ਦਿੱਤੇ। ਇਸ ਤੁਹਫ਼ੇ ਨਾਲ ਅਫ਼ਗਾਨ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਉਸ ਨੂੰ ਇਕ ਤਾਕਤਵਰ ਰਾਜੇ ਦਾ ਸਹਿਯੋਗ ਪ੍ਰਾਪਤ ਹੋ ਜਾਵੇਗਾ ਜਿਸ ਦੇ ਰਾਜ ਵਿੱਚ ਜਾ ਕੇ ਸਿੱਖ ਆਮ ਹੀ ਸ਼ਰਣ ਲੈਂਦੇ ਸਨ।

ਅਬਦਾਲੀ ਆਪਣੇ ਵਤਨ ਦੇ ਸਫ਼ਰ 'ਤੇ ਤੁਰ ਪਿਆ। ਸਿੱਖ ਜੱਥਿਆਂ ਨੇ ਚੜ੍ਹਤ ਸਿੰਘ ਸ਼ੁੱਕਰਚੱਕੀਆ ਦੀ ਅਗਵਾਈ ਵਿੱਚ ਉਹਦੀ ਫ਼ੌਜ ਦੇ ਦੋਹੀਂ ਪਾਸੀਂ ਜਾ ਕੇ ਉਸ ਨੂੰ ਸਿੰਧ ਦਰਿਆ ਤੱਕ ਤੰਗ ਪਰੇਸ਼ਾਨ ਕੀਤਾ।

ਸ਼ਹਿਜ਼ਾਦਾ ਤੈਮੂਰ ਦੇ ਅਫ਼ਗਾਨਾਂ ਤੇ ਸਿੱਖਾਂ ਵਿਚਕਾਰ ਟੱਕਰ ਅਟੱਲ ਸੀ। ਹਰਿਮੰਦਰ ਦੀ ਤਬਾਹੀ ਨੇ ਸਿੱਖਾਂ ਨੂੰ ਬਹੁਤ ਦੁਖੀ ਕੀਤਾ ਸੀ। ਦੀਪ ਸਿੰਘ ਨੇ, ਜੋ ਇਕ ਸਿੱਖ ਮਿਸਲ ਦਾ ਮੁਖੀ ਸੀ ਤੇ ਜਿਸ ਦੀ ਜ਼ਿੰਮੇਵਾਰੀ ਹਰਿਮੰਦਰ ਦੀ ਦੇਖਭਾਲ ਤੇ ਲਾਈ ਗਈ ਸੀ, ਮਹਿਸੂਸ ਕੀਤਾ ਕਿ ਉਸ ਨੂੰ ਹਰਿਮੰਦਰ ਦੀ ਬੇਅਦਬੀ ਦੇ ਗੁਨਾਹ ਦਾ ਪ੍ਰਾਸ਼ਚਿਤ ਕਰਨਾ ਚਾਹੀਦਾ ਹੈ।

ਉਸ ਨੇ ਆਪਣੇ ਧਰਮ-ਸ਼ਾਸਤਰਾਂ ਦੇ ਇਕਾਂਤਮੁਖੀ ਕਾਰਜਾਂ ਨੂੰ ਛੱਡ ਕੇ (ਉਹ ਗ੍ਰੰਥ ਸਾਹਿਬ ਦੇ ਉਤਾਰੇ ਕਰ ਰਿਹਾ ਸੀ) ਹਰਿਮੰਦਰ ਸਾਹਿਬ ਦੀ ਪੁਨਰ-ਉਸਾਰੀ ਦਾ ਐਲਾਨ ਕਰ ਦਿੱਤਾ। ਜਦ ਉਹ ਪਿੰਡੋਂ ਪਿੰਡ ਜਾਂਦਾ ਰਿਹਾ, ਪੇਂਡੂ ਉਹਦੇ ਨਾਲ ਰਲਦੇ ਗਏ। ਜਦੋਂ ਦੀਪ ਸਿੰਘ ਅੰਮ੍ਰਿਤਸਰ ਤੋਂ 10 ਮੀਲ ਦੂਰ ਤਰਨਤਾਰਨ ਪਹੁੰਚਿਆ ਤਾਂ ਉਸ ਨਾਲ 10 ਹਜ਼ਾਰ ਕਿਸਾਨ ਕੁਹਾੜੀਆਂ, ਕਿਰਪਾਨਾਂ ਤੇ ਨੇਜ਼ੇ ਲੈ ਕੇ ਆ ਰਲੇ ਸਨ। ਉਹਨਾਂ ਨੂੰ ਉਡੀਕ ਰਹੀ ਹੋਣੀ ਬਾਰੇ ਕੋਈ ਭੁਲੇਖਾ ਨਹੀਂ ਸੀ, ਉਹਨਾਂ ਲਾੜਿਆਂ ਵਾਂਗ ਸਜਧਜ ਨਾਲ ਵਸਤਰ ਪਹਿਨੇ ਹੋਏ ਸਨ ਜਿਵੇਂ ਕਿ ਉਹ ਵਿਆਹ ਕਰਵਾਉਣ ਜਾ ਰਹੇ ਹੋਣ।

ਜਹਾਨ ਖ਼ਾਂ ਨੇ ਲਾਹੌਰ ਦੇ ਹਰ ਤੰਦਰੁਸਤ ਵਿਅਕਤੀ ਨੂੰ ਲਾਮਬੰਦ ਹੋਣ ਦਾ ਆਦੇਸ਼ ਦੇ ਦਿੱਤਾ[20], ਤੇ ਅੰਮ੍ਰਿਤਸਰ ਵੱਲ ਤੁਰ ਪਿਆ। ਕਿਸਾਨਾਂ ਨੇ ਉਹਦਾ ਰਸਤਾ ਗੋਹਲਵੜ ਪਿੰਡ ਕੋਲ ਰੋਕ ਲਿਆ ਪਰੰਤੂ ਉਹ ਸਿਖਲਾਈ ਪ੍ਰਾਪਤ ਅਫ਼ਗਾਨ ਸਿਪਾਹੀਆਂ ਅਤੇ ਜਹਾਨ ਖ਼ਾਂ ਨੂੰ ਮਿਲੀ ਤਾਜ਼ਾ ਕੁਮਕ (ਸਹਾਇਤਾ ਸੈਨਾ) ਸਾਮ੍ਹਣੇ ਨ ਖੜ ਸਕੇ। ਦੀਪ ਸਿੰਘ ਨੂੰ ਧੌਣ 'ਤੇ ਭਾਰੀ ਜ਼ਖ਼ਮ ਲੱਗਾ ਤੇ ਉਹ ਬੜੀ ਮੁਸ਼ਕਲ ਨਾਲ ਮੌਤ ਨਾਲ ਵਚਨ ਨਿਬਾਉਣ ਲਈ ਹਰਿਮੰਦਰ ਪਹੁੰਚ ਸਕਿਆ।[21] ਚਸ਼ਮਦੀਦ ਗਵਾਹ ਲਿਖਦਾ ਹੈ, "ਜੇਤੂ ਫ਼ੌਜ ਉਹਨਾਂ ਦਾ ਪਿੱਛਾ ਕਰਦੀ-ਕਰਦੀ ਹਰਿਮੰਦਰ ਤੱਕ ਜਾ ਪਹੁੰਚੀ। ਇਸ ਦੇ ਪਰਵੇਸ਼ ਦੁਆਰ 'ਤੇ ਅਸਾਂ ਸਿੱਖ ਰੱਖਿਅਕ ਪਹਿਰੇ ਤੇ ਵੇਖੇ। ਸਾਡੀ ਸੈਨਾ ਦੇ ਯੋਧੇ ਉਹਨਾਂ 'ਤੇ ਟੁੱਟ ਪਏ ਤੇ ਉਹਨਾਂ ਨੂੰ ਮੌਤ ਦੇ ਘਾਤ ਉਤਾਰ ਦਿੱਤਾ।"[22]

---

20. ਮਸਕੀਨ, ਪੰਨਾ 162-5
21. ਦੀਪ ਸਿੰਘ ਸਿੱਖ ਇਤਿਹਾਸ ਦਾ ਅਤਿ ਸਤਿਕਾਰਯੋਗ ਵੀਰ ਨਾਇਕ ਹੈ। ਰੰਗੀਨ ਤਸੀਵਰਾਂ ਵਿੱਚ ਉਸ ਨੂੰ ਖੱਬੀ ਤਲੀ ਤੇ ਸਿਰ ਟਿਕਾ ਕੇ ਅੱਗੇ ਵਧਦਾ ਤੇ ਸੱਜੇ ਹੱਥ ਵਿਚ ਤਲਵਾਰ ਚਲਾਉਂਦਾ ਵਿਖਾਇਆ ਗਿਆ ਹੈ।
22. ਤਜ਼ਕਰਾ-ਇ-ਤਹਿਮਾਸਪ, ਮਿਸਕੀਨ, 165

ਹਰਿਮੰਦਰ ਦੀ ਫਿਰ ਇਕ ਵਾਰ ਬੇਅਦਬੀ ਕੀਤੀ ਗਈ। ਥੋੜ੍ਹਾ ਚਿਰ ਮਗਰੋਂ ਕਰਤਾਰਪੁਰ ਦਾ ਮੰਦਰ ਵੀ ਬਰਬਾਦ ਕਰ ਦਿੱਤਾ ਗਿਆ। ਜੱਸਾ ਸਿੰਘ ਆਹਲੂਵਾਲੀਆ ਨੇ ਮਿਸਲਦਾਰਾਂ ਦਾ ਇਕੱਠ ਕੀਤਾ ਤੇ ਉਹਨਾਂ ਨੂੰ ਦੀਪ ਸਿੰਘ ਦੀ ਸ਼ਹਾਦਤ ਦਾ ਤੇ ਹਰਿਮੰਦਰ ਦੀ ਬੇਅਦਬੀ ਦਾ ਬਦਲਾ ਲੈਣ ਲਈ ਵੰਗਾਰਿਆ। ਉਹਨਾਂ ਨੂੰ ਅਦੀਨਾ ਬੇਗ ਦੇ ਰੂਪ ਵਿੱਚ ਬੜਾ ਕਾਰ ਆਮਦ ਸਹਿਯੋਗੀ ਮਿਲ ਗਿਆ ਜਿਸ ਨੂੰ ਇਹ ਸ਼ੱਕ ਸੀ ਕਿ ਅਫ਼ਗਾਨ ਉਸ ਨੂੰ ਆਪਣੇ ਕਬਜ਼ੇ ਵਿੱਚ ਕਰਨਾ ਚਾਹੁੰਦੇ ਸਨ।[23] ਸਿੱਖਾਂ ਤੇ ਅਦੀਨਾ ਬੇਗ ਦੀਆਂ ਫ਼ੌਜਾਂ ਦਾ ਅਫ਼ਗਾਨ ਫ਼ੌਜਾਂ ਨਾਲ ਮਾਹਿਲਪੁਰ ਦੇ ਅਸਥਾਨ 'ਤੇ ਟਾਕਰਾ ਹੋਇਆ ਤੇ ਅਫ਼ਗਾਨਾਂ ਨੂੰ ਬੁਰੀ ਤਰ੍ਹਾਂ ਹਰਾਇਆ ਗਿਆ।

ਸਿੱਖ ਜਾਲੰਧਰ ਵੱਲ ਅੱਗੇ ਵਧੇ, ਸ਼ਹਿਰ ਅਤੇ ਨੇੜੇ ਦੇ ਪਿੰਡਾਂ ਨੂੰ ਲੁੱਟਿਆ। ਅਦੀਨਾ ਬੇਗ ਨੇ ਆਪਣੇ ਸਰਪ੍ਰਸਤਾਂ ਤੇ ਉਪਕਾਰੀਆਂ ਦੇ ਧੰਨਵਾਦ ਵਜੋਂ ਇਕ ਹਜ਼ਾਰ ਰੁਪਿਆ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ ਤੇ 1¼ ਲੱਖ ਰੁਪਿਆ ਜਾਲੰਧਰ ਦੁਆਬ ਦੀ "ਰਾਖੀ ਕਰ" ਵਜੋਂ ਅਦਾ ਕੀਤਾ।[24]

ਸਥਿਤੀ ਨੂੰ ਸੰਭਾਲਣ ਲਈ ਤੈਮੂਰ ਨੇ 20 ਹਜ਼ਾਰ ਘੋੜਸਵਾਰ ਤੇ ਪਿਆਦ ਸੈਨਕ ਲਾਹੌਰੋਂ ਭੇਜੇ। ਸਿੱਖਾਂ ਨੇ ਇਸ ਫ਼ੌਜ ਨੂੰ ਹਰਾਇਆ ਤੇ ਉਹਨਾਂ ਦੀਆਂ ਤੋਪਾਂ ਤੇ ਫ਼ੌਜੀ ਸਾਮਾਨ 'ਤੇ ਅਧਿਕਾਰ ਕਰ ਲਿਆ। ਲਾਹੌਰ ਦੇ ਅਫ਼ਗਾਨ ਡੇਰੇ ਵਿੱਚ ਘਬਰਾਹਟ ਫੈਲ ਗਈ, ਉਹ ਹਾਰ ਖਾ ਕੇ ਹੀ ਵਾਪਸ ਮੁੜੀ। ਲਾਹੌਰ ਦਾ ਆਲਾ-ਦੁਆਲਾ ਵੀ ਸੁਰੱਖਿਅਤ ਨ ਰਿਹਾ। ਹਰ ਰਾਤ ਹਜ਼ਾਰਾਂ ਹੀ ਸਿੱਖ ਲਾਹੌਰ ਤੇ ਆ ਕੇ ਹਮਲਾ ਕਰਦੇ ਤੇ ਲਾਹੌਰ ਦੀ ਚਾਰਦੀਵਾਰੀ ਤੋਂ ਬਾਹਰ ਦੇ ਉਪਰ ਨਗਰਾਂ ਤੇ ਬਸਤੀਆਂ ਨੂੰ ਲੁੱਟ ਲੈਂਦੇ। ਉਹਨਾਂ ਨਾਲ ਟੱਕਰ ਲੈਣ ਲਈ ਕੋਈ ਫ਼ੌਜ ਨ ਭੇਜੀ ਜਾਂਦੀ ਤੇ ਲਾਹੌਰ ਦੇ ਦਰਵਾਜ਼ੇ ਰਾਤ ਪੈਣ ਤੋਂ ਇਕ ਘੰਟਾ ਮਗਰੋਂ ਹੀ ਬੰਦ ਕਰ ਦਿੱਤੇ ਜਾਂਦੇ। ਇਸ ਨਾਲ ਹਾਕਮਾਂ ਦੀ ਬੜੀ ਬੇਇੱਜ਼ਤੀ ਹੋਈ ਤੇ ਅਰਾਜਕਤਾ ਫੈਲ ਗਈ।"[25]

ਅਦੀਨਾ ਬੇਗ ਨੂੰ ਵੀ ਸਮਝ ਆ ਗਈ ਕਿ ਸਿੱਖ ਉਹਦੀ ਇੱਛਾ ਨਾਲੋਂ ਵਧੇਰੇ ਸ਼ਕਤੀਸ਼ਾਲੀ ਬਣ ਗਏ ਸਨ। ਉਸ ਨੇ ਮਿਸਲਦਾਰਾਂ ਨਾਲ ਉੱਪਰੋਂ ਉੱਪਰੋਂ ਤਾਂ ਸਾਂਝ ਬਣਾਈ ਰੱਖੀ ਪਰ ਅੰਦਰਖਾਤੇ ਉਸ ਨੇ ਮਰਹੱਟਿਆਂ ਨੂੰ ਪੰਜਾਬ ਆਉਣ ਦਾ ਸੱਦਾ ਦਿੱਤਾ ਜੋ ਉਸ ਸਮੇਂ ਦਿੱਲੀ ਤੇ ਕਾਬਜ਼ ਹੋ ਚੁੱਕੇ ਸਨ। ਉਸ ਨੇ ਉਹਨਾਂ ਨੂੰ ਇਕ ਲੱਖ ਪ੍ਰਤੀ ਦਿਨ

---

23. ਉਸ ਨੂੰ ਲੁਕਣਗਾਹ ਤੋਂ ਬਾਹਰ ਆਉਣ ਲਈ ਪਰੇਰਿਆ ਗਿਆ ਤੇ ਜਾਲੰਧਰ ਦੁਆਬ ਦਾ ਪ੍ਰਬੰਧ ਸੰਭਾਲਣ ਲਈ ਕਿਹਾ। ਅਦੀਨਾ ਬੇਗ ਨੇ ਪੇਸ਼ਕਸ਼ ਪਰਵਾਨ ਕਰ ਲਈ ਪਰ ਉਸ ਨੇ ਦਰਬਾਰ 'ਚ ਨਿੱਜੀ ਤੌਰ 'ਤੇ ਹਾਜ਼ਰ ਹੋਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਸ ਨੂੰ ਧੋਖੇ ਦਾ ਡਰ ਸੀ।
24. ਤਜ਼ਕਿਰਾ, 166
25. ਕਿਉਂਕਿ ਸਿੱਖਾਂ ਤੇ ਮਰਹੱਟਿਆਂ ਨੂੰ ਲੁੱਟਣ ਤੋਂ ਬਿਨਾਂ ਹੋਰ ਕੁਝ ਨਹੀਂ ਆਉਂਦਾ ਸੀ, ਉਹਨਾਂ ਨੇ ਸਰਹਿੰਦ ਦੇ ਸਭ ਵਸਨੀਕਾਂ ਅਮੀਰ-ਗ਼ਰੀਬ ਨੂੰ ਇਤਨਾ ਲੁੱਟਿਆ ਕਿ ਕੀ ਮਰਦ ਕੀ ਤੀਵੀਂ ਕਿਸੇ ਦੇ ਸਰੀਰ ਤੇ ਕੋਈ ਕੱਪੜਾ ਵੀ ਨਾ ਰਿਹਾ।"

    ਤਾਰੀਖ-ਇ-ਆਲਮਗੀਰ ਸਾਨੀ; ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ, 1, 115

ਕੂਚ ਦਾ ਤੇ ਪੜਾਅ ਦੇ ਦਿਨ ਦਾ 50 ਹਜ਼ਾਰ ਰੁਪਿਆ ਦੇਣ ਦਾ ਇਕਰਾਰ ਕੀਤਾ ਜੇ ਉਹ ਉਸ ਨੂੰ ਲਾਹੌਰ 'ਤੇ ਕਬਜ਼ਾ ਕਰਨ ਵਿੱਚ ਸਹਾਇਤਾ ਦੇਣ। ਉਸ ਨੇ ਸਿੱਖਾਂ ਨੂੰ ਵੀ ਮਰਹੱਟਿਆਂ ਦੀ ਸਹਾਇਤਾ ਕਰਨ ਲਈ ਮਨਾ ਲਿਆ।

ਮਾਰਚ 1758 ਵਿੱਚ ਮਰਾਠਾ ਜਰਨੈਲ ਰਘੂਨਾਥ ਰਾਓ ਪੰਜਾਬ ਵਿੱਚ ਇਕ ਵੱਡੀ ਸੈਨਾ ਲੈ ਕੇ ਦਾਖਲ ਹੋਇਆ (ਜਿਸ ਦੀ ਗਿਣਤੀ 2 ਲੱਖ ਦੱਸੀ ਗਈ ਸੀ)। ਆਹਲੂਵਾਲੀਆ, ਭੰਗੀ, ਰਾਮਗੜ੍ਹੀਆ ਤੇ ਸ਼ੁਕਰਚੱਕੀਆ ਮਿਸਲਾਂ ਨੇ ਸਰਹਿੰਦ ਜਿੱਤਣ ਵਿੱਚ ਮਰਹੱਟਿਆਂ ਦੀ ਸਹਾਇਤਾ ਕੀਤੀ। ਸ਼ਹਿਰ ਜੋ ਸਿੱਖਾਂ ਲਈ ਸਦਾ ਘ੍ਰਿਣਾ ਦਾ ਪਾਤਰ ਸੀ, ਇਕ ਵਾਰ ਫਿਰ ਉਹਨਾਂ ਨੇ ਉਜਾੜ ਦਿੱਤਾ। ਮਰਹੱਟੇ ਜੋ ਆਪ ਸਰਹਿੰਦ ਲੁੱਟਣੀ ਚਾਹੁੰਦੇ ਸਨ, ਸਿੱਖਾਂ ਦੇ ਵਤੀਰੇ ਤੇ ਨਾਰਾਜ਼ ਹੋ ਗਏ।[26] ਅੱਗੇ ਤੋਂ ਇਹ ਫ਼ੈਸਲਾ ਹੋਇਆ ਕਿ ਸਿੱਖ ਮਰਹੱਟਿਆਂ ਤੋਂ ਦੋ ਮਨਜ਼ਲਾਂ ਅੱਗੇ ਰਹਿਣਗੇ।

ਜਿਉਂ ਹੀ ਸਿੱਖ ਤੇ ਮਰਹੱਟਾ ਫ਼ੌਜਾਂ ਨੇ ਸਤਲੁਜ ਪਾਰ ਕੀਤਾ, ਜਹਾਨ ਖ਼ਾਂ ਜੋ ਜਾਲੰਧਰ ਦੁਆਬੇ ਵਿੱਚ ਸੀ, ਕਾਹਲੀ-ਕਾਹਲੀ ਲਾਹੌਰ ਵੱਲ ਪਲਾਇਨ ਕਰ ਗਿਆ। ਕੁਝ ਦਿਨ ਮਗਰੋਂ ਅਫ਼ਗਾਨ ਫ਼ੌਜ ਲਾਹੌਰ ਸ਼ਹਿਰ ਖ਼ਾਲੀ ਕਰ ਗਈ ਤੇ ਪੂਰੀ ਤਰ੍ਹਾਂ ਰਾਵੀ ਤੋਂ ਪਾਰ ਹੋ ਕੇ ਪਿੱਛੇ ਹੱਟ ਗਈ।

ਰਘੂਨਾਥ ਰਾਏ ਲਾਹੌਰ ਸ਼ਹਿਰ ਵਿੱਚ ਅਪ੍ਰੈਲ 1758 ਈ: ਨੂੰ ਦਾਖਲ ਹੋਇਆ। ਅਦੀਨਾ ਬੇਗ ਨੇ ਸ਼ਾਲਾਮਾਰ ਬਾਗ ਵਿੱਚ ਉਹਨਾਂ ਦੇ ਸੁਆਗਤ ਵਿੱਚ ਉਤਸਵ ਮਨਾਇਆ, ਨਾਚ-ਮਸਤੀਆਂ ਹੋਈਆਂ ਤੇ ਲਾਹੌਰ ਸ਼ਹਿਰ 'ਚ ਦੀਪਮਾਲਾ ਕੀਤੀ ਗਈ। ਲਾਹੌਰ ਵਿੱਚ ਜਦੋਂ ਇਹ ਜਸ਼ਨ ਮਨਾਏ ਹੀ ਜਾ ਰਹੇ ਸਨ ਤਾਂ ਸਿੱਖ ਤੇ ਮਰਾਠਾ ਘੋੜਸਵਾਰ ਅਫ਼ਗਾਨਾਂ ਨੇ ਸ਼ਹਿਜ਼ਾਦੇ ਤੇ ਉਸ ਦੇ ਸੈਨਾਪਤੀ ਦਾ ਪਿੱਛਾ ਕੀਤਾ। ਤੈਮੂਰ ਤੇ ਜਹਾਨ ਖ਼ਾਂ ਮਸਾਂ ਹੀ ਵਜ਼ੀਰਾਬਾਦ ਨੇੜਿਉਂ ਚਨਾਬ ਪਾਰ ਕਰਕੇ ਆਪਣੀਆਂ ਜਾਨਾਂ ਬਚਾ ਸਕੇ। ਉਹਨਾਂ ਦੀ ਪਿਛਲੀ ਵਹੀਰ ਅਤੇ ਸਾਮਾਨ ਲੁੱਟ ਕੇ ਵਾਪਸ ਲਾਹੌਰ ਲਿਆਂਦਾ ਗਿਆ।

ਸਿੱਖ ਅਫ਼ਗਾਨ ਕੈਦੀਆਂ ਨੂੰ ਅੰਮ੍ਰਿਤਸਰ ਲੈ ਗਏ ਤੇ ਉਹਨਾਂ ਤੋਂ ਹਰਿਮੰਦਰ ਦੀ ਪਰਿਕ੍ਰਮਾ ਤੇ ਪਵਿੱਤਰ ਸਰੋਵਰ ਸਾਫ਼ ਕਰਵਾਇਆ। ਮਰਹੱਟੇ ਕਈ ਕਰੋੜ ਰੁਪੈ ਦੀ ਦੌਲਤ ਨਾਲ ਮਾਲਾਮਾਲ ਹੋ ਕੇ ਦਿੱਲੀ ਪਰਤ ਗਏ। ਅਦੀਨਾ ਬੇਗ ਨੂੰ ਉਹੋ ਕੁਝ ਮਿਲ ਗਿਆ ਜਿਸ ਦਾ ਉਹ ਚਾਹਵਾਨ ਸੀ। ਉਸ ਨੂੰ ਮਰਹੱਟਿਆਂ ਤੋਂ ਸਾਲਾਨਾ 75 ਲੱਖ ਰੁਪੈ 'ਕਰ' ਦੇਣ ਦੇ ਬਦਲੇ ਪੰਜਾਬ ਦੀ ਸੂਬੇਦਾਰੀ ਮਿਲ ਗਈ।

ਕਾਗ਼ਜ਼ਾਂ ਵਿੱਚ ਪੰਜਾਬ ਦੇ ਤਿੰਨ ਸੁਆਮੀ ਸਨ—ਮੁਗ਼ਲ, ਅਫ਼ਗਾਨ ਤੇ ਮਰਾਠੇ। ਅਸਲ ਵਿੱਚ ਇਹਦੇ ਦੋ ਹੀ ਮਾਲਕ ਸਨ—ਸਿੱਖ ਅਤੇ ਅਦੀਨਾ ਬੇਗ। ਤੇ ਇਹਨਾਂ ਦੋਹਾਂ ਵਿੱਚ ਹਰ ਇਕ ਦੂਸਰੇ ਨੂੰ ਦੱਸਣਾ ਚਾਹੁੰਦਾ ਸੀ ਕਿ ਪੰਜਾਬ ਦਾ ਅਸਲੀ ਮਾਲਕ ਉਹ ਹੈ ਤੇ ਦੂਸਰਾ ਤਾਂ ਉਸ ਦਾ ਰਾਹਕ ਜਾਂ ਲਗਾਨਦਾਰ। ਸਿੱਖਾਂ ਨੂੰ ਅਜਿਹਾ ਸਮਝਣ ਦਾ ਹੱਕ ਸੀ ਕਿਉਂਕਿ ਉਸ ਨੇ ਸਿੱਖਾਂ ਤੋਂ ਸੁਰੱਖਿਆ ਮੰਗੀ ਸੀ ਤੇ ਉਸ ਨੇ ਉਹਨਾਂ ਨੂੰ "ਰਾਖੀ" ਕਰ ਵੀ ਦਿੱਤਾ ਸੀ। ਪਰੰਤੂ ਅਦੀਨਾ ਬੇਗ ਦਾ ਕੋਈ ਭਰੋਸਾ ਨਹੀਂ ਸੀ। ਉਸ ਨੇ ਬਹੁਤ ਸਾਰੇ

---

26. ਕ

ਸਿਪਾਹੀ ਭਰਤੀ ਕਰ ਲਏ ਤੇ ਇਕ ਹਜ਼ਾਰ ਲੱਕੜਹਾਰਿਆਂ ਨੂੰ ਜੰਗਲ ਕੱਟਣ ਤੇ ਲਾ ਦਿੱਤਾ ਜਿੱਥੇ ਸਿੱਖ 'ਭੀੜ' ਪੈਣ ਤੇ ਲੁਕਿਆ ਕਰਦੇ ਸਨ। ਫਿਰ ਉਸ ਨੇ ਸਿੱਖਾਂ ਦੇ ਕਿਲ੍ਹੇ ਰਾਮ ਰਉਣੀ ਨੂੰ ਘੇਰਾ ਪਾ ਲਿਆ ਜਿਸ ਦਾ ਮਗਰੋਂ ਨਾਮ 'ਰਾਮ ਗੜ੍ਹ' ਰੱਖਿਆ ਗਿਆ।

ਸਿੱਖ ਅਦੀਨਾ ਬੇਗ ਦੇ ਉਲਟੇ ਪੈਂਤੜੇ ਤੋਂ ਹੈਰਾਨ ਰਹਿ ਗਏ। ਪਰੰਤੂ ਉਹ ਵੀ ਉਸ ਦੀ ਚਾਲ ਸਮਝ ਗਏ ਤੇ ਫਿਰ ਉਹਨਾਂ ਨੇ ਉਸ ਨੂੰ ਕਦੇ ਸੁੱਖ ਦਾ ਸਾਹ ਨ ਲੈਣ ਦਿੱਤਾ। ਪਹਿਲਾਂ ਉਹਨਾਂ ਨੇ ਰੰਧਾਵਿਆਂ ਤੇ ਜੰਡਿਆਲਾ ਦੇ ਨਿਰੰਜਨੀਆਂ ਨੂੰ ਸਜ਼ਾ ਦਿੱਤੀ ਜਿਹਨਾਂ ਨੇ ਅਦੀਨਾ ਬੇਗ ਦੀ ਹਿਮਾਇਤ ਕੀਤੀ ਸੀ ਤੇ ਫਿਰ ਉਹ ਅਦੀਨਾ ਬੇਗ ਵੱਲ ਮੁੜੇ। ਪਰ ਪਾਰੇ ਵਾਂਗ ਚੰਚਲ ਤੇ ਅਸਥਿਰ ਅਦੀਨਾ ਬੇਗ ਸਿੱਖਾਂ ਵੱਲੋਂ ਸਜ਼ਾ ਦਿੱਤੇ ਜਾਣ ਤੋਂ ਪਹਿਲਾਂ ਹੀ ਸਤੰਬਰ 1758 ਵਿੱਚ ਸੂਲ ਦੀ ਬਿਮਾਰੀ ਨਾਲ ਮਰ ਗਿਆ।

ਅਜੇ ਵੀ ਪੰਜਾਬ ਦੇ ਤਿੰਨ ਦਾਅਵੇਦਾਰ ਸਨ ਪਰੰਤੂ ਇਸ ਦੇ ਮਾਲਕ ਤਾਂ ਇਕੱਲੇ ਸਿੱਖ ਹੀ ਸਨ।

ਅਦੀਨਾ ਬੇਗ ਦੀ ਮੌਤ ਤੋਂ 1½ ਮਹੀਨਾ ਪਿੱਛੋਂ, ਸਰਬਤ ਖਾਲਸਾ ਨੇ ਦੀਵਾਲੀ ਮੌਕੇ ਸਥਿਤੀ ਤੇ ਪੁਨਰ ਵਿਚਾਰ ਕੀਤੀ। ਮੁਗ਼ਲਾਂ, ਅਫ਼ਗਾਨਾਂ, ਮਰਾਠਿਆਂ ਤੇ ਅਦੀਨਾ ਬੇਗ ਖ਼ਾਂ ਦੇ ਨਾਮਜ਼ਦ ਵਾਰਿਸ ਨੇ ਪੰਜਾਬ 'ਤੇ ਆਪੋ-ਆਪਣਾ ਹੱਕ ਜਤਾਇਆ। ਸਰਬਤ ਖਾਲਸਾ ਸਾਮ੍ਹਣੇ ਦੋ ਸੁਆਲ ਆਏ, ਕੀ ਉਹਨਾਂ ਨੂੰ ਲਾਹੌਰ 'ਤੇ ਅਧਿਕਾਰ ਕਰਨਾ ਚਾਹੀਦਾ ਹੈ ਜਾਂ ਨਹੀਂ ਤੇ ਜੇ ਉਹਨਾਂ ਨੇ ਐਸਾ ਕੀਤਾ ਤਾਂ ਕੀ ਉਹ ਇਤਨੇ ਸ਼ਕਤੀਸ਼ਾਲੀ ਹਨ ਕਿ ਮਰਾਠਿਆਂ ਜਾਂ ਅਫ਼ਗਾਨਾਂ ਨੂੰ ਹਾਰ ਦੇ ਸਕਣਗੇ ਜਾਂ ਦੋਹਾਂ ਨੂੰ ਹੀ ਹਰਾ ਸਕਣਗੇ ? ਇਕ ਵੱਡੀ ਮਰਾਠਾ ਫ਼ੌਜ ਅੱਗੇ ਹੀ ਦਿੱਲੀ ਤੋਂ ਪੰਜਾਬ ਵੱਲ ਤੁਰ ਪਈ ਸੀ। ਅਫ਼ਗਾਨਾਂ ਨੇ ਵੀ ਪੰਜਾਬ ਉੱਪਰ ਅਧਿਕਾਰ ਕਰ ਲੈਣ ਦੀ ਕੋਸ਼ਿਸ਼ ਕੀਤੀ ਸੀ ਤੇ ਉਹ ਛੇਤੀ ਦੇਣੇ ਉਸ ਮੁਲਕ ਨੂੰ ਤਿਆਗਣ ਲਈ ਤਿਆਰ ਨਹੀਂ ਹੋਣਗੇ ਜਿਸ ਨੂੰ ਉਹ ਆਪਣੇ ਸਾਮਰਾਜ ਦਾ ਹਿੱਸਾ ਸਮਝਦੇ ਸਨ। ਸਭ ਦਾ ਇਕੋ ਮੱਤ ਸੀ ਕਿ ਲਾਹੌਰ ਉੱਪਰ ਕਬਜ਼ਾ ਪੰਜਾਬ ਦੀ ਮਾਲਕੀ ਦਾ ਹਕੀਕੀ ਨਹੀਂ, ਸੰਕੇਤਕ ਪ੍ਰਮਾਣ ਸੀ। ਪਰੰਤੂ ਉਹਨਾਂ ਨੇ ਬਾਕੀ ਦੇ ਪ੍ਰਾਂਤ ਉੱਪਰ ਜਿਤਨੇ ਉਹ ਵੱਧ ਤੋਂ ਵੱਧ ਕਾਬਜ਼ ਹੋ ਸਕਦੇ ਸਨ, ਕਬਜ਼ਾ ਕਰ ਲੈਣ ਦਾ ਮਤਾ ਪਾਸ ਕਰ ਲਿਆ।

ਮਾਰਚ 1759 ਵਿੱਚ ਮਰਹੱਟੇ ਦੁਬਾਰਾ ਪੰਜਾਬ ਵਿੱਚ ਦਾਖਲ ਹੋਏ। ਮਾਲਵਾ ਵੱਲੋਂ ਉਹ ਹੌਲੀ-ਹੌਲੀ ਤੇ ਸਾਵਧਾਨੀ ਨਾਲ ਅੱਗੇ ਵਧੇ ਕਿਉਂਕਿ ਉਹਨਾਂ ਨੂੰ ਸਿੱਖਾਂ ਦੀ ਪ੍ਰਤਿਕ੍ਰਿਆ ਦਾ ਯਕੀਨ ਨਹੀਂ ਸੀ। ਸਿੱਖਾਂ ਨੇ ਉਹਨਾਂ ਨੂੰ ਨ ਰੋਕਿਆ ਤੇ ਸਬਾਜੀ ਸਿੰਧੀਆ ਨੂੰ ਲਾਹੌਰ 'ਤੇ ਕਾਬਜ਼ ਹੋਣ ਦਿੱਤਾ। ਉੱਤਰ ਵੱਲੋਂ ਜਰਨੈਲ ਜਹਾਨ ਖ਼ਾਂ ਸਿੰਧ ਪਾਰ ਕਰਕੇ ਪੰਜਾਬ ਵਿੱਚ ਦਾਖ਼ਲ ਹੋਇਆ। ਸਬਾ ਜੀ ਨੇ ਸਿੱਖਾਂ ਤੋਂ ਸਹਾਇਤਾ ਮੰਗੀ। ਸਿੱਖਾਂ ਤੋਂ ਮਰਾਠਿਆਂ ਦੀਆਂ ਸਾਂਝੀਆਂ ਫ਼ੌਜਾਂ ਨੇ ਅਫ਼ਗਾਨਾਂ ਨੂੰ ਹਾਰ ਦਿੱਤੀ ਤੇ ਉਹਨਾਂ ਨੂੰ ਹਫੜਾ ਦਫੜੀ ਪਾ ਕੇ ਆਪਣੇ ਵਤਨ ਜਾਣ ਲਈ ਮਜਬੂਰ ਕਰ ਦਿੱਤਾ।[27]

---

27. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ, 1, ਪੰਨਾ 128, ਦਿੱਲੀ ਕਰਾਨੀਕਲ ਦੇ ਹਵਾਲੇ ਨਾਲ, ਪੰਨਾ 65 ਜਿੱਥੇ 19 ਸਤੰਬਰ 1759 ਨੂੰ ਜਿੱਤ ਦੀ ਖ਼ਬਰ ਦਾ ਉਲੇਖ ਕੀਤਾ ਗਿਆ ਹੈ।

1759 ਵਿੱਚ ਪੰਜਵਾਂ ਅਫ਼ਗਾਨ ਹਮਲਾ; 1761 ਵਿੱਚ ਪਾਣੀਪੱਤ ਦੀ ਜੰਗ; ਸਿੱਖ ਲਾਹੌਰ ਵਿੱਚ—1761 ਦੀ ਪੱਤਝੜ ਵਿੱਚ ਅਹਿਮਦਸ਼ਾਹ ਅਬਦਾਲੀ ਨੇ 60000 ਅਫ਼ਗਾਨਾਂ ਤੇ ਪਠਾਣਾਂ ਦੀ ਵੱਡੀ ਫ਼ੌਜ ਹਿੰਦੁਸਤਾਨ ਉੱਪਰ ਪੰਜਵੀਂ ਵਾਰ ਹਮਲਾ ਕਰਨ ਲਈ ਇਕੱਠੀ ਕੀਤੀ। ਉਸ ਦਾ ਵਿਸ਼ੇਸ਼ ਮਨੋਰਥ ਇਸ ਵਾਰ ਉੱਤਰ ਭਾਰਤ ਵਿੱਚੋਂ ਮਰਾਠਾ ਸ਼ਕਤੀ ਨੂੰ ਕੁਚਲਣਾ ਸੀ। ਉਸ ਦੇ ਦਿੱਲੀ ਵਿਚਲੇ ਪ੍ਰਤਿਨਿਧ ਰੋਹੇਲਾ ਸਰਦਾਰ ਨਜੀਬ-ਉਦ ਦੌਲਾ ਨੂੰ ਦਿੱਲੀ ਵਿੱਚੋਂ ਕੱਢ ਦਿੱਤਾ ਗਿਆ ਸੀ। ਮੁਲਕ ਦੇ ਵੱਖ-ਵੱਖ ਭਾਗਾਂ ਦੇ ਮੁਸਲਮਾਨ ਹਾਕਮਾਂ ਨੇ ਵੀ ਇਸਲਾਮ ਲਈ ਹਿੰਦੂ ਧਰਮ ਦੇ ਜੁਝਾਰੂ ਤੂਫ਼ਾਨ ਦੇ ਖਤਰੇ ਬਾਰੇ ਉਸ ਨੂੰ ਲਿਖਿਆ ਸੀ। ਹੋਰ ਤਾਂ ਹੋਰ ਰਾਜਸਥਾਨ ਦੇ ਹਿੰਦੂ ਰਾਜਿਆਂ ਨੇ ਵੀ ਉਸ ਨੂੰ ਮਰਹੱਟਿਆਂ ਦੀ ਮਾਰਧਾੜ ਤੋਂ ਬਚਾਉਣ ਲਈ ਬੇਨਤੀ ਕੀਤੀ। ਭਾਵੇਂ ਸਿੱਖਾਂ ਨੂੰ ਮਰਹੱਟਿਆਂ ਨਾਲ ਕੋਈ ਮੋਹ-ਪ੍ਰੇਮ ਨਹੀਂ ਸੀ, ਪਰ ਉਹ ਚਾਹੁੰਦੇ ਸਨ ਕਿ ਉਹ ਅਫ਼ਗਾਨਾਂ ਦਾ ਟਾਕਰਾ ਕਰਨ ਲਈ ਅਗਵਾਈ ਦੇਣ। ਜਦੋਂ ਮਰਹੱਟੇ ਅਜੇ ਤਿਆਰ ਹੀ ਹੋ ਰਹੇ ਸਨ ਤਾਂ ਸਿੱਖਾਂ ਨੇ ਆਪਣੇ-ਆਪ ਅਬਦਾਲੀ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਇਕ ਮਰਾਠਾ ਖ਼ਬਰ-ਨਵੀਸ ਲਿਖਦਾ ਹੈ : "ਅਬਦਾਲੀ ਲਾਹੌਰ ਪਹੁੰਚ ਗਿਆ ਹੈ ਤੇ ਸਿੱਖਾਂ ਨਾਲ ਉਸ ਦੀ ਭਾਰੀ ਲੜਾਈ ਹੋਈ ਹੈ। ਅਬਦਾਲੀ ਦੇ ਦੋ ਹਜ਼ਾਰ ਸਿਪਾਹੀ ਮਾਰੇ ਗਏ ਹਨ ਤੇ ਜਹਾਨ ਖ਼ਾਂ ਜ਼ਖ਼ਮੀ ਹੋ ਗਿਆ ਹੈ।"[28]

ਮਰਾਠਾ ਜਰਨੈਲ ਸਬਾ ਜੀ, ਪੰਜਾਬ ਦੀ ਰੱਖਿਆ ਦਾ ਪ੍ਰਬੰਧ ਕੀਤੇ ਬਿਨਾਂ ਹੀ ਨੱਠ ਗਿਆ। ਜਿਹੜੇ ਮਰਹੱਟਾ ਫ਼ੌਜੀ ਕਾਹਲੀ ਨਾਲ ਨੱਠ ਨਾ ਸਕੇ ਉਹਨਾਂ ਨੂੰ ਅਫ਼ਗਾਨਾਂ ਨੇ ਮਾਰ ਮੁਕਾਇਆ। ਸਿੱਖ ਵੀ ਪਿੱਛੇ ਹੱਟ ਗਏ ਤੇ ਉਹਨਾਂ ਨੇ ਅਬਦਾਲੀ ਨੂੰ ਦਿੱਲੀ ਵੱਲ ਅੱਗੇ ਵਧਣ ਦਿੱਤਾ। ਅਬਦਾਲੀ ਨੇ ਤਿੰਨ ਥਾਵਾਂ 'ਤੇ ਮਰਹੱਟਿਆਂ ਵੱਲੋਂ ਉਹਦਾ ਰਸਤਾ ਰੋਕਣ ਦੀ ਕੋਸ਼ਿਸ਼ ਕਰਨ ਤੇ ਉਹਨਾਂ ਨੂੰ ਹਾਰ ਦਿੱਤੀ।

ਜਦੋਂ ਉਸ ਨੂੰ ਇਹ ਜਾਣਕਾਰੀ ਮਿਲੀ ਕਿ ਦੱਖਣ ਵੱਲੋਂ ਇਕ ਵੱਡੀ ਮਰਾਠਾ ਫ਼ੌਜ ਆ ਰਹੀ ਹੈ ਤਾਂ ਉਸ ਨੇ ਆਪਣਾ ਡੇਰਾ ਅਲੀਗੜ੍ਹ ਲਾ ਲਿਆ ਤੇ ਉਹਨਾਂ ਦੀ ਉਡੀਕ ਕਰਨ ਲੱਗਾ। ਹਜ਼ਾਰਾਂ ਦੀ ਗਿਣਤੀ ਵਿੱਚ ਉੱਤਰੀ ਭਾਰਤ ਦੇ ਮੁਸਲਮਾਨ ਅਵਧ ਦਾ ਸੁਜਾਹ-ਉਦ-ਦੌਲਾ, ਰੋਹੇਲੇ[29] ਤੇ ਹੋਰ ਸਭ ਅਫ਼ਗਾਨਾਂ ਦੇ ਝੰਡੇ ਥੱਲੇ ਆ ਜਮ੍ਹਾਂ ਹੋਏ।

ਜਦੋਂ ਅਫ਼ਗਾਨ ਤੇ ਮਰਹੱਟੇ ਆਖ਼ਰੀ ਮੁਕਾਬਲੇ ਦੀ ਤਿਆਰੀ ਕਰ ਰਹੇ ਸਨ, ਤਾਂ ਸਿੱਖ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿੱਚ ਆਪਣੀ ਸ਼ਕਤੀ ਵਧਾਉਣ ਤੇ ਮਜ਼ਬੂਤ ਕਰਨ ਵਿੱਚ ਲੱਗੇ ਹੋਏ ਸਨ। 1706 ਈ: ਦੇ ਦੀਵਾਲੀ ਵਾਲੇ ਦਿਨ ਸਰਬੱਤ ਖਾਲਸੇ ਨੇ ਨਿਰਣਾ ਕਰ ਲਿਆ ਕਿ ਹੁਣ ਰਾਜਧਾਨੀ ਉੱਪਰ ਅਧਿਕਾਰ ਕਰਨ ਦਾ ਸਮਾਂ ਆ ਗਿਆ ਸੀ। ਆਹਲੂਵਾਲੀਆ ਨੇ ਸਿੱਖ ਫ਼ੌਜਾਂ ਦੀ ਅਗਵਾਈ ਕੀਤੀ। ਉਹਦੇ ਨਾਲ ਹਰੀ ਸਿੰਘ ਭੰਗੀ, ਜੈ ਸਿੰਘ ਕਨ੍ਹਈਆ ਤੇ ਚੜ੍ਹਤ ਸਿੰਘ ਸ਼ੁੱਕਰਚੱਕੀਆ ਆਦਿ ਮਿਸਲਾਂ ਦੇ ਦੂਸਰੇ ਆਗੂ ਵੀ

---

29. ਰੋਹੇਲਾ ਆਗੂ ਨਜੀਬਉਦ ਦੌਲਾ ਨੇ ਪਾਣੀਪਤ ਦੀ ਲੜਾਈ ਤੋਂ ਪਹਿਲਾਂ ਕਿਹਾ ਸੀ, "ਮੈਂ ਮੈਦਾਨਿ ਜੰਗ ਦਾ ਲਾੜਾ ਹਾਂ। ਹਰ ਚੀਜ਼ ਮੇਰੇ 'ਤੇ ਨਿਰਭਰ ਕਰਦੀ ਹੈ ਦੂਸਰੇ ਤਾਂ ਬਰਾਤ (ਜੰਝ) ਵਿੱਚ ਆਏ ਸਿਰਫ਼ ਬਰਾਤੀ (ਮਹਿਮਾਨ) ਹਨ। ਜੋ ਕੁਝ ਏਥੇ ਹੋਵੇਗਾ ਉਹ ਮੇਰੇ ਲਈ ਹੀ ਹੋਵੇਗਾ ਤੇ ਮੈਂ ਹੀ ਕਰਾਂਗਾ।"—ਨਜੀਬਉਦਦੌਲਾਹ LXXIX.

ਸਨ। ਸਿੱਖਾਂ ਨੇ ਲਾਹੌਰ ਦੀਆਂ ਉਪਨਗਰੀਆਂ ਤੇ ਬਿਨਾਂ ਕਿਸੇ ਔਖਿਆਈ ਤੇ ਅਧਿਕਾਰ ਕਰ ਲਿਆ। ਅਫ਼ਗਾਨ ਸੂਬੇਦਾਰ ਨੇ ਉਹਨਾਂ ਨੂੰ ਖਿਰਾਜ ਦੇਣ ਦੀ ਪੇਸ਼ਕਸ਼ ਕੀਤੀ। ਕਿਉਂਕਿ ਅਜੇ ਅਫ਼ਗਾਨਾਂ ਤੇ ਮਰਹੱਟਿਆਂ ਦੀ ਟੱਕਰ ਨਹੀਂ ਹੋਈ ਸੀ ਜਿਸ ਤੋਂ ਇਹ ਨਿਰਣਾ ਹੁੰਦਾ ਕਿ ਲਾਹੌਰ ਦਾ ਅਸਲੀ ਸੁਆਮੀ ਕੌਣ ਸੀ, ਸਿੱਖਾਂ ਨੇ ਅਫ਼ਗਾਨਾਂ ਤੋਂ 30000 ਰੁਪੈ ਖਿਰਾਜ ਲੈ ਲਿਆ ਤੇ ਉੱਥੋਂ ਚਲੇ ਗਏ।

1¼ ਸਾਲ ਪਿੱਛੋਂ ਆਪਣੀ ਸਥਿਤੀ (ਦੂਸਰੇ ਨੂੰ ਬਾਹਰ ਕੱਢਣ ਲਈ) ਨੂੰ ਮਜਬੂਤ ਕਰਨ ਪਿੱਛੋਂ ਉਹ 14 ਜਨਵਰੀ 1761 ਈਸਵੀ ਨੂੰ ਪਾਣੀਪੱਤ ਦੇ ਪ੍ਰਸਿੱਧ ਸਥਾਨ 'ਤੇ ਆਮ੍ਹੋ-ਸਾਮ੍ਹਣੇ ਆ ਟਕਰਾਏ। ਮਰਹੱਟੇ ਅਸਲ ਵਿੱਚ ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਹੀ ਹਾਰ ਚੁੱਕੇ ਸਨ। ਡਰਪੋਕ ਸਦਾ ਸ਼ਿਵ ਰਾਓ ਭਾਓ ਸ਼ਹਿਰ ਅੰਦਰ ਮੋਰਚਾ ਸੰਭਾਲ ਕੇ ਬੈਠ ਗਿਆ ਤੇ ਕਈ ਮਹੀਨੇ ਆਲਸੀ ਬਣਿਆ ਰਿਹਾ ਤੇ ਕੋਈ ਕਾਰਵਾਈ ਨ ਕੀਤੀ। ਅਬਦਾਲੀ ਨੇ ਮਰਹੱਟਿਆਂ ਦੀ ਰਸਦ ਸਾਮਾਨ ਦੀ ਪਹੁੰਚ ਬੰਦ ਕਰ ਦਿੱਤੀ ਤੇ ਉਹਨਾਂ ਨੂੰ ਭੁੱਖਿਆਂ ਨੂੰ ਹੀ ਲੜਨਾ ਪਿਆ।

ਮਰਹੱਟਿਆਂ ਦਾ ਇਸ ਟੱਕਰ ਵਿੱਚ ਬਹੁਤ ਭਾਰੀ ਮਾਲੀ ਤੇ ਜਾਨੀ ਨੁਕਸਾਨ ਹੋਇਆ।[30] ਜੇਤੂ ਅਫ਼ਗਾਨਾਂ ਦਾ ਵੀ ਕਾਫ਼ੀ ਨੁਕਸਾਨ ਹੋਇਆ। ਭਾਵੇਂ ਉਹ ਅੱਜ ਵੀ ਵਿੱਕੋਲਿੱਤਰੇ ਸਿੱਖ ਦਲਾਂ ਨੂੰ ਸਜ਼ਾ ਦੇਣ ਲਈ ਕਾਫ਼ੀ ਸ਼ਕਤੀਸ਼ਾਲੀ ਸਨ ਜਿਵੇਂ ਉਹਨਾਂ ਨੇ ਸਾਲ ਮਗਰੋਂ ਕੀਤਾ, ਪਰ ਉਹ ਪੰਜਾਬ ਦੇ ਮੈਦਾਨੀ ਇਲਾਕੇ ਵਿੱਚ ਦਲ ਖਾਲਸਾ ਦੀ ਸ਼ਕਤੀ ਨੂੰ ਵੰਗਾਰਨ ਦੇ ਸਮਰੱਥ ਨਹੀਂ ਸਨ। ਕਿਹਾ ਜਾ ਸਕਦਾ ਹੈ ਕਿ ਪਾਣੀਪਤ ਦੀ ਲੜਾਈ ਜੋ ਮਰਹੱਟਿਆਂ ਤੇ ਅਫ਼ਗਾਨਾਂ ਵਿੱਚ ਲੜੀ ਗਈ ਸੀ, ਸਿੱਖਾਂ ਨੇ ਜਿੱਤ ਲਈ ਸੀ।

ਜਿੱਤ ਪਿੱਛੋਂ ਅਫ਼ਗਾਨ ਆਲਾ ਸਿੰਘ ਪਟਿਆਲਾ ਵੱਲ ਮੁੜੇ ਜਿਸ ਨੇ ਮਰਹੱਟਿਆਂ ਨੂੰ ਪਾਣੀਪਤ ਦੇ ਮੈਦਾਨ ਵਿੱਚ ਰਸਦ ਸਾਮਾਨ ਵੇਚਿਆ ਸੀ। ਉਹਨਾਂ ਨੇ ਬਰਨਾਲਾ ਲੁੱਟਿਆ, ਆਲਾ ਸਿੰਘ ਨੂੰ ਭੈਭੀਤ ਕਰਕੇ ਖਿਰਾਜ ਅਦਾ ਕਰਨ ਲਈ ਮਜਬੂਰ ਕੀਤਾ। ਆਲਾ ਸਿੰਘ ਬੜੀ ਮੁਸ਼ਕਲ ਨਾਲ ਜੱਸਾ ਸਿੰਘ ਆਹਲੂਵਾਲੀਆ ਅੱਗੇ ਅਧੀਨਗੀ ਨਾਲ ਆਪਣਾ ਪੱਖ ਪੇਸ਼ ਕਰਕੇ ਸਿੱਖ ਪੰਥ 'ਚੋਂ ਛੇਕੇ ਜਾਣ ਤੋਂ ਬਚਿਆ।

ਮਾਰਚ 1761 ਵਿੱਚ ਅਬਦਾਲੀ ਨੇ ਆਪਣੇ ਵਤਨ ਵੱਲ ਕੂਚ ਕੀਤਾ। ਜਿਉਂ ਹੀ ਅਬਦਾਲੀ ਨੇ ਸਤਲੁਜ ਪਾਰ ਕੀਤਾ, ਸਿੱਖਾਂ ਨੇ ਉਸ ਨੂੰ ਘੇਰ ਲਿਆ। ਲੁੱਟ ਦਾ ਮਾਲ ਨਾਲ ਲੱਦੇ ਹੋਏ ਤੇ ਲੜਾਈ ਲੜ ਲੜ ਥੱਕੇ ਹੋਏ ਪਠਾਨ ਸਿੱਖ ਦਲਾਂ ਵਿਰੁੱਧ ਕੁਝ ਨਾ ਕਰ ਸਕਦੇ ਜਦੋਂ 20 ਜਾਂ 30 ਘੋੜਸਵਾਰ ਅਚਾਨਕ ਹੀ ਕਿਸੇ ਪਾਸਿਉਂ ਆ ਝਪਟਾ ਮਾਰਦੇ, ਬੰਦੂਕਾਂ ਚਲਾਉਂਦੇ ਤੇ ਫਿਰ ਜੰਗਲਾਂ ਵਿੱਚ ਘੋੜੇ ਦੁੜਾਕੇ ਲੁਕ ਜਾਂਦੇ। ਹਰ ਰਾਤ ਹੀ ਅਬਦਾਲੀ ਨੂੰ ਕੱਚੇ ਮੋਰਚੇ ਬਣਾਉਣੇ ਪੈਂਦੇ ਤੇ ਸਿਪਾਹੀਆਂ ਦੀ ਇਕ ਪਾਲ ਨਾਲ ਆਪਣੇ ਡੇਰੇ ਦੀ ਰਖਿਆ ਕਰਨੀ ਪੈਂਦੀ। ਹਰ ਰਾਤ ਹੀ ਸਿੱਖ ਅਫ਼ਗਾਨਾਂ ਦੀ ਮੋਰਚਾਬੰਦੀ ਤੋੜ ਕੇ ਅਫ਼ਗਾਨਾਂ

---

30. ਮਰਹੱਟਿਆਂ ਦੇ ਨੁਕਸਾਨ ਦਾ ਅੰਦਾਜ਼ਾ ਲਾਇਆ ਗਿਆ ਸੀ ਜਿਸ ਅਨੁਸਾਰ ਉਹ 28000 ਮਾਰੇ ਗਏ ਸਨ, 22000 ਕੈਦ ਕੀਤੇ ਗਏ ਸਨ। ਮਰਨ ਵਾਲਿਆਂ ਵਿੱਚ ਸੈਨਾਪਤੀ ਭਾਓ ਤੇ ਪੇਸ਼ਵਾ ਬਾਲਾ ਜੀ ਰਾਓ ਦਾ ਵੱਡਾ ਪੁੱਤਰ ਵਿਸ਼ਵਾਸ ਰਾਓ ਵੀ ਸਨ। ਵੇਖੋ ਹਰੀ ਰਾਮ ਗੁਪਤਾ, ਆਗਰਾ ਤੇ ਪਾਨੀਪਤ ਕਾਂਡ XIX

ਦੇ ਸੁਪਨਿਆਂ ਨੂੰ ਡਰਾਉਣੇ ਬਣਾ ਦਿੰਦੇ। ਇਸ ਤਰ੍ਹਾਂ ਸਿੰਧ ਦਰਿਆ ਤੱਕ ਇਹ ਸਿਲਸਿਲਾ ਜਾਰੀ ਰਿਹਾ। ਉਹਨਾਂ ਨੇ ਅਬਦਾਲੀ ਦੀ ਲੁੱਟ ਦਾ ਮਾਲ ਲੁੱਟ ਕੇ ਉਸ ਨੂੰ ਕਾਫ਼ੀ ਹਲਕਾ ਕਰ ਦਿੱਤਾ। ਉਹਨਾਂ ਨੇ ਲਗਭਗ 2000 ਬੰਧੂ ਬਣਾਈਆਂ ਹਿੰਦੂ ਇਸਤਰੀਆਂ (ਢੱਕਾਂ) ਨੂੰ ਵੀ ਛੁਡਾਇਆ ਤੇ ਆਜ਼ਾਦ ਕਰਵਾਇਆ ਜਿਹੜੀਆਂ ਅਬਦਾਲੀ ਅਫ਼ਗਾਨਾਂ ਦੇ ਹਰਮਾਂ ਲਈ ਲਿਜਾ ਰਿਹਾ ਸੀ।[31]

ਜਦੋਂ ਅਬਦਾਲੀ ਨੂੰ ਸਿੰਧ ਪਾਰ ਟਪਾ ਦਿੱਤਾ ਗਿਆ ਤਾਂ ਸਿੱਖ ਕਿਲ੍ਹਿਆਂ ਵਿੱਚ ਉਹਦੀ ਪਿੱਛੇ ਛੱਡੀ ਹੋਈ ਫ਼ੌਜ ਨੂੰ ਕੱਢਣ ਲਈ ਤਿਆਰ ਹੋ ਗਏ। ਪਹਿਲੀ ਟੱਕਰ ਮਿਰਜ਼ਾ ਜਾਨ ਨਾਲ ਹੋਈ ਜਿਸ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਮਗਰੋਂ ਨੂਰਉਦਦੀਨ ਬਮਜ਼ਈ ਨਾਲ ਮੁਕਾਬਲਾ ਹੋਇਆ ਜਿਸ ਨੂੰ ਅਬਦਾਲੀ ਨੇ ਪੰਜਾਬ ਦੇ ਸੂਬੇਦਾਰ ਉਬੈਦ ਖ਼ਾਂ ਦੀ ਸਹਾਇਤਾ ਲਈ ਸਿੱਖਾਂ ਨਾਲ ਨਿਪਟਣ ਲਈ ਨਿਯੁਕਤ ਕੀਤਾ ਸੀ। ਬਮਜ਼ਈ ਤਾਂ ਚਨਾਬ ਤੋਂ ਅੱਗੇ ਨਾ ਆ ਸਕਿਆ। ਚੜ੍ਹਤ ਸਿੰਘ ਸ਼ੁਕਰਚੱਕੀਆ ਉਸ ਨੂੰ ਸਾਰਾ ਰਾਹ ਪ੍ਰੇਸ਼ਾਨ ਕਰਦਾ ਰਿਹਾ ਤੇ ਅਖ਼ੀਰ ਉਸ ਨੂੰ ਉੱਥੋਂ ਨਠਾ ਦਿੱਤਾ ਤੇ ਉਸ ਨੇ ਸਿਆਲਕੋਟ ਦੇ ਕਿਲ੍ਹੇ 'ਚ ਜਾ ਸ਼ਰਨ ਲਈ। ਸਰਦਾਰ ਨੇ ਸਿਆਲਕੋਟ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਤੇ ਘੇਰਾ ਉਦੋਂ ਹੀ ਉਠਾਇਆ ਜਦੋਂ ਅਫ਼ਗਾਨਾਂ ਨੇ ਚੁੱਪਚਾਪ ਉੱਥੋਂ ਚਲੇ ਜਾਣ ਦੀ ਸਹਿਮਤੀ ਪ੍ਰਗਟ ਕੀਤੀ।

ਅਫ਼ਗਾਨਾਂ ਵਿਰੁੱਧ ਹਮਲੇ ਕਰਨ ਵਾਲੇ ਆਗੂਆਂ ਵਿੱਚ ਚੜ੍ਹਤ ਸਿੰਘ ਸ਼ੁਕਰਚੱਕੀਆ ਇਕ ਉੱਘਾ ਨੇਤਾ ਸੀ। ਉਬੈਦ ਖ਼ਾਂ ਨੇ ਉਸ ਦਾ ਕੰਡਾ ਕੱਢਣ ਲਈ ਸ਼ੁਕਰਚੱਕੀਆ ਸਰਦਾਰ ਦੇ ਗੁਜਰਾਂਵਾਲੇ ਕਿਲ੍ਹੇ 'ਤੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ। ਜਿਉਂ ਹੀ ਅਫ਼ਗਾਨਾਂ ਨੇ ਗੁਜਰਾਂਵਾਲੇ ਦੇ ਕਿਲ੍ਹੇ ਨੂੰ ਘੇਰਾ ਪਾਇਆ ਤਾਂ ਜੱਸਾ ਸਿੰਘ ਆਹਲੂਵਾਲੀਆ, ਹਰੀ ਸਿੰਘ ਭੰਗੀ, ਜੈ ਸਿੰਘ ਕਨ੍ਹਈਆ ਤੇ ਹੋਰ ਦੂਸਰੇ ਸਿੱਖ ਮਿਸਲਦਾਰਾਂ ਨੇ ਉਸ ਨੂੰ ਆ ਘੇਰਿਆ ਤੇ ਕਿਲ੍ਹੇ ਉਦਾਲਿਉਂ ਘੇਰਾ ਉਠਾਉਣ 'ਤੇ ਅਫ਼ਗਾਨਾਂ ਨੂੰ ਮਜਬੂਰ ਕਰ ਦਿੱਤਾ। ਓਬੈਦ ਖ਼ਾਂ ਬੜੀ ਮੁਸ਼ਕਲ ਨਾਲ ਬਚ ਕੇ ਨਿਕਲਿਆ। ਉਹ ਆਪਣੀਆਂ ਤੋਪਾਂ ਤੇ ਭਾਰੀ ਤੋਪਖਾਨਾ ਸਿੱਖਾਂ ਦੇ ਹੱਥਾਂ ਵਿੱਚ ਛੱਡ ਗਿਆ। ਹੁਣ ਲਾਹੌਰ ਜਾਣ ਦਾ ਰਾਹ ਖੁੱਲ੍ਹਾ ਸੀ।

1761 ਦੀ ਦੀਵਾਲੀ ਅੰਮ੍ਰਿਤਸਰ ਵਿੱਚ ਬੜੀ ਧੂਮ ਧਾਮ ਨਾਲ ਮਨਾਈ ਗਈ। ਸਰਬਤ ਖਾਲਸਾ ਨੇ ਇਕ ਵਾਰ ਫਿਰ ਲਾਹੌਰ 'ਤੇ ਕਬਜ਼ਾ ਕਰਨ ਦਾ ਮਤਾ ਪਕਾਇਆ ਤੇ ਪੰਜਾਬ ਨੂੰ ਗੱਦਾਰਾਂ ਤੇ ਵਿਦੇਸ਼ੀਆਂ ਤੋਂ ਆਜ਼ਾਦ ਕਰਾਉਣ ਦਾ ਗੁਰਮਤਾ ਪਾਸ ਕੀਤਾ।

ਸਿੱਖਾਂ ਦੇ ਸੁਆਗਤ ਲਈ ਲਾਹੌਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ। ਜੱਸਾ ਸਿੰਘ ਆਹਲੂਵਾਲੀਆ ਦਲ ਖਾਲਸਾ ਦੀ ਅਗਵਾਈ ਕਰਦਾ ਹੋਇਆ ਲਾਹੌਰ ਵਿੱਚ ਦਾਖਲ ਹੋਇਆ। ਭਾਵੇਂ ਸਿੱਖ ਰਾਸ਼ਟਰ ਸੰਗਠਨ ਵਿੱਚ ਬਾਦਸ਼ਾਹਤ ਦਾ ਕੋਈ ਥਾਂ ਨਹੀਂ ਸੀ, ਜੱਸਾ ਸਿੰਘ ਕਲਾਲ ਜਿਸ ਨੂੰ ਸਤਿਕਾਰ ਵਜੋਂ ਪਾਦਸ਼ਾਹ ਕਿਹਾ ਜਾਂਦਾ ਸੀ, ਹੁਣ ਸਹੀ ਅਰਥਾਂ ਵਿੱਚ ਸੁਲਤਾਨ-ਉਲ-ਕੌਮ ਬਣ ਗਿਆ। ਲਾਹੌਰ ਦੀ ਜਿੱਤ ਦੀ ਖ਼ੁਸ਼ੀ ਵਿੱਚ ਨਵਾਂ ਸਿੱਕਾ

31. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ 1, ਪੰਨਾ 150; ਗੰਡਾ ਸਿੰਘ, ਅਹਿਮਦ ਦੁੱਰਾਨੀ ਅਬਦਾਲੀ, ਪੰਨਾ 264

ਚਲਾਇਆ ਗਿਆ। ਸਿੱਕੇ ਉੱਪਰ ਲੇਖ ਸੀ ਜੋ 51 ਸਾਲ ਪਹਿਲਾਂ ਜੇਤੂ ਬੰਦਾ ਬਹਾਦਰ ਨੇ ਆਪਣੇ ਸਿੱਕਿਆਂ ਤੇ ਵਰਤਿਆ ਸੀ।[32]

ਸਿੱਖਾਂ ਨੇ ਵਿਧੀਪੂਰਵਕ ਅਫ਼ਗਾਨਾਂ ਨੂੰ ਕੱਢਣ ਲਈ ਕਾਰਵਾਈ ਸ਼ੁਰੂ ਕਰ ਦਿੱਤੀ। ਕੁਝ ਹਫ਼ਤਿਆਂ ਵਿੱਚ ਹੀ ਸਤਲੁਜ ਤੋਂ ਲੈ ਕੇ ਸਿੰਧ ਤੱਕ ਸਾਰਾ ਸੂਬਾ ਉਹਨਾਂ ਦੇ ਅਧੀਨ ਆ ਗਿਆ। ਕੁਝ ਹੀ ਖੇਤਰ ਖਾਲੀ ਕਰਨੋਂ ਰਹਿ ਗਏ ਸਨ। ਉਹਨਾਂ ਵਿੱਚ ਉਬੈਦ ਖ਼ਾਂ, ਜਿਸ ਨੇ ਆਪਣੇ ਆਪ ਨੂੰ ਲਾਹੌਰ ਦੇ ਕਿਲ੍ਹੇ ਵਿੱਚ ਅੰਦਰੋਂ ਬੰਦ ਕਰ ਲਿਆ ਸੀ, ਰਾਜਾ ਘੁਮੰਡ ਚੰਦ ਕਟੋਚ ਜੋ ਅਬਦਾਲੀ ਦਾ ਨੌਕਰ ਬਣ ਕੇ ਹੁਣ ਪਹਾੜੀ ਇਲਾਕੇ ਵਿੱਚ ਸੀ ਤੇ ਜੰਡਿਆਲੇ ਦੇ ਨਿਰੰਜਨੀਏ ਜਿਹੜੇ ਰਿਵਾਇਤੀ ਤੌਰ 'ਤੇ ਹੀ ਅਬਦਾਲੀ ਦੇ ਸਾਥੀ ਸਨ, ਸਿੱਖਾਂ ਦੇ ਅਧੀਨ ਹੋਣੋਂ ਬਚ ਗਏ ਸਨ। ਉਹਨਾਂ ਦੇ ਹੋਰ ਸ਼ਕਤੀ ਪਕੜਨ ਤੋਂ ਪਹਿਲਾਂ ਅਬਦਾਲੀ ਦੇ ਫਿਰ ਇਕ ਵਾਰ ਹਮਲਾ ਕਰਨ ਲਈ ਆਉਣ ਦੀਆਂ ਖ਼ਬਰਾਂ ਪਹੁੰਚ ਗਈਆਂ। ਇਸ ਵਾਰ ਉਹਦਾ ਮਨੋਰਥ ਸਿੱਖਾਂ ਦੀ ਤਾਕਤ ਨੂੰ ਖ਼ਤਮ ਕਰਨਾ ਸੀ।

**1762 ਵਿੱਚ ਛੇਵਾਂ ਅਫ਼ਗਾਨ ਹਮਲਾ, ਵੱਡਾ ਘੱਲੂਘਾਰਾ**—ਲਾਹੌਰ ਸ਼ਹਿਰ ਵਿਚਲਾ ਕਿਲ੍ਹਾ ਅਫ਼ਗਾਨਾਂ ਦੇ ਹੱਥ ਵਿੱਚ ਸੀ। ਲਾਹੌਰ ਦੇ ਕਿਲ੍ਹੇ ਵਿਚਲੇ ਅਫ਼ਗਾਨਾਂ ਤੇ ਉੱਤਰ ਪੱਛਮ ਵੱਲੋਂ ਆ ਰਹੇ ਅਫ਼ਗਾਨਾਂ ਵਿਚਕਾਰ ਫਸ ਜਾਣ ਤੋਂ ਬਚਣ ਲਈ ਜੱਸਾ ਸਿੰਘ ਨੇ ਲਾਹੌਰ ਖ਼ਾਲੀ ਕਰ ਦਿੱਤਾ ਤੇ ਉਸ ਨੇ ਜੰਡਿਆਲਾ ਦਾ ਘੇਰਾ ਵੀ ਖ਼ਤਮ ਕਰਨ ਦਾ ਹੁਕਮ ਦੇ ਦਿੱਤਾ। ਉਸ ਨੇ ਸੈਨਕਾਂ ਨੂੰ ਹੁਕਮ ਦੇ ਦਿੱਤਾ ਕਿ ਉਹ ਆਪਣੇ ਬੀਵੀ ਬੱਚਿਆਂ ਨੂੰ ਹਰਿਆਣੇ ਦੇ ਥਲਾਂ ਵਿੱਚ ਛੱਡ ਆਉਣ ਤੇ ਫਿਰ ਆ ਕੇ ਆਪਣਾ ਕਰਤੱਵ ਨਿਬਾਹੁਣ। ਅਬਦਾਲੀ ਨੇ ਲਾਹੌਰ 'ਤੇ ਮੁੜ ਅਧਿਕਾਰ ਕਰ ਲਿਆ।

ਜਦੋਂ ਉਸ ਨੂੰ ਇਹ ਖ਼ਬਰ ਮਿਲੀ ਕਿ ਬਹੁਤ ਸਾਰੇ ਸਿੱਖ ਦੱਖਣ ਵੱਲ ਜਾ ਰਹੇ ਹਨ

---

32. ਸਿੱਖਾਂ ਵਿੱਚ ਸਿੱਕਿਆਂ ਬਾਰੇ ਕੁਝ ਮੱਤਭੇਦ ਹੈ। ਕਨਿੰਘਮ ਦਾ ਯਕੀਨ ਹੈ ਕਿ ਸਭ ਤੋਂ ਪਹਿਲਾਂ ਸਿੱਖ ਸਿੱਕਾ 1757 ਵਿੱਚ ਜਾਰੀ ਕੀਤਾ ਗਿਆ। ਗ੍ਰਿਫਨ ਅਨੁਸਾਰ ਇਹ 1762 ਵਿੱਚ ਜਾਰੀ ਕੀਤਾ ਗਿਆ। ਸੀ. ਐਲ. ਰੋਜਰਜ਼ ਦਾ ਵਿਚਾਰ ਹੈ ਕਿ ਜੇ ਇਹ ਸਿੱਕੇ ਸੀ ਵੀ (ਕੋਈ ਲੱਭਾ ਨਹੀਂ ਹੈ) ਤਾਂ ਇਹ ਸਥਾਨਕ ਮੁਸਲਮਾਨਾਂ ਵੱਲੋਂ ਜਾਅਲੀ ਘੜੇ ਗਏ ਸਨ ਤੇ ਅਬਦਾਲੀ ਨੂੰ ਜੱਸਾ ਸਿੰਘ ਵਿਰੁੱਧ ਗੁੱਸਾ ਦੁਆਉਣ ਲਈ ਘੜੇ ਗਏ ਸਨ। ਉਹਨਾਂ ਦੀ ਇਬਾਰਤ ਸੀ :
"ਸਿੱਕਾ ਜਦ ਦਰ ਦੋ ਜਹਾਨ ਬਾਫਜ਼ਲ ਇ-ਅਕਾਲ।
ਮੁਲਕਿ ਇੰ ਅਹਿਮਦ ਗਰਿਫਤ ਜੱਸਾ ਕਲਾਲ।" ਰੋਜ਼ਰਜ਼ ਅਨੁਸਾਰ ਪਹਿਲਾ ਸਿੱਖ ਸਿੱਕਾ 1765 ਵਿੱਚ ਜਾਰੀ ਕੀਤਾ ਗਿਆ, ਉਹ ਗੋਬਿੰਦ ਸ਼ਾਹੀ ਸੀ। (ਨਾਨਕ ਸ਼ਾਹੀ ਨਹੀਂ ਜਿਵੇਂ ਗ੍ਰਿਫਨ ਨੇ ਲਿਖਿਆ ਹੈ; ਨਾਨਕ ਸ਼ਾਹੀ 1778 ਈ: ਨੂੰ ਜਾਰੀ ਕੀਤਾ ਗਿਆ ਸੀ।) ਗੋਬਿੰਦ ਸਿੰਘ ਦਾ ਲੇਖ ਸਿੱਧੇ ਪਾਸੇ ਸੀ :
"ਸਿੱਕਾ ਜਦ ਹਰ ਦੋ ਆਲਮ ਤੇਗਿ ਨਾਨਕ ਸਾਹਿਬ ਅਸਤ।
ਫਤਿਹ ਗੋਬਿੰਦ ਸਿੰਘ ਸ਼ਾਹ ਸਾਹਾਨ ਫਜ਼ਲਿ ਸੱਚਾ ਸਾਹਿਬ ਅਸਤ।"
ਤੇ ਪੁੱਠੇ ਪਾਸੇ ਲੇਖ ਸੀ : "ਇਹ ਲਾਹੌਰ ਵਿੱਚ ਜਾਰੀ ਕੀਤਾ ਗਿਆ।"
(ਸੀ. ਐਲ. ਰੋਜ਼ਰਜ਼, ਏਸ਼ੀਏਟਿਕ ਸੁਸਾਇਟੀ ਜਰਨਲ 1881, ਪੰਨਾ 71-93)

ਤਾਂ ਉਹ ਝੱਟ ਉਹਨਾਂ ਦਾ ਪਿੱਛਾ ਕਰਦਾ ਹੋਇਆ ਤੁਰ ਪਿਆ। ਉਸ ਨੇ ਦੋ ਦਿਨਾਂ ਵਿੱਚ 150 ਮੀਲਾਂ ਦਾ ਪੈਂਡਾ ਕਰ ਕੇ ਸਿੱਖਾਂ ਨੂੰ "ਕੁੱਪ" ਦੇ ਮੈਦਾਨ ਵਿੱਚ ਜਾ ਘੇਰਿਆ। ਇਹ ਬਿਲਕੁਲ ਨਾਬਰਾਬਰੀ ਦੀ ਲੜਾਈ ਸੀ। 30 ਹਜ਼ਾਰ ਸਿੱਖਾਂ 'ਚੋਂ ਵਧੇਰੇ ਤਾਂ ਗ਼ੈਰ-ਲੜਾਕੂ ਭਾਵ ਬੁੱਢੇ, ਬੱਚੇ ਤੇ ਤੀਵੀਆਂ ਸਨ। ਸਿੱਖ ਘੋੜਸਵਾਰ ਆਪਣੇ ਮਨ ਪਸੰਦ ਦੇ ਲੜਾਈ ਦੇ ਢੰਗਾਂ "ਮਾਰੋ ਤੇ ਭੱਜ ਜਾਉ" ਦੀ ਵਰਤੋਂ ਨ ਕਰ ਸਕੇ। ਉਹਨਾਂ ਨੂੰ ਰਣਖੇਤਰ ਵਿੱਚ ਅਫ਼ਗਾਨਾਂ ਨਾਲ ਲੜਨ ਲਈ ਮਜਬੂਰ ਹੋਣਾ ਪਿਆ। ਹੱਥੋ ਹੱਥ ਦੀ ਲੜਾਈ ਵਿੱਚ ਅਫ਼ਗਾਨਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਸਿੱਖ ਸੈਨਿਕਾਂ ਨੇ ਆਪਣੇ ਬੱਚਿਆਂ ਤੇ ਇਸਤਰੀਆਂ ਨੂੰ ਵਹੀਰ ਦੇ ਵਿਚਕਾਰ ਰੱਖਿਆ ਤੇ ਆਪ ਇਕ ਜਿਉਂਦੇ ਜਾਗਦੇ ਕਿਲ੍ਹੇ ਦਾ ਰੂਪ ਬਣਾ ਕੇ ਦੋਹੀਂ ਪਾਸੀਂ ਸੈਨਕਾਂ ਦੀਆਂ ਪੰਗਤੀਆਂ ਬਣਾ ਕੇ ਲੜਦੇ ਹੋਏ ਕੁੱਪ ਤੋਂ ਬਰਨਾਲੇ ਵੱਲ ਤੁਰ ਪਏ। ਉਹਨਾਂ ਨੂੰ ਉਮੀਦ ਸੀ ਕਿ ਆਲਾ ਸਿੰਘ ਪਟਿਆਲਾ[33] ਉੱਥੇ ਉਹਨਾਂ ਦੀ ਸਹਾਇਤਾ ਕਰੇਗਾ। ਸਿੱਖਾਂ ਦਾ ਅਫ਼ਗਾਨਾਂ ਨੇ ਭਾਰੀ ਜਾਨੀ ਨੁਕਸਾਨ ਕੀਤਾ ਤੇ ਉਸ ਸਮੇਂ ਹੀ ਉਹਨਾਂ ਦਾ ਪਿੱਛਾ ਕਰਨਾ ਛੱਡਿਆ ਜਦੋਂ ਰਾਤ ਪੈ ਗਈ ਤੇ ਉਹ ਸਿੱਖਾਂ ਨੂੰ ਮਾਰਦੇ-ਮਾਰਦੇ ਥੱਕ ਗਏ।[34]

ਸਿੱਖਾਂ ਦੀਆਂ ਮੁਸੀਬਤਾਂ ਖ਼ਤਮ ਨਹੀਂ ਹੋਈਆਂ ਸਨ। ਜਿਹੜੇ ਸਿੱਖ ਅਫ਼ਗਾਨਾਂ ਤੋਂ ਬਚ ਗਏ ਸਨ, ਉਹਨਾਂ ਨੂੰ ਬਰਾੜਾਂ ਦੇ ਕਬੀਲਿਆਂ ਨਾਲ ਮੁਕਾਬਲਾ ਕਰਨਾ ਪਿਆ ਸੀ ਜੋ ਉਹਨਾਂ ਵਿਰੁੱਧ ਉੱਠ ਖੜੇ ਹੋਏ ਸਨ। ਸਿੱਖ ਇਤਿਹਾਸਕਾਰ ਰਤਨ ਸਿੰਘ ਭੰਗੂ ਅਨੁਸਾਰ "ਕੋਈ ਇਕ ਵੀ ਸਿੱਖ ਐਸਾ ਨਹੀਂ ਸੀ ਜੋ ਜ਼ਖ਼ਮੀ ਨਾ ਹੋਇਆ ਹੋਵੇ; ਹਰ ਇਕ ਦੇ ਸਰੀਰ ਤੇ ਕੋਈ ਨਾ ਕੋਈ ਜ਼ਖ਼ਮ ਸੀ।"[35]

ਫਰਵਰੀ 1762 ਦੀ ਤਬਾਹੀ ਨੂੰ ਸਿੱਖ ਇਤਿਹਾਸ ਵਿੱਚ "ਵੱਡਾ ਘੱਲੂਘਾਰਾ" ਕਹਿ ਕੇ ਯਾਦ ਕੀਤਾ ਜਾਂਦਾ ਹੈ।[36]

---

33. ਆਲਾ ਸਿੰਘ ਆਪਣੇ ਸਹਿਧਰਮੀਆਂ ਦੀ ਸਹਾਇਤਾ ਲਈ ਨਾ ਆ ਸਕਿਆ। ਫਿਰ ਵੀ ਉਸ ਨੂੰ ਅਫ਼ਗਾਨਾਂ ਨੇ ਕੈਦ ਕਰ ਲਿਆ ਤੇ ਉਸ ਦੀ ਰਾਜਧਾਨੀ ਬਰਨਾਲਾ ਨੂੰ ਸਾੜ ਦਿੱਤਾ ਗਿਆ। ਉਸ ਦੀ ਜਾਨ ਉਸ ਦੀ ਨਿਰਪੱਖਤਾ ਕਾਰਨ ਬਖ਼ਸ਼ ਤਾਂ ਦਿੱਤੀ ਗਈ ਪਰ ਉਸ ਨੂੰ 5 ਲੱਖ ਖਿਰਾਜ ਅਦਾ ਕਰਨਾ ਪਿਆ ਤੇ 1¼ ਲੱਖ ਉਸ ਨੂੰ ਆਪਣੇ ਕੇਸਾਂ ਤੇ ਦਾੜ੍ਹੀ ਦੀ ਰੱਖਿਆ ਲਈ ਦੇਣਾ ਪਿਆ। ਰੋਹੇਲਾ ਸਰਦਾਰ ਨਜੀਬ-ਉਦ-ਦੌਲਾ ਨੇ ਉਸ ਦੇ ਹੱਕ ਵਿੱਚ ਮੁਦਾਖਲਿਤ ਕੀਤੀ।
34. ਇਸ ਲੜਾਈ ਵਿੱਚ ਗੁਰੂ ਗੋਬਿੰਦ ਵੱਲੋਂ ਤਿਆਰ ਕੀਤਾ ਗ੍ਰੰਥ ਸਾਹਿਬ ਦਾ ਮੂਲ ਸੰਸਕਰਨ ਇਸ ਲੜਾਈ ਵਿੱਚ ਗੁੰਮ ਹੋ ਗਿਆ।
35. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ, 1, ਪੰਨਾ 170
36. ਇਸ ਲੜਾਈ ਵਿੱਚ ਮਾਰੇ ਗਏ ਸਿੱਖਾਂ ਦੀ ਗਿਣਤੀ ਵੱਖ-ਵੱਖ ਹੈ। ਮੁਸਲਮਾਨ ਤੇ ਅੰਗਰੇਜ਼ ਇਤਿਹਾਸਕਾਰਾਂ ਅਨੁਸਾਰ ਇਹ 12 ਤੋਂ 30 ਹਜ਼ਾਰ ਤੱਕ ਸੀ ਤੇ ਰਾਜਵੇਡ ਅਨੁਸਾਰ 5 ਤੋਂ 7 ਹਜ਼ਾਰ। ਗਿਣਤੀ ਕਿਤਨੀ ਵੀ ਹੋਵੇ ਪਰ ਉਹ ਵਧੇਰੇ ਕਰਕੇ ਗ਼ੈਰ-ਲੜਾਕੂ ਸਨ ਕਿਉਂਕਿ ਲੜਾਕੂ ਸਿੱਖਾਂ ਦੀ ਗਿਣਤੀ ਵਿੱਚ ਬਹੁਤ ਫ਼ਰਕ ਨਹੀਂ ਪਿਆ ਸੀ ਜਿਵੇਂ ਘੱਲੂਘਾਰੇ ਤੋਂ ਕੁਝ ਮਹੀਨੇ ਮਗਰੋਂ ਹੀ ਸਪੱਸ਼ਟ ਹੋ ਗਿਆ ਸੀ।

ਅਬਦਾਲੀ ਸਿੱਖਾਂ ਦੇ ਸਿਰਾਂ ਦੇ ਪੰਜਾਹ ਗੱਡੇ ਭਰ ਕੇ ਤੇ ਸੈਂਕੜੇ ਸਿੱਖਾਂ ਨੂੰ ਸੰਗਲਾਂ ਵਿੱਚ ਕੈਦ ਕਰਕੇ ਲਾਹੌਰ ਮੁੜਿਆ। ਫੋਰਸਟਰ ਅਨੁਸਾਰ; ਮਿਨਾਰ ਉਸਾਰੇ ਗਏ ਤੇ ਉਹਨਾਂ ਨੂੰ ਕਤਲ ਕੀਤੇ ਗਏ ਸਿੱਖਾਂ ਦੇ ਸਿਰਾਂ ਨਾਲ ਢੱਕਿਆ ਗਿਆ ਤੇ ਇਹ ਵੀ ਲਿਖਿਆ ਹੈ ਕਿ ਜਿਹੜੀਆਂ ਮਸਜਿਦਾਂ ਸਿੱਖਾਂ ਨੇ ਨਾਪਾਕ ਕਰ ਦਿੱਤੀਆਂ ਸਨ, ਉਹਨਾਂ ਦੀਆਂ ਕੰਧਾਂ ਉਸ ਨੇ ਸਿੱਖਾਂ ਦੇ ਲਹੂ ਨਾਲ ਧੁਆ ਦਿੱਤੀਆਂ ਤਾਂ ਜੋ ਭਿੱਟ ਜਾਂ ਛੂਤ ਦੂਰ ਹੋ ਜਾਵੇ ਤੇ ਮੁਹੰਮਦ ਦੇ ਧਰਮ ਦਾ ਅਪਮਾਨ ਸਾਫ਼ ਕਰਕੇ ਧੋਤਾ ਜਾ ਸਕੇ।[37] ਅਬਦਾਲੀ ਲਾਹੌਰ ਤੋਂ ਅੰਮ੍ਰਿਤਸਰ ਗਿਆ। ਹਰਿਮੰਦਰ ਸਾਹਿਬ ਨੂੰ ਫਿਰ ਬਾਰੂਦ ਨਾਲ ਉਡਾ ਦਿੱਤਾ ਗਿਆ ਤੇ ਸਰੋਵਰ ਨੂੰ ਗਊਆਂ ਦੀਆਂ ਲਾਸ਼ਾਂ ਨਾਲ ਭਰ ਦਿੱਤਾ ਗਿਆ।

ਅਬਦਾਲੀ ਨੇ ਸਾਲ ਦਾ ਬਾਕੀ ਸਮਾਂ ਲਾਹੌਰ ਗੁਜ਼ਾਰਿਆ ਤੇ ਕੁਝ ਸਮਾਂ ਠੰਡੇ ਪ੍ਰਾਂਤ ਕਸ਼ਮੀਰ ਵਿੱਚ ਬਤੀਤ ਕੀਤਾ। ਉਸ ਨੇ ਮਰਾਠਿਆਂ ਨੂੰ ਸੁਲਹ ਦੀ ਪੇਸ਼ਕਸ਼ ਕੀਤੀ, ਸ਼ਾਹ ਆਲਮ ਨੂੰ ਦਿੱਲੀ ਦੇ ਸਮਰਾਟ ਵਜੋਂ ਮੁੜ ਬਹਾਲ ਕੀਤਾ ਤੇ ਜੰਮੂ ਦੇ ਰਾਜੇ ਦੀ ਕਸ਼ਮੀਰ ਜਿੱਤਣ ਵਿੱਚ ਸਹਾਇਤਾ ਕੀਤੀ। ਉਸ ਨੇ ਪੰਜਾਬ ਦੇ ਜ਼ਿਮੀਂਦਾਰਾਂ ਨੂੰ ਆਪਣੀਆਂ ਜ਼ਮੀਨਾਂ ਤੇ ਮੁੜ ਸ਼ਾਂਤੀ ਨਾਲ ਆਬਾਦ ਹੋਣ ਲਈ ਉਤਸ਼ਾਹ ਦਿੱਤਾ। ਉਸ ਨੇ ਸਿੱਖਾਂ ਨੂੰ ਮਾਫ਼ ਨ ਕੀਤਾ ਤੇ ਉਹਨਾਂ ਨੇ ਮਾਫ਼ੀ ਮੰਗੀ ਵੀ ਨਾ। ਘੱਲੂਘਾਰੇ ਤੇ ਹਰਿਮੰਦਰ ਦੀ ਤਬਾਹੀ ਨੇ ਉਹਨਾਂ ਵਿੱਚ ਅਫ਼ਗਾਨਾਂ ਵਿਰੁੱਧ ਲੜਨ ਲਈ ਹੋਰ ਦ੍ਰਿੜ੍ਹਤਾ ਭਰੀ। ਮਈ ਦੇ ਮਹੀਨੇ ਵਿੱਚ ਉਹ ਫਿਰ ਹਥਿਆਰਬੰਦ ਹੋਕੇ ਸਰਗਰਮ ਹੋ ਗਏ ਸਨ। ਜਦੋਂ ਅਬਦਾਲੀ ਲਾਹੌਰ ਵਿੱਚ ਸੀ ਤਾਂ ਉਹਨਾਂ ਨੇ ਸਿਰਹੰਦ ਦੇ ਅਫ਼ਗਾਨ ਫ਼ੌਜਦਾਰ ਨੂੰ ਹਰਨੌਲਗੜ੍ਹ ਦੇ ਅਸਥਾਨ 'ਤੇ ਹਾਰ ਦਿੱਤੀ। ਜੱਸਾ ਸਿੰਘ ਆਹਲੂਵਾਲੀਆ ਤੇ ਤਾਰਾ ਸਿੰਘ ਘੇਬਾ ਨੇ ਜਾਲੰਧਰ ਦੁਆਬ ਲੁੱਟਿਆ, ਭੰਗੀ ਤੇ ਸ਼ੁੱਕਰਚੱਕੀਆ ਸਰਦਾਰਾਂ ਨੇ ਰਾਵੀ ਤੇ ਜ਼ਿਹਲਮ ਦੇ ਵਿਚਕਾਰਲੇ ਦੁਆਬਿਆਂ 'ਤੇ ਕਬਜ਼ਾ ਕਰ ਲਿਆ ਤੇ ਪਾਣੀਪਤ ਅਤੇ ਕਰਨਾਲ ਵਿਚਕਾਰ ਘੁੰਮਦੇ ਫਿਰਦੇ ਸਿੱਖ ਘੋੜਸਵਾਰ ਦਲਾਂ ਨੇ ਲਾਹੌਰ ਤੇ ਦਿੱਲੀ ਵਿੱਚ ਸੰਪਰਕ ਤੇ ਸੰਚਾਰ ਦਾ ਸਿਲਸਿਲਾ ਅਸੰਭਵ ਬਣਾ ਦਿੱਤਾ।

ਪਿਛਲੀ ਬਸੰਤ ਰੁੱਤ ਵਿੱਚ ਘੱਲੂਘਾਰੇ ਨਾਲ ਹੋਈ ਤਬਾਹੀ ਦੇ ਬਾਵਜੂਦ, ਆ ਰਹੀ ਪਤਝੱੜ ਸਮੇਂ ਸਿੱਖਾਂ ਵਿੱਚ ਦੀਵਾਲੀ ਮਨਾਉਣ ਲਈ ਭਾਰੀ ਗਿਣਤੀ ਵਿੱਚ ਅੰਮ੍ਰਿਤਸਰ ਜਾ ਕੇ ਮੁੜ ਭਰੋਸਾ ਪੈਦਾ ਹੋ ਗਿਆ। ਅਬਦਾਲੀ ਨੇ ਸਿੱਖਾਂ ਨੂੰ ਮਨਾਉਣ ਦੀ ਨਿੱਕੀ ਜਿਹੀ ਕੋਸ਼ਿਸ਼ ਕੀਤੀ ਤੇ ਆਪਣਾ ਏਲਚੀ ਸੁਲਹ ਦੀ ਸੰਧੀ ਦੀਆਂ ਤਜ਼ਵੀਜ਼ਾਂ ਦੇ ਕੇ ਭੇਜਿਆ। ਸਿੱਖ ਅਫ਼ਗਾਨਾਂ ਨਾਲ ਕੋਈ ਵੀ ਗੱਲਬਾਤ ਕਰਨ ਲਈ ਤਿਆਰ ਨਹੀਂ ਸਨ ਤੇ ਉਸ ਦੇ ਦੂਤ ਦਾ ਉਹਨਾਂ ਨੇ ਅਪਮਾਨ ਵੀ ਕੀਤਾ। ਅਬਦਾਲੀ ਨੇ ਹੋਰ ਸਮਾਂ ਬਰਬਾਦ ਨ ਕੀਤਾ ਤੇ ਅੰਮ੍ਰਿਤਸਰ ਸ਼ਹਿਰ ਦੇ ਬਾਹਰੋਂ ਹੀ ਮੁੜ ਗਿਆ।

---

37. ਫੋਰਸਟਰ, ਟਰੈਵਲਜ਼, ਪੰਨਾ 320

ਅੰਮ੍ਰਿਤਸਰ ਦੀ ਲੜਾਈ ਸੰਪੂਰਨ ਸੂਰਜ ਗ੍ਰਹਿਣ ਦੇ ਹਨੇਰੇ ਵਿੱਚ ਲੜੀ ਗਈ ਸੀ।[38] ਇਹ ਲੜਾਈ ਉਸ ਸਮੇਂ ਹੀ ਖ਼ਤਮ ਹੋਈ ਜਦੋਂ ਸੂਰਜ ਵਿਹੂਣੇ ਦਿਨ ਪਿੱਛੋਂ ਚੰਨ-ਚਾਨਣੀ ਰਹਿਤ ਅੰਧੇਰੀ ਰਾਤ ਛਾ ਗਈ ਤੇ ਦੋਵੇਂ ਦੁਸ਼ਮਣ ਪਿੱਛੇ ਹਟ ਗਏ। ਸਿੱਖ ਲੱਖੀ ਜੰਗਲ ਦੇ ਗੁਪਤ ਟਿਕਾਣਿਆਂ 'ਤੇ ਚਲੇ ਗਏ ਤੇ ਅਬਦਾਲੀ ਲਾਹੌਰ ਦੀ ਚਾਰਦੀਵਾਰੀ ਦੇ ਅੰਦਰ ਸ਼ਹਿਰ ਵਿੱਚ ਜਾ ਲੁਕਿਆ।

ਅਫ਼ਗਾਨਿਸਤਾਨ ਵਿੱਚ ਬਗ਼ਾਵਤ ਦੀਆਂ ਖ਼ਬਰਾਂ ਨੇ ਅਬਦਾਲੀ ਨੂੰ ਪੰਜਾਬ ਤੋਂ ਜਾਣ ਲਈ ਮਜਬੂਰ ਕਰ ਦਿੱਤਾ। ਉੱਤਰੀ ਭਾਰਤ ਦੇ ਸ਼ਾਸਨ ਦਾ ਵੇਰਵੇ ਅਨੁਸਾਰ ਪ੍ਰਬੰਧ ਕਰਕੇ ਉਹ 12 ਦਸੰਬਰ 1762 ਨੂੰ ਲਾਹੌਰ ਤੋਂ ਚਲਾ ਗਿਆ। ਉਸ ਨੇ ਕਾਬਲੀ ਮੱਲ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ ਤੇ ਦੂਸਰੇ ਜ਼ਿਲ੍ਹਿਆਂ ਨੂੰ ਅਫ਼ਗਾਨ ਅਧਿਕਾਰੀਆਂ ਤੇ ਰਾਜਪੂਤ ਸਮਰਥਕਾਂ ਵਿੱਚ ਵੰਡ ਦਿੱਤਾ। ਅਬਦਾਲੀ ਵੱਲੋਂ ਇਹਨਾਂ ਨਿਯੁਕਤੀਆਂ ਕਰਨ ਤੋਂ ਇਹੋ ਪਤਾ ਲੱਗਦਾ ਹੈ ਕਿ ਨਿਰਸੰਦੇਹ ਸੈਨਿਕ ਪ੍ਰਤਿਭਾ ਦਾ ਮਾਲਕ ਅਬਦਾਲੀ ਇਕ ਪ੍ਰਬੰਧਕ ਵਜੋਂ ਕਿਤਨਾ ਅਯਾਰਥਕ ਤੇ ਅਵਿਵਹਾਰਕ ਸੀ। ਇਹਨਾਂ ਜ਼ਿਲ੍ਹਿਆਂ ਵਿੱਚ ਉਹਦੀ ਵੁੱਕਤ ਇਤਨੀ ਵੀ ਨਹੀਂ ਜਿਤਨਾ ਮੁੱਲ ਉਸ ਕਾਗ਼ਜ਼ ਦਾ ਸੀ ਜਿਸ ਉੱਪਰ ਉਸ ਵੱਲੋਂ ਨਿਯੁਕਤੀਆਂ ਦੇ ਹੁਕਮ ਲਿਖੇ ਗਏ ਸਨ।

1763 ਦੀ ਬਹਾਰ ਰੁੱਤ ਤੱਕ ਅਬਦਾਲੀ ਦੇ ਨਿਯੁਕਤ ਕੀਤੇ ਵਿਅਕਤੀਆਂ ਦੀ ਹਕੂਮਤ ਉਹਨਾਂ ਦੇ ਡੇਰਿਆਂ ਤੱਕ ਹੀ ਸੁੰਗੜ ਕੇ ਰਹਿ ਗਈ। ਪੰਜਾਬ ਵਿੱਚ ਅਫ਼ਗਾਨਾਂ ਦਾ ਸਭ ਤੋਂ ਵੱਡੇ ਪ੍ਰਭਾਵ ਖੇਤਰ ਕਸੂਰ ਉੱਪਰ ਹਰੀ ਸਿੰਘ ਭੰਗੀ ਦਾ ਕਬਜ਼ਾ ਹੋ ਗਿਆ। ਉਹਦੇ ਹੱਥ ਇਤਨਾ ਭਾਰੀ ਖ਼ਜ਼ਾਨਾ ਆਇਆ ਜੋ ਉਸ ਲਈ ਕਈ ਮੁਹਿੰਮਾਂ ਦਾ ਖ਼ਰਚਾ

---

38. ਸਾਰੇ ਇਤਿਹਾਸਕਾਰ ਇਸ ਲੜਾਈ ਨੂੰ ਪ੍ਰਵਾਨ ਨਹੀਂ ਕਰਦੇ। ਫੋਰਸਟਰ ਆਪਣੀ "ਟਰੈਵਲਜ਼" ਵਿਚ ਸਮਕਾਲੀ ਸਿੱਖ ਇਤਿਹਾਸਕਾਰਾਂ ਨੂੰ ਇਸ ਤਰ੍ਹਾਂ ਬਿਆਨ ਕਰਦੇ ਹੋਏ ਲਿਖਦਾ ਹੈ : ਇਹ ਘਟਨਾ ਅਕਤੂਬਰ 1762 ਈ: ਵਿੱਚ ਵਾਪਰੀ ਜਿੱਥੇ ਸਿੱਖ ਕੌਮ ਆਪਣੇ 60 ਹਜ਼ਾਰ ਘੋੜਸਵਾਰਾਂ ਸਮੇਤ ਥੇਹ ਹੋਏ ਅੰਮ੍ਰਿਤਸਰ ਦੇ ਸਥਾਨ 'ਤੇ ਕੋਈ ਤਿਉਹਾਰ ਮਨਾਉਣ ਲਈ ਇਕੱਠੇ ਹੋਏ ਸਨ ਤੇ ਉਹਨਾਂ ਨੇ ਅਬਦਾਲੀ ਦੇ ਹਮਲੇ ਦੀ ਉਡੀਕ ਵਿੱਚ ਆਪਣੇ ਕੌਮੀ ਅਪਮਾਨ ਦਾ ਬਦਲਾ ਲੈਣ ਲਈ ਲੜਾਈ ਹੋਣ ਦੀ ਹਾਲਤ ਵਿੱਚ ਡੱਟਵੀਂ ਟੱਕਰ ਦੇਣ ਦਾ ਮਤਾ ਪਾਸ ਕੀਤਾ ਸੀ। ਉਸ ਸਮੇਂ ਅਹਿਮਦਸ਼ਾਹ ਅਬਦਾਲੀ ਨੇ ਲਾਹੌਰ ਡੇਰਾ ਲਾਇਆ ਹੋਇਆ ਸੀ। ਉਹ ਵੱਡੀ ਸੈਨਾ ਲੈ ਕੇ ਅੰਮ੍ਰਿਤਸਰ ਲਈ ਤੁਰ ਪਿਆ। ਸਿੱਖਾਂ ਨਾਲ ਤੁਰਤ ਹੀ ਲੜਾਈ ਛਿੜ ਪਈ ਤੇ ਉਹ ਬਦਲੇ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਤੇ ਆਪਣੇ ਧਰਮ ਦੇ ਬਾਨੀ ਦੀ ਧਰਤੀ ਨੂੰ ਵੇਖਦਿਆਂ ਹੀ (ਜਿਸ ਦੇ ਭਵਨ ਵੈਰੀ ਨੇ ਬਰਬਾਦ ਕਰ ਦਿੱਤੇ ਸਨ) ਵੈਰੀ 'ਤੇ ਟੁੱਟ ਪਏ ਤੇ ਸਵੇਰ ਤੋਂ ਲੈ ਕੇ ਰਾਤ ਪੈਂਦੀ ਤੱਕ ਉਹ ਬੀਰਤਾ ਦਿਖਾਈ ਕਿ ਅਬਦਾਲੀ ਮਜਬੂਰ ਹੋ ਕੇ ਆਪਣੀ ਫ਼ੌਜ ਕਾਹਲੀ-ਕਾਹਲੀ ਲੈ ਕੇ ਲੌਹਰ ਵੱਲ ਨੱਠ ਗਿਆ। (ਬਰਾਊਨ, ਪੰਨਾ 25-26, ਅਲੀ ਉਦਦੀਨ, ਪੰਨਾ 125-26)

ਫੋਰਸਟਰ ਇਸ ਲੜਾਈ ਬਾਰੇ ਸ਼ੱਕ ਕਰਦਾ ਹੈ ਤੇ ਮੈਲਕਮ ਵੀ, ਜੇ.ਐਨ. ਸਰਕਾਰ ਤੇ ਐਨ.ਕੇ. ਸਿਨਹਾ ਵੀ ਉਸ ਨਾਲ ਸਹਿਮਤ ਹਨ। ਪਰੰਤੂ ਹਰੀ ਰਾਮ ਗੁਪਤਾ (ਹਿਸਟਰੀ ਆਫ ਦੀ ਸਿੱਖਸ, ਪੰਨਾ 178 ਤੇ ਡਾ. ਗੰਡਾ ਸਿੰਘ (ਅਹਿਮਦ ਸ਼ਾਹ ਦੁਰਾਨੀ, ਪੰਨਾ 286) ਵਿੱਚ ਇਸ ਨੂੰ ਸਹੀ ਮੰਨਦੇ ਹਨ।

ਪੂਰਾ ਕਰਨ ਲਈ ਕਾਫੀ ਸੀ। ਜਾਲੰਧਰ ਦੁਆਬ ਉੱਪਰ ਜੱਸਾ ਸਿੰਘ ਆਹਲੂਵਾਲੀਆ ਨੇ ਦੁਬਾਰਾ ਅਧਿਕਾਰ ਕਰ ਲਿਆ। ਨਵੰਬਰ 1763 ਵਿੱਚ ਚੜ੍ਹਤ ਸਿੰਘ ਸ਼ੁਕਰਚੱਕੀਆ ਤੇ ਭੰਗੀਆਂ ਨੇ ਮਿਲ ਕੇ ਭੀਖਣ ਖ਼ਾਂ ਮਲੇਰਕੋਟਲੀਏ ਨੂੰ ਹਰਾਇਆ ਤੇ ਮਾਰ ਦਿੱਤਾ ਤੇ ਫਿਰ ਮੋਰਿੰਡਾ ਲੁੱਟਿਆ। ਪਹਿਲਾਂ ਵਾਂਗ ਫਿਰ ਇਕ ਵਾਰ ਸਿੱਖਾਂ ਨੇ ਆਪਣਾ ਗੁੱਸਾ ਸਿਰਹੰਦ ਉੱਪਰ ਕੱਢਿਆ ਤੇ ਉਸ ਨੂੰ ਜਨਵਰੀ 1764 ਵਿੱਚ ਦੁਬਾਰਾ ਜਿੱਤਿਆ। ਗੁਰੂ ਗੋਬਿੰਦ ਸਿੰਘ ਦੇ ਬੇਟਿਆਂ ਦੇ ਸ਼ਹੀਦੀ ਅਸਥਾਨ ਤੇ ਗੁਰਦਵਾਰਾ ਉਸਾਰਿਆ ਗਿਆ ਤੇ ਉਸ ਦਾ ਨਾਮ ਫਤਹਿਗੜ੍ਹ ਰੱਖਿਆ ਗਿਆ।

ਸਰਹਿੰਦ ਉੱਪਰ ਜਿੱਤ ਪ੍ਰਾਪਤ ਕਰਨ ਪਿੱਛੋਂ ਸਿੱਖਾਂ ਨੇ ਲਾਹੌਰ ਨੂੰ ਆ ਘੇਰਿਆ ਤੇ ਕਾਬਲੀ ਮੱਲ ਨੂੰ ਆਪਣੀਆਂ ਸ਼ਰਤਾਂ ਮੰਨਣ 'ਤੇ ਮਜਬੂਰ ਕਰ ਦਿੱਤਾ।[39] ਹੁਣ ਉਹਨਾਂ ਨੂੰ ਰੋਕਣ ਵਾਲਾ ਕੋਈ ਨਹੀਂ ਸੀ। ਹੁਣ ਸਿੰਧ ਤੋਂ ਜਮਜਮਾ ਤੱਕ (ਤੇ ਕਈ ਵਾਰ ਜਮਨਾ ਤੋਂ ਪਾਰ ਗੰਗਾ ਤੱਕ), ਤੇ ਹਿਮਾਲਾ ਤੋਂ ਪੰਜਾਬ ਦੇ ਪੰਜ-ਦਰਿਆਵਾਂ ਦੇ ਸੰਗਮ ਤੱਕ ਮੁਲਤਾਨ ਤੋਂ ਪਰ੍ਹੇ ਤੱਕ ਫੈਲੇ ਹੋਏ ਸਭ ਇਲਾਕੇ ਸਿੱਖਾਂ ਦੇ ਅਧਿਕਾਰ ਵਿੱਚ ਸਨ। ਪਰ ਸਿੱਖਾਂ ਦੇ ਆਪਣੀਆਂ ਜਿੱਤਾਂ ਦੇ ਜਸ਼ਨ ਦੀਵਾਲੀ ਸਮੇਂ ਮਨਾਉਣ ਤੋਂ ਪਹਿਲਾਂ ਫਿਰ ਅਬਦਾਲੀ ਨੇ ਇਕ ਹੋਰ ਹਮਲਾ ਕਰ ਦਿੱਤਾ।

1764 ਵਿੱਚ ਅਬਦਾਲੀ ਦਾ ਸੱਤਵਾਂ ਹਮਲਾ। ਸਿੱਖ ਦੁਬਾਰਾ ਲਾਹੌਰ ਤੇ ਕਾਬਜ਼ ਹੋ ਜਾਂਦੇ ਹਨ ਤੇ ਦਿੱਲੀ ਤੋਂ ਪਰ੍ਹੇ ਵੀ ਆਪਣੀਆਂ ਕਾਰਵਾਈਆਂ ਕਰਦੇ ਹਨ।

ਅਕਤੂਬਰ 1764[40] ਵਿੱਚ 18 ਹਜ਼ਾਰ ਅਫ਼ਗਾਨਾਂ ਦੀ ਫ਼ੌਜ ਨੇ ਸਿੰਧ ਪਾਰ ਕੀਤਾ ਤੇ ਐਮਨਾਬਾਦ ਨੇੜੇ ਉਹਨਾਂ ਨਾਲ ਕੁਲਾਤ ਦੇ ਹਾਕਮ ਨਾਸਿਰ ਖ਼ਾਂ ਬਲੋਚੀ ਦੀ ਅਗਵਾਈ ਵਿੱਚ 12000 ਹੋਰ ਕਬਾਇਲੀ ਆ ਮਿਲੇ। ਉਹ ਸੈਨਾਵਾਂ ਲਾਹੌਰ ਵੱਲ ਵਧੀਆਂ ਜਿੱਥੇ ਕਾਬਲੀ ਮੱਲ ਨੇ ਉਹਨਾਂ ਦਾ ਸੁਆਗਤ ਕੀਤਾ।[41]

---

39. ਭਾਵੇਂ ਸਿੱਖਾਂ ਨੇ ਅਫ਼ਗਾਨ ਕੈਦੀਆਂ ਤੋਂ ਹਰਿਮੰਦਰ ਸਾਫ਼ ਕਰਵਾਇਆ ਸੀ ਤੇ ਮਸੀਤਾਂ ਵਿੱਚ ਸੂਰ ਮਾਰ ਕੇ ਹਰਿਮੰਦਰ ਦੀ ਬੇਅਦਬੀ ਦਾ ਬਦਲਾ ਲਿਆ ਸੀ, ਉਹਨਾਂ ਨੇ ਅਫ਼ਗਾਨਾਂ ਵਾਂਗ ਕੋਈ ਕੈਦੀ ਕਤਲ ਨਹੀਂ ਕੀਤਾ ਸੀ। ਫੋਰਸਟਰ ਲਿਖਦਾ ਹੈ, 'ਸਿੱਖਾਂ ਨੇ ਬਦਲੇ ਦੀ ਸੀਮਾ ਮਿਥੀ ਹੋਈ ਸੀ। ਭਾਵੇਂ ਅਫ਼ਗਾਨਾਂ ਵੱਲੋਂ ਬਦਲੇ ਤੇ ਕਤਲਾਮ ਦੀ ਕਾਰਵਾਈ ਉਹਨਾਂ ਦੇ ਮਨਾਂ ਤੇ ਉੱਕਰੀ ਹੋਈ ਸੀ ਤਾਂ ਵੀ ਕਿਹਾ ਜਾਂਦਾ ਹੈ ਕਿ ਉਹਨਾਂ ਨੇ ਇਕ ਵੀ ਕੈਦੀ ਦਾ ਨਹੱਕ ਖ਼ੂਨ ਨ ਵਹਾਇਆ।" (ਪੰਨਾ 279)
40. ਹਮਲੇ ਬਾਰੇ ਕੁਝ ਭੁਲੇਖਾ ਹੈ। ਹਰੀਰਾਮ ਗੁਪਤਾ ਤੇ ਐਨ.ਕੇ. ਸਿਨਹਾ ਇਹ ਘਟਨਾਵਾਂ ਮਗਰਲੇ ਹਮਲੇ ਨਾਲ ਜੋੜਦੇ ਹਨ। ਕਾਜ਼ੀ ਨੂਰ ਮੁਹੰਮਦ ਜੋ ਇਸ ਹਮਲੇ ਵਿੱਚ ਅਬਦਾਲੀ ਨਾਲ ਆਇਆ ਸੀ, ਇਸ ਵੇਰਵੇ ਦਾ ਸਮਰਥਕ ਹੈ। ਇਸ ਘਟਨਾ ਨੂੰ ਬਿਆਨ ਕਰਦੇ ਹਵਾਲੇ ਗੰਡਾ ਸਿੰਘ ਦੇ 'ਜੰਗਨਾਮਾ' ਦੇ ਅਨੁਵਾਦ 'ਚੋਂ ਲਏ ਗਏ ਹਨ।
41. ਇਹ ਕਾਫਰ ਸਿੱਖਾਂ ਵਿਰੁੱਧ ਜਹਾਦ ਸੀ। ਨਾਸਿਰ ਖ਼ਾਂ ਬਲੋਚ ਉਸ ਸਮੇਂ ਮੱਕੇ ਦੇ ਹੱਜ 'ਤੇ ਜਾਣ ਬਾਰੇ ਸੋਚ ਵਿਚਾਰ ਕਰ ਰਿਹਾ ਸੀ। ਉਸ ਸਮੇਂ ਉਸ ਨੂੰ ਅਬਦਾਲੀ ਵੱਲੋਂ ਝਿੜਕ ਮਿਲੀ। "ਮੈਨੂੰ ਮੁਲਤਾਨ ਤੇ ਡੇਰੇ ਵਿੱਚੋਂ ਖ਼ਬਰਾਂ ਮਿਲੀਆਂ ਹਨ ਕਿ ਇਹਨਾਂ ਕੁੱਤਿਆਂ ਤੇ ਬਦਮਾਸ਼ ਕਾਫਰਾਂ ਨੇ ਮੁਸਲਮਾਨਾਂ ਨੂੰ ਅਧੀਨ ਕਰ ਲਿਆ ਹੈ। ਅਸੀਂ ਮੱਕੇ ਜਾਣ ਬਾਰੇ ਕਿਵੇਂ ਸੋਚ ਸਕਦੇ ਹਾਂ ਜਦੋਂ ਇਸ ਪਤਿਤ ਫਿਰਕੇ ਨੇ ਸਾਡੀ ਤਬਾਹੀ ਕਰ ਦਿੱਤੀ ਹੋਈ ਹੈ? ਆਓ, ਅਸੀਂ ਉਹਨਾਂ ਅਧਰਮੀਆਂ ਦਾ ਨਾਸ਼ ਕਰੀਏ ਤੇ ਉਹਨਾਂ ਦੇ ਬੱਚੇ ਤੇ ਤੀਵੀਆਂ ਕੈਦ ਕਰ ਲਈਏ।" ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ ਗਾਜ਼ੀ ਸਾਰੇ ਪਾਸਿਆਂ ਤੋਂ ਸੱਪਾਂ ਵਾਂਗ ਫੁੰਕਾਰੇ ਮਾਰਦੇ ਆ ਗਏ। (ਜੰਗਨਾਮਾ ਪੰਨਾ 38-44)

ਸਿੱਖਾਂ ਨੇ ਆਪਣੇ ਪਹਿਲਾਂ ਵਰਗੇ ਹੀ ਤੰਗ ਪਰੇਸ਼ਾਨ ਕਰਨ ਦੇ ਢੰਗ ਤਰੀਕੇ ਅਪਣਾਏ। ਲੱਖੀ ਜੰਗਲ ਵਿੱਚ ਮੋਰਚੇ ਲਾਕੇ ਬੈਠੇ ਸਿੱਖਾਂ ਦਾ ਇਕ ਹਿੱਸਾ ਅਫ਼ਗਾਨਾਂ ਤੇ ਬਲੋਚੀਆਂ ਉੱਪਰ ਹਮਲੇ ਕਰਨ ਲੱਗਾ। "ਉਹ ਚੋਰਾਂ ਵਾਂਗ ਚੁੱਪਚਾਪ ਆਉਂਦੇ ਤੇ ਬਘਿਆੜਾਂ ਵਾਂਗ ਹਮਲਾ ਕਰਦੇ।" ਨੂਰ ਮੁਹੰਮਦ ਨੇ ਲਿਖਿਆ ਹੈ।[42] ਇਕ ਮਹੀਨਾ ਲੁਕਣ-ਮੀਚੀ ਦੀ ਲੜਾਈ ਲੜਨ ਪਿੱਛੋਂ ਅਬਦਾਲੀ ਅੰਮ੍ਰਿਤਸਰ ਲਈ ਚਲ ਪਿਆ। ਸਾਰੇ ਰਾਹ ਉਸ ਨੂੰ ਪਰੇਸ਼ਾਨ ਕੀਤਾ ਗਿਆ। (ਇਹ ਉਹੋ ਆਦਮੀ ਸਨ ਜਿਹਨਾਂ ਨੇ ਦੋ ਸਾਲ ਪਹਿਲਾਂ 150 ਮੀਲ ਦਾ ਸਫ਼ਰ ਦੋ ਦਿਨਾਂ ਵਿੱਚ ਮੁਕਾਇਆ ਸੀ, ਹੁਣ ਉਹਨਾਂ ਨੂੰ 35 ਮੀਲ ਦੂਰ ਪਹੁੰਚਣ ਵਿੱਚ ਚਾਰ ਦਿਨ ਲੱਗੇ।) ਅਫ਼ਗਾਨਾਂ ਨੇ ਸ਼ਹਿਰ ਨੂੰ ਘੇਰਾ ਪਾ ਲਿਆ ਤਾਂ ਜੋ ਕੋਈ ਸਿੱਖ ਬਚ ਕੇ ਨਾ ਜਾ ਸਕੇ। ਫਿਰ ਕੁਝ ਦਸਤੇ ਬੜੇ ਸੰਕੋਚ ਨਾਲ ਡਰਦੇ ਡਰਦੇ ਵੀਰਾਨ ਤੇ ਟੇਢੇ ਵਿੰਗੇ ਬਾਜ਼ਾਰਾਂ ਗਲੀਆਂ ਵਿੱਚੋਂ ਲੰਘਦੇ ਹੋਏ ਹਰਿਮੰਦਰ ਵੱਲ ਵਧੇ। ਜੋ ਕੁਝ ਉਹਨਾਂ ਨੇ ਹਰਿਮੰਦਰ ਵਿੱਚ ਜਾ ਕੇ ਵੇਖਿਆ ਤਾਂ ਅਫ਼ਗਾਨਾਂ ਨੂੰ ਅਹਿਸਾਸ ਹੋਇਆ ਕਿ ਉਹਨਾਂ ਦਾ ਕਿਸ ਕਿਸਮ ਦੇ ਲੋਕਾਂ ਨਾਲ ਵਾਹ ਪਿਆ ਸੀ। ਹਰਿਮੰਦਰ ਦੇ ਪਰਵੇਸ਼ ਦੁਆਰ ਦੀ ਰਾਖੀ ਕਰਦੇ ਸਿਰਫ਼ 30 ਸਿੱਖ ਸਨ ਤੇ ਉਹਨਾਂ ਦੇ ਚਿਹਰਿਆਂ 'ਤੇ ਰਤਾ ਵੀ ਭੈ ਨਹੀਂ ਸੀ। ਉਹ ਉੱਥੇ ਆਪਣੇ ਗੁਰੂਆਂ ਲਈ ਜਾਨ ਵਾਰਨ ਲਈ ਤਿਆਰ ਬੈਠੇ ਸਨ।[43]

ਖੇਮਕਰਨ ਦੇ ਗੁਰਬਖ਼ਸ਼ ਸਿੰਘ ਦੀ ਅਗਵਾਈ ਵਿੱਚ 30 ਆਦਮੀ ਲੜਦੇ ਹੋਏ ਸਿੱਖ ਇਤਿਹਾਸ ਦੇ ਸਤਿਕਾਰਯੋਗ ਸ਼ਹੀਦਾਂ ਵਿੱਚ ਜਾ ਸ਼ਾਮਿਲ ਹੋਏ। ਅਫ਼ਗਾਨਾਂ ਨੇ ਤੀਸਰੀ ਵਾਰ ਹਰਿਮੰਦਰ ਨੂੰ ਬਾਰੂਦ ਨਾਲ ਉਡਾਇਆ ਤੇ ਸਰੋਵਰ ਨੂੰ ਗਊਆਂ ਮਾਰਕੇ ਭਰ ਦਿੱਤਾ।

ਅੰਮ੍ਰਿਤਸਰ 'ਚੋਂ ਉਹਨਾਂ ਨੂੰ 30 ਸਿੱਖਾਂ ਤੇ ਕੁਝ ਲੁੱਟ ਦੇ ਮਾਲ ਤੋਂ ਬਿਨਾਂ ਕੁੱਝ ਹੱਥ ਨ ਆਇਆ। ਅਬਦਾਲੀ ਬਟਾਲੇ ਵੱਲ ਅੱਗੇ ਵਧਿਆ ਤੇ ਬੜੇ ਵਹਿਸੀਆਨਾ ਢੰਗ ਨਾਲ ਮੁਲਕ ਲੁੱਟਦਾ ਤੇ ਬਰਬਾਦ ਕਰਦਾ ਚਲਿਆ ਗਿਆ। ਨੂਰ ਮੁਹੰਮਦ ਲਿਖਦਾ ਹੈ : "ਫ਼ੌਜ ਜਿੱਧਰ ਵੀ ਗਈ, ਲੋਕਾਂ ਨੂੰ ਦਿਨ ਦਿਹਾੜੇ ਕਤਲ ਕਰਦੀ ਗਈ। ਸਿੱਖਾਂ ਤੇ ਗ਼ੈਰ-ਸਿੱਖਾਂ ਵਿੱਚ ਕੋਈ ਭਿੰਨ-ਭੇਦ ਨ ਕੀਤਾ ਗਿਆ। ਲੋਕ ਨੱਠ ਗਏ ਤੇ ਜਿੱਥੇ ਵੀ ਉਹ ਲੁਕ ਸਕੇ, ਲੁਕ ਗਏ। ਜਹਾਦੀਆਂ ਦੇ ਹੱਥ ਜੋ ਮਾਲ ਲੱਗਾ ਉਸ ਦੀ ਕੋਈ ਗਿਣਤੀ ਨਹੀਂ ਕਰ ਸਕਦਾ ਸੀ। ਭਾਵੇਂ ਆਦਮੀ ਸੀ ਜਾਂ ਪਸ਼ੂ ਸਭ ਗੁੜ ਖਾ ਕੇ ਤੇ ਗੰਨੇ ਚੂਪ ਕੇ ਹੀ ਗੁਜ਼ਾਰਾ ਕਰਦੇ ਰਹੇ। ਹਰ ਵੱਡੇ-ਛੋਟੇ, ਦਾਸਾਂ ਤੇ ਦਾਸੀਆਂ ਦੇ ਢਿੱਡ ਮਾਸ, ਗੰਨਾ, ਗੁੜ ਤੇ ਤਿਲਾਂ ਨਾਲ ਭਰੇ ਹੋਏ ਸਨ।"[44]

ਅਫ਼ਗਾਨਾਂ ਤੇ ਬਲੋਚੀਆਂ ਦੇ ਕਹਿਰ ਨੂੰ ਇਕ ਕਹਾਵਤ ਵਿੱਚ ਇਸ ਤਰ੍ਹਾਂ ਯਾਦ ਕੀਤਾ ਜਾਂਦਾ ਹੈ : "ਖਾਧਾ ਪੀਤਾ ਲਾਹੇ ਦਾ। ਬਾਕੀ ਅਹਿਮਦ ਸ਼ਾਹੇ ਦਾ।" ਅਹਿਮਦ ਸ਼ਾਹ ਅਬਦਾਲੀ ਬੜੇ ਆਨੰਦ ਨਾਲ ਜਾਲੰਧਰ ਦੁਆਬੇ ਵੱਲ ਹਿਰਨਾਂ ਤੇ ਸ਼ੇਰਾਂ ਦਾ ਸ਼ਿਕਾਰ ਕਰਦਾ ਹੋਇਆ ਤੇ ਮੁਲਕ ਲੁੱਟਦਾ ਹੋਇਆ ਅੱਗੇ ਵਧਿਆ। ਉਹ ਹਿਮਾਲੇ ਦੀ ਤਲਹੱਟੀ ਦੇ ਨਾਲ ਪੰਜੌਰ ਵੱਲ ਦੀ ਹੁੰਦਾ ਹੋਇਆ ਫਰਵਰੀ 1765 ਨੂੰ ਕੁੰਜਪੁਰਾ ਪਹੁੰਚਿਆ।

---

42. ਜੰਗਨਾਮਾ ਪੰਨਾ 77
43. ਉਹੀ, ਪੰਨਾ 97-101
44. ਜੰਗਨਾਮਾ, ਪੰਨਾ 103-04

ਬਹਾਰ ਰੁੱਤ ਦੀ ਗਰਮ ਹਵਾ ਨੇ ਅਫ਼ਗਾਨਾਂ ਨੂੰ ਚੇਤੇ ਕਰਵਾ ਦਿੱਤਾ ਕਿ ਛੇਤੀ ਹੀ ਗਰਮੀ ਦੀ ਰੁੱਤ ਆਉਣ ਵਾਲੀ ਸੀ ਅੱਗ ਦੀ ਭੱਠੀ ਦਾ ਨਰਕ ਬਣਿਆ ਪੰਜਾਬ ਉਹਨਾਂ ਦੇ ਵੈਰੀ ਸਿੱਖਾਂ ਲਈ ਵਰਦਾਨ ਬਣ ਜਾਏਗਾ। ਨਾਸਿਰ ਖ਼ਾਂ ਨੇ ਅਬਦਾਲੀ ਨੂੰ ਸਲਾਹ ਦਿੱਤੀ ਕਿ ਉਹ ਸਿੱਖਾਂ ਉੱਪਰ ਜਿੱਤ ਪਾਉਣ ਦਾ ਕੰਮ ਆਪਣੇ ਸਾਥੀਆਂ ਰੋਹੇਲਿਆਂ, ਜਾਟਾਂ, ਮਰਹੱਟਿਆਂ ਤੇ ਆਲਾ ਸਿੰਘ ਉੱਪਰ ਛੱਡ ਦੇਵੇ ਕਿਉਂਕਿ ਕਿਸੇ ਮੁਲਕ ਦੇ ਖਰਗੋਸ਼ (ਸਹਿਆ) ਨੂੰ ਫੜਨ ਲਈ ਉਸ ਦੇਸ਼ ਦਾ ਸ਼ਿਕਾਰੀ ਕੁੱਤਾ ਹੀ ਸਫ਼ਲ ਹੁੰਦਾ ਹੈ। ਅਬਦਾਲੀ ਨੇ ਉਹਦੀ ਸਲਾਹ ਮੰਨ ਲਈ ਤੇ ਆਲ੍ਹਾ ਸਿੰਘ ਦੇ ਇਲਾਕੇ ਵੱਲ ਚਲ ਪਿਆ। ਉਹ ਸਿਰਹੰਦ ਵਿੱਚੋਂ ਲੰਘਿਆ ਜਿਸ ਨੂੰ ਸਿੱਖਾਂ ਨੇ ਪਹਿਲਾਂ ਹੀ ਹਮਲਾ ਕਰਕੇ ਉਜਾੜ ਛੱਡਿਆ ਸੀ। ਨੂਰ ਮੁਹੰਮਦ ਨੇ ਲਿਖਿਆ ਕਿ "ਸਾਰਾ ਸ਼ਹਿਰ ਤਬਾਹ ਹੋਇਆ ਪਿਆ ਸੀ। ਉੱਥੇ ਇਕ ਉੱਲੂ ਤੋਂ ਬਿਨਾਂ ਨਾ ਕੋਈ ਆਦਮੀ ਤੇ ਨਾ ਕੋਈ ਪੰਛੀ ਦਿਖਾਈ ਦਿੰਦਾ ਸੀ। ..ਜਦੋਂ ਮੈਂ ਸ਼ਾਨਦਾਰ ਦਰਗਾਹਾਂ ਵੇਖੀਆਂ ਤਾਂ ਮੈਨੂੰ ਹਰ ਮਕਬਰੇ ਵਿੱਚੋਂ ਸਵਰਗੀ ਹਵਾ ਆਉਂਦੀ ਮਹਿਸੂਸ ਹੋਈ....ਸ਼ਹਿਰ ਦੇ ਸ਼ਾਹੀ ਮਹਿਲ, ਬਾਗ਼, ਬਗੀਚੇ ਤੇ ਪਾਣੀ ਦੇ ਸਰੋਵਰ ਸਭ ਬਰਬਾਦ ਹੋਏ ਪਏ ਸਨ।"[45] ਆਲ੍ਹਾ ਸਿੰਘ ਨੇ ਅਫ਼ਗਾਨ ਦੇ ਬਦਲੇ ਹੋਏ ਰਉਂ ਦਾ ਲਾਭ ਉਠਾ ਕੇ ਆਪਣੀ ਜਾਗੀਰ ਵਿੱਚ ਵਾਧਾ ਕਰਵਾ ਲਿਆ। ਉਸ ਨੂੰ ਰਾਜੇ ਦੀ ਉਪਾਧੀ ਬਖ਼ਸ਼ੀ ਗਈ ਤੇ ਉਸ ਨੂੰ ਸ਼ਾਹੀ ਚਿੰਨ੍ਹ ਵਜੋਂ ਨਗਾਰਾ ਤੇ ਨਿਸ਼ਾਨ ਬਖ਼ਸ਼ਿਆ ਗਿਆ। ਉਹ ਅਫ਼ਗਾਨਾਂ ਨੂੰ 3½ ਲੱਖ ਖਿਰਾਜ ਦੇਣਾ ਮੰਨ ਗਿਆ।

ਅਬਦਾਲੀ ਆਪਣੇ ਮੁਲਕ ਵੱਲ ਵਾਪਸੀ ਸਫ਼ਰ 'ਤੇ ਤੁਰ ਪਿਆ। ਜਿਉਂ ਹੀ ਉਸ ਨੇ ਸਤਲੁਜ ਪਾਰ ਕੀਤਾ, ਸਿੱਖ ਉਹਦੀਆਂ ਮੌਰਾਂ ਤੇ ਜਾ ਚੜ੍ਹੇ। ਅਫ਼ਗਾਨ ਪਰੇਸ਼ਾਨ ਹੋ ਗਏ। ਅਬਦਾਲੀ ਗਰਜਿਆ, "ਇਹ ਕੀ ਮੇਰੇ ਆਪਣੇ ਰਾਜ ਵਿੱਚ ਮੇਰੀ ਆਪਣੀ ਪਾਲਕੀ ਸਿੱਖਾਂ ਦੇ ਡਰ ਕਾਰਨ ਕੰਬ ਰਹੀ ਹੈ। ਮੈਂ ਇਹਨਾਂ ਕਾਫਰਾਂ ਨੂੰ ਐਸੀ ਮਾਰ ਮਾਰਾਂਗਾ ਕਿ ਉਹਨਾਂ ਦੇ ਸਰੀਰਾਂ ਦੀਆਂ ਹੱਡੀਆਂ ਰੂੰ ਦੇ ਫੰਬੇ ਬਣ ਜਾਣਗੀਆਂ।"[46] ਸਾਰੀਆਂ ਮਿਸਲਾਂ ਦੇ ਸਰਦਾਰਾਂ ਜਿਵੇਂ ਜੱਸਾ ਸਿੰਘ ਆਹਲੂਵਾਲੀਆ, ਚੜ੍ਹਤ ਸਿੰਘ ਸ਼ੁਕਰਚੱਕੀਆ, ਹਰੀ ਸਿੰਘ, ਝੰਡਾ ਸਿੰਘ, ਲਹਿਣਾ ਸਿੰਘ, ਗੁਜਰ ਸਿੰਘ ਤੇ ਗੁਲਾਬ ਸਿੰਘ ਆਦਿ ਭੰਗੀ ਸਰਦਾਰਾਂ, ਜੈ ਸਿੰਘ ਘਨ੍ਹਈਆ ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਇਸ ਲੜਾਈ ਵਿੱਚ ਭਾਗ ਲਿਆ। ਇਹ ਅਬਦਾਲੀ ਦੇ ਅਨੁਕੂਲ ਤੇ ਪਸੰਦ ਦੀ ਲੜਾਈ ਨਹੀਂ ਸੀ ਕਿਉਂਕਿ ਸਿੱਖ ਕਿਸੇ ਥਾਂ 'ਤੇ ਡੱਟ ਕੇ ਰਿਵਾਇਤੀ ਢੰਗ ਨਾਲ ਨਹੀਂ ਲੜਦੇ ਸਨ। ਨੂਰ ਮੁਹੰਮਦ ਨੇ ਲਿਖਿਆ ਸੀ : "ਉਹ ਸ਼ੇਰ ਵਾਂਗ ਆਉਂਦੇ ਤੇ ਲੂੰਬੜ ਵਾਂਗ ਦੌੜ ਜਾਂਦੇ। ਉਹ ਸੱਤ ਦਿਨ ਢਾਈ ਫੱਟਾਂ ਦੀ ਲੜਾਈ ਲੜਦੇ ਰਹੇ। ਹਮਲਾ ਕਰਦੇ ਤੇ ਮਾਰ ਕੇ ਭੱਜ ਜਾਂਦੇ।[47] "ਜੇ ਤੁਸੀਂ ਲੜਾਈ ਦਾ ਢੰਗ ਸਿੱਖਣਾ ਚਾਹੁੰਦੇ ਹੋ ਤਾਂ ਯੁੱਧ ਵਿੱਚ ਉਹਨਾਂ ਦੇ ਸਾਮ੍ਹਣੇ ਆਓ.....ਉਹਨਾਂ ਵਿੱਚੋਂ ਹਰ

---

45. ਜੰਗਨਾਮਾ, ਪੰਨਾ 118

46. ਉਹੀ, ਪੰਨਾ 128-144.

47. ਜੰਗਨਾਮਾ, ਪੰਨਾ 156-59

ਇਕ ਦਾ ਸਰੀਰ ਚਟਾਨ ਵਰਗਾ ਹੈ ਤੇ ਸਰੀਰਕ ਸ਼ਾਨੋ ਸ਼ੌਕਤ ਵਿੱਚ ਇੱਕ ਸਿੱਖ ਪੰਜਾਹ ਆਦਮੀਆਂ ਦੇ ਬਰਾਬਰ ਹੈ। ਜੇ ਉਹਨਾਂ ਦੀ ਫ਼ੌਜ ਮੈਦਾਨ 'ਚੋਂ ਭੱਜਦੀ ਹੈ ਤਾਂ ਇਹ ਭੁਲੇਖਾ ਨਾ ਖਾਉ ਕਿ ਉਹ ਮੈਦਾਨ ਛੱਡ ਗਏ ਹਨ। ਇਹ ਉਹਨਾਂ ਦੀ ਲੜਾਈ ਦਾ ਪੈਂਤੜਾ ਹੈ।"[48]

ਅਬਦਾਲੀ ਸਿੱਧਾ ਸਰਹੱਦ ਵੱਲ ਵੱਧਦਾ ਗਿਆ। ਉਸ ਨੇ ਆਪਣੇ ਸਾਥੀਆਂ ਨੂੰ ਸਿੱਖਾਂ ਨਾਲ ਨਿਪਟਣ ਦੀਆਂ ਬਹੁਤ ਸਲਾਹਾਂ ਦਿੱਤੀਆਂ, ਨਸੀਹਤਾਂ ਕੀਤੀਆਂ ਤੇ ਜਾਗੀਰਾਂ ਬਖ਼ਸ਼ੀਆਂ। ਉਹਨਾਂ ਨੇ ਉਸ ਦੀਆਂ ਨਸੀਹਤਾਂ ਸਤਿਕਾਰ ਨਾਲ ਸੁਣੀਆਂ ਪਰ ਉਸ ਦੀਆਂ ਜਾਗੀਰਾਂ ਦੀ ਬਹੁਤੀ ਪਰਵਾਹ ਨ ਕੀਤੀ ਕਿਉਂਕਿ ਉਹ ਜਾਣਦੇ ਸਨ ਕਿ ਪੰਜਾਬ ਦੇ ਪਰਗਣੇ ਹੁਣ ਸ਼ਾਹ ਦੇ ਨਹੀਂ ਰਹੇ ਜੋ ਉਹ ਵੰਡ ਸਕੇ।

ਅਬਦਾਲੀ ਦੀ ਵਾਪਸੀ ਤੋਂ ਕੁਝ ਦਿਨ ਪਿੱਛੋਂ 10 ਅਪ੍ਰੈਲ 1766 ਨੂੰ ਬੈਸਾਖੀ ਸਮੇਂ ਸਰਬਤ ਖਾਲਸੇ ਦਾ ਸਾਲਾਨਾ ਸਮਾਗਮ ਹੋਇਆ। ਆਖ਼ਰੀ ਅਫ਼ਗਾਨ ਹਮਲੇ ਦੇ ਤਜਰਬੇ ਨੇ ਸਿੱਖਾਂ ਵਿੱਚ ਵਿਸ਼ਵਾਸ ਲੈ ਆਂਦਾ ਸੀ। ਉਹਨਾਂ ਨੇ ਹਰਿਮੰਦਰ ਦਾ ਸਰੋਵਰ ਸਾਫ਼ ਕਰਵਾਇਆ ਤੇ ਕਾਫ਼ੀ ਖ਼ਰਚ ਕਰਕੇ ਹਰਿਮੰਦ ਦੀ ਪੁਨਰ-ਉਸਾਰੀ ਕਰਵਾਈ। ਬਾਰ੍ਹਾਂ ਵਿੱਚੋਂ 6 ਮਿਸਲਾਂ ਨੇ ਆਪਣੇ ਹਿੱਤਾਂ ਦੀ ਰੱਖਿਆ ਲਈ ਅੰਮ੍ਰਿਤਸਰ ਵਿੱਚ ਆਪਣੇ ਪ੍ਰਤਿਨਿੱਧ ਨਿਯੁਕਤ ਕੀਤੇ।[49] ਧਾਰਮਕ ਰੀਤਾਂ ਤੇ ਲੰਗਰ ਪਹਿਲਾਂ ਨਾਲੋਂ ਵੀ ਵੱਡੇ ਪੱਧਰ 'ਤੇ ਸ਼ੁਰੂ ਕੀਤੇ ਗਏ। ਸਰਬਤ ਖਾਲਸਾ ਨੇ ਅਬਦਾਲੀ ਦੇ ਸੂਬੇਦਾਰ ਦੀ ਗ਼ੈਰ ਹਾਜ਼ਰੀ ਵਿੱਚ (ਜੋ ਉਸ ਸਮੇਂ ਜੰਮੂ ਵਿੱਚ ਫ਼ੌਜ ਲਈ ਤੋਗਰੇ ਭਰਤੀ ਕਰ ਰਿਹਾ ਸੀ) ਲਾਹੌਰ 'ਤੇ ਕਬਜ਼ਾ ਕਰਨ ਦਾ ਫ਼ੈਸਲਾ ਕਰ ਲਿਆ।

16 ਅਪ੍ਰੈਲ 1765 ਨੂੰ ਭੰਗੀ ਗੁੱਜਰ ਸਿੰਘ ਤੇ ਲਹਿਣਾ ਸਿੰਘ ਰਾਜਧਾਨੀ ਵਿੱਚ ਦਾਖਲ ਹੋ ਗਏ। ਅਗਲੇ ਦਿਨ ਉਹਨਾਂ ਨਾਲ ਸੋਭਾ ਸਿੰਘ ਵੀ ਆ ਰਲਿਆ। ਉਹਨਾਂ ਨੇ ਸ਼ਹਿਰ ਦੇ ਮੁਖੀ ਨੇਤਾਵਾਂ ਦੀ ਸਲਾਹ ਮੰਨ ਕੇ ਲੁੱਟ ਦੀ ਮਨਾਹੀ ਕਰ ਦਿੱਤੀ। ਸ਼ਹਿਰੀਆਂ ਨੇ ਦਲੀਲ ਦਿੱਤੀ, "ਇਸ ਸ਼ਹਿਰ ਨੂੰ ਗੁਰੂ ਜੀ ਦਾ ਪੰਘੂੜਾ ਕਿਹਾ ਜਾਂਦਾ ਹੈ। (ਉਹਨਾਂ ਦਾ ਭਾਵ ਇਸ ਤੱਥ ਵੱਲ ਇਸ਼ਾਰਾ ਕਰਨਾ ਸੀ ਕਿ ਲਾਹੌਰ, ਚੌਥੇ ਗੁਰੂ ਰਾਮਦਾਸ ਦਾ ਜਨਮ

---

48. ਨੂਰ ਮੁਹੰਮਦ ਸਿੱਖਾਂ ਨੂੰ ਗਾਲੀ ਗਲੋਚ ਕਰਦਾ ਹੈ। ਇਸ ਦੇ ਵਾਬਜੂਦ ਵੀ ਉਹ ਸਿੱਖਾਂ ਨੂੰ ਚੰਗੇ ਚਰਿੱਤਰ ਦੇ ਆਦਮੀ ਕਹਿ ਕੇ ਸ਼ਰਧਾਂਜਲੀ ਦੇਣ 'ਤੇ ਮਜਬੂਰ ਸੀ। "ਕਿਸੇ ਵੀ ਹਾਲਤ ਵਿੱਚ ਉਹ ਡਰਪੋਕ ਨੂੰ ਨਹੀਂ ਮਾਰਦੇ, ਉਹ ਭੱਜੇ ਜਾਂਦੇ ਨੂੰ ਨਹੀਂ ਰੋਕਦੇ। ਉਹ ਤੀਵੀਂ ਦੇ ਗਹਿਣੇ ਤੇ ਧਨ ਦੀ ਲੁੱਟ ਨਹੀਂ ਕਰਦੇ ਭਾਵੇਂ ਉਹ ਅਮੀਰ ਘਰਾਣੇ ਦੀ ਹੋਵੇ ਜਾਂ ਨੌਕਰਾਣੀ। ਇਹਨਾਂ ਕੁੱਤਿਆਂ ਵਿੱਚ ਵਿਭਚਾਰ ਉੱਕਾ ਹੀ ਨਹੀਂ ਹੈ। ਨਾ ਹੀ ਇਹ ਬਦਮਾਸ਼ ਚੋਰੀ ਕਰਦੇ ਹਨ। ਭਾਵੇਂ ਕੋਈ ਇਸਤਰੀ ਜਵਾਨ ਹੋਵੇ ਜਾਂ ਬੁੱਢੀ, ਇਹ ਉਸ ਨੂੰ "ਬੁੜ੍ਹੀਆ" ਹੀ ਕਹਿੰਦੇ ਹਨ ਤੇ ਲਾਂਭੇ ਹੋ ਜਾਣ ਲਈ ਕਹਿ ਦਿੰਦੇ ਹਨ। ਭਾਰਤੀ ਭਾਸ਼ਾ ਵਿੱਚ "ਬੁੜ੍ਹੀਆ" ਦਾ ਮਤਲਬ ਹੈ, ਬਿਰਧ ਇਸਤਰੀ। ਇਹਨਾਂ ਕੁੱਤਿਆਂ ਵਿੱਚ ਇਕ ਵੀ ਚੋਰ ਨਹੀਂ। ਉਹ ਚੋਰਾਂ ਤੇ ਦੁਰਾਚਾਰੀਆਂ ਨਾਲ ਦੋਸਤੀ ਨਹੀਂ ਕਰਦੇ, ਭਾਵੇਂ ਉਹਨਾਂ ਦਾ ਵਤੀਰਾ ਪ੍ਰਸ਼ੰਸਾਯੋਗ ਨਹੀਂ ਹੈ।" (ਜੰਗਨਾਮਾ, ਪੰਨਾ 156-9)

49. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ, ਪੰਨਾ 226

ਅਸਥਾਨ ਸੀ) ਜੇ ਤੁਸੀਂ ਇਸ ਦੀ ਸਾਂਭ ਸੰਭਾਲ ਕਰੋਗੇ ਤਾਂ ਤੁਸੀਂ ਵਧੋ ਫੁੱਲੋਗੇ। ਪਰ ਜੇ ਤੁਸੀਂ ਇਸ ਨੂੰ ਉਜਾੜ ਤਾਂ ਤੁਹਾਨੂੰ ਕੋਈ ਲਾਭ ਨਹੀਂ ਹੋਵੇਗਾ।"[50] ਸ਼ਹਿਰ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਗਿਆ। ਲਹਿਣਾ ਸਿੰਘ ਨੇ ਸ਼ਹਿਰ ਦਾ ਕੇਂਦਰੀ ਭਾਗ ਲੈ ਲਿਆ ਜਿਸ ਵਿੱਚ ਕਿਲ੍ਹਾ ਸੀ। ਗੁੱਜਰ ਸਿੰਘ[51] ਨੇ ਅੰਮ੍ਰਿਤਸਰ ਨੂੰ ਜਾਣ ਵਾਲੀ ਸੜਕ 'ਤੇ ਸ਼ਾਲਾਮਾਰ ਬਾਗ ਤਕ ਦਾ ਸਾਰਾ ਪੂਰਬੀ ਭਾਗ ਤੇ ਸੋਭਾ ਸਿੰਘ ਨੇ ਦੱਖਣ ਦਾ ਭਾਗ ਲੈ ਲਿਆ ਜੋ ਨਿਆਜ਼ਬੇਗ ਤੱਕ ਫੈਲਿਆ ਹੋਇਆ ਸੀ। ਸਰਦਾਰਾਂ ਨੇ ਆਪਣੇ ਧਰਮ ਦੇ ਬਾਨੀ ਅਤੇ ਖਾਲਸਾ ਪੰਥ ਦੇ ਸਿਰਜਕ ਗੁਰੂ ਗੋਬਿੰਦ ਸਿੰਘ ਦੇ ਨਾਮ ਤੇ ਚਾਂਦੀ ਦੇ ਸਿੱਕੇ ਜਾਰੀ ਕੀਤੇ।

ਲਹਿਣਾ ਸਿੰਘ ਜਿਸ ਕੋਲ ਸ਼ਹਿਰ ਦਾ ਮਹੱਤਵਪੂਰਨ ਹਿੱਸਾ ਸੀ, ਸਭ ਤੋਂ ਯੋਗ ਤੇ ਪ੍ਰਬੁੱਧ ਪ੍ਰਬੰਧਕ ਸਾਬਤ ਹੋਇਆ। ਉਸ ਵਿੱਚ ਕੋਈ ਧਾਰਮਕ ਪੱਖਪਾਤ ਨਹੀਂ ਸੀ। ਕਿਉਂਕਿ ਸ਼ਹਿਰੀਆਂ ਦੀ ਬਹੁ-ਗਿਣਤੀ ਮੁਸਲਮਾਨਾਂ ਦੀ ਸੀ, ਉਹ ਉਹਨਾਂ ਦੇ ਤਿਉਹਾਰਾਂ ਵਿੱਚ ਸ਼ਾਮਲ ਹੁੰਦਾ ਤੇ ਉਹਨਾਂ ਦੇ ਧਰਮ ਅਸਥਾਨਾਂ ਤੇ ਭੇਟਾ ਚੜ੍ਹਾਉਂਦਾ। ਲਹਿਣਾ ਸਿੰਘ ਦੇ ਕੁਝ ਮਹੀਨਿਆਂ ਦੇ ਰਾਜ ਨੇ ਅਫ਼ਗਾਨਾਂ ਤੇ ਕੱਟੜਾਂ ਮੁਲਾਣਿਆਂ ਵੱਲੋਂ ਲੋਕਾਂ ਵਿਚੋਂ ਫੈਲਾਈਆਂ ਸਿੱਖਾਂ ਪ੍ਰਤੀ ਵਿਰੋਧ ਦੀਆਂ ਭਾਵਨਾਵਾਂ ਖ਼ਤਮ ਕਰ ਦਿੱਤੀਆਂ। ਲਾਹੌਰ ਦੇ ਮੁਸਲਮਾਨਾਂ ਦੇ ਮਨਾਂ 'ਚੋਂ ਖ਼ਾਲਸੇ ਦਾ ਡਰ ਖ਼ਤਮ ਹੋ ਗਿਆ ਤੇ ਉਹ ਆਪਣੇ ਪੇਂਡੂ ਸਹਿਧਰਮੀਆਂ ਵਾਂਗ ਹੀ ਸਿੱਖਾਂ ਨੂੰ ਆਪਣੇ ਸਾਥੀ ਪੰਜਾਬੀ ਸਮਝਣ ਲੱਗੇ। ਉਹਨਾਂ ਲਈ ਹੁਣ ਉਹ ਕਾਫਰ ਨਹੀਂ ਸਨ। ਉਹ ਤਾਂ ਸਗੋਂ ਅਫ਼ਗਾਨਾਂ ਨੂੰ ਧਰਮ ਦੇ ਰਾਖਿਆਂ ਦੀ ਥਾਂ ਵਿਦੇਸ਼ੀ ਸਮਝਣ ਲੱਗੇ। ਦਿਲਾਂ ਵਿੱਚ ਇਹ ਤਬਦੀਲੀ 34 ਸਾਲ ਮਗਰੋਂ ਰਣਜੀਤ ਸਿੰਘ ਦੀ ਲਾਹੌਰ ਉੱਪਰ ਜਿੱਤ ਦਾ ਵੱਡਾ ਕਾਰਨ ਬਣੀ।

ਮੂਨਸੂਨ ਪਿੱਛੋਂ ਸਿੱਖਾਂ ਨੇ ਦਿੱਲੀ ਦਾ ਮੁਲਕ ਲੁੱਟਿਆ ਤੇ ਜਮਨਾ ਪਾਰ ਕਰਕੇ ਰੋਹੇਲਿਆਂ ਦੇ ਇਲਾਕੇ ਵਿੱਚ ਦਾਖਲ ਹੋ ਗਏ।[52] ਉਹਨਾਂ ਦੀਆਂ ਨਜੀਬ-ਉਦ-ਦੌਲਾ

---

51. ਉਸ ਦੇ ਕਿਲ੍ਹੇ ਵਾਲੇ ਇਲਾਕੇ ਨੂੰ ਅਜੇ ਵੀ ਕਿਲਾ ਗੁੱਜਰ ਸਿੰਘ ਕਿਹਾ ਜਾਂਦਾ ਹੈ। ਸੋਭਾ ਸਿੰਘ ਨੇ ਔਰੰਗਜ਼ੇਬ ਦੀ ਬੇਟੀ ਜ਼ੇਬ-ਉਲ-ਨਿਸ਼ਾ ਦੇ ਮਕਬਰੇ ਨੂੰ ਕਿਲੇ ਦਾ ਰੂਪ ਦਿੱਤਾ, ਉਸ ਨੂੰ ਹੁਣ ਨਵਾਂ ਕੋਟ ਕਿਹਾ ਜਾਂਦਾ ਹੈ। ਸੋਹਣ ਲਾਲ ਕਹਿੰਦਾ ਹੈ ਕਿ ਚੜ੍ਹਤ ਸਿੰਘ ਨੇ ਵੀ ਸ਼ਹਿਰ 'ਚੋਂ ਹਿੱਸਾ ਮੰਗਿਆ ਤਾਂ ਉਸ ਨੂੰ ਅਬਦਾਲੀ ਦੀ ਮਸ਼ਹੂਰ ਤੋਪ "ਜਮਜ਼ਮਾ" ਦਿੱਤੀ ਗਈ। ਪਿੱਛੋਂ ਇਹ ਸ਼ੁੱਕਰਚੱਕੀਆਂ ਤੋਂ ਕਈ ਹੋਰ ਹੱਥੀਂ ਗਈ ਤੇ ਫਿਰ ਭੰਗੀਆਂ ਕੋਲ ਆ ਗਈ ਤੇ ਇਹ ਅੰਮ੍ਰਿਤਸਰ ਵਿੱਚ ਰੱਖੀ ਗਈ। ਚੜ੍ਹਤ ਸਿੰਘ ਦੇ ਪੋਤਰੇ ਰਣਜੀਤ ਸਿੰਘ ਨੇ ਫਿਰ ਇਸ ਨੂੰ ਜਿੱਤ ਲਿਆ।
52. ਉਹਨਾਂ ਨੇ, ਭਾਵ ਸਿੱਖਾਂ ਨੇ ਗਿਣਤੀ ਤੋਂ ਬਾਹਰੀ ਨਕਦੀ, ਸੋਨਾ ਤੇ ਹੀਰੇ ਲੁੱਟੇ, ਇਲਾਕੇ ਨੂੰ ਸਾੜਿਆ ਤੇ ਬਹੁਤੇ ਲੋਕ ਕੈਦੀ ਬਣਾ ਲਏ। ਇਹਨਾਂ ਖ਼ਬਰਾਂ ਤੋਂ ਦੁਖੀ ਹੋ ਕੇ ਨਜੀਬ-ਉਦ-ਦੌਲਾ ਤੇਜ਼ੀ ਨਾਲ ਮਨਜ਼ਲਾਂ ਮਾਰਦਾ ਸਿੱਖਾਂ 'ਤੇ ਆ ਝਪਟਿਆ। ਨਜੀਬ-ਉਦ-ਦੌਲਾ ਦੇ ਆਉਣ ਤੇ ਸਿੱਖ ਇਲਾਕੇ ਵਿੱਚ ਲੁੱਟਮਾਰ ਕਰਦੇ ਹੋਏ ਫਿਰ ਜਮਨਾ ਤੋਂ ਪਾਰ ਹੋ ਗਏ ਤੇ ਆਪਣੇ ਮੁਲਕ ਵੱਲ ਚਲੇ ਗਏ। ਨਜੀਬਉਦ ਦੌਲਾ ਆਪਣੀ ਰਾਜਧਾਨੀ ਨੂੰ ਪਰਤ ਗਿਆ। (ਨਜੀਬਉਦ-ਦੌਲਾ, ਪੰਨਾ 77)

ਦੀਆਂ ਫ਼ੌਜਾਂ[53] ਨਾਲ ਬਹੁਤ ਝੜਪਾਂ ਹੋਈਆਂ ਤੇ ਜਦੋਂ ਉਹਨਾਂ ਤੇ ਬਹੁਤ ਦਬਾ ਪਿਆ ਤਾਂ ਉਹ ਜਮਨਾ ਪਾਰ ਕਰਕੇ ਇੱਧਰ ਆ ਗਏ। ਇਹ ਮੁਹਿੰਮ ਵਧੇਰੇ ਕਰਕੇ ਤਾਂ ਇਕ ਸਰਵੇਖਣ ਹੀ ਸੀ ਤੇ ਮਿਸਲਾਂ ਫਿਰ ਦੀਵਾਲੀ ਮਨਾਉਣ ਲਈ ਅੰਮ੍ਰਿਤਸਰ ਆ ਇਕੱਠੀਆਂ ਹੋਈਆਂ। ਤਿਉਹਾਰ ਮਨਾਉਣ ਤੋਂ ਕੁਝ ਦਿਨ ਪਿੱਛੋਂ ਉਹ ਫਿਰ ਕਾਰਵਾਈਆਂ ਵਿੱਚ ਲੱਗ ਗਏ ਤੇ ਰੋਹੇਲਿਆਂ ਹੱਥੋਂ ਕਰਨਾਲ ਨੇੜੇ ਹਾਰ ਖਾਣ ਦੇ ਬਾਵਜੂਦ ਉਹ ਦਿੱਲੀ ਨੇੜੇ ਖੜਖੌਂਦਾ ਪਹੁੰਚ ਗਏ। ਇਹ ਉਹੀ ਥਾਂ ਸੀ ਜਿੱਥੋਂ ਬੰਦੇ ਨੇ 57 ਸਾਲ ਪਹਿਲਾਂ ਸਿੱਖਾਂ ਨੂੰ ਹਥਿਆਰ ਬੰਨ੍ਹ ਕੇ ਆਉਣ ਲਈ ਕਿਹਾ ਸੀ। ਉਹਨਾਂ ਨੇ ਭਰਤਪੁਰ ਦੇ ਜਾਟਾਂ ਨਾਲ ਮਿਲ ਕੇ ਰੀਵਾੜੀ ਤੇ ਜੈਪੁਰ ਰਾਜੇ ਦੇ ਕਈ ਪਿੰਡ ਲੁੱਟੇ। ਮਾਰਚ 1766 ਵਿੱਚ ਸਿੱਖਾਂ ਤੇ ਜਾਟਾਂ ਦੀ ਸਾਂਝੀ ਫ਼ੌਜ ਨੇ ਮਰਹੱਟਿਆਂ ਨੂੰ, (ਜੋ ਰਾਜਪੂਤਾਂ ਦੀ ਸਹਾਇਤਾ ਕਰਨ ਆ ਰਹੇ ਸਨ) ਦਰਿਆ ਚੰਬਲ 'ਤੇ ਹਰਾਇਆ। ਜਾਟਾਂ ਨੇ ਧੌਲਪੁਰ 'ਤੇ ਅਧਿਕਾਰ ਕਰ ਲਿਆ।

ਸਿੱਖ ਫਿਰ ਮੱਧ ਪ੍ਰਦੇਸ਼ ਤੋਂ ਮੁਹਿੰਮ ਦੌਰਾਨ ਲੁੱਟੇ ਹੋਏ ਮਾਲ ਅਸਬਾਬ ਤੇ ਜਾਟਾਂ ਵੱਲੋਂ ਆਪਣੀਆਂ ਸੇਵਾਵਾਂ ਬਦਲੇ ਦਿੱਤੇ ਹੋਏ ਧਨ ਨਾਲ ਮੁੜ ਗਏ। ਉਹਨਾਂ ਦੇ ਨੇੜੇ ਆਉਣ ਦੀਆਂ ਖ਼ਬਰਾਂ ਨਾਲ ਦਿੱਲੀ ਵਿੱਚ ਘਬਰਾਹਟ ਤੇ ਭਗਦੜ ਫੈਲ ਗਈ। ਨਜੀਬ-ਉਦ-ਦੌਲਾ ਰਾਜਧਾਨੀ ਮੁੜ ਆਇਆ ਤੇ ਉਸ ਨੇ ਸਿੱਖਾਂ ਨੂੰ ਸੁਆਦ ਚਖਾਉਣ ਦਾ ਫ਼ੈਸਲਾ ਕਰ ਲਿਆ।[54] ਰੋਹੇਲਿਆਂ ਦੀ ਸਿੱਖਾਂ ਨਾਲ ਪਾਣੀਪੱਤ ਨੇੜੇ ਲੜਾਈ ਹੋਈ ਜਿੱਥੇ ਉਸ ਨੇ ਉਹਨਾਂ ਦਾ ਕਾਫ਼ੀ ਜਾਨੀ ਨੁਕਸਾਨ ਕੀਤਾ ਤੇ ਉਹਨਾਂ ਦੇ ਲੁੱਟਮਾਰ ਕੇ ਇਕੱਠੇ ਕੀਤੇ ਧਨ ਦਾ ਕੁਝ ਹਿੱਸਾ ਖੋਹ ਲਿਆ।[55]

ਜਦੋਂ ਦਲ ਦੀਆਂ ਸੈਨਾਵਾਂ ਪੂਰਬੀ ਖੇਤਰਾਂ ਵਿੱਚ ਰੁੱਝੀਆਂ ਹੋਈਆਂ ਸਨ, ਦੂਸਰੀਆਂ ਫ਼ੌਜਾਂ ਭੰਗੀ ਸਰਦਾਰਾਂ ਝੰਡਾ ਸਿੰਘ ਤੇ ਗੰਡਾ ਸਿੰਘ ਦੀ ਕਮਾਨ ਹੇਠ ਸਿੱਖ ਰਾਜ ਦੀਆਂ

---

53. ਹਰ ਰੋਜ਼ ਸਿੱਖ ਫ਼ੌਜਾਂ ਤੇ ਨਜੀਬ-ਉਦ=ਦੌਲਾ ਦੀਆਂ ਫ਼ੌਜਾਂ ਵਿੱਚ ਝੜਪਾਂ ਹੁੰਦੀਆਂ। ਸਿੱਖ ਪਿੰਡਾਂ ਨੂੰ ਲੁੱਟਦੇ ਤੇ ਸਾੜਦੇ ਰਹੇ ਤੇ ਹਰ ਪਾਸੇ ਲੋਕਾਂ ਨੂੰ ਮਾਰਦੇ ਰਹੇ। ਉਹ ਜਮਨਾ ਦੇ ਕਿਨਾਰੇ ਪਹੁੰਚ ਗਏ ਤੇ ਫਿਰ ਸ਼ਾਮਲੀ ਦੇ ਪਰਗਣੇ ਵਿੱਚ ਪਹੁੰਚ ਗਏ। ਉੱਥੇ ਸਖ਼ਤ ਲੜਾਈ ਹੋਈ ਜੋ ਸ਼ਾਮ ਤੱਕ ਚੱਲਦੀ ਰਹੀ। ਸਿੱਖ ਸਿਪਾਹੀ ਨਜੀਬ-ਉਦ-ਦੌਲਾ ਦੇ ਡੇਰੇ ਉਦਾਲੇ ਘੁੰਮਦੇ ਰਹੇ।" (ਨਜੀਬ-ਉਦ-ਦੌਲਾ, ਪੰਨਾ 110)
54. ਨਜੀਬ-ਉਦ-ਦੌਲਾ ਦਾ ਜੀਵਨੀਕਾਰ ਨੂਰ-ਉਦਦੀਨ ਹੁਸੈਨ ਇਹਨਾਂ ਮੁਹਿੰਮਾਂ ਦਾ ਵੇਰਵਾ ਵਿਸਥਾਰ ਨਾਲ ਦਿੰਦਾ ਹੈ : "ਸਿੱਖ ਹੁਣ ਚੰਗੀ ਕੁੱਟ ਖਾਣਗੇ। ਉਹਨਾਂ ਨੂੰ ਮਲਹਾਰ ਰਾਓ ਨਾਲ ਲੜਾਈ 'ਚ ਕਾਫ਼ੀ ਲੁੱਟ ਦਾ ਮਾਲ ਮਿਲਿਆ ਹੈ ਤੇ ਜਵਾਹਰ ਸਿੰਘ ਤੋਂ ਵੀ ਉਹਨਾਂ ਨੂੰ ਕਾਫ਼ੀ ਧਨ ਮਿਲਿਆ ਹੈ, ਉਹ ਬਹੁਤ ਭਾਰ ਨਾਲ ਲੱਦੇ ਹੋਏ ਹਨ। ਸਾਨੂੰ ਉਹਨਾਂ ਦਾ ਰਾਹ ਰੋਕ ਕੇ ਫਿਰ ਸ਼ਾਨਦਾਰ ਕਾਰਨਾਮਾ ਕਰਨਾ ਚਾਹੀਦਾ ਹੈ।" ਉਸ ਨੇ ਨਜੀਬ-ਉਦ-ਦੌਲਾ ਦੇ ਹਵਾਲੇ ਨਾਲ ਲਿਖਿਆ। (ਨਜੀਬ-ਉਦ-ਦੌਲਾ ਪੰਨਾ 119)
55. ਸਿੱਖ ਬੇਬਸ ਕਾਬੂ ਆ ਗਏ ਤੇ ਕੁਝ ਨਾ ਕਰ ਸਕੇ। ਇਸ ਤਰ੍ਹਾਂ ਨਜੀਬ-ਉਦ-ਦੌਲਾ ਨੇ ਉਹਨਾਂ ਕੋਲੋਂ ਬਹੁਤ ਸਾਰਾ ਲੁੱਟ ਦਾ ਮਾਲ ਖੋਹ ਲਿਆ ਜਿਸ ਵਿੱਚ ਊਠਾਂ, ਘੋੜਿਆਂ ਤੇ ਟੱਟੂਆਂ ਦੇ ਲੱਦੇ ਹੋਏ ਕਾਫਲੇ ਹੀ ਸਨ। ਉਸ ਨੇ ਉਹਨਾਂ ਨੂੰ ਪੰਜ ਕੋਸ ਦੂਰ ਕੰਧਾਲਾ ਤੱਕ ਨਠਾ ਦਿੱਤਾ। ਸਿੱਖਾਂ ਦੇ ਬਹੁਤ ਆਦਮੀ ਮਾਰੇ ਗਏ। ਇਹ ਬੜੇ ਚਿਰ ਮਗਰੋਂ ਸੀ ਕਿ ਸਿੱਖਾਂ ਕੋਲੋਂ ਇਤਨਾ ਲੁੱਟ ਦਾ ਮਾਲ ਲੁੱਟਿਆ ਗਿਆ।" (ਨਜੀਬ-ਉਦ-ਦੌਲਾ, ਪੰਨਾ 119-20)

ਹੱਦਾਂ ਦੱਖਣ ਵੱਲ ਵਧਾਉਣ ਲਈ ਲੱਗੀਆਂ ਹੋਈਆਂ ਸਨ। 1766 ਈ: ਦੀ ਪਤਝੱੜ ਵਿੱਚ ਉਹਨਾਂ ਨੇ ਪਾਕਪਟਨ ਦਾ ਮਸ਼ਹੂਰ ਕਸਬਾ ਜਿੱਤਿਆ ਤੇ ਫਿਰ ਉਹ ਮੁਲਤਾਨ ਵੱਲ ਵਧੇ। ਇਹ ਮੁਹਿੰਮ ਵਿਚੇ ਰੋਕਣੀ ਪਈ ਕਿਉਂਕਿ ਅਬਦਾਲੀ ਨੇ ਫਿਰ ਪੰਜਾਬ 'ਚੇ ਚੜ੍ਹਾਈ ਕਰ ਦਿੱਤੀ ਸੀ ਤੇ ਸਾਰੀਆਂ ਸਿੱਖ ਮਿਸਲਾਂ ਨੂੰ ਅਫ਼ਗਾਨਾਂ ਦਾ ਮੁਕਾਬਲਾ ਕਰਨ ਲਈ ਆਪਣੀ ਤਾਕਤ ਇਕੱਠੀ ਕਰਨ ਦੀ ਲੋੜ ਸੀ।

**ਅਬਦਾਲੀ ਦਾ ਅੱਠਵਾਂ ਹਮਲਾ 1766—1766** ਈਸਵੀ ਨੂੰ ਨਵੰਬਰ ਦੇ ਮਹੀਨੇ ਵਿੱਚ ਅਬਦਾਲੀ ਪੰਜਾਬ ਵਿੱਚ ਅੱਠਵੀਂ ਵਾਰ ਆਇਆ। ਉਸ ਦਾ ਮਨੋਰਥ ਬਦਕਿਸਮਤ ਸਿੱਖਾਂ ਦੀ ਤਬਾਹੀ ਕਰਨਾ ਸੀ।[56] ਉਸ ਨੇ ਉਸ ਨੂੰ ਰੋਕਣ ਦੀਆਂ ਸਿੱਖਾਂ ਦੀਆਂ ਕੋਸ਼ਿਸ਼ਾਂ ਜਿਹਲਮ ਕੋਲ ਅਸਫਲ ਬਣਾ ਦਿੱਤੀਆਂ। ਉਹ ਇਕ ਜੇਤੂ ਵਾਂਗ ਗੁਜਰਾਤ ਰਾਹੀਂ ਸਿਆਲਕੋਟ ਵੱਲ ਵਧਿਆ। ਉਸ ਨੇ ਜ਼ਿਮੀਂਦਾਰਾਂ ਨੂੰ ਹੁਕਮ ਦਿੱਤਾ ਕਿ ਉਹ ਸਿੱਖਾਂ ਦੇ ਨਿਸ਼ਾਨ ਵਾਲ਼ੇ ਸਭ ਵਿਅਕਤੀਆਂ ਨੂੰ ਫੜ ਲੈਣ ਤੇ ਉਹਨਾਂ ਨੂੰ ਲੁੱਟ ਕੇ ਹਰ ਚੀਜ਼ ਤੋਂ ਵੰਚਿਤ ਕਰ ਦੇਣ।[57] ਸਿਆਲਕੋਟ ਤੋਂ ਅਫ਼ਗਾਨ ਲਾਹੌਰ ਵੱਲ ਵਧੇ। ਤਿੰਨੇ ਸਰਦਾਰ, ਜਿਹਨਾਂ ਨੇ ਲਾਹੌਰ ਆਪਸ ਵਿੱਚ ਵੰਡਿਆ ਸੀ, ਲਾਹੌਰ ਛੱਡ ਕੇ ਚਲੇ ਗਏ।[58]

ਅਬਦਾਲੀ ਲਾਹੌਰ ਵਿੱਚ 27 ਦਸੰਬਰ 1766 ਨੂੰ ਦਾਖਲ ਹੋਇਆ। ਮੁਸਲਮਾਨਨ ਸ਼ਹਿਰੀਆਂ ਨੇ ਅਫ਼ਗਾਨ ਨੂੰ ਦੱਸਿਆ ਕਿ ਸਿੱਖਾਂ ਨੇ ਉਹਨਾਂ ਨਾਲ ਚੰਗਾ ਵਰਤਾਉ ਕੀਤਾ ਹੈ। ਉਹਨਾਂ ਨੇ ਅਬਦਾਲੀ ਨੂੰ ਪ੍ਰੇਰਨਾ ਕੀਤੀ ਕਿ ਉਹ ਲਹਿਣਾ ਸਿੰਘ ਨੂੰ ਲਾਹੌਰ ਦੀ ਸੂਬੇਦਾਰੀ ਦੀ ਪੇਸ਼ਕਸ਼ ਕਰੇ। ਅਬਦਾਲੀ ਨੇ ਸਰਦਾਰ ਨੂੰ ਅਫ਼ਗਾਨਿਸਤਾਨ ਦੇ ਵਧੀਆ ਫਲਾਂ ਦੇ ਥਾਲਾਂ ਨਾਲ ਸੱਦਾ ਪੱਤਰ ਭੇਜਿਆ। ਉਸ ਦੇ ਜਵਾਬ ਵਿੱਚ ਲਹਿਣਾ ਸਿੰਘ ਨੇ ਛੋਲਿਆਂ ਦੀ ਮੁੱਠੀ ਭਰ ਕੇ ਭੇਜੀ ਜਿਸ ਦਾ ਸੰਕੇਤ ਸਾਫ਼ ਸੀ ਕਿ ਉਹ ਤਾਂ ਇਕ ਗ਼ਰੀਬ ਕਿਸਾਨ ਹੈ ਜੋ ਸਾਧਾਰਨ ਰੁੱਖੀ ਸੁੱਖੀ ਰੋਟੀ ਖਾਂਦਾ ਹੈ, ਫਲ ਤਾਂ ਬਾਦਸ਼ਾਹਾਂ ਦਾ ਖਾਣਾ ਹੈ। ਲਹਿਣਾ ਸਿੰਘ ਨੇ ਬੜੀ ਨਿਮ੍ਰਤਾ ਨਾਲ ਪੇਸ਼ਕਸ਼ ਠੁਕਰਾ ਦਿੱਤੀ।[59]

ਅਬਦਾਲੀ ਨੂੰ ਸਮਝ ਨਹੀਂ ਆ ਰਹੀ ਸੀ ਕਿ ਉਹ ਉਹਨਾਂ ਲੋਕਾਂ ਨਾਲ ਕਿਵੇਂ ਨਜਿੱਠੇ ਜੋ ਨਾ ਤਾਂ ਉਸ ਨਾਲ ਖੁੱਲ੍ਹੇ ਮੈਦਾਨ ਵਿੱਚ ਲੜਾਈ ਲੜਦੇ ਹਨ ਤੇ ਨਾ ਹੀ ਉਹਦੇ ਨਾਲ ਦੋਸਤੀ ਕਰਦੇ ਹਨ। ਜਦੋਂ ਉਹ ਉਹਨਾਂ ਦੇ ਮਗਰ ਸਿਰਹੰਦ ਪਹੁੰਚਿਆ ਤਾਂ ਉਹ ਉਹਦੀ ਪਿਛਲੀ ਵਹੀਰ 'ਤੇ ਟੁੱਟ ਪਏ ਤੇ ਲਾਹੌਰ ਨੇੜੇ ਉਹਦਾ ਸਾਮਾਨ ਲੁੱਟਿਆ। ਉਸ ਨੂੰ ਸ਼ਹਿਰ ਦੀ ਰੱਖਿਆ ਲਈ ਛੇਤੀ ਹੀ ਆਉਣਾ ਪਿਆ।

---

56. ਸ਼ਾਹ ਆਲਮ II ਨੇ ਅਬਦਾਲੀ ਵੱਲੋਂ ਇਹ ਕਾਫਰਾਂ ਦੀ ਕੌਮ ਨੂੰ ਜਹੱਨਮ ਵਿੱਚ ਨਾ ਪਹੁੰਚਾਉਣ ਦਾ ਬੜਾ ਦੁੱਖ ਮਨਾਇਆ। (ਸੀ.ਪੀ.ਸੀ. ਪੰਨਾ 257)
57. ਸੀ.ਪੀ.ਸੀ. II ਪੰਨਾ 16, ਗੰਡਾ ਸਿੰਘ, ਅਹਿਮਦ ਸ਼ਾਹ ਦੁਰੱਨੀ, ਪੰਨਾ 310
58. ਇਸ ਘਟਨਾ ਨੂੰ ਇਕ ਕਵਿਤਾ ਰਾਹੀਂ ਤਿੰਨ ਸਰਦਾਰਾਂ ਦੇ ਨਾਵਾਂ ਦੀ ਵਕਰੋਕਤੀ ਨਾਲ ਪ੍ਰਗਟਾਇਆ ਗਿਆ ਹੈ :

    ਸੋਭਾ ਦੀ ਸੋਭਾ ਗਈ, ਗੁਜਰ ਦਾ ਗਿਆ ਮਾਲ।
    ਲਹਿਣੇ ਨੂੰ ਦੇਣਾ ਪਿਆ, ਤੀਨੋਂ ਪਏ ਕੰਗਾਲ॥
59. ਗੰਡਾ ਸਿੰਘ, ਅਹਿਮਦ ਸ਼ਾਹ ਦੁਰਾਨੀ, ਪੰਨਾ 312; ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ 1, ਪੰਨਾ 251

ਜਨਵਰੀ 1767 ਵਿੱਚ ਉਸ ਦੇ ਜਰਨੈਲ ਜਹਾਨ ਖ਼ਾਂ ਨੇ ਜਿਸ ਨੇ ਸਿੱਖਾਂ ਹੱਥੋਂ ਅਨੇਕਾਂ ਵਾਰ ਹਾਰ ਖਾਧੀ ਸੀ, ਹੌਸਲਾ ਕਰਕੇ ਅੰਮ੍ਰਿਤਸਰ ਤੇ ਚੜ੍ਹਾਈ ਕਰ ਦਿੱਤੀ। ਸਿੱਖਾਂ ਨੇ ਕਈ ਵਾਰ ਅਫ਼ਗਾਨਾਂ ਵੱਲੋਂ ਢਾਹੇ ਗਏ ਹਰਿਮੰਦਰ ਦੇ ਮਲਬੇ ਨਾਲ ਉਸ ਦੀ ਵਾਰ-ਵਾਰ ਉਸਾਰੀ ਕੀਤੀ ਸੀ ਤੇ ਹੁਣ ਉਹਨਾਂ ਨੇ ਮਹਿਸੂਸ ਕੀਤਾ ਕਿ ਉਹ ਉਹਨਾਂ ਦਾ ਖੁੱਲ੍ਹੇ ਮੈਦਾਨ ਵਿੱਚ ਟਾਕਰਾ ਕਰਨ ਦੇ ਸਮਰੱਥ ਸਨ। ਮਿਸਲਾਂ ਨੇ ਪੂਰੀ ਸ਼ਕਤੀ ਨਾਲ ਜਹਾਂ ਖ਼ਾਂ 'ਤੇ ਹਮਲਾ ਕਰ ਦਿੱਤਾ। ਉਹਨਾਂ ਨੇ ਅਬਦਾਲੀ ਵੱਲੋਂ ਸਹਾਇਤਾ ਆਉਣ ਤੋਂ ਪਹਿਲਾਂ ਪਹਿਲਾਂ 5000 ਅਫ਼ਗਾਨ ਮਾਰ ਦਿੱਤੇ।[60]

ਅਬਦਾਲੀ ਨੇ ਅੰਮ੍ਰਿਤਸਰ 'ਤੇ ਅਧਿਕਾਰ ਕਰ ਲਿਆ। ਪਰ ਇਸ ਵਾਰ ਉਸ ਨੇ ਹਰਿਮੰਦਰ ਨੂੰ ਨਾ ਛੇੜਿਆ। ਸ਼ਾਇਦ ਉਸ ਨੂੰ ਪਤਾ ਲੱਗ ਚੁੱਕਿਆ ਸੀ ਕਿ ਸਿੱਖਾਂ ਦਾ ਆਪਣੇ ਧਰਮ-ਅਸਥਾਨਾਂ ਦੇ ਅਪਮਾਨ ਪ੍ਰਤੀ ਕੀ ਪ੍ਰਤਿਕ੍ਰਮ ਹੁੰਦਾ ਹੈ। ਇਸ ਦੀ ਥਾਂ ਉਹ ਉਹਨਾਂ ਦੇ ਸਭ ਤੋਂ ਅਮੀਰ ਖੇਤੀ ਵਾਲੇ ਖੇਤਰ ਜਾਲੰਧਰ ਦੁਆਬ ਵੱਲ ਚਲਾ ਗਿਆ। ਉਸ ਨੇ ਸਾਰਾ ਪੇਂਡੂ ਇਲਾਕਾ ਆਪਣਾ ਵੈਰੀ ਬਣਿਆ ਵੇਖਿਆ। ਇਕ ਸਮਕਾਲੀ ਖ਼ਬਰ ਨਵੀਸ ਹਾਲਤ ਦਾ ਵਰਣਨ ਕਰਦਾ ਲਿਖਦਾ ਹੈ : ਸ਼ਾਹ ਦਾ ਪ੍ਰਭਾਵ ਉਸ ਖੇਤਰ ਵਿੱਚ ਹੀ ਹੈ, ਜਿੱਥੇ ਉਹਦੀ ਫ਼ੌਜ ਹੈ। ਜ਼ਿਮੀਂਦਾਰਾਂ ਦਾ ਸਿੱਖਾਂ ਵੱਲ ਆਮ ਕਰਕੇ ਇਤਨਾ ਚੰਗਾ ਝੁਕਾਉ ਹੈ ਕਿ ਉਹ ਰਾਤ ਵੇਲੇ ਪਿੰਡਾਂ ਵਿੱਚ ਜਾਂਦੇ ਹਨ ਤੇ ਉਹਨਾਂ ਪਾਸੋਂ ਲੰਗਰ ਪਰਸ਼ਾਦ ਖਾਂਦੇ ਹਨ। ਦਿਨ ਵੇਲੇ ਉਹ ਉਹਨਾਂ ਕੋਲੋਂ ਚਲੇ ਜਾਂਦੇ ਹਨ ਤੇ ਜਾ ਕੇ ਸ਼ਾਹ ਦੀ ਫ਼ੌਜ ਨੂੰ ਫਿਰ ਤੰਗ ਪਰੇਸ਼ਾਨ ਕਰਦੇ ਹਨ। ਜੇ ਸ਼ਾਹ ਦੋ ਦਰਿਆਵਾਂ ਬਿਆਸ ਤੇ ਸਤਲੁਜ ਵਿਚਕਾਰ ਰਹਿੰਦਾ ਹੈ, ਤਾਂ ਸਿੱਖ ਉਸ ਦੇ ਗੁਆਂਢ ਵਿੱਚ ਹੀ ਰਹਿਣਗੇ ਪਰ ਜੇ ਉਹ ਸਿਰਹੰਦ ਵੱਲ ਲੰਘੇਗਾ ਤਾਂ ਸਿੱਖ ਮਗਰਲੇ ਇਲਾਕੇ ਦੇ ਮਾਲਕ ਬਣ ਜਾਂਦੇ ਹਨ।"[61]

---

60. ਅੰਗਰੇਜ਼ਾਂ ਨੇ ਸਿੱਖਾਂ ਦੀ ਅਫ਼ਗਾਨਾਂ ਉੱਪਰ ਜਿੱਤ ਦੀ ਖ਼ਬਰ ਨੂੰ ਬੜਾ ਚੰਗਾ ਜਾਣਿਆ ਕਿਉਂਕਿ ਉਹਨਾਂ ਨੂੰ ਡਰ ਸੀ ਕਿ ਅਬਦਾਲੀ ਦਾ ਭਾਰਤ ਆਉਣ ਦਾ ਮਨੋਰਥ ਉਹਨਾਂ ਵਿਰੁੱਧ ਮੀਰ ਕਾਸਿਮ ਦੀ ਸਹਾਇਤਾ ਕਰਨਾ ਸੀ। ਅਵਧ ਦੇ ਨਵਾਬ ਵਜ਼ੀਰ ਨੂੰ ਲਿਖੇ ਪੱਤਰ ਵਿੱਚ ਵਰਣਨ ਕੀਤਾ ਗਿਆ ਸੀ ਕਿ "ਕਲਾਈਵ ਇਹ ਜਾਣ ਕੇ ਬਹੁਤ ਖ਼ੁਸ਼ ਸੀ ਕਿ ਸਿੱਖਾਂ ਨੇ ਅਬਦਾਲੀ ਨੂੰ ਰੋਕ ਲਿਆ ਹੈ। ਜੇ ਉਹ ਉਹਦਾ ਸਾਮਾਨ ਲੁੱਟਦੇ ਹਨ ਤੇ ਰਸਦ ਪਹੁੰਚਣ ਤੋਂ ਰੋਕ ਲੈਂਦੇ ਹਨ ਤਾਂ ਉਹ ਬਿਨਾਂ ਲੜੇ ਹੀ ਤਬਾਹ ਹੋ ਜਾਵੇਗਾ। ਫਿਰ ਜਾਂ ਤਾਂ ਉਹ ਆਪਣੇ ਮੁਲਕ ਨੂੰ ਮੁੜ ਜਾਵੇਗਾ ਤੇ ਜਾਂ ਫਿਰ ਅਪਮਾਨ ਤੇ ਬੇਇਜ਼ਤੀ ਕਰਵਾਏਗਾ। ਜਦ ਤੱਕ ਉਹ ਸਿੱਖਾਂ ਨੂੰ ਹਰਾ ਨਹੀਂ ਸਕਦਾ ਜਾਂ ਉਹਨਾਂ ਨਾਲ ਸੁਲਹ ਨਹੀਂ ਕਰ ਲੈਂਦਾ, ਉਹ ਹਿੰਦੁਸਤਾਨ ਵੱਲ ਅੱਗੇ ਨਹੀਂ ਵਧ ਸਕਦਾ। ਤੇ ਇਹਨਾਂ ਦੋਹਾਂ 'ਚੋਂ ਕੋਈ ਗੱਲ ਵੀ ਸੰਭਵ ਨਹੀਂ ਹੈ ਕਿਉਂਕਿ ਸਿੱਖਾਂ ਨੇ ਬੜੇ ਪ੍ਰਭਾਵਸ਼ਾਲੀ ਢੰਗ ਤਰੀਕੇ ਅਪਣਾ ਲਏ ਹਨ ਤੇ ਉਹ ਅਬਦਾਲੀ ਵੱਲੋਂ ਚੱਕ (ਚੱਕ ਗੁਰੂ ਰਾਮਦਾਸ) ਦੀ ਤਬਾਹੀ ਕਾਰਨ ਉਸ ਨੂੰ ਨਫ਼ਰਤ ਕਰਦੇ ਹਨ।" (ਸੀ.ਪੀ.ਸੀ. II, 52, ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦੀ ਸਿੱਖਸ 1, ਪੰਨਾ 255)
61. ਸੀ.ਪੀ.ਸੀ. II 79 ਤੇ 139; ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦੀ ਸਿੱਖਸ I, ਪੰਨਾ 256 ਗੰਡਾ ਸਿੰਘ ਅਹਿਮਦ ਸ਼ਾਹ ਦੁਰੱਾਨੀ, ਪੰਨਾ 314

ਅਬਦਾਲੀ ਸਤਲੁਜ ਪਾਰ ਕਰਕੇ ਮਾਲਵੇ ਵਿੱਚ ਦਾਖਲ ਹੋਇਆ ਜਿੱਥੇ ਉਸ ਨਾਲ ਨਜੀਬ-ਉਦ-ਦੌਲਾ ਤੇ ਅਮਰ ਸਿੰਘ ਪਟਿਆਲਾ ਆ ਮਿਲੇ। ਉਸ ਨੇ ਅਮਰ ਸਿੰਘ ਨੂੰ ਸਿਰਹੰਦ ਦਾ ਪਰਗਣਾ ਦੇ ਦਿੱਤਾ, ਉਸ ਨੂੰ ਸ਼ਾਹੀ ਚਿੰਨ੍ਹ ਬਖ਼ਸ਼ੇ ਤੇ "ਰਾਜਾ-ਇ-ਰਾਜਗਾਨ" ਦੀ ਪਦਵੀ ਬਖ਼ਸ਼ੀ।[62] ਉਸ ਨੇ ਸਿੱਖਾਂ ਉੱਪਰ ਹਮਲਾ ਕਰਨ ਦੀਆਂ ਕੁਝ ਉੱਗੜ-ਦੁੱਗੜੀਆਂ ਕੋਸ਼ਿਸ਼ਾਂ ਕੀਤੀਆਂ, ਪਰ ਉਹ ਹਰ ਵਾਰ ਹੀ ਉਸ ਤੋਂ ਬਚ ਜਾਂਦੇ ਰਹੇ।[63] ਆਖਰ ਇਹ ਬੇਲੋੜੀ ਹਾਂਢ ਤੇ ਗਰਮੀ ਦੀ ਅੱਤ ਨੇ ਉਸ ਨੂੰ ਥਕਾ ਦਿੱਤਾ। ਉਸ ਨੇ ਨਜੀਬ-ਉਦ-ਦੌਲਾ ਨੂੰ ਆਪਣੇ ਰਾਜ ਵਿੱਚ ਮੁੜ ਜਾਣ ਦੀ ਆਗਿਆ ਦੇ ਦਿੱਤੀ ਜਿਸ ਨੂੰ ਸਿੱਖ ਤਬਾਹ ਕਰ ਰਹੇ ਸਨ[64] ਤੇ ਉਹ ਆਪ ਪੰਜਾਬ ਵੱਲੋਂ ਪਿੱਠ ਕਰਕੇ ਆਪਣੇ ਦੇਸ਼ ਚਲਾ ਗਿਆ।

ਅਬਦਾਲੀ ਅਜੇ ਮਸਾਂ ਸਿੰਧ ਪਾਰ ਕਰਕੇ ਹੀ ਗਿਆ ਹੋਵੇਗਾ ਜਦੋਂ ਤਿੰਨ ਸਰਦਾਰ ਲਾਹੌਰ 'ਤੇ ਕਬਜ਼ਾ ਕਰਨ ਲਈ ਆ ਗਏ। ਅਫ਼ਗਾਨ ਸੂਬੇਦਾਰ ਸ਼ਹਿਰੀਆਂ ਦੇ ਸਹਿਯੋਗ ਦੀ ਆਸ ਨਹੀਂ ਰੱਖ ਸਕਦਾ ਸੀ, ਉਹ ਮੁਸਲਮਾਨਾਂ 'ਤੇ ਵੀ ਨਿਰਭਰ ਨਹੀਂ ਹੋ ਸਕਦਾ ਸੀ ਜਿਨ੍ਹਾਂ ਖ਼ਾਤਰ ਅਬਦਾਲੀ ਵਾਰ-ਵਾਰ ਹਮਲੇ ਕਰਨ ਦੇ ਦਾਅਵੇ ਕਰਿਆ ਕਰਦਾ ਸੀ। ਉਹਨਾਂ ਨੇ ਲਾਹੌਰ ਦੇ ਸੂਬੇਦਾਰ ਨੂੰ ਬੇਨਤੀ ਕੀਤੀ ਕਿ ਲਾਹੌਰ ਦੀ ਰਾਜਧਾਨੀ ਲਹਿਣਾ ਸਿੰਘ ਦੇ ਹਵਾਲੇ ਕਰ ਦੇਵੇ। ਉਹਨਾਂ ਕਿਹਾ, "ਲੋਕ ਬੜੇ ਖ਼ੁਸ਼ ਹਨ ਤੇ ਸਿੱਖਾਂ ਦੇ ਰਾਜ ਤੋਂ ਸੰਤੁਸ਼ਟ ਹਨ। ਉਹ ਰਾਤ ਨੂੰ ਸ਼ਹਿਰ ਦੇ ਦਰਵਾਜ਼ੇ ਸਿੱਖਾਂ ਲਈ ਖੋਲ੍ਹ ਦੇਣਗੇ ਜਾਂ ਸ਼ਹਿਰ ਦੀਆਂ ਕੰਧਾਂ ਤੋੜ ਕੇ ਉਹਨਾਂ ਨੂੰ ਸ਼ਹਿਰ ਵਿੱਚ ਲੈ ਆਉਣਗੇ। ਇਸ ਤਰ੍ਹਾਂ ਕਰਨ ਨਾਲ ਤੁਸੀਂ ਉਹਨਾਂ ਦੇ ਗੁੱਸੇ ਦਾ ਸ਼ਿਕਾਰ ਬਣ ਜਾਓਗੇ। ਸਾਡੇ ਖ਼ਿਆਲ ਵਿੱਚ ਤੁਸੀਂ ਉਹਨਾਂ

---

62. ਝੋਲੀ ਝੁੱਕ ਅਮਰ ਸਿੰਘ ਨੇ ਆਪਣੇ ਸਰਪਰਸਤ ਵਜ਼ੀਰ ਸ਼ਾਹ ਵਲੀ ਖ਼ਾਂ ਬਮਜ਼ਈ ਦਾ ਸ਼ੁਕਰੀਆ ਅਦਾ ਕੀਤਾ ਜਿਸ ਨੇ ਉਹਦੀ ਖ਼ਾਤਰ ਦਖਲ ਦਿੱਤਾ ਸੀ। ਉਸ ਨੇ ਆਪਣੀ ਸਰਕਾਰੀ ਮੁਹਰ ਤੇ ਆਪਣੇ ਨਾਮ ਮਗਰ ਬਮਜ਼ਈ ਲਾਇਆ। (ਗੰਡਾ ਸਿੰਘ, ਅਹਿਮਦ ਸ਼ਾਹ ਦੁਰੱਾਨੀ, ਪੰਨਾ 317)
63. ਨੂਰ ਮੁਹੰਮਦ ਸਿੱਖਾਂ ਉੱਪਰ ਮਨੀ ਮਾਜਰੇ ਦੀਆਂ ਪਹਾੜੀਆਂ ਵਿੱਚ ਮਾਰਚ 1767 ਨੂੰ ਹੋਈ ਜਿੱਤ ਦਾ ਵਰਣਨ ਕਰਦਾ ਹੈ ਜਦੋਂ ਅਫ਼ਗਾਨ ਤੇ ਰੁਹੇਲੇ ਬਹੁਤ ਸਾਰੇ ਆਦਮੀਆਂ ਤੇ ਇਸਤਰੀਆਂ ਨੂੰ ਗਰਿਫਤਾਰ ਕਰਕੇ ਲਿਆਏ ਪਰ ਸਿੱਖ ਨੇਤਾ ਬਚ ਕੇ ਨਿਕਲ ਗਏ। ਬਹੁਤ ਸਾਰੀ ਲੁੱਟੀ ਹੋਈ ਸੰਪੱਤੀ ਦੁੱਰਾਨੀ ਡੇਰੇ ਵਿੱਚ ਗਰਿਫਤਾਰ ਕਰਕੇ ਲਿਆਂਦੇ ਲੋਕਾਂ ਨੂੰ ਵੀ ਸਸਤੇ ਭਾਅ ਵੇਚੀ ਗਈ। ਇਹ ਮੁਹਿੰਮ ਬਹੁਤ ਵੱਡੀ ਸਫਲਤਾ ਨਹੀਂ ਸੀ ਕਿਉਂਕਿ ਸਿੱਖਾਂ ਨੇ ਗਿੱਦੜ ਚਾਲਾਂ ਨਾਲ ਸ਼ਾਹ ਤੇ ਗਲਬਾ ਪਾ ਲਿਆ ਸੀ।" (ਜੇ. ਐਨ. ਸਰਕਾਰ, ਫਾਲ ਆਫ ਦੀ ਮੁਗ਼ਲ ਐਂਮਪਾਇਰ II 365-6) ਪਰੰਤੂ ਮਿਸਕੀਨ ਮਈ 1767 ਦੀ ਲੜਾਈ ਦਾ ਜ਼ਿਕਰ ਕਰਦਾ ਹੈ ਜਿਸ ਵਿੱਚ 9000 ਸਿੱਖ ਮਾਰੇ ਗਏ ਸਨ, ਪੰਨਾ 267-68
64. ਸਿੱਖਾਂ ਨੇ ਅਪਹੁੰਚ ਥਾਵਾਂ 'ਚ ਸ਼ਰਨ ਲੈ ਲਈ ਸੀ ਪਰ ਸ਼ਾਹ ਜਿੱਥੇ ਵੀ ਉਹਨਾਂ ਨੂੰ ਲੱਭ ਲੈਂਦਾ, ਤਕੜਾ ਵਾਰ ਕਰਦਾ। ਇਹ ਖ਼ਬਰ ਫੈਲ ਗਈ ਕਿ ਸਿੱਖਾਂ ਦੇ ਗੁਰੂ ਨੇ ਮਨੀ ਮਾਜਰੇ ਦੀਆਂ ਪਹਾੜੀਆਂ 'ਚ ਪਨਾਹ ਲਈ ਹੋਈ ਹੈ। ਉੱਥੇ ਅਹਿਮਦ ਸ਼ਾਹ ਦੇ ਵੈਰੀ ਨੇ ਨਜੀਬ ਉਦ ਦੌਲਾ ਦੇ ਭਰਾ ਅਫ਼ਜ਼ਲ ਖ਼ਾਂ ਨੂੰ ਨਾਲ ਲੈ ਕੇ ਬਹੁਤ ਸਾਰੇ ਆਦਮੀ ਇਸਤਰੀਆਂ ਕੈਦ ਕਰ ਲਏ ਪਰ ਗੁਰੂ ਫੜਿਆ ਨਾ ਜਾ ਸਕਿਆ। (ਨਜੀਬ-ਉਦ-ਦੌਲਾ, ਪੰਨਾ 121)

ਨਾਲ ਮੁਲਾਕਾਤ ਕਰੋ ਤੇ ਆਪਣੇ ਲਈ ਕੁਝ ਜਾਗੀਰ ਆਦਿ ਲੈ ਕੇ, ਸਮਝੌਤਾ ਕਰਕੇ, ਸ਼ਹਿਰ ਉਹਨਾਂ ਦੇ ਹਵਾਲੇ ਕਰ ਦੇਵੇ।"[65]

1767 ਈਸਵੀ ਦੇ ਆਖੀਰ ਵਿਚ ਸਿੱਖਾਂ ਨੇ ਸਾਰੇ ਪੰਜਾਬ 'ਤੇ ਅਧਿਕਾਰ ਕਰ ਲਿਆ ਸੀ। ਉੱਤਰ ਅਤੇ ਉੱਤਰ-ਪੱਛਮ ਵਿੱਚ ਗੁੱਜਰ ਸਿੰਘ ਨੇ ਲੂਣ ਦੀਆਂ ਪਹਾੜੀਆਂ ਦੇ ਮੁਸਲਿਮ ਕਬੀਲਿਆਂ ਨੂੰ ਤੇ ਪੋਠੋਹਾਰ ਨੂੰ ਆਪਣੇ ਅਧੀਨ ਕਰ ਲਿਆ ਸੀ ਤੇ ਆਪਣਾ ਨਾਇਬ ਰਾਵਲਪਿੰਡੀ ਵਿੱਚ ਨਿਯੁਕਤ ਕਰ ਦਿੱਤਾ ਸੀ। ਸਿੱਖ ਘੋੜਸਵਾਰਾਂ ਦੇ ਦਲ ਦਿੱਲੀ ਦੇ ਇਰਦ ਗਿਰਦ ਘੁੰਮਦੇ ਸਨ ਤੇ ਗੰਗਾ ਦੁਆਬ ਵੱਲ ਫੈਲ ਗਏ ਸਨ। ਨਜੀਬਉਦ-ਦੌਲਾ ਨੇ ਸਿੱਖ ਦਸਤਿਆਂ ਨੂੰ ਕਈ ਵਾਰ ਹਰਾਇਆ ਸੀ ਪਰ ਉਹ ਵੀ ਉਹਨਾਂ ਲੋਕਾਂ ਨਾਲ ਲੜਦਾ-ਲੜਦਾ ਥੱਕ ਗਿਆ ਸੀ ਜੋ "ਕੀੜੀਆਂ ਤੇ ਟਿੱਡੀ ਦਲਾਂ ਵਾਂਗ" ਵਧਦੇ ਜਾਂਦੇ ਸਨ। ਉਸ ਨੇ ਆਪ ਮੰਨਿਆ ਸੀ ਕਿ "ਸਿੱਖ ਹਾਵੀ ਹੋ ਗਏ ਸਨ।"[66] ਉਸ ਪਿੱਛੋਂ ਗੰਗਾ ਦੁਆਬ ਦੇ ਲੋਕਾਂ ਨੇ ਸਿੱਖਾਂ ਦੇ ਸਾਲ ਮਗਰੋਂ ਹਮਲਿਆਂ ਨੂੰ ਪ੍ਰਵਾਨ ਹੀ ਕਰ ਲਿਆ। "ਜਿਵੇਂ ਜਿਵੇਂ ਫ਼ਸਲਾਂ ਬਾਕਾਇਦਾ ਵੱਢੀਆਂ ਜਾਂਦੀਆਂ ਸਨ ਤਾਂ ਸੀਮਾ 'ਤੇ ਵਸਦੇ ਸਰਦਾਰ ਏਧਰ ਲੰਘ ਆਉਂਦੇ ਤੇ ਹਰ ਪਿੰਡ ਤੋਂ ਵਿਧੀ ਅਨੁਸਾਰ ਹਮਲਾ ਨਾ ਕਰਨ ਦਾ ਕਰ ਵਸੂਲ ਕਰਦੇ। ਉਹਨਾਂ ਦੀ ਜਬਰੀ ਮੰਗ ਨੂੰ "ਰਾਖੀ" ਕਿਹਾ ਜਾਂਦਾ ਸੀ, ਇਸ ਨੂੰ ਕਈ ਵਾਰ ਸੁੰਦਰ ਭਾਸ਼ਾ ਵਿੱਚ "ਕੰਬਲੀ" ਵੀ ਕਿਹਾ ਜਾਂਦਾ ਸੀ ਕਿਉਂਕਿ ਉਹ ਉਗਰਾਹੀ ਕੰਬਲ ਵਿਛਾ ਕੇ ਕਰਦੇ ਸਨ। ਹਰ ਇਕ ਦਾ ਆਪਣਾ ਗਲੀ, ਮੁਹੱਲਾ ਜਾਂ ਪ੍ਰਭਾਵ ਖੇਤਰ ਹੁੰਦਾ ਸੀ ਤੇ ਇਹ ਇਲਾਕੇ ਇਸ ਤਰ੍ਹਾਂ ਸਪੱਸ਼ਟ ਤੇ ਪਰਿਭਾਸ਼ਿਤ ਹੁੰਦੇ ਸਨ ਜਿਵੇਂ ਅਸੀਂ ਅੱਜਕੱਲ੍ਹ ਮਿਸਾਲ ਦੇ ਤੌਰ 'ਤੇ ਕਹਿ ਦਿੰਦੇ ਹਾਂ ਕਿ ਫਲਾਣੀ ਜੋਧ ਸਿੰਘ ਦੀ ਪਤੀ ਹੈ ਜਾਂ ਦੀਵਾਨ ਸਿੰਘ ਦੀ ਪੱਤੀ ਜਾਂ ਹਿੰਮਤ ਸਿੰਘ ਦੀ। ਇਹ ਉਗਰਾਹੀ ਦੇਣ ਵਾਲੀਆਂ ਸਾਮੀਆਂ ਦੀ ਹੈਸੀਅਤ ਅਨੁਸਾਰ ਹੀ ਘੱਟ ਵੱਧ ਹੁੰਦੀ ਸੀ ਜੋ ਔਸਤਨ ਦੋ ਤੋਂ ਪੰਜ ਰੁਪੈ ਪ੍ਰਤੀ ਵਿਅਕਤੀ ਹੁੰਦੀ ਸੀ। ਦੋ ਜਾਂ ਤਿੰਨ ਆਦਮੀ ਹੀ ਉਗਰਾਹੀ ਲਈ ਕਾਫ਼ੀ ਹੁੰਦੇ ਸਨ ਕਿਉਂਕਿ 2 ਜਾਂ 3 ਹਜ਼ਾਰ ਦੇ ਦਲ ਬਹੁਤੀ ਦੂਰ ਨਹੀਂ ਹੁੰਦੇ ਸਨ। ਉਗਰਾਹੀ ਦੇਣ ਵਿੱਚ ਦੇਰੀ ਕਰਨ ਦੀ ਹਾਲਤ ਵਿੱਚ ਮੁੱਠੀ ਭਰ ਸਿਪਾਹੀ ਜੋ ਘੋੜਚੜ੍ਹੇ ਹੁੰਦੇ ਸਨ ਤੇ ਨੇਜ਼ੇ ਤਲਵਾਰ ਜਾਂ ਬੰਦੂਕਾਂ ਨਾਲ ਲੈਸ ਹੁੰਦੇ ਸਨ ਛੇਤੀ ਹੀ ਕਰਜ਼ੇ ਦੀ ਰਕਮ ਲੈਣ ਲਈ ਪਹੁੰਚ ਜਾਂਦੇ। ਇਨਕਾਰ ਕਰਨਾ ਮੌਤ ਨੂੰ ਸੱਦਾ ਦੇਣਾ ਸੀ।"[67]

**1769 ਵਿੱਚ ਅਬਦਾਲੀ ਦਾ ਨੌਵਾਂ ਹਮਲਾ**—ਅਬਦਾਲੀ ਨੇ ਪੰਜਾਬ ਜਿੱਤਣ ਲਈ ਆਖਰੀ ਤੇ ਨੌਵਾਂ ਹਮਲਾ 1769 ਵਿੱਚ ਕੀਤਾ। ਪਰ ਉਹ ਹੁਣ ਚੱਲ ਚੁਕਿਆ ਕਾਰਤੂਸ ਸੀ ਤੇ ਉਹ ਜਿਹਲਮ ਤੋਂ ਅੱਗੇ ਏਧਰ ਨਾ ਆ ਸਕਿਆ।[68] ਉਹ ਬੀਮਾਰ ਤੇ ਹਾਰਿਆ

---

65. ਅਲੀ ਉਦ ਦੀਨ, 130; ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿੱਖਸ I, ਪੰਨਾ 262
66. ਹਰੀ ਰਾਮ ਗੁਪਤਾ, ਹਿਸਟਰੀ ਆਫ ਦੀ ਸਿਖਸ, I, ਪੰਨਾ 268, 271
67. ਜੀ. ਆਰ. ਸੀ. ਵਿਲੀਅਮਜ਼, ਕਲਕਤਾ ਰੀਵੀਊ, 1875, ਪੰਨਾ 28-9
68. ਹਰੀ ਰਾਮ ਗੁਪਤਾ, , ਪੰਨਾ 270, ਸੀ.ਪੀ.ਸੀ. , ਪੰਨਾ 1499 ਤੇ ਆਧਾਰਿਤ; ਗੰਡਾ ਸਿੰਘ, ਅਹਿਮਦ ਸ਼ਾਹ ਦੁਰੱਾਨੀ ਪੰਨਾ 320 ਦਾ ਵਿਸ਼ਵਾਸ ਹੈ ਕਿ ਅਬਦਾਲੀ ਚਨਾਬ 'ਤੇ ਪਹੁੰਚ ਗਿਆ ਸੀ।

ਹੁੱਟਿਆ ਕੰਧਾਰ ਨੂੰ ਵਾਪਸ ਚਲਾ ਗਿਆ ਜਿੱਥੇ ਉਸ ਦੀ 23 ਅਕਤੂਬਰ 1772 ਨੂੰ ਮੌਤ ਹੋ ਗਈ। ਉਸ ਦੀ ਕਬਰ ਉੱਪਰ ਜੋ ਕੁਤਬਾ ਉਕਰਿਆ ਹੋਇਆ ਹੈ ਉਸ ਵਿੱਚ ਬੜੇ ਮਾਨ ਨਾਲ ਵਰਣਨ ਕੀਤਾ ਗਿਆ ਹੈ...."ਉਹਦੀਆਂ ਜਿੱਤਾਂ ਦੀ ਗੂੰਜ ਨਾਲ ਉਹਦੇ ਵੈਰੀਆਂ ਦੇ ਕੰਨ ਨਿਰੰਤਰ ਬੋਲੇ ਹੋ ਜਾਂਦੇ ਸਨ।" ਯਕੀਨਨ ਸਿੱਖ ਹੀ ਉਸ ਦੇ ਵੈਰੀ ਸਨ ਤੇ ਉਹਨਾਂ ਨੂੰ ਕਿਸੇ ਹੋਰ ਨਾਲੋਂ ਉਹਦੀਆਂ ਜਿੱਤਾਂ ਦਾ ਪਤਾ ਸੀ ਪਰ ਉਹ ਉਹਦੇ ਰੌਲੇ ਬਾਰੇ ਕੁਝ ਧਿਆਨ ਨਹੀਂ ਦਿੰਦੇ ਸਨ ਭਾਵ ਉਹ ਉਹਦੀ ਪਰਵਾਹ ਹੀ ਨਹੀਂ ਕਰਦੇ ਸਨ।

ਅਬਦਾਲੀ ਸਿੱਖਾਂ ਦਾ ਸਖ਼ਤ ਦੁਸ਼ਮਣ ਸੀ ਪਰ ਇਹ ਵੀ ਸੱਚੀ ਗੱਲ ਸੀ ਕਿ ਉਹ ਹੀ ਉਹਨਾਂ ਉੱਪਰ ਪਰਉਪਕਾਰ ਕਰਨ ਵਾਲਾ ਵੀ ਸੀ। ਉਸ ਦੇ ਵਾਰ-ਵਾਰ ਦੇ ਹਮਲਿਆਂ ਨੇ ਪੰਜਾਬ ਵਿੱਚ ਮੁਗ਼ਲ ਰਾਜ ਪ੍ਰਬੰਧ ਨੂੰ ਤਬਾਹ ਕਰ ਦਿੱਤਾ ਤੇ ਪਾਣੀਪਤ ਦੇ ਮੈਦਾਨ ਵਿੱਚ ਉਸ ਨੇ ਉੱਤਰ ਵਿੱਚ ਮਰਹੱਟਿਆਂ ਦੀ ਦਾਅਵੇਦਾਰੀ ਨੂੰ ਬੜੀ ਵੱਡੀ ਸੱਟ ਮਾਰੀ। ਇਸ ਤਰ੍ਹਾਂ ਪੰਜਾਬ ਵਿੱਚ ਇਕ ਖਲਾਅ ਪੈਦਾ ਕੀਤਾ ਜਿਸ ਨੂੰ ਸਿੱਖਾਂ ਨੇ ਭਰਿਆ ਤੇ ਪੂਰਿਆ। ਅਬਦਾਲੀ ਸਿੱਖਾਂ ਨੂੰ ਕੁਚਲਣ ਵਿੱਚ ਅਸਫਲ ਰਿਹਾ ਕਿਉਂਕਿ ਉਹ ਉਸ ਦੀਆਂ ਇੱਛਾਵਾਂ ਤੇ ਸ਼ਰਤਾਂ ਅਨੁਸਾਰ ਮੈਦਾਨ ਵਿੱਚ ਨਹੀਂ ਆਉਂਦੇ ਸਨ। ਉਹ ਭਾਵੇਂ ਹਰ ਥਾਂ ਹੁੰਦੇ ਸਨ ਪਰ ਉਹ ਉਹਦੇ ਹੱਥ ਨਹੀਂ ਆਉਂਦੇ ਸਨ। ਉਹ ਆਪਣੇ ਨਾਲੋਂ ਵੱਡੀਆਂ ਤੇ ਸ਼ਕਤੀਸ਼ਾਲੀ ਸੈਨਾਵਾਂ ਉੱਪਰ ਨਿਧੜਕ ਹੋਕੇ ਹਮਲੇ ਕਰਦੇ ਤੇ ਜਦੋਂ ਲੜਾਈ ਦਾ ਰੁੱਖ ਉਹਨਾਂ ਵਿਰੁੱਧ ਹੁੰਦਾ ਤਾਂ ਬੜੀ ਫੁਰਤੀ ਨਾਲ ਉੱਥੋਂ ਦੌੜ ਜਾਂਦੇ। ਸਿੱਖਾਂ ਨਾਲ ਲੜਾਈ ਲੜਨਾ ਹਵਾ ਨੂੰ ਜਾਲ ਵਿੱਚ ਫੜਨ ਵਾਲੀ ਗੱਲ ਸੀ। ਸਿੱਖ ਇਹ ਚਾਲਾਂ ਤੇ ਢੰਗ ਤਰੀਕੇ ਤਾਂ ਵਰਤਦੇ ਸਨ ਕਿਉਂਕਿ ਲੋਕ ਉਹਨਾਂ ਦੇ ਨਾਲ ਸਨ। ਕਿਸਾਨ ਉਹਨਾਂ ਨੂੰ ਭੋਜਨ ਦਿੰਦੇ, ਜ਼ਖ਼ਮੀਆਂ ਦੀ ਤੀਮਾਰਦਾਰੀ ਕਰਦੇ ਤੇ ਭਗੌੜਿਆਂ ਨੂੰ ਸ਼ਰਨ ਦਿੰਦੇ। ਸਿੱਖ ਇਸ ਗੱਲੋਂ ਵੀ ਖ਼ੁਸ਼ਕਿਸਮਤ ਸਨ ਕਿ ਉਹਨਾਂ ਕੋਲ ਜੱਸਾ ਸਿੰਘ ਆਹਲੂਵਾਲੀਆ, ਹਰੀ ਸਿੰਘ ਭੰਗੀ ਤੇ ਚੜ੍ਹਤ ਸਿੰਘ ਸ਼ੁਕਰਚੱਕੀਆ ਜਿਹੇ ਨੇਤਾ ਸਨ। ਇਸ ਦੇ ਟਾਕਰੇ 'ਤੇ ਅਬਦਾਲੀ ਦਾ ਪੁੱਤਰ ਤੇ ਉਸ ਦੇ ਜਰਨੈਲ ਸਾਧਾਰਨ ਯੋਗਤਾ ਦੇ ਮਾਲਕ ਸਨ। ਇਸ ਦੇ ਬਿਨਾਂ ਅਬਦਾਲੀ ਨੂੰ ਆਪਣੀਆਂ ਜਿੱਤਾਂ ਨੂੰ ਸੰਗਠਿਤ ਕਰਕੇ ਪ੍ਰਬੰਧ ਕਰਨ ਦਾ ਮੌਕਾ ਵੀ ਨਹੀਂ ਮਿਲਦਾ ਸੀ ਕਿਉਂਕਿ ਉਸ ਨੂੰ ਆਪਣੇ ਮੁਲਕ ਵੱਲ ਕਾਹਲੀ-ਕਾਹਲੀ ਕਿਸੇ ਨ ਕਿਸੇ ਬਗ਼ਾਵਤ ਨੂੰ ਦਬਾਉਣ ਲਈ ਜਾਣਾ ਪੈਂਦਾ ਸੀ। ਫਲਸਰੂਪ ਉਹ ਜੋ ਆਪਣੀ ਸੂਰਬੀਰਤਾ ਤੇ ਸਾਹਸ ਨਾਲ ਜਿੱਤਦਾ ਸੀ ਉਸ ਦੇ ਨਾਇਬ ਆਪਣੀ ਅਯੋਗਤਾ ਨਾਲ ਹੱਥੋਂ ਗੁਆ ਲੈਂਦੇ ਸਨ।

ਅਬਦਾਲੀ ਨੇ ਕਿਸੇ ਹੋਰ ਨਾਲੋਂ ਵਧੇਰੇ ਸਿੱਖਾਂ ਦਾ ਲਹੂ ਡੋਲ੍ਹਿਆ, ਪਰ ਉਸ ਨੇ ਸਿੱਖਾਂ ਨੂੰ ਇਹ ਵੀ ਸਿਖਾਇਆ ਕਿ ਕੌਮ ਲਹੂ ਡੋਲ੍ਹਿਆਂ ਬਗ਼ੈਰ ਮਹਾਨ ਤੇ ਮਜਬੂਤ ਨਹੀਂ ਬਣ ਸਕਦੀ।

# ਕਾਂਡ—9

# *ਸਿੰਧ ਤੋਂ ਗੰਗਾ ਤੱਕ*

**ਅਫ਼ਗਾਨ ਹਮਲਿਆਂ ਪਿੱਛੋਂ**—ਅਹਿਮਦ ਸ਼ਾਹ ਅਬਦਾਲੀ ਦੀ ਮੌਤ ਤੋਂ ਪਿੱਛੋਂ ਪੰਜਾਬ ਵਿੱਚ ਨਵੀਂ ਹੀ ਸਥਿਤੀ ਪੈਦਾ ਹੋ ਗਈ। ਅਬਦਾਲੀ ਦਾ ਪੁੱਤਰ ਤੇ ਉੱਤਰਾਧਿਕਾਰੀ ਤੈਮੂਰ, ਆਪਣੇ ਪਿਤਾ ਦੀਆਂ ਜਿੱਤਾਂ 'ਚੋਂ ਸਿੰਧ ਤੋਂ ਲਹਿੰਦੇ ਪਾਸੇ ਅਤੇ ਕਸ਼ਮੀਰ, ਬਹਾਵਲਪੁਰ, ਮੁਲਤਾਨ (ਜੋ ਉਸ ਨੇ ਭੰਗੀਆਂ ਤੋਂ 1780 ਈ: ਵਿੱਚ ਜਿੱਤਿਆ) ਤੇ ਸਿੰਧ ਤੋਂ ਬਿਨਾਂ ਹੋਰ ਕੁਝ ਵੀ ਆਪਣੇ ਅਧਿਕਾਰ ਹੇਠ ਨ ਰੱਖ ਸਕਿਆ। ਪੂਰਬੀ ਪਾਸੇ, ਸਥਿਤੀ ਕਾਫ਼ੀ ਲੰਬੇ ਸਮੇਂ ਤੱਕ ਅਨਿਸ਼ਚਿਤ ਰਹੀ। ਮੁਗ਼ਲ ਸਮਰਾਟ ਅੰਗਰੇਜ਼ਾਂ ਦੀ ਅਨਿਸਚਿਤ ਅਧੀਨਤਾ ਵਿੱਚ ਅਲਾਹਾਬਾਦ ਵਿੱਚ ਰਹਿ ਰਿਹਾ ਸੀ ਤੇ ਅਵਧ ਦਾ ਨਵਾਬ ਵਜ਼ੀਰ ਉਹਨਾਂ ਦੀ ਰੱਖਿਆ ਅਧੀਨ ਸੀ। ਪਰੰਤੂ ਅੰਗਰੇਜ਼ ਆਪਣੀ ਸ਼ਕਤੀ ਗੰਗਾ ਤੋਂ ਪਾਰਲੇ ਇਲਾਕੇ ਤੱਕ ਵਧਾਉਣ ਲਈ ਤਿਆਰ ਨਹੀਂ ਸਨ। ਦਿੱਲੀ ਦਾ ਪ੍ਰਬੰਧ ਗ਼ੈਰ-ਹਾਜ਼ਰ ਸਮਰਾਟ ਦੇ ਨਾਮ ਤੇ ਨਜੀਬ-ਉਦ-ਦੌਲਾ ਚਲਾ ਰਿਹਾ ਸੀ।[1] ਪਰੰਤੂ ਉਸ ਦੀ ਹਕੂਮਤ ਵੀ ਦਿੱਲੀ ਸ਼ਹਿਰ ਦੀਆਂ ਦੀਵਾਰਾਂ ਤੋਂ ਪੰਜਾਹ ਮੀਲ ਪਰ੍ਹੇ ਨਹੀਂ ਚਲਦੀ ਸੀ ਕਿਉਂਕਿ ਸਿੱਖਾਂ, ਰੋਹੇਲਿਆਂ, ਜਾਟਾਂ, ਰਾਜਪੂਤਾਂ ਤੇ ਮਰਾਠਿਆਂ ਦੇ ਝਗੜਾਲੂ ਲੁਟੇਰੇ ਦਲ ਮੁਲਕ ਵਿੱਚ ਘੁੰਮਦੇ ਫਿਰਦੇ ਸਨ ਤੇ ਆਪਣੇ ਦਲ ਦੇ ਆਗੂ ਤੋਂ ਬਿਨਾਂ ਕਿਸੇ ਦੀ ਸਰਦਾਰੀ ਪਰਵਾਨ ਨਹੀਂ ਕਰਦੇ ਸਨ। ਇਹ ਹਾਲਤ ਉਸ ਸਮੇਂ ਤੱਕ ਜਾਰੀ ਰਹੀ ਜਦ ਤੱਕ ਮਰਹੱਟਿਆਂ ਨੇ ਦਿੱਲੀ 'ਤੇ ਅਧਿਕਾਰ ਨ ਕਰ ਲਿਆ। ਭਾਵੇਂ ਉਹਨਾਂ ਨੂੰ ਪਾਣੀਪਤ ਦੇ ਮੈਦਾਨ ਵਿੱਚ ਅਤਿਅੰਤ ਦੁਖਦਾਈ ਹਾਰ ਹੋਈ ਸੀ, ਪਰੰਤੂ 8 ਸਾਲਾਂ ਵਿੱਚ ਉਹਨਾਂ ਨੇ ਆਪਣੇ ਭਾਰਤੀ ਵਿਰੋਧੀਆਂ ਦਾ ਟਾਕਰਾ ਕਰਨ ਦੀ ਸਮਰੱਥਾ ਪ੍ਰਾਪਤ ਕਰ ਲਈ ਸੀ। 1769 ਈ: ਵਿੱਚ ਪੇਸ਼ਵਾ ਮਾਧਵ ਰਾਓ ਨੇ ਮੁਗ਼ਲ ਸਮਰਾਟ ਤੇ ਉਸ ਦੇ ਨਾਇਬ ਨਜੀਬਉਦਦੌਲਾ ਨਾਲ ਸਮਝੌਤੇ ਲਈ ਗੱਲਬਾਤ ਸ਼ੁਰੂ ਕੀਤੀ। ਤਿੰਨ ਸਾਲ ਮਗਰੋਂ (ਜਿਸ ਸਾਲ ਅਬਦਾਲੀ ਮਰਿਆ) ਮਹਾਦਜੀ ਸਿੰਧੀਆਂ ਨੇ ਸ਼ਾਹ ਆਲਮ ਸ਼ਾਨੀ ਨੂੰ ਲਾਲ ਕਿਲ੍ਹੇ ਵਿੱਚ ਉਸ ਦੇ ਪੂਰਵਜਾਂ ਦੇ ਤਖ਼ਤ 'ਤੇ ਬਿਠਾਇਆ ਤੇ ਰਾਜਧਾਨੀ ਵਿੱਚ ਅਮਨ ਕਾਨੂੰਨ ਦੀ ਹਾਲਤ ਦੀ ਪੁਨਰ-ਸਥਾਪਨਾ ਕੀਤੀ।

ਇਕ ਪਾਸੇ ਚੁੱਪਚਾਪ ਅਫ਼ਗਾਨ ਤੇ ਦੂਸਰੇ ਪਾਸੇ ਮਰਹੱਟੇ ਦਿੱਲੀ ਵਿੱਚ ਆਪਣੀ

---

1. 1769 ਈ: ਵਿੱਚ ਨਜੀਬ-ਉਦ-ਦੌਲਾ ਬਿਮਾਰ ਸੀ ਤੇ ਮਰਨ ਕਿਨਾਰੇ ਸੀ। ਇਕ ਸਾਲ ਮਗਰੋਂ ਉਸ ਨੂੰ ਜਦੋਂ ਉਸ ਤੇ ਸੁਜ਼ਾਕ ਦਾ ਹਮਲਾ ਹੋਇਆ ਤਾਂ ਉਸ ਨੇ ਆਪਣੇ ਪੁੱਤਰ ਜ਼ਾਬਤਾ ਖ਼ਾਂ ਨੂੰ ਗੱਦੀ 'ਤੇ ਬਿਠਾ ਦਿੱਤਾ। ਉਹ 31 ਅਕਤੂਬਰ 1770 ਨੂੰ ਹਾਪੜ ਵਿੱਚ ਮਰ ਗਿਆ ਤੇ ਉਸ ਨੂੰ ਨਜੀਬਾਬਾਦ ਵਿੱਚ ਦਫ਼ਨਾ ਦਿੱਤਾ ਗਿਆ। (ਨਜੀਬ ਉਦ ਦੌਲਾਹ)

ਪਕੜ ਮਜ਼ਬੂਤ ਕਰਨ ਵਿੱਚ ਰੁੱਝੇ ਹੋਣ ਕਾਰਨ, ਸਿੰਧ ਤੋਂ ਜਮਨਾ ਤੱਕ ਦਾ ਖੇਤਰ ਸਿੱਖਾਂ ਲਈ ਖੁੱਲ੍ਹਾ ਸੀ। ਉਹ ਤੁਰਤ ਹੀ ਇਸ ਨੂੰ ਆਪਸ ਵਿੱਚ ਵੰਡਣ ਲੱਗੇ। ਘੋੜਸਵਾਰ ਵੱਖ-ਵੱਖ ਪਾਸੇ ਖਬਤੀਆਂ ਵਾਂਗ ਘੋੜੇ ਸਰਪਟ ਦੌੜਾਈ ਫਿਰਦੇ ਤੇ ਆਪਣੀ ਕੋਈ ਨਿਸ਼ਾਨੀ ਜਿਵੇਂ ਦਸਤਾਰ ਜਾਂ ਜੁੱਤੀ ਰੱਖ ਕੇ ਪਿੰਡੋ-ਪਿੰਡ ਆਪਣੀ ਮਾਲਕੀ ਦੇ ਦਾਅਵੇ ਕਰਦੇ ਫਿਰਦੇ। ਕਿਉਂਕਿ ਹੁਣ ਬਾਹਰੋਂ ਕਿਸੇ ਹਮਲੇ ਦਾ ਡਰ ਨਹੀਂ ਸੀ ਤੇ ਅਧਿਕਾਰ ਜਮਾਉਣ ਲਈ ਜ਼ਮੀਨ ਬਹੁਤ ਸੀ, ਇਸ ਲਈ ਮਿਸਲਾਂ ਦੇ ਸੰਗਠਨ ਵਿੱਚ ਏਕਤਾ ਦੀ ਘਾਟ ਆਉਣੀ ਸ਼ੁਰੂ ਹੋ ਗਈ। ਲੋਕ ਇਕ ਜਾਂ ਦੂਸਰੀ ਮਿਸਲ ਦੀ ਅਧੀਨਗੀ ਕੇਵਲ ਇਸੇ ਲਈ ਕਬੂਲ ਕਰਦੇ ਸਨ ਕਿਉਂਕਿ ਉਹ ਇਸ ਤਰ੍ਹਾਂ ਆਪਣੀ ਮਿਲਖ ਸੁਰੱਖਿਅਤ ਰੱਖ ਸਕਦੇ ਸਨ ਜਾਂ ਇਸ ਵਿੱਚ ਵਾਧਾ ਕਰ ਸਕਦੇ ਸਨ। ਸਰਬਤ ਖਾਲਸਾ ਸ਼ੇਸ਼ਨਾਗ (ਬਹੁ-ਫਣੀਆ ਸੱਪ) ਬਣ ਗਿਆ ਸੀ।

ਇਸ ਤਰ੍ਹਾਂ ਆਪਸ ਵਿੱਚ ਅੱਡੋ ਪਾਟੀ ਹੋਏ ਸਿੱਖ, ਅਫ਼ਗਾਨਾਂ, ਮਰਾਠਿਆਂ ਤੇ ਅੰਗਰੇਜ਼ਾਂ ਨਾਲ ਟੱਕਰ ਨਾ ਲੈ ਸਕੇ।

ਸਪੱਸ਼ਟਤਾ ਲਈ ਸਤੁਲਜ ਪਾਰ ਦੇ ਖੇਤਰ (ਮਾਝਾ ਤੇ ਜਾਲੰਧਰ ਦੁਆਬ) ਦੀਆਂ ਮਿਸਲਾਂ ਦੇ ਵਿਸਥਾਰਵਾਦੀ ਤੇ ਝਗੜਿਆਂ ਦੇ ਦੌਰ ਦਾ ਅਤੇ ਸਤੁਲਜ ਤੋਂ ਦੱਖਣ ਦੀਆਂ (ਮਾਲਵਾ) ਸਿੱਖ ਮਿਸਲਾਂ ਦਾ ਵੱਖਰਾ-ਵੱਖਰਾ ਨਿਰੀਖਣ ਕਰਨਾ ਬਿਹਤਰ ਰਹੇਗਾ।

**ਮਾਝੇ ਤੇ ਜਾਲੰਧਰ ਦੁਆਬ ਦੀਆਂ ਮਿਸਲਾਂ ਦਾ ਵਿਸਤਾਰ**—ਆਖ਼ਰੀ ਵਾਰ ਅਬਦਾਲੀ ਦੇ ਸਿੰਧ ਪਾਰ ਕਰਨ ਤੋਂ ਤੁਰਤ ਪਿੱਛੋਂ ਸਿੱਖ ਪੰਜਾਬ ਉੱਪਰ ਕਬਜ਼ਾ ਕਰਨ ਲੱਗੇ। ਜੱਸਾ ਸਿੰਘ ਨੇ ਆਪਣਾ ਅਧਿਕਾਰ ਸਤਲੁਜ ਦਰਿਆ ਦੇ ਨਾਲ ਪੱਕਾ ਕਰ ਲਿਆ ਤੇ ਕਪੂਰਥਲਾ ਤੇ ਸੁਲਤਾਨਪੁਰ ਉੱਤੇ ਅਧਿਕਾਰ ਕਰ ਲਿਆ। ਰਾਮਗੜ੍ਹੀਆ ਮਿਸਲ ਨੇ ਕਾਂਗੜਾ, ਨੂਰਪੁਰ, ਚੰਬਾ, ਬਾਸੋਲ੍ਹੀ ਤੇ ਮੰਡੀ ਤੋਂ ਖਿਰਾਜ ਉਗਰਾਹਿਆ।

ਕਨ੍ਹਈਆਂ ਨੇ ਵੀ ਉਹਨਾਂ ਦੇ ਮਗਰ-ਮਗਰ ਜਾ ਕੇ ਕਾਂਗੜੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ।[2] ਜੰਮੂ ਦੀ ਡੋਗਰਾ ਰਿਆਸਤ ਮਿਸਲਾਂ ਵਿੱਚ ਲੜਾਈ ਦਾ ਕਾਰਨ ਬਣ ਗਈ। ਭੰਗੀਆਂ ਨੇ ਸਭ ਤੋਂ ਪਹਿਲਾਂ ਡੋਗਰਿਆਂ ਤੋਂ ਕਰ ਉਗਰਾਹਿਆ ਸੀ। ਕਨ੍ਹਈਏ ਤੇ ਸ਼ੁਕਰਚਕੀਏ ਜੋ ਭੰਗੀਆਂ ਤੋਂ ਮਗਰੋਂ ਗਏ, ਧਨੀ ਸ਼ਹਿਰ ਦੀ ਦੌਲਤ ਲੁੱਟਣ ਉੱਪਰ ਹੀ ਆਪਸ ਵਿੱਚ ਲੜ ਪਏ। ਅਫ਼ਗਾਨਾਂ ਦੀਆਂ ਵਫ਼ਦਾਰਾ ਮੁਸਲਿਮ ਰਿਆਸਤਾਂ ਨੂੰ ਲੁੱਟਣ ਦਾ ਕੰਮ ਨਕੱਈਆਂ, ਭੰਗੀਆਂ ਤੇ ਸ਼ੁਕਰਚੱਕੀਆਂ ਨੇ ਕੀਤਾ। ਨਕੱਈਆਂ ਨੇ ਆਪਣੀ ਸ਼ਕਤੀ ਰਾਵੀ ਦੀਆਂ ਦੱਖਣੀ ਸ਼ਾਖ਼ਾਵਾਂ ਤੋਂ ਹੜੱਪਾ ਤੇ ਉਸ ਤੋਂ ਪਰ੍ਹੇ ਤੱਕ ਵਧਾ ਲਈ।

---

2. ਫੋਰਸਟਰ ਜੋ ਸਿੱਖ ਘੋੜਸਵਾਰ ਨੂੰ ਪਹਾੜੀਆਂ ਵਿੱਚ ਕਾਰਵਾਈ ਕਰਦਿਆਂ ਮਿਲਿਆ ਉਹ ਸਿੱਖਾਂ ਦੇ ਕਾਰਨਾਮਿਆਂ ਦਾ ਕਾਫ਼ੀ ਵੇਰਵਾ ਦਿੰਦਾ ਹੈ। "ਸਾਰਾ ਇਲਾਕਾ ਸਿੱਖਾਂ ਦੇ ਰਹਿਮ 'ਤੇ ਸੀ ਜੋ ਮੇਰੇ ਖ਼ਿਆਲ ਵਿੱਚ ਸੰਸਾਰ ਵਿੱਚ ਸਭ ਤੋਂ ਜ਼ਿਆਦਾ ਵਿਹਾਰੀ ਹਨ। ਸਾਡੇ ਰਾਹ 'ਤੇ ਇਕ ਨਦੀ ਕਿਨਾਰੇ ਸੇਬਾ ਦਾ ਕਿਲਾ ਬੜੀ ਠਾਠ ਨਾਲ ਸਥਿਤ ਸੀ ਤੇ ਇਸ ਕਿਲ੍ਹੇ ਕੋਲੋਂ ਲੰਘਦਿਆਂ ਮੈਂ ਦੋ ਸਿੱਖ ਘੋੜਸਵਾਰਾਂ ਨੂੰ ਦੇਖਿਆ ਕਿ ਉਹਨਾਂ ਉਸ ਕਿਲ੍ਹੇ ਦੇ ਅੰਦਰ ਮੁਖੀ ਤੇ ਉਹਦੇ ਲੋਕਾਂ ਵਿੱਚ ਦਹਿਸ਼ਤ ਪਾਈ ਹੋਈ ਸੀ। ਉਹਨਾਂ ਨੂੰ ਕਰ ਉਗ੍ਰਾਹੁਣ ਲਈ ਭੇਜਿਆ ਗਿਆ ਸੀ ਜੋ ਸਿੱਖਾਂ ਨੇ ਗੰਗਾ ਤੋਂ ਜਮਨਾ ਤੱਕ ਦੇ ਪਹਾੜੀ ਖੇਤਰ ਦੇ ਸਾਰੇ ਸਰਦਾਰਾਂ 'ਤੇ ਲਗਾਇਆ ਹੋਇਆ ਸੀ। (ਪੰਨਾ 261)

ਸ਼ੁਕਰਚਕੀਏ ਗੁਜਰਾਂਵਾਲੇ ਦੇ ਚਾਰੇ ਪਾਸੀਂ ਫੈਲ ਗਏ। ਜਿਹੜੀ ਮਿਸਲ ਪੱਛਮੀ ਪੰਜਾਬ ਵਿੱਚ ਸਭ ਤੋਂ ਵਧੇਰੇ ਤਾਕਤਵਰ ਬਣੀ ਉਹ ਹਰੀ ਸਿੰਘ (ਉਹ 1765 ਈ: ਵਿੱਚ ਮਰ ਗਿਆ), ਉਸ ਦੇ ਦੋ ਪੁੱਤਰਾਂ ਝੰਡਾ ਸਿੰਘ ਤੇ ਗੰਡਾ ਸਿੰਘ ਤੇ ਉਹਨਾਂ ਦੇ ਅਨੇਕਾਂ ਨਾਤੇਦਾਰਾਂ ਅਧੀਨ, ਭੰਗੀ ਮਿਸਲ ਸੀ। ਭੰਗੀਆਂ ਨੇ ਪੰਜਾਬ ਦੇ ਦੋ ਪ੍ਰਮੁੱਖ ਸ਼ਹਿਰਾਂ, ਲਾਹੌਰ ਅਤੇ ਅੰਮ੍ਰਿਤਸਰ ਉੱਪਰ ਅਧਿਕਾਰ ਕਰ ਲਿਆ ਸੀ। ਉਹਨਾਂ ਨੇ ਆਹਲੂਵਾਲੀਆਂ ਨਾਲ ਮਿਲ ਕੇ ਕਸੂਰ ਦੇ ਪਠਾਣਾਂ ਨੂੰ ਹਰਾਇਆ ਤੇ ਉਹਨਾਂ ਨੂੰ ਆਪਣੇ ਅਧੀਨ ਕਰਕੇ 'ਖਿਰਾਜ' ਵਸੂਲ ਕੀਤਾ। 1772 ਈ: ਵਿੱਚ ਭੰਗੀਆਂ ਨੇ ਮੁਲਤਾਨ 'ਤੇ ਕਬਜ਼ਾ ਕੀਤਾ ਤੇ ਅੱਠ ਸਾਲ ਉਸ ਨੂੰ ਆਪਣੇ ਅਧੀਨ ਰੱਖਿਆ ਜੋ ਮੁੜ ਕੇ ਫਿਰ ਅਫ਼ਗਾਨਾਂ ਨੇ ਜਿੱਤ ਲਿਆ। ਝੰਡਾ ਸਿੰਘ ਨੇ ਜਿਹਲਮ ਤੇ ਸਿੰਧ ਦੇ ਵਿਚਕਾਰ ਬਲੋਚ ਕਬੀਲਿਆਂ ਨੂੰ ਆਪਣੇ ਅਧੀਨ ਕੀਤਾ, ਮਨਕੇਰਾ ਤੋਂ ਖਿਰਾਜ ਲਿਆ, ਫਿਰ ਸਿੰਧ ਪਾਰ ਕਰਕੇ ਕਾਲਾ ਬਾਗ਼ ਜਿੱਤਿਆ। ਉਸ ਸਮੇਂ ਹੀ ਗੁੱਜਰ ਸਿੰਘ ਭੰਗੀ ਨੇ ਸਿਲਸਿਲੇਵਾਰ ਉੱਤਰ ਤੇ ਹੋਰ ਉੱਤਰ ਵਿੱਚ ਗੱਖੜਾਂ, ਜੰਜੂਆਂ, ਅਵਾਂਣਾਂ, ਘੱਟੜਾਂ ਤੇ ਹੋਰ ਮੁਸਲਿਮ ਕਬੀਲਿਆਂ ਨੂੰ ਹਰਾਇਆ। ਉਸ ਦਾ ਨਾਇਬ ਮਿਲਖਾ ਸਿੰਘ ਹੋਰ ਅੱਗੇ ਵਧਿਆ ਤੇ ਉਸ ਨੇ ਆਪਣੀ ਰਾਜਧਾਨੀ ਰਾਵਲਪਿੰਡੀ ਨੂੰ ਬਣਾ ਕੇ ਪਿੰਡੀ ਘੇਬ, ਫਤਿਹ ਜੰਗ ਤੇ ਅਟਕ 'ਤੇ ਅਧਿਕਾਰ ਕਰ ਲਿਆ।

**ਮਾਲਵਾ ਦੀਆਂ ਮਿਸਲਾਂ ਦਾ ਵਿਸਥਾਰ**—ਇਸ ਤਸੱਲੀ ਨਾਲ ਕਿ ਪਿਛਲਾ ਪਾਸਾ ਸੁਰੱਖਿਅਤ ਸੀ, ਮਲਵੱਈਆਂ ਨੇ ਪੂਰਬ ਵੱਲ ਵਧਣਾ ਸ਼ੁਰੂ ਕੀਤਾ ਤੇ ਉਹ ਗੰਗਾ ਜਮਨਾ ਦੁਆਬ ਤੇ ਗੰਗਾ ਤੋਂ ਅੱਗੇ ਨਵਾਬ ਵਜ਼ੀਰ ਅਵਧ ਤੇ ਉਸ ਦੇ ਅੰਗਰੇਜ਼ ਸਰਪ੍ਰਸਤਾਂ ਲਈ ਇਕ ਹਊਆ ਬਣ ਗਏ।[3] ਮਲਵੱਈਆਂ ਦੇ ਜਮਨਾ ਦੇ ਨਾਲ-ਨਾਲ ਤੇ ਜਮਨਾ ਤੋਂ ਪਾਰਲੇ ਇਲਾਕਿਆਂ ਉੱਪਰ ਧਾਵਿਆਂ ਨਾਲ ਉਹਨਾਂ ਦਾ ਜਾਟਾਂ, ਰੋਹੇਲਿਆਂ, ਮੁਗ਼ਲਾਂ, ਮਰਾਠਿਆਂ, ਰਾਜਪੂਤਾਂ ਤੇ ਅੰਗਰੇਜ਼ਾਂ ਨਾਲ ਸੰਘਰਸ਼ ਹੋਇਆ।

**ਜਮਨਾ ਤੋਂ ਪਾਰ**—ਜਨਵਰੀ 1770 ਵਿੱਚ 20 ਹਜ਼ਾਰ ਤੋਂ ਜ਼ਿਆਦਾ ਸਿੱਖ ਘੋੜਸਵਾਰਾਂ ਨੇ ਪਾਣੀਪਤ 'ਤੇ ਹਮਲਾ ਕੀਤਾ ਤੇ ਨਜੀਬਉਦ-ਦੌਲਾ ਦੇ ਪੁੱਤਰ ਜਾਬਤਾ ਖ਼ਾਂ ਨਾਲ ਨਿਰਣੈ ਰਹਿਤ ਲੜਾਈ ਲੜ ਕੇ, ਜਮਨਾ ਪਾਰ ਕਰ ਗਏ ਤੇ ਅਲੀ ਗੜ੍ਹ ਜਾ ਕੇ ਡੇਰਾ ਲਾ ਲਿਆ। ਉਹ ਜਾਟਾਂ ਤੇ ਮਰਾਠਿਆਂ ਦੀ ਜ਼ਿਆਦਾ ਫ਼ੌਜ ਵੇਖ ਕੇ ਪਿੱਛੇ ਹਟ ਗਏ ਤੇ ਮਗਰੋਂ ਉਹਨਾਂ ਨੇ ਪਾਣੀਪਤ, ਸੋਨੀਪਤ ਤੇ ਕਰਨਾਲ ਦੇ ਉਦਾਲੇ ਦੇ ਪਿੰਡਾਂ ਨੂੰ ਲੁੱਟਿਆ।

---

3. ਕਰਨਲ ਪੋਲੀਅਰ ਜੋ ਸਵਿਟਜ਼ਰਲੈਂਡ ਦਾ ਨਾਗਰਿਕ ਸੀ; ਸਿੱਖ ਮਿਸਲਾਂ ਨੂੰ ਸਿੱਖ ਸੈਨਕਾਂ ਦਾ "ਸ਼ਕਤੀਸ਼ਾਲੀ ਕੁਲੀਨ ਗਣਤੰਤਰ" ਕਹਿੰਦਾ ਹੈ। ਉਹਨਾਂ ਸਿਪਾਹੀਆਂ ਨੂੰ ਹਰਾਇਆ ਨਹੀਂ ਜਾ ਸਕਦਾ ਕਿਉਂਕਿ ਅਣਥੱਕ ਹਨ ਤੇ ਉਹ ਭਾਰਤ ਦੇ ਸਭ ਤੋਂ ਵਧੀਆ ਘੋੜਿਆਂ ਦੀ ਅਸਵਾਰੀ ਕਰਦੇ ਹਨ। ਬਾਦਸ਼ਾਹ ਦੀ ਪਲਟਨ ਨੂੰ ਦੂਰ ਰੱਖਣ ਲਈ ਉਹ 50 ਹੀ ਕਾਫ਼ੀ ਹਨ। (ਐਸੀਏਟਕ ਐਨੂਅਲ ਰਜਿਸਟਰ, 1800, ਪੰਨਾ 34-35)
4. ਆਪਣੀ ਮੌਤ ਤੋਂ ਕੁਝ ਕੁ ਮਹੀਨੇ ਪਹਿਲਾਂ ਉਸ ਨੇ ਆਪਣੇ ਪੁੱਤਰ ਨੂੰ ਨਸੀਹਤ ਕੀਤੀ, "ਤੂੰ ਸਿੱਖਾਂ ਨਾਲ ਭਾਵੇਂ ਅਮਨ ਨਾਲ ਭਾਵੇਂ ਲੜਾਈ ਕਰਕੇ ਨਿਪਟੀਂ। ਇਹ ਤੇਰੀ ਸਿਆਣਪ 'ਤੇ ਨਿਰਭਰ ਕਰਦਾ ਹੈ। ਪੰਜ ਸਾਲ ਮਗਰੋਂ ਜਾਬਤਾ ਖ਼ਾਂ ਨੇ ਸਿੱਖਾਂ ਨਾਲ ਸਮਝੌਤਾ ਕਰਨ ਵਿੱਚ ਸਿਆਣਪ ਸਮਝੀ। (ਨਜੀਬ-ਉਦ-ਦੌਲਾਹ—ਪੰਨਾ 125-26)

ਦੋ ਸਾਲ ਮਗਰੋਂ ਮਲਵਈਆਂ ਦੀ ਮਰਾਠਿਆਂ ਨਾਲ ਫਿਰ ਟੱਕਰ ਹੋਈ ਜੋ ਸਿਰਹੰਦ ਵਿੱਚ ਆ ਵੜੇ ਸਨ। ਉਹਨਾਂ ਨੇ ਮਰਹੱਟਿਆਂ ਨੂੰ ਮਾਲਵੇ 'ਚੋਂ ਕੱਢ ਦਿੱਤਾ ਤੇ ਉਹ ਜਿੱਤਾਂ ਜਿਤਦੇ ਹੋਏ ਜਮਨਾ ਪਾਰ ਕਰ ਗਏ। ਫਿਰ ਤਾਂ ਉਹਨਾਂ ਦੀ ਫ਼ਸਲ ਪੱਕਣ ਪਿੱਛੋਂ ਹਮਲਾ ਕਰਨਾ ਇਕ ਨਿਰੰਤਰ ਖਾਸੀਅਤ ਬਣ ਗਈ। ਉਹਨਾਂ ਦੀ ਕਾਰਜ ਵਿਧੀ ਦਾ ਫਰੈਂਕਲਿਨ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ : "ਜਦੋਂ ਉਹਨਾਂ ਦਾ ਕਿਸੇ ਗੁਆਂਢੀ ਰਿਆਸਤ 'ਤੇ ਹਮਲਾ ਕਰਨ ਦਾ ਇਰਾਦਾ ਹੋਵੇ ਤਾਂ ਉਹ ਛੋਟੀਆਂ-ਛੋਟੀਆਂ ਟੁਕੜੀਆਂ ਵਿੱਚ ਉਸ ਦੀ ਸੀਮਾ 'ਤੇ ਪਹੁੰਚ ਜਾਂਦੇ ਹਨ। ਪਹਿਲਾਂ ਉਹ 'ਕਰ' ਜਾਂ 'ਰਾਖੀ' ਮੰਗਦੇ ਹਨ; ਜੇ ਤਾਂ ਉਹਨਾਂ ਦੀ ਮੰਗ ਪਰਵਾਨ ਕਰ ਲਈ ਜਾਂਦੀ ਹੈ ਤਾਂ ਉਹ ਚੁੱਪਚਾਪ ਵਾਪਸ ਮੁੜ ਜਾਂਦੇ ਹਨ ਪਰ ਜੇ ਇਨਕਾਰ ਹੋ ਜਾਂਦਾ ਸੀ ਤਾਂ ਲੜਾਈ ਸ਼ੁਰੂ ਹੋ ਜਾਂਦੀ ਸੀ ਤੇ ਸਿੱਖ ਇਸ ਤਰ੍ਹਾਂ ਅੱਗੇ ਵਧਦੇ ਹੋਏ ਸਾਰਾ ਇਲਾਕਾ ਤਬਾਹ ਕਰ ਦਿੰਦੇ ਤੇ ਆਪਣੇ ਨਾਲ ਵਧ ਤੋਂ ਵਧ ਉੱਥੋਂ ਦੇ ਵਸਨੀਕਾਂ ਨੂੰ ਕੈਦੀ ਬਣਾ ਕੇ ਲੈ ਜਾਂਦੇ ਹਨ ਤੇ ਪਸ਼ੂ ਡੰਗਰ ਵੀ ਲੈ ਜਾਂਦੇ ਹਨ।[5]

**ਸਿੱਖ ਰੋਹੇਲਾ ਗੱਠਜੋੜ** ਦਸੰਬਰ 1773 ਈਸਵੀ ਵਿੱਚ ਸਿੱਖਾਂ ਨੇ ਜ਼ਾਬਤਾ ਖ਼ਾਂ ਰੋਹੇਲੇ ਦਾ ਇਲਾਕਾ ਸਮੇਤ ਨਨੌਤਾ ਤੇ ਜਲਾਲਾਬਾਦ ਸ਼ਹਿਰਾਂ ਦੇ ਲੁੱਟਿਆ। ਇਕ ਮਹੀਨਾ ਮਗਰੋਂ ਸਿੱਖਾਂ ਨੇ ਦਿੱਲੀ ਦੇ ਉਪਨਗਰ ਤੇ ਬਸਤੀਆਂ ਲੁੱਟੀਆਂ। ਮੁਗ਼ਲ ਦਰਬਾਰ ਬੜੀ ਦੁਬਿੱਧਾ ਅਤੇ ਪਰੇਸ਼ਾਨੀ ਵਿੱਚ ਸੀ।

ਰਾਜਧਾਨੀ ਵਿੱਚ ਸਭ ਤੋਂ ਯੋਗ ਵਿਅਕਤੀ ਨਜਫ਼ ਖ਼ਾਂ ਸੀ[6] ਪਰ ਉਸ ਦੀਆਂ ਯੋਜਨਾਵਾਂ ਆਮ ਕਰਕੇ ਇਕ ਨਵੇਂ ਬਣੇ ਰਈਸ, ਛਛੂਰ ਤੇ ਹੋਛੇ ਅਬਦੁਲ ਅਹਿਦ ਖ਼ਾਂ ਵੱਲੋਂ ਨਿਸਫਲ ਕਰ ਦਿੱਤੀਆਂ ਜਾਂਦੀਆਂ ਸਨ ਕਿਉਂਕਿ ਬਾਦਸ਼ਾਹ ਉਹਦੀ ਸਲਾਹ 'ਤੇ ਚੱਲਦਾ ਸੀ। ਨਜ਼ਫ ਖ਼ਾਂ ਈਰਾਨੀ ਸ਼ੀਆ ਮੁਸਲਮਾਨ ਸੀ। ਅਬਦੁਲ ਅਹਿਦ ਖ਼ਾਂ ਜੋ ਕਸ਼ਮੀਰੀ ਸੁੰਨੀ ਮੁਸਲਮਾਨ ਸੀ, ਫ਼ਿਰਕਿਆਂ ਤੇ ਜਾਤੀਗਤ ਵਖਰੇਵਿਆਂ ਦੀ ਆਪਣੇ ਲਾਭਾਂ ਲਈ ਵਰਤੋਂ ਕਰਦਾ ਸੀ। ਨਜ਼ਫ ਖ਼ਾਂ ਸਿੱਖਾਂ ਵਿਰੁੱਧ ਸਖ਼ਤ ਕਦਮ ਉਠਾਉਣੇ ਚਾਹੁੰਦਾ ਸੀ ਤੇ ਉਸ ਨੇ ਰੋਹੇਲਿਆਂ ਨੂੰ ਆਪਣੇ ਨਾਲ ਮਿਲਾਉਣ ਦੀ ਪੂਰੀ ਕੋਸ਼ਿਸ਼ ਵੀ ਕੀਤੀ। ਅਬਦੁਲ ਅਹਿਦ ਖ਼ਾਂ ਦੀ ਵੱਡੀ ਖ਼ਾਹਿਸ਼ ਈਰਾਨੀਆਂ ਨੂੰ ਬਹੁਤ ਜ਼ਿਆਦਾ ਸ਼ਕਤੀਸ਼ਾਲੀ ਹੋਣ ਤੋਂ ਰੋਕਣਾ ਸੀ ਤੇ ਉਹ ਸਿੱਖਾਂ ਦੀ ਨਜਫ ਖ਼ਾਂ ਉੱਪਰ ਕਦੇ ਕਦਾਈਂ ਜਿੱਤ ਦੇ ਵੀ ਵਿਰੁੱਧ ਨਹੀਂ ਸੀ। ਇਸ ਤਰ੍ਹਾਂ ਦੀਆਂ ਵੱਖ-ਵੱਖ ਸਲਾਹਾਂ ਦੇਣ ਕਾਰਨ,

---

5. ਫਰੈਂਕਲਿਨ, ਸ਼ਾਹ ਆਲਮ, ਪੰਨਾ 76-77
6. ਮਿਰਜ਼ਾ ਨਜਫ ਖ਼ਾਂ ਜ਼ੁਲਫਿਕਰ-ਉਦ-ਦੌਲਾਹ ਸੰਗਠਨ ਦੇ ਸ਼ਾਹੀ ਨਫਵੀ ਘਰਾਣੇ ਦਾ ਮੈਂਬਰ ਸੀ ਜਿਸ ਨੂੰ ਨਾਦਰ ਸ਼ਾਹ ਲੁਟੇਰੇ ਨੇ ਕੈਦ ਕਰ ਲਿਆ ਸੀ। 1746 ਈ: ਨੂੰ ਆਪਣੀ ਰਿਹਾਈ ਪਿੱਛੋਂ ਉਹ ਹਿੰਦੁਸਤਾਨ ਆ ਗਿਆ ਤੇ ਉਸ ਨੇ ਨਵਾਬ ਅਵਧ ਕੋਲ ਤੇ ਬੰਗਾਲ ਵਿੱਚ ਨੌਕਰੀ ਕੀਤੀ। 1765 ਵਿੱਚ ਉਹ ਸ਼ਾਹ ਆਲਮ II ਦੀ ਨੌਕਰੀ 'ਚ ਆ ਕੇ ਉਹਦੀ ਮੌਤ ਤੱਕ (ਅਪ੍ਰੈਲ 1782 ਈ:) ਉਹਦਾ ਸੱਜਾ ਹੱਥ ਤੇ ਵਿਸ਼ਵਾਸ ਪਾਤਰ ਬਣਿਆ ਰਿਹਾ। ਉਸ ਨੂੰ ਨਵੀਂ ਦਿੱਲੀ ਵਿੱਚ ਸਫਦਰ ਜੰਗ ਦੇ ਮਕਬਰੇ ਕੋਲ ਦਫ਼ਨਾਇਆ ਗਿਆ। (ਟੀ.ਜੀ.ਪੀ. ਸਪੀਅਰ, ਟਵਾਈਲਾਈਟ ਆਫ ਦੀ ਮੁਗ਼ਲਜ਼, ਪੰਨਾ 19-20)

ਸਮਰਾਟ ਨੇ ਪਹਿਲਾਂ ਤਾਂ ਸਿੱਖਾਂ ਨੂੰ ਨੌਕਰੀ ਦੀ ਪੇਸ਼ਕਸ਼ ਕਰਕੇ ਖ਼ਰੀਦਣ ਦੀ ਕੋਸ਼ਿਸ਼ ਕੀਤੀ। ਪਰ ਜਦੋਂ ਉਸ ਨੂੰ ਇਸ ਵਿੱਚ ਸਫ਼ਲਤਾ ਨਾ ਮਿਲੀ ਤਾਂ ਉਸ ਨੇ ਅਬਦੁਲ ਅਹਿਦ ਖ਼ਾਂ ਨੂੰ ਸਰਦਾਨਾ ਦੀ ਬੇਗ਼ਮ ਸਮਰੂ ਦੇ ਜਰਮਨ ਆਸ਼ਕ ਵਾਲਟਰ ਰੇਨਬਾਰਟ ਦੀਆਂ ਸੇਵਾਵਾਂ ਲੈਣ ਦੀ ਆਗਿਆ ਦੇ ਦਿੱਤੀ। ਮਲਵਈਆਂ ਨੇ ਰੇਨਬਾਰਟ ਨੂੰ ਮਾਰ ਦਿੱਤਾ ਤੇ ਦਿੱਲੀ ਦੀਆਂ ਉਪਨਗਰੀਆਂ ਨੂੰ ਲੁੱਟਣ ਲੱਗੇ।

ਅਗਲੀ ਲੜਾਈ ਸਿੱਖਾਂ ਵਿਰੁੱਧ ਨਜਫ ਖ਼ਾਂ ਨੇ ਲੜੀ। ਪਾਨੀਪਤ ਦਾ ਸੂਬੇਦਾਰ ਮੁੱਲਾਂ ਰਹੀਮ ਦਾਦ ਖ਼ਾਂ ਅਮਰ ਸਿੰਘ ਪਟਿਆਲਾ ਤੇ ਗਜਪਤ ਸਿੰਘ ਜੀਂਦ ਦੀਆਂ ਸਾਂਝੀਆਂ ਫ਼ੌਜਾਂ ਵਿਰੁੱਧ ਲੜਦਾ ਹੋਇਆ ਇਕ ਲੜਾਈ ਵਿੱਚ ਮਾਰਿਆ ਗਿਆ। ਪਿੱਛੋਂ ਦੋਹਾਂ ਧਿਰਾਂ ਵਿੱਚ ਨਜਫ ਖ਼ਾਂ ਵੱਲੋਂ ਆਪਣੇ ਅਧਿਕਾਰ ਵਿੱਚ ਇਲਾਕੇ ਲੈਣ ਬਾਰੇ ਸਮਝੌਤਾ ਕਰਾਇਆ ਗਿਆ ਪਰ ਦੋਹਾਂ ਧਿਰਾਂ ਨੇ ਇਸ ਦੀ ਪਰਵਾਹ ਨ ਕੀਤੀ।

ਮਲਵਈਆਂ ਨੇ ਹੁਣ ਆਪਣਾ ਧਿਆਨ ਰੁਹੇਲਿਆਂ ਵੱਲ ਕੀਤਾ। 1775 ਈ: ਦੀ ਬਸੰਤ ਰੁੱਤ ਵਿੱਚ ਰਾਏ ਸਿੰਘ ਭੰਗੀ, ਬਘੇਲ ਸਿੰਘ ਕਰੋੜ ਸਿੰਘੀਆ ਤੇ ਤਾਰਾ ਸਿੰਘ ਘੇਬਾ ਨੇ ਆਪਣੇ ਘੋੜਸਵਾਰਾਂ ਸਮੇਤ ਜਮਨਾ ਪਾਰ ਕਰਕੇ ਜ਼ਾਬਤਾ ਖ਼ਾਂ ਦੇ ਇਲਾਕੇ ਨੂੰ ਬਾਕਾਇਦਾ ਲੁੱਟਣਾ ਸ਼ੁਰੂ ਕਰ ਦਿੱਤਾ। ਰੁਹੇਲਿਆਂ ਨੂੰ ਮੁਗਲਾਂ ਵੱਲੋਂ ਸਹਾਇਤਾ ਮਿਲਣ ਦੀ ਕੋਈ ਆਸ ਨਹੀਂ ਸੀ ਜਿਹਨਾਂ ਨੂੰ ਉਸ ਨੇ ਗੁੱਸੇ ਕਰ ਲਿਆ ਸੀ। ਨਾ ਹੀ ਉਸ ਨੂੰ ਆਪਣੇ ਪੂਰਬੀ ਗੁਆਂਢੀਆਂ ਨਵਾਬ ਵਜ਼ੀਰ ਅਵਧ ਤੇ ਅੰਗਰੇਜ਼ਾਂ ਤੋਂ ਕੋਈ ਆਸ ਸੀ। ਨਿਰਾਸ਼ ਹੋ ਕੇ ਉਸ ਨੇ ਮਲਵਈਆਂ ਨੂੰ ਭਾਰੀ ਰਕਮ ਦੀ ਪੇਸ਼ਕਸ਼ ਕੀਤੀ ਤੇ ਉਹਨਾਂ ਸਾਮ੍ਹਣੇ ਖਾਲਸਾ ਭੂਮੀ (ਸ਼ਾਹੀ ਜ਼ਮੀਨ) ਲੁੱਟਣ ਦੀ ਤਜਵੀਜ਼ ਰੱਖੀ। ਮਿਸਲਦਾਰ ਮੰਨ ਗਏ ਤੇ ਸਿੱਖਾਂ ਅਤੇ ਰੁਹੇਲਿਆਂ ਦੀਆਂ ਸਾਂਝੀਆਂ ਫ਼ੌਜਾਂ ਨੇ ਵਰਤਮਾਨ ਨਵੀਂ ਦਿੱਲੀ ਦੇ ਉਦਾਲੇ ਪਿੰਡਾਂ ਨੂੰ ਲੁੱਟਿਆ। ਮਾਰਚ 1776 ਵਿੱਚ ਉਹਨਾਂ ਨੇ ਸ਼ਾਹੀ ਫ਼ੌਜਾਂ ਨੂੰ ਮੁਜ਼ੱਫਰਨਗਰ ਨੇੜੇ ਹਰਾਇਆ। ਹੁਣ ਸਾਰਾ ਗੰਗਾ ਜਮਨਾ ਦੁਆਬਾ ਉਹਨਾਂ ਦੇ ਰਹਿਮ 'ਤੇ ਸੀ। ਉਹ ਦੁਆਬੇ ਉੱਪਰ ਆਪਣਾ ਅਧਿਕਾਰ ਕਾਇਮ ਕਰਕੇ ਫਿਰ ਦਿੱਲੀ ਦੇ ਦਰਵਾਜ਼ਿਆਂ ਤੱਕ ਪਹੁੰਚ ਗਏ। ਸਮਰਾਟ ਨੇ ਮਜਬੂਰ ਹੋ ਕੇ ਬਾਗ਼ੀ ਜ਼ਾਬਤਾ ਖ਼ਾਂ ਦਾ ਸੁਆਗਤ ਕੀਤਾ ਤੇ ਉਸ ਨੂੰ ਮਾਫ਼ ਕਰ ਦਿੱਤਾ।

**ਸਿੱਖ ਨਜਫ ਖ਼ਾਂ ਵਿਰੁੱਧ, ਰੋਹੇਲਿਆਂ ਦੀ ਹਾਰ—**ਮਲਵਈ ਸਿੱਖਾਂ ਨੂੰ ਭਾੜੇ ਦੇ ਨੌਕਰ ਰੱਖਣ ਲਈ ਹਰ ਕੋਈ ਉਤਾਵਲਾ ਸੀ। ਨਵਾਬ ਵਜ਼ੀਰ ਅਵਧ, ਮੁਗ਼ਲ, ਰੋਹੇਲੇ ਗੱਲ ਕੀ ਸਭ ਹੀ ਉਹਨਾਂ ਨੂੰ ਉਦਾਰ ਸ਼ਰਤਾਂ ਨਾਲ ਨੌਕਰ ਰੱਖਣ ਲਈ ਤਿਆਰ ਸਨ। ਮਲਵਈਆਂ ਨੇ ਜ਼ਾਬਤਾ ਖ਼ਾਂ ਨੂੰ ਵਚਨ ਦਿੱਤਾ ਸੀ, ਉਹ ਕੁਝ ਸਮਾਂ ਤਾਂ ਇਹ ਲੁਭਾਉਣੀਆਂ ਪੇਸ਼ਕਸ਼ਾਂ ਦਾ ਵਿਰੋਧ ਕਰਦੇ ਰਹੇ। ਇਸ ਦੌਰਾਨ ਨਜਫ ਖ਼ਾਂ ਸਹਾਇਤਾ ਲਈ ਮਰਹੱਟਿਆਂ ਵੱਲ ਮੁੜਿਆ ਅਤੇ 1776 ਤੋਂ ਲੈ ਕੇ 1777 ਦੀਆਂ ਗਰਮੀਆਂ ਤੱਕ ਸਿੱਖਾਂ ਤੇ ਰੋਹੇਲਿਆਂ ਦੇ ਸਾਂਝੇ ਘੁੰਮਦੇ ਦਲਾਂ ਦੀ ਇਕ ਪਾਸੇ ਤੇ ਦੂਸਰੇ ਪਾਸੇ ਮੁਗ਼ਲ ਤੇ ਮਰਹੱਟਾ ਘੋੜਸਵਾਰਾਂ ਦੀਆਂ ਜਮਨਾ ਦੇ ਕਿਨਾਰੇ ਝੜੱਪਾਂ ਹੁੰਦੀਆਂ ਰਹੀਆਂ। 1777 ਦੀ ਮੂਨਸੂਨ ਵਿੱਚ ਨਜਫ ਖ਼ਾਂ ਰੋਹੇਲਿਆਂ ਨੂੰ ਸਿੱਖਾਂ ਨੂੰ ਵੱਖ ਕਰਨ ਵਿੱਚ ਸਫਲ ਹੋ ਗਿਆ ਤੇ ਉਸ ਨੇ ਰੋਹੇਲਿਆਂ ਨੂੰ ਜ਼ਬਰਦਸਤ ਹਾਰ ਦਿੱਤੀ। ਜ਼ਾਬਤਾ ਖ਼ਾਂ ਹੁਣ ਪੂਰੀ ਤਰ੍ਹਾਂ ਸਿੱਖਾਂ ਦੇ ਰਹਿਮ 'ਤੇ ਸੀ। ਕਿਹਾ

ਜਾਂਦਾ ਹੈ ਕਿ ਉਸ ਨੇ ਸਿੱਖ ਧਰਮ ਅਪਣਾ ਲਿਆ ਤੇ ਜਿਵੇਂ ਉਸ ਸਮੇਂ ਕਹਾਵਤ ਪ੍ਰਚੱਲਤ ਹੋਈ ਉਹ 'ਅੱਧਾ ਸਿੱਖ ਤੇ ਅੱਧਾ ਰੋਹੇਲਾ' ਬਣ ਗਿਆ।[7]

ਸਿੱਖਾਂ ਵੱਲੋਂ ਜ਼ਾਬਤਾ ਖ਼ਾਂ ਨੂੰ ਉਹਦੇ ਇਲਾਕੇ ਵਿੱਚ ਮੁੜ ਸਥਾਪਿਤ ਕਰਨ ਦੇ ਸਭ ਯਤਨਾਂ ਨੂੰ ਸਾਹਸੀ ਨਜਫ ਖ਼ਾਂ ਨੇ ਅਸਫਲ ਬਣਾ ਦਿੱਤਾ। ਪਰ 1778 ਵਿੱਚ ਜਦੋਂ ਨਜਫ ਖ਼ਾਂ ਅਲਵਰ ਗਿਆ ਹੋਇਆ ਸੀ, ਸਿੱਖ ਬੇਧੜਕ ਹੋ ਕੇ ਰਾਜਧਾਨੀ ਵਿੱਚ ਦਾਖ਼ਲ ਹੋ ਗਏ ਤੇ ਅਬਦੁਲ ਅਹਿਦ ਖ਼ਾਂ ਦੀ ਪ੍ਰਾਹੁਣਾਚਾਰੀ ਦਾ ਆਨੰਦ ਮਾਣਿਆ। ਕੁਝ ਮਹੀਨੇ ਮਗਰੋਂ ਉਹ ਗੰਗਾ ਪਾਰ ਕਰਕੇ ਨਵਾਬ ਵਜ਼ੀਰ ਅਵਧ ਦੇ ਇਲਾਕੇ ਵਿੱਚ ਦਾਖ਼ਲ ਹੋ ਗਏ, ਜਿੱਥੋਂ ਅੰਗਰੇਜ਼ਾਂ ਨੇ ਉਹਨਾਂ ਨੂੰ ਬੜੀ ਮੁਸ਼ਕਲ ਨਾਲ ਕੱਢਿਆ।

ਨਜਫ ਖ਼ਾਂ ਨੇ ਮਹਿਸੂਸ ਕੀਤਾ ਕਿ ਨਾ ਤਾਂ ਉਹ ਤੇ ਨਾ ਹੀ ਮਰਹੱਟੇ ਇਤਨੇ ਤਾਕਤਵਰ ਹਨ ਕਿ ਸਿੱਖਾਂ ਨਾਲ ਟੱਕਰ ਲੈ ਸਕਣ। ਚਾਤਰ ਈਰਾਨੀ ਨੇ ਕੂਟਨੀਤੀ ਦਾ ਸਹਾਰਾ ਲਿਆ। ਉਸ ਨੇ ਜ਼ਾਬਤਾ ਖ਼ਾਂ ਨੂੰ ਬੇਨਤੀ ਕੀਤੀ ਕਿ ਉਹ ਇਸਲਾਮ ਧਰਮ ਵਿੱਚ ਵਾਪਸ ਆ ਜਾਵੇ। ਉਸ ਨੇ ਸਿੱਖ ਸਰਦਾਰਾਂ ਦੀ ਚਾਪਲੂਸੀ ਕਰਦਿਆਂ ਉਹਨਾਂ ਨੂੰ ਸਾਮਰਾਜ ਦੇ ਰੱਖਿਅਕ ਕਿਹਾ ਤੇ ਨਾਲ ਹੀ ਉਸ ਨੇ ਮਲਵਈਆਂ ਵਿੱਚ ਫੁੱਟ ਪਾ ਦਿੱਤੀ। ਉਸ ਨੇ ਇਹ ਤਿੰਨੇ ਕੰਮ ਇਕੋ ਵਾਰ ਕੀਤੇ। ਜ਼ਾਬਤਾ ਖ਼ਾਂ ਨੇ ਸਿੱਖਾਂ ਨੂੰ ਧੋਖਾ ਦਿੱਤਾ ਤੇ ਉਹ ਮੁਗ਼ਲਾਂ ਨਾਲ ਜਾ ਮਿਲਿਆ। ਉਸ ਨੇ ਆਪਣੇ ਨਵੇਂ ਸੰਬੰਧਾਂ ਨੂੰ ਮਜ਼ਬੂਤ ਕਰਨ ਲਈ ਆਪਣੀ ਲੜਕੀ ਦਾ ਵਿਆਹ ਨਜਫ ਖ਼ਾਂ ਨਾਲ ਕਰ ਦਿੱਤਾ। ਸਿੱਖਾਂ ਨੇ ਸ਼ਾਹੀ ਇਲਾਕੇ ਨੂੰ ਲੁੱਟਣਾ ਬੰਦ ਕਰ ਦਿੱਤਾ ਤੇ ਇਕ ਦੂਸਰੇ ਦੇ ਇਲਾਕਿਆਂ ਵਿੱਚ ਹੀ ਲੁੱਟ ਮਾਰ ਕਰਨ ਲੱਗੇ। ਕੁਛ ਹੀ ਮਹੀਨਿਆਂ ਵਿੱਚ ਸਿੱਖਾਂ ਵਿੱਚ ਇਤਨੇ ਮੱਤਭੇਦ ਹੋ ਗਏ ਕਿ ਮੁਗ਼ਲਾਂ ਨੇ ਮਹਿਸੂਸ ਕੀਤਾ ਕਿ ਉਹ ਇਤਨੇ ਮਜ਼ਬੂਤ ਹਨ ਕਿ ਉਹ ਸਿੱਖਾਂ ਉੱਪਰ ਹਮਲਾ ਕਰਨ ਦੇ ਸਮਰੱਥ ਹਨ।

1779 ਦੀ ਪਤਝੱੜ ਨੂੰ ਇਕ ਵੱਡੀ ਮੁਗ਼ਲ ਸੈਨਾ ਸ਼ਹਿਜ਼ਾਦਾ ਫਰਖੰਦਾ ਬਖਤ ਅਤੇ ਅਬਦੁਲ ਅਹਾਦ ਖ਼ਾਂ ਦੇ ਅਧੀਨ ਦਿੱਲੀ ਤੋਂ ਕੂਚ ਕਰਕੇ ਤੁਰ ਪਈ। ਰਾਏ ਸਿੰਘ ਬੂੜੀਆ, ਭੰਗਾ ਸਿੰਘ ਥਾਨੇਸਰ, ਬਘੇਲ ਸਿੰਘ ਤੇ ਭਾਗ ਸਿੰਘ ਜੀਂਦ ਸ਼ਾਹੀ ਫ਼ੌਜਾਂ ਨਾਲ ਮਿਲ ਗਏ ਤੇ ਉਹਨਾਂ ਪਟਿਆਲੇ ਨੂੰ ਘੇਰਾ ਪਾ ਲਿਆ। ਅਮਰ ਸਿੰਘ ਤੇ ਤਾਰਾ ਸਿੰਘ ਘੇਬਾ ਜੋ ਉਸ ਦੀ ਸਹਾਇਤਾ ਲਈ ਆਏ ਸਨ, ਉਹ ਸ਼ਹਿਰ ਦੀ ਚਾਰਦੀਵਾਰੀ ਪਿੱਛੇ ਚਲੇ ਗਏ ਤੇ ਮਝੈਲਾਂ ਨੂੰ ਸਹਾਇਤਾ ਲਈ ਬੇਨਤੀ ਕੀਤੀ। ਜੱਸਾ ਸਿੰਘ ਆਹਲੂਵਾਲੀਆ ਬੜੀ ਫ਼ੁਰਤੀ ਨਾਲ ਉਹਨਾਂ ਦੀ ਸਹਾਇਤਾ ਲਈ ਆਇਆ। ਦਲ ਖਾਲਸਾ ਦੇ ਆਉਣ ਦੀਆਂ ਖ਼ਬਰਾਂ ਸੁਣ ਕੇ ਸਿੱਖ ਵੱਡੀ ਪੱਧਰ 'ਤੇ ਸ਼ਾਹੀ ਫ਼ੌਜਾਂ ਦਾ ਸਾਥ ਛੱਡ ਗਏ। ਮੁਗ਼ਲਾਂ ਦੀ ਫ਼ੌਜ ਵਿੱਚ ਘਬਰਾਹਟ ਫੈਲ ਗਈ ਤੇ ਉਹਨਾਂ ਨੇ ਦਿੱਲੀ ਵੱਲ ਮੁੜਨ ਦਾ ਫ਼ੈਸਲਾ ਕਰ ਲਿਆ। ਫਰੈਂਕਲਿਨ ਅਨੁਸਾਰ ਉਹਨਾਂ ਦੀ ਵਾਪਸੀ "ਬੇਇੱਜ਼ਤੀ ਤੇ ਬੇਤਰਤੀਬੀ" ਵਾਲੀ ਸੀ ਤੇ ਪਟਿਆਲਾ ਤੋਂ ਪਾਣੀਪਤ ਤੱਕ ਦਾ ਪੈਂਡਾ ਮੁਗ਼ਲ ਸੈਨਾ ਦੇ ਬਹੁਤ ਸਾਰੇ ਸੈਨਕ ਮਾਰੇ ਗਏ ਤੇ ਉਹਨਾਂ ਦਾ ਕਾਫ਼ੀ ਸਾਮਾਨ ਲੁੱਟਿਆ ਗਿਆ।

---

7. ਏਕ ਗੁਰੂ ਕਾ ਐਸਾ ਚੇਲਾ। ਆਧਾ ਸਿੱਖ ਆਧਾ ਰੁਹੇਲਾ।
ਕਿਹਾ ਜਾਂਦਾ ਹੈ ਕਿ ਉਸ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਮ ਧਰਮ ਸਿੰਘ ਰੱਖਿਆ ਗਿਆ।

ਹੁਣ ਤਾਂ ਦਿੱਲੀ ਦੀ ਸੜਕ ਜਿਵੇਂ ਸਿੱਖਾਂ ਦੇ ਸ਼ਾਹਾਨਾ ਸੁਆਗਤ ਲਈ ਖੁੱਲ੍ਹੀ ਸੀ। ਇਕ ਸਾਹਸੀ ਸਿੱਖ ਮੁਖੀ ਦੀ ਹੀ ਲੋੜ ਸੀ ਜੋ ਘੋੜਸਵਾਰਾਂ ਦੀ ਅਗਵਾਈ ਕਰਕੇ ਸ਼ਾਹੀ ਰਾਜਧਾਨੀ 'ਚ ਦਾਖਲ ਹੋ ਕੇ ਬਾਦਸ਼ਾਹ ਨੂੰ ਆਪਣੀ ਰੱਖਿਆ ਅਧੀਨ ਕਰਕੇ ਤੇ ਇਕ ਹੀ ਹੱਲੇ ਨਾਲ ਸਿੱਖਾਂ ਨੂੰ ਹਿੰਦੁਸਤਾਨ ਦੀ ਸਭ ਤੋਂ ਵੱਡੀ ਤਾਕਤ ਬਣਾ ਦਿੰਦਾ। ਪਰ ਮਲਵਈ ਸਰਦਾਰਾਂ 'ਚੋਂ ਇਕ ਵੀ ਇਤਨਾ ਸੂਝਵਾਨ ਨਹੀਂ ਸੀ ਜੋ ਇਹ ਕਦਮ ਉਠਾਉਂਦਾ। ਉਹ ਤਾਂ ਲੁਟੇਰਿਆਂ ਤੇ ਧਾੜਵੀਆਂ ਦੇ ਟੋਲੇ ਤੋਂ ਵਧ ਕੁਝ ਵੀ ਨਹੀਂ ਸਨ। ਉਹਨਾਂ ਲਈ ਪਟਿਆਲੇ ਦੀ ਜਿੱਤ ਨੇ ਲੁੱਟਮਾਰ ਕਰਨ ਲਈ ਨਵੇਂ ਖੇਤਰ ਖੁੱਲ੍ਹੇ ਕਰ ਦਿੱਤੇ। ਉਹ ਰਾਜਧਾਨੀ ਤੋਂ ਲਾਂਭੇ-ਲਾਂਭੇ ਜਮਨਾ ਪਾਰ ਕਰਕੇ ਜਮਨਾ-ਗੰਗਾ ਦੁਆਬ ਵਿੱਚ ਦਾਖ਼ਲ ਹੋ ਗਏ। ਇਸ ਦੌਰਾਨ ਨਜ਼ਫ ਖ਼ਾਂ ਨੇ ਮੁੜ ਮੁਗ਼ਲ ਸੈਨਾ ਦੀ ਦਲ-ਬੰਦੀ ਕੀਤੀ ਤੇ ਆਪਣੇ ਭਰੋਸੇਯੋਗ ਰਿਸ਼ਤੇਦਾਰ ਸਫ਼ੀ ਖ਼ਾਂ ਨੂੰ ਕਮਾਂਡਰ ਬਣਾ ਕੇ ਸਿੱਖਾਂ ਦਾ ਪਿੱਛਾ ਕਰਨ ਲਈ ਭੇਜ ਦਿੱਤਾ।

ਮਿਰਜ਼ਾ ਸਫੀ ਦਾ ਉਸ ਸਮੇਂ ਦਾਅ ਲੱਗ ਗਿਆ ਜਦੋਂ ਸਿੱਖ ਨਵਾਬ ਵਜ਼ੀਰ ਦੇ ਇਲਾਕੇ ਵਿੱਚ ਲੁੱਟ ਮਾਰ ਕਰਕੇ ਲੁੱਟ ਦੇ ਸਾਮਾਨ ਨਾਲ ਮੁੜ ਰਹੇ ਸਨ। ਉਸ ਨੇ ਜਿੱਚ ਹੋਏ ਜ਼ਾਬਤ ਖ਼ਾਂ ਨੂੰ, ਜਿਸ ਦੀ ਰਿਆਸਤ ਸਿੱਖਾਂ ਨੇ ਤਬਾਹ ਕਰ ਦਿੱਤੀ ਸੀ, ਸਿੱਖਾਂ ਵਿੱਚ ਫੁੱਟ ਪਾਉਣ ਦੀ ਜ਼ਿੰਮੇਂਵਾਰੀ ਸੌਂਪੀ। ਉਸ ਨੇ ਸਲਾਹ ਦਿੱਤੀ, "ਇਕ ਧੜੇ ਨੂੰ ਦੂਸਰੇ ਦੇ ਵਿਰੁੱਧ ਕਰ ਦਿਉ....ਉਹਨਾਂ ਨੂੰ ਆਪਸ ਵਿੱਚ ਲੜਾ ਦਿਉ।" ਰੋਹੇਲਾ ਸਰਦਾਰ ਨੂੰ ਆਪਣੇ ਉਦੇਸ਼ ਵਿੱਚ ਸਫਲਤਾ ਮਿਲੀ। ਮਲਵਈ ਆਪਸ ਵਿੱਚ ਹੀ ਲੜ ਪਏ। ਮਿਰਜ਼ਾ ਸਫੀ ਨੇ ਤਿੰਨ ਹੋਰ ਸਰਦਾਰਾਂ ਨਾਲ ਗਜਪਤ ਸਿੰਘ ਜੀਂਦ ਨੂੰ ਗਰਿਫਤਾਰ ਕਰ ਲਿਆ ਤੇ ਦੂਸਰਿਆਂ ਨੂੰ ਜਮਨਾ-ਗੰਗਾ ਦੁਆਬ 'ਚੋਂ ਕੱਢ ਦਿੱਤਾ।

ਮਿਰਜ਼ਾ ਸਫੀ ਆਪਣੀ ਜਿੱਤ ਮਗਰੋਂ ਲੜਾਈ ਲੜਦਾ ਹੋਇਆ ਸਿੱਖਾਂ ਦੇ ਘਰ ਵਿੱਚ ਜਾ ਵੜਿਆ। ਮੁਗ਼ਲਾਂ ਤੇ ਰੋਹੇਲਿਆਂ ਦੀ ਫ਼ੌਜ ਜਰਨੈਲੀ ਸੜਕ ਵੱਲ ਵਧੀ ਤੇ ਉਸ ਨੇ ਬੂੜੀਆ, ਮੁਸਤਫ਼ਾਬਾਦ ਅਤੇ ਸਢੌਰੇ 'ਤੇ ਅਧਿਕਾਰ ਕਰ ਲਿਆ। ਉਹਨਾਂ ਵਿਰੁੱਧ ਫਿਰ ਇਕ ਵਾਰ ਦਲ ਖਾਲਸਾ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿੱਚ ਚੜ੍ਹਾਈ ਕਰਕੇ ਆ ਗਿਆ। ਦੋਵੇਂ ਧਿਰਾਂ ਇਕ ਥਾਂ ਜੰਮ ਕੇ ਗਹਿ-ਗੱਚ ਲੜਾਈ ਲੜਨ ਤੋਂ ਟਲਦੀਆਂ ਰਹੀਆਂ। ਇਸ ਦੀ ਥਾਂ ਉਹ ਇਕ-ਦੂਸਰੇ ਦੀ ਫ਼ੌਜ 'ਤੇ ਪਿਛਲੇ ਪਾਸਿਉਂ ਹਮਲੇ ਕਰਨ ਲੱਗੇ। ਮਿਰਜ਼ਾ ਸਫੀ ਨੂੰ ਇਤਨੀ ਕੁ ਸਫਲਤਾ ਮਿਲੀ ਕਿ ਉਸ ਨੇ ਅਪ੍ਰੈਲ 1781 ਵਿੱਚ ਸਿੱਖਾਂ ਨਾਲ ਕਈ ਮਹੀਨਿਆਂ ਦੀਆਂ ਨਿਰਉਦੇਸ਼ ਤੇ ਅਨਿਯਮਿਤ ਝੜੱਪਾਂ ਪਿੱਛੋਂ ਇੰਦਰੀ ਦੇ ਸਥਾਨ 'ਤੇ ਇਕ ਲੜਾਈ ਵਿੱਚ ਜਿੱਤ ਪ੍ਰਾਪਤ ਕਰ ਲਈ ਤੇ ਸਿੱਖਾਂ ਨੂੰ ਆਪਣੇ ਇਲਾਕੇ ਵਿੱਚ ਆਪਣੀ ਰੱਖਿਆ ਕਰਨ ਲਈ ਮਜਬੂਰ ਕਰ ਦਿੱਤਾ। ਪਰ ਉਹ ਉਹਨਾਂ ਨੂੰ ਆਪਣੇ ਮਗਰ ਆਉਣ ਤੇ ਗੰਗਾ ਦੁਆਬ ਤੇ ਹਮਲੇ ਕਰਨੋਂ ਰੋਕ ਨ ਸਕਿਆ ਤੇ ਨਾ ਹੀ ਉਹ ਉਸ ਵੱਲੋਂ ਜਿੱਤੇ ਹੋਏ ਸ਼ਹਿਰਾਂ ਨੂੰ ਕੁਝ ਹਫ਼ਤਿਆਂ ਪਿੱਛੋਂ ਹੀ ਸੁਤੰਤਰ ਕਰਾਉਣ ਤੋਂ ਉਹ ਉਹਨਾਂ ਨੂੰ ਰੋਕ ਸਕਿਆ।

ਮਿਰਜ਼ਾ ਸਫੀ ਦੀ ਮਾਲਵੇ ਵਿੱਚ ਮੁਹਿੰਮ ਉਹਦੇ ਲਈ ਇਕ ਮਹਿੰਗੀ ਤੇ ਵੱਡੀ ਹਾਰ ਸੀ ਤੇ ਉਸ ਨੂੰ ਇਹ ਮੁਹਿੰਮ ਸਾਲ ਦੇ ਅੱਧ ਵਿੱਚ ਹੀ ਤਿਆਗ ਦੇਣੀ ਪਈ। ਜ਼ਾਬਤਾ ਖ਼ਾਂ ਨੂੰ ਫਿਰ ਮੁਗ਼ਲ ਸਰਕਾਰ ਨੇ ਸਿੱਖਾਂ ਨਾਲ ਸਮਝੌਤਾ ਕਰਨ ਦਾ ਕਾਰਜ ਸੌਂਪਿਆ। ਮਿਸਲਦਾਰਾਂ ਦੀਆਂ ਰਿਆਸਤਾਂ ਵਿੱਚ ਉਹਨਾਂ ਨੂੰ ਪੱਕਿਆਂ ਕਰ ਦਿੱਤਾ ਗਿਆ। ਉਹਨਾਂ ਦਾ ਪਾਣੀਪਤ

ਤੋਂ ਦਿੱਲੀ ਦੇ ਵਿਚਕਾਰਲੇ ਇਲਾਕੇ ਅਤੇ ਗੰਗਾ ਦੁਆਬ ਵਿੱਚ 'ਰਾਖੀ' ਉਗਰਾਹੁਣ ਦਾ ਅਧਿਕਾਰ ਪਰਵਾਨ ਕਰ ਲਿਆ ਗਿਆ ਤੇ ਉਹਨਾਂ ਨੂੰ ਮੁਗ਼ਲ ਫ਼ੌਜ ਵਿੱਚ ਭਰਤੀ ਕਰਨ ਲਈ ਬੇਨਤੀ ਕੀਤੀ ਗਈ।

ਦਿੱਲੀ ਦੇ ਉਪਨਗਰਾਂ ਵਿੱਚ—ਨਜਫ ਖ਼ਾਂ ਅਪ੍ਰੈਲ 1782 ਵਿੱਚ ਮਰ ਗਿਆ। ਸ਼ਕਤੀ ਸੰਘਰਸ਼ ਜਿਹੜਾ ਹੁਣ ਸ਼ੁਰੂ ਹੋਇਆ ਉਸ ਨੇ ਸਿੱਖਾਂ ਨੂੰ ਹਿੰਦੁਸਤਾਨ ਦੀ ਸਿਰਮੌਰ ਤਾਕਤ ਬਣਨ ਦਾ ਇਕ ਹੋਰ ਮੌਕਾ ਦੇ ਦਿੱਤਾ। ਪਰ ਉਹਨਾਂ ਫਿਰ ਆਇਆ ਮੌਕਾ ਹੱਥੋਂ ਗੁਆ ਲਿਆ। ਉਹ ਰਾਜਧਾਨੀ ਦੇ ਗੁਆਂਢ 'ਚ ਪ੍ਹੁੰਚ ਗਏ ਪਰ ਇਸ ਨੂੰ ਜਿੱਤਣ ਦੀ ਥਾਂ ਦੁਆਬੇ ਵੱਲ ਚਲੇ ਗਏ ਤੇ ਕਈ ਥਾਵਾਂ ਤੇ ਗੰਗਾ ਵੀ ਪਾਰ ਕਰ ਗਏ। ਫੋਰਸਟਰ ਲਿਖਦਾ ਹੈ, "ਉਸ ਸਮੇਂ ਮੈਂ ਬੁੰਧੇਲਖੰਡ ਵਿੱਚ ਸੀ ਤੇ ਮੈਂ ਵੇਖਿਆ ਕਿ ਲੋਕਾਂ ਵਿੱਚ ਇਤਨਾ ਡਰ ਤੇ ਸਹਿਮ ਸੀ ਕਿ ਵਸਨੀਕ ਖੁਲ੍ਹੇ ਮੈਦਾਨੀ ਇਲਾਕੇ ਛੱਡ ਕੇ ਕਿਲ੍ਹਿਆਂ ਅਤੇ ਅਜਿਹੀਆਂ ਥਾਵਾਂ 'ਤੇ ਚਲੇ ਗਏ ਜਿੱਥੇ ਘੋੜਿਆਂ ਦਾ ਪਹੁੰਚਣਾ ਔਖਾ ਸੀ।"[8] ਗੜ੍ਹਵਾਲ ਤੇ ਨਾਹਣ ਦੇ ਰਾਜਿਆਂ ਨੇ ਉਹਨਾਂ ਦੀ ਅਧੀਨਗੀ ਕਬੂਲ ਕਰ ਲਈ। ਡੇਹਰਾਦੂ ਦੇ ਸਮੇਤ ਸ਼ਿਵਾਲਕ ਪਹਾੜੀਆਂ ਤੇ ਉਹਨਾਂ ਦੀ ਹਕੂਮਤ ਕਾਇਮ ਹੋ ਗਈ।

ਮਾਰਚ 1783 ਵਿੱਚ ਬਘੇਲ ਸਿੰਘ ਨੇ ਦਿੱਲੀ ਦੇ ਇਕ ਉਪਨਗਰ ਵਿੱਚ ਆਪਣਾ ਡੇਰਾ ਲਾ ਲਿਆ ਤੇ ਜਿਹੜੇ ਗੁਰੂ ਸਾਹਿਬਾਨ ਸ਼ਹਿਰ ਵਿੱਚ ਆਏ ਸਨ, ਉਹਨਾਂ ਦੀ ਯਾਦ ਵਿੱਚ ਗੁਰਦੁਵਾਰੇ ਬਣਾਉਣੇ ਸ਼ੁਰੂ ਕਰ ਦਿੱਤੇ। ਇਕ ਗੁਰਦੁਆਰਾ ਸ਼ਹਿਰ ਦੇ ਕੇਂਦਰ ਵਿੱਚ ਸਭ ਤੋਂ ਵੱਡੇ ਵਪਾਰਕ ਖੇਤਰ ਵਿੱਚ ਬਣਾਇਆ ਗਿਆ ਜਿੱਥੇ ਨੌਵੇਂ ਗੁਰੂ, ਸ੍ਰੀ ਗੁਰੂ ਤੇਗ਼ ਬਹਾਦਰ ਦਾ ਕਤਲ ਕੀਤਾ ਗਿਆ ਸੀ। ਇਕ ਗੁਰਦੁਾਰਾ ਉਸ ਥਾਂ 'ਤੇ ਬਣਾਇਆ ਗਿਆ ਜਿੱਥੇ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ ਸੀ। ਤੀਸਰਾ ਗੁਰਦੁਾਰਾ ਸ੍ਰੀ ਗੁਰੂ ਹਰ ਕ੍ਰਿਸ਼ਨ ਦੀ ਰਿਹਾਇਸ਼ ਵਾਲੇ ਸਥਾਨ 'ਤੇ ਉਸਾਰਿਆ ਗਿਆ। ਤੇ ਚੌਥਾ ਉਸ ਥਾਂ 'ਤੇ ਬਣਵਾਇਆ ਜਿੱਥੇ ਬਾਲਗੁਰੂ ਤੇ ਗੁਰੂ ਗੋਬਿੰਦ ਸਿੰਘ ਦੀਆਂ ਪਤਨੀਆਂ ਦਾ ਸਸਕਾਰ ਕੀਤਾ ਗਿਆ ਸੀ।[9]

ਅੰਗਰੇਜ਼ਾਂ ਨੇ ਸਿੱਖਾਂ ਨਾਲ ਰਾਜਦੂਤਕ ਸਬੰਧ ਕਾਇਮ ਕੀਤੇ। ਉਹਨਾਂ ਦਾ ਮਨੋਰਥ

---

8. ਫੋਰਸਟਰ 1, ਪੰਨਾ 236 ਉਸ ਸਮੇਂ ਜਿਸ ਡਰ ਤੇ ਸਤਿਕਾਰ ਨਾਲ ਲੋਕ ਸਿੱਖਾਂ ਨਾਲ ਸਲੂਕ ਕਰਦੇ ਸਨ, ਉਸ ਦਾ ਵਰਣਨ ਫੋਰਸਟਰ ਕਰਦਾ ਹੈ : ਮੈਂ ਦੋ ਸਿੱਖ ਘੋੜਸਵਾਰ ਵੇਖੇ ਜਿਹਨਾਂ ਨੂੰ ਉਹਨਾਂ ਨੇ ਮੁਲਕ ਵਿੱਚੋਂ ਸ੍ਰੀਨਗਰ ਦੇ ਚੁੰਗੀ ਘਰਾਂ ਤੋਂ ਇਕੱਠਾ ਹੋਇਆ ਖਿਰਾਜ ਲੈਣ ਲਈ ਭੇਜਿਆ ਸੀ। ਜਿਸ ਢੰਗ ਨਾਲ ਉਹਨਾਂ ਨਾਲ ਸਲੂਕ ਕੀਤਾ ਗਿਆ, ਮੈਂ ਵੀ ਕਈ ਵਾਰ ਚਾਹੁੰਦਾ ਸੀ ਕਿ ਮੈਂ ਵੀ ਕੁਝ ਹਫ਼ਤਿਆਂ ਲਈ ਸਿੱਖਾਂ ਦੇ ਦਲ ਵਿੱਚ ਰਲ ਜਾਵਾਂ। ਉਹ ਉਹਨਾਂ ਘੋੜਸਵਾਰਾਂ ਨਾਲ ਬੜੀ ਚੰਗੀ ਤਰ੍ਹਾਂ ਪੇਸ਼ ਆਉਂਦੇ। ਜਿਉਂ ਹੀ ਉਹ ਘੋੜਿਆਂ ਤੋਂ ਉਤੱਰਦੇ, ਉਹਨਾਂ ਦੇ ਆਰਾਮ ਲਈ ਬਿਸਤਰੇ ਲੱਗ ਜਾਂਦੇ ਤੇ ਉਹਨਾਂ ਦੇ ਘੋੜਿਆਂ ਨੂੰ ਖੇਤਾਂ 'ਚ ਕੱਟ ਕੇ ਹਰੇ ਜੌਂ ਦਾ ਚਾਰਾ ਪਾਇਆ ਜਾਂਦਾ। ਕਾਫਲੇ ਵਾਲਿਆਂ ਨੂੰ ਤਾਂ ਭੁੰਝੇ ਹੀ ਪੈਣਾ ਪੈਂਦਾ ਸੀ ਤੇ ਉਹ ਆਪਣੀ ਲੋੜ ਦਾ ਸਾਮਾਨ ਖ਼ਰੀਦ ਲੈਣ ਦੀ ਆਗਿਆ ਨਾਲ ਹੀ ਸ਼ੁਕਰਗੁਜ਼ਾਰ ਹੋ ਜਾਂਦੇ ਸਨ। ਇਹ ਫ਼ਰਕ ਸੀ ਸ਼ਕਤੀਸ਼ਾਲੀ ਤੇ ਸ਼ਕਤੀਹੀਣ ਹੋਣ ਵਿੱਚ।"
9. ਇਹ ਚਾਰ ਗੁਰਦੁਆਰੇ ਹਨ 1. ਸੀਸ ਗੰਜ ਚਾਂਦਨੀ ਚੌਕ, 2. ਰਿਕਾਬ ਗੰਜ ਪਾਰਲੀਮੈਂਟ ਭਵਨ ਕੋਲ, 3. ਬੰਗਲਾ ਸਾਹਿਬ, 4. ਨਵੀਂ ਦਿੱਲੀ ਵਿੱਚ ਬਾਲ੍ਹਾ ਸਾਹਿਬ।

ਆਪਣੇ ਚਮਚੇ (ਪਿਛਲੱਗ) ਅਵਧ ਦੇ ਨਵਾਬ ਵਜ਼ੀਰ ਦੀ ਰਿਆਸਤ ਦੀ ਰੱਖਿਆ ਕਰਨਾ ਸੀ ਤੇ ਉਹ ਸਿੱਖਾਂ ਤੋਂ ਇਹ ਭਰੋਸਾ ਲੈਣਾ ਚਾਹੁੰਦੇ ਸਨ ਕਿ ਸਿੱਖ ਨਵਾਬ ਦੇ ਇਲਾਕਿਆਂ ਵਿੱਚ ਦਾਖਲ ਨਹੀਂ ਹੋਣਗੇ। ਉਹਨਾਂ ਨੇ ਦਰਿਆ ਗੰਗਾ ਦੇ ਸਾਰੇ ਪੱਤਣਾਂ 'ਤੇ ਚੌਕੀਆਂ ਕਾਇਮ ਕਰ ਦਿੱਤੀਆਂ।

1783 ਦੀਆਂ ਗਰਮੀਆਂ ਵਿੱਚ ਜਮਨਾ ਤੋਂ ਪਾਰ ਸਿੱਖਾਂ ਦੇ ਹਮਲਿਆਂ ਦਾ ਹੜ੍ਹ ਹੀ ਆ ਗਿਆ। ਦੋ ਮਾੜੀਆਂ ਫ਼ਸਲਾਂ ਤੇ ਬਾਰਸ਼ ਨ ਹੋਣ ਪਿੱਛੋਂ ਦਿੱਲੀ ਤੱਕ ਦਾ ਸਾਰਾ ਦੱਖਣੀ ਪੰਜਾਬ ਕਾਲ ਦੀ ਲਪੇਟ ਵਿੱਚ ਸੀ।

ਸਿੱਖ ਘੋੜਸਵਾਰ ਆਪਣੇ ਨਾਲ ਆਪਣੇ ਪਰਿਵਾਰ ਵੀ ਲਿਆਏ ਤੇ ਕਾਲ ਮਾਰੇ ਪੇਂਡੂ ਇਲਾਕੇ ਨੂੰ ਹੋਰ ਵੀ ਅਨਾਜ ਤੋਂ ਖ਼ਾਲੀ ਕਰ ਦਿੱਤਾ। ਮਗਰੋਂ ਪਏ ਕਾਲ ਤੇ ਹੈਜ਼ੇ ਦੀ ਮਹਾਂਮਾਰੀ ਨੇ ਭਾਰੀ ਜਾਨੀ ਨੁਕਸਾਨ ਕੀਤਾ। ਤਿੰਨ ਸਾਲ ਦੇ ਕਾਲ ਨੇ ਸਿੱਖ ਧਾੜਵੀਆਂ ਨੂੰ ਹੋਰ ਵੀ ਭੁੱਖੜ ਬਣਾ ਦਿੱਤਾ। ਜਨਵਰੀ 1784 ਈ: ਵਿੱਚ ਜੱਸਾ ਸਿੰਘ ਰਾਮਗੜ੍ਹੀਆ ਤੇ ਕਰਮ ਸਿੰਘ ਦੀ ਅਗਵਾਈ ਵਿੱਚ 30 ਹਜ਼ਾਰ ਤੋਂ ਵਧੀਕ ਘੋੜਸੁਆਰਾਂ ਨੇ ਜਮਨਾ ਲੰਘ ਕੇ ਦੋਹਾਂ ਦਰਿਆਵਾਂ ਵਿਚਲੇ ਸ਼ਹਿਰਾਂ ਤੇ ਪਿੰਡਾਂ ਤੋਂ ਰਾਖੀ ਉਗਰਾਹੁਣੀ ਸ਼ੁਰੂ ਕੀਤੀ। ਇਹ ਸਰਦਾਰ ਜੋ ਰਣਖੇਤਰ ਵਿੱਚ ਇਤਨੇ ਦਲੇਰ ਸਨ, ਉਹਨਾਂ ਨੇ ਸਿਆਸੀ ਖੇਤਰ ਵਿੱਚ ਬੜੀ ਕਾਇਰਤਾ ਵਿਖਾਈ ਕਿਉਂਕਿ ਜਦੋਂ ਉਹਨਾਂ ਨੂੰ ਸਮਰਾਟ ਨੇ ਪੁੱਛਿਆ ਤਾਂ ਉਹ ਸ਼ਹਿਰ ਨੂੰ ਆਪਣੀ ਸੁਰੱਖਿਆ 'ਚ ਲੈਣ ਨੂੰ ਤਿਆਰ ਨ ਹੋਏ। ਇਸ ਹਾਲਤ ਵਿੱਚ ਸਮਰਾਟ ਨੇ ਸਹਾਇਤਾ ਲਈ ਅੰਗਰੇਜ਼ਾਂ ਤੇ ਮਰਹੱਟਿਆਂ ਵੱਲ ਮੂੰਹ ਕੀਤਾ। ਭਾਰਤ ਵਿਚਲੇ ਅੰਗਰੇਜ਼ਾਂ ਨੂੰ ਇਹ ਭਰੋਸਾ ਨਹੀਂ ਸੀ ਕਿ ਈਸਟ ਇੰਡੀਆ ਕੰਪਨੀ ਦੇ ਲੰਡਨਨ ਵਿਚਲੇ ਡਾਇਰੈਕਟਰ ਉਹਨਾਂ ਨੂੰ ਗੰਗਾ ਤੋਂ ਪਾਰ ਆਪਣੇ ਰਾਜ ਦੀਆਂ ਹੱਦਾਂ ਵਧਾਉਣ ਦੀ ਮਨਜ਼ੂਰੀ ਦੇ ਦੇਣਗੇ। ਇਸ ਹਾਲਤ ਵਿੱਚ ਸਭ ਤੋਂ ਵਧੀਆ ਰਸਤਾ ਜੋ ਗਵਰਨਰ ਜਨਰਲ ਵਾਰਨ ਹੇਸਟਿੰਗਜ਼ ਅਪਣਾ ਸਕਦਾ ਸੀ, ਉਹ ਸਥਿਤੀ ਜਿਉਂ ਦੀ ਤਿਉਂ ਕਾਇਮ ਰੱਖੇ ਤੇ ਆਪਣੀ ਸਰਕਾਰ ਨੂੰ ਕਿਸੇ ਬਾਰੇ ਪਾਬੰਦ ਹੋਣ ਤੋਂ ਬਿਨਾਂ ਸਿੱਖਾਂ ਤੇ ਮਰਹੱਟਿਆਂ ਨੂੰ ਅੱਡ-ਅੱਡ ਰੱਖਣ ਦੀ ਕੋਸ਼ਿਸ਼ ਕਰੇ। ਉਸ ਨੇ ਲਿਖਿਆ : "ਇਹ ਯਕੀਨਨ ਨਾ ਤਾਂ ਕੰਪਨੀ ਦੇ ਹਿੱਤ ਵਿੱਚ ਹੈ ਤੇ ਨਾ ਹੀ ਵਜ਼ੀਰ ਦੀ ਸਰਕਾਰ ਦੇ ਹਿੱਤ ਵਿੱਚ ਹੈ ਕਿ ਸਿੱਖ ਕਬੀਲੇ ਮਰਹੱਟਿਆਂ ਨਾਲ ਦੋਸਤਾਨਾ ਸੰਬੰਧ ਕਾਇਮ ਕਰਨ। ਇਸ ਦੇ ਉਲਟ ਉਹਨਾਂ ਵਿਚਕਾਰ ਫੁੱਟ ਬੜੀ ਹੀ ਇੱਛਤ ਤੇ ਲਾਭਕਾਰੀ ਹੋਵੇਗੀ। ਤੇ ਜੇ ਸਿੱਖਾਂ ਨੂੰ ਇਹ ਭਰੋਸਾ ਦਿੱਤਾ ਜਾਵੇ ਕਿ ਉਹਨਾਂ ਦੇ ਝਗੜਿਆਂ ਵਿੱਚ ਅਸੀਂ ਕਿਸੇ ਕਿਸਮ ਦਾ ਦਖ਼ਲ ਨਹੀਂ ਦਿਆਂਗੇ ਜਿਸ ਨਾਲ ਝਗੜਾ ਵਧੇ ਤਾਂ ਤੀਬਰ ਹੋਵੇ ਤਾਂ ਸਿੱਖਾਂ ਨੂੰ ਸਾਡੇ ਵੱਲੋਂ ਇਹ ਭਰੋਸਾ ਦੇ ਦੇਣਾ ਚਾਹੀਦਾ ਹੈ।"[10]

1784 ਦੇ ਸਿਆਲ ਤੱਕ ਸ਼ਾਹ ਆਲਮ ਨੇ ਇਹ ਸਿੱਟਾ ਕੱਢ ਲਿਆ ਕਿ ਅੰਗਰੇਜ਼ ਰਾਜ ਪ੍ਰਬੰਧ ਸੰਭਾਲਣ ਲਈ ਰਾਜ਼ੀ ਨਹੀਂ ਹਨ। ਉਹਨੇ ਮਰਹੱਟਿਆਂ ਵੱਲ ਮੂੰਹ ਕੀਤਾ ਜਿਹੜੇ ਪਹਿਲਾਂ ਉਸ ਨੂੰ ਰਾਜਧਾਨੀ ਲੈ ਕੇ ਆਏ ਸਨ। ਦਸੰਬਰ ਵਿੱਚ ਉਸ ਨੇ ਮਹਾਦਜੀ ਸਿੰਧੀਆ ਨੂੰ "ਵਕੀਲ-ਇ-ਮੁਤਲਕ" ਦੀ ਉਪਾਧੀ ਬਖ਼ਸ਼ੀ ਤੇ ਉਸ ਨੂੰ ਬੇਨਤੀ ਕੀਤੀ ਕਿ ਉਹ ਬਚੇ-ਖੁਚੇ ਮੁਲਕ ਵਿੱਚ ਅਮਨ ਸ਼ਾਂਤੀ ਕਾਇਮ ਕਰੇ।

---

10. ਐਸ.ਸੀ. 20, (19.4.1785)

ਬਘੇਲ ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਫਿਰ ਜਮਨਾ ਪਾਰ ਕੀਤਾ। ਇਹ ਧਾਵਾ ਪਹਿਲਿਆਂ ਨਾਲੋਂ ਵਧੇਰੇ ਸਖ਼ਤ ਸੀ ਕਿਉਂਕਿ ਸਿੱਖਾਂ ਦੇ ਮਗਰ-ਮਗਰ ਗੁੱਜਰ ਵੀ ਆ ਗਏ ਸਨ ਜਿਹਨਾਂ ਨੇ ਸਿੱਖਾਂ ਦੀ ਲੁੱਟ ਮਾਰ ਤੋਂ ਬਚਿਆ ਸਭ ਕੁਝ ਲੈ ਲਿਆ। ਦੁਆਬ ਨੂੰ ਲੁੱਟਣ ਪਿੱਛੋਂ ਸਿੱਖਾਂ ਦੀਆਂ ਅੱਖਾਂ ਹੁਣ ਜਮਨਾ ਤੋਂ ਪਾਰ ਲੱਗੀਆਂ ਹੋਈਆਂ ਸਨ। ਗ਼ੁਲਾਮ ਕਾਦਿਰ (ਜੋ ਆਪਣੇ ਪਿਤਾ ਜ਼ਾਬਿਤਾ ਖ਼ਾਂ ਪਿੱਛੋਂ ਗੱਦੀ 'ਤੇ ਬੈਠਾ ਸੀ) ਦੀ ਅਗਵਾਈ ਵਿੱਚ ਰੁਹੇਲੇ, ਅੰਗਰੇਜ਼, ਵਨਾਬ ਵਜ਼ੀਰ ਅਵਧ ਸਿੱਖਾਂ ਨੂੰ ਦਰਿਆ ਪਾਰ ਕਰਨ ਤੋਂ ਰੋਕਣ ਲਈ ਦਰਿਆ ਤੇ ਨਾਲ ਪਰ੍ਹੇ ਬੰਦੀ ਬਣਾ ਕੇ ਮੋਰਚੇ ਮੱਲ ਬੈਠੇ।

ਮਹਾਦਜੀ ਸਿੰਧੀਆ ਨੇ ਆਪਣੀਆਂ ਫ਼ੌਜਾਂ ਨੂੰ ਹੁਕਮ ਦਿੱਤਾ ਕਿ ਉਹ ਲੁਟੇਰਿਆਂ ਨੂੰ ਕੱਢ ਦੇਣ। ਪਹਿਲੀ ਹੀ ਝੜੱਪ ਵਿੱਚ ਉਸ ਨੂੰ ਅਹਿਸਾਸ ਹੋ ਗਿਆ ਕਿ ਉਸ ਲਈ ਲੜਾਈ ਲੜਨ ਦੀ ਥਾਂ ਗੱਲਬਾਤ ਵਧੇਰੇ ਲਾਭਕਾਰੀ ਰਹੇਗੀ। ਦਿੱਲੀ ਵਿੱਚ ਮਰਾਠਿਆਂ ਦੇ ਪ੍ਰਤਿਨਿਧ ਨੇ ਵਧੇਰੇ ਸਪੱਸ਼ਟਤਾ ਨਾਲ ਕਿਹਾ, "ਦਿੱਲੀ ਸਮਰਾਟ ਦਾ ਰਾਜ ਤਾਂ ਸ਼ਹਿਰ ਵਿੱਚ ਚਲਦਾ ਹੈ ਪਰ ਬਾਹਰ ਸਾਰੇ ਤਾਂ ਸਿੱਖ ਹੀ ਮਾਲਕ ਹਨ।" ਸਿੱਖ ਮੁਖੀਆਂ ਨਾਲ ਮਰਹੱਟਿਆਂ ਨੇ ਗੱਲਬਾਤ ਸ਼ੁਰੂ ਕੀਤੀ ਤੇ ਮਾਰਚ 1785 ਵਿੱਚ ਆਰਜ਼ੀ ਸੰਧੀ ਦੀਆਂ ਸ਼ਰਤਾਂ ਤੈਅ ਹੋ ਗਈਆਂ। ਨਾ ਤਾਂ ਸਿੱਖਾਂ ਨੂੰ ਮਰਹੱਟਿਆਂ 'ਤੇ ਭਰੋਸਾ ਸੀ ਤੇ ਨਾ ਹੀ ਮਰਹੱਟਿਆਂ ਨੂੰ ਸਿੱਖਾਂ ਤੇ। ਅੰਗਰੇਜ਼ ਪ੍ਰਤਿਨਿਧ ਸਿੱਖਾਂ ਨੂੰ ਮਰਹੱਟਿਆਂ ਨਾਲ ਗੱਲਬਾਤ ਤੋੜ ਦੇਣ ਲਈ ਉਕਸਾ ਰਹੇ ਸਨ। ਸਿੱਖ ਮੁਖੀ ਇਸ ਨਤੀਜੇ 'ਤੇ ਪਹੁੰਚੇ ਕਿ ਅੰਗਰੇਜ਼ ਉਹਨਾਂ ਨਾਲ ਗੱਲਬਾਤ ਕਰਨਾ ਚਾਹੁੰਦੇ ਹਨ ਤੇ ਉਹਨਾਂ ਨੇ ਫਿਰ ਸੰਧੀ ਦੀਆਂ ਸ਼ਰਤਾਂ ਪੇਸ਼ ਕੀਤੀਆਂ। ਗਵਰਨਰ ਜਨਰਲ ਨੇ ਕਿਹਾ ਕਿ "ਅਸੀਂ ਉਹਨਾਂ ਦੇ ਅੱਗੇ ਵਧਣ 'ਚ ਰੋਕ ਨਹੀਂ ਬਣਾਂਗੇ ਤੇ ਨਾ ਹੀ ਅਸੀਂ ਉਹਨਾਂ ਨਾਲ ਉਸ ਸਮੇਂ ਬਹੁਤਾ ਮੇਲ ਹੀ ਰੱਖਾਂਗੇ ਜਦ ਤੱਕ ਸਾਨੂੰ ਇਹ ਯਕੀਨ ਨ ਹੋ ਜਾਵੇ ਕਿ ਮਹਾਦਜੀ ਸਿੰਧੀਆ ਦੇ ਇਰਾਦੇ ਵੈਰ ਭਾਵ ਵਾਲੇ ਹਨ।"[11]

ਸਿੱਖਾਂ ਦਾ ਅੰਗਰੇਜ਼ਾਂ ਪ੍ਰਤੀ ਸਬਰ ਖ਼ਤਮ ਹੋ ਗਿਆ ਤੇ ਉਹਨਾਂ ਨੇ ਮਹਾਦਜੀ ਸਿੰਧੀਆ ਨਾਲ 9 ਮਈ 1785 ਨੂੰ ਸੰਧੀ ਕਰ ਲਈ। ਉਹਨਾਂ ਨੇ ਮਰਹੱਟਿਆਂ ਨੂੰ ਪੰਜ ਹਜ਼ਾਰ ਸੈਨਿਕਾਂ ਦੀ ਪਲਟਨ ਦੇਣ ਲਈ ਸਹਿਮਤੀ ਪ੍ਰਗਟ ਕੀਤੀ ਤੇ ਦਸ ਲੱਖ ਰੁਪੈ ਦੀ ਜਾਗੀਰ ਬਦਲੇ "ਰਾਖੀ" ਲੈਣ ਦਾ ਅਧਿਕਾਰ ਤਿਆਗ ਦਿੱਤਾ। ਸ਼ਰਤਾਂ ਅਨੁਸਾਰ 5000 ਘੋੜਸਵਾਰ ਮਰਹੱਟਿਆਂ ਦੀ ਫ਼ੌਜ ਵਿੱਚ ਸ਼ਾਮਲ ਹੋ ਗਏ ਪਰ ਮਰਹੱਟਿਆਂ ਨੂੰ ਤੁਰਤ ਹੀ ਉਹਨਾਂ ਤੇ ਜਾਸੂਸੀ ਕਰਨ ਦਾ ਸ਼ੱਕ ਹੋ ਗਿਆ। ਇਕ ਮਰਾਠਾ ਚਿੱਠੀ ਵਿੱਚ ਲਿਖਿਆ ਹੈ, "ਸਿੱਖ ਵਿਸ਼ਵਾਸਘਾਤੀ ਹਨ। ਸਾਡੀਆਂ ਫ਼ੌਜਾਂ ਵਿੱਚ ਦੋ ਮਹੀਨੇ ਰਹਿ ਕੇ ਉਹਨਾਂ ਨੇ ਸਾਡੀਆਂ ਫ਼ੌਜਾਂ ਦੀ ਪੂਰੀ ਜਾਣਕਾਰੀ ਪ੍ਰਾਪਤ ਕਰ ਲਈ ਹੈ।"[12] ਸ਼ੱਕ ਦੇ ਮਾਹੌਲ ਨੇ ਸੰਧੀ ਨੂੰ ਨਕਾਰਾ ਕਰ ਦਿੱਤਾ ਤੇ ਦੋਹਾਂ ਧਿਰਾਂ ਨੇ ਇਸ ਨੂੰ ਭੁਲਾ ਦਿੱਤਾ।

ਦਸੰਬਰ 1785 ਮਰਹੱਟਾ ਫ਼ੌਜ ਪਟਿਆਲਾ ਦੇ ਰਾਜੇ ਅਤੇ ਸਿੰਘਪੁਰੀਆ ਨੇਤਾ ਦੀ ਲੜਾਈ ਵਿੱਚ ਮੁਦਾਖਲਤ ਕਰਨ ਲਈ ਆਈ। ਸਿੱਖ ਘੋੜਸਵਾਰ ਜਮਨਾ ਪਾਰ ਦੇ ਇਲਾਕੇ ਤੋਂ ਰਾਖੀ ਉਗਰਾਹ ਰਹੇ ਸਨ। ਇਹ ਕੰਮ ਅਗਲੇ ਸਾਲ ਫਿਰ ਦੁਹਰਾਇਆ ਗਿਆ

---

11. ਐਸ.ਸੀ. 21 ਮਿਤੀ 19.4.85

12. ਹਰੀ ਰਾਮ ਗੁਪਤਾ, II, ਪੰਨਾ 187

ਜਦੋਂ ਮਾਲਵੇ ਦੇ ਸਭ ਤੋਂ ਗੁੰਡੇ ਤੇ ਹਤਿਆਰੇ ਸਰਦਾਰ ਭੰਗਾ ਸਿੰਘ ਥਾਨੇਸਰ ਨੇ ਮੇਰਠ ਤੇ ਹਾਪੜ ਸਣੇ ਕਈ ਸ਼ਹਿਰਾਂ ਤੋਂ ਕਰ ਉਗਰਾਹਿਆ। 1787 ਈ: ਦੀ ਵਰਖਾ ਰੁੱਤ ਵਿੱਚ ਬਘੇਲ ਸਿੰਘ ਅਧੀਨ ਇਕ ਹੋਰ ਦਲ ਨੇ ਗ਼ੁਲਾਮ ਕਾਦਰ ਰੁਹੇਲੇ ਨਾਲ ਮਿਲ ਕੇ ਆਗਰਾ ਤੇ ਦਿੱਲੀ ਵਿਚਕਾਰਲੇ ਬਾਦਸ਼ਾਹੀ ਇਲਾਕੇ ਨੂੰ ਲੁੱਟਿਆ। ਸਿੱਖਾਂ ਦੀ ਸਹਾਇਤਾ ਨਾਲ, ਗ਼ੁਲਾਮ ਕਾਦਰ ਸ਼ਾਹੀ ਰਾਜਧਾਨੀ ਵਿੱਚ ਦਾਖ਼ਲ ਹੋਇਆ ਤੇ ਸ਼ਹਿਰ ਵਿੱਚ ਅੰਧਾਧੁੰਦ ਲੁੱਟ ਮਾਰ ਕੇ ਕਹਿਰ ਮਚਾ ਦਿੱਤਾ ਤੇ ਬਾਦਸ਼ਾਹ ਸ਼ਾਹ ਆਲਮ ਨੂੰ 10 ਅਗਸਤ 1788 ਨੂੰ ਅੰਨ੍ਹਾ ਕਰ ਦਿੱਤਾ।[13]

ਗੰਗਾ-ਜਮਨਾ ਦੁਆਬ ਉੱਪਰ ਅਧਿਕਾਰ ਕਰਨ ਲਈ ਸੰਘਰਸ਼ ਛੇ ਸਾਲ ਜਾਰੀ ਰਿਹਾ। ਸਿੱਖਾਂ ਨੇ ਕਈ ਵਾਰ ਗੰਗਾ ਦਰਿਆ ਪਾਰ ਕੀਤਾ ਤੇ ਅੰਗਰੇਜ਼ੀ ਰੱਖਿਆ ਦਲਾਂ ਨਾਲ ਟੱਕਰ ਲਈ। ਜਨਵਰੀ 1791 ਈ: ਵਿੱਚ ਥਾਨੇਸਰ ਦੇ ਸਰਦਾਰ ਭੰਗਾ ਸਿੰਘ ਨੇ ਇਕ ਅੰਗਰੇਜ਼ ਅਫ਼ਸਰ ਲੈਫ਼ਟੀਨੈਂਟ-ਕਰਨਲ ਸਟੂਅਰਟ ਨੂੰ ਗਰਿਫਤਾਰ ਕਰ ਲਿਆ ਤੇ ਉਸ ਦੀ ਸਰਕਾਰ ਪਾਸੋਂ 60000 ਰੁਪਏ ਰਿਹਾਈ ਵਾਸਤੇ ਮੁਆਵਜ਼ਾ ਪ੍ਰਾਪਤ ਕੀਤਾ।[14] ਫਰਵਰੀ 1794 ਵਿੱਚ ਮਹਾਦਜੀ ਸਿੰਧੀਆ ਦੀ ਮੌਤ ਨਾਲ ਸਿੱਖਾਂ ਦੇ ਹਮਲੇ ਪਹਿਲਾਂ ਨਾਲੋਂ ਵੀ ਵਿਆਪਕ ਤੇ ਦੂਰ-ਦਰਾਜ਼ ਤੱਕ ਹੋਣ ਲੱਗੇ।[15]

---

13. ਇਸ ਕਾਇਰਤਾਪੂਰਨ ਕਾਰਵਾਈ ਨੇ ਸਿੱਖਾਂ ਨੂੰ ਉਪਰਾਮ ਕਰ ਦਿੱਤਾ ਤੇ ਉਹ ਗ਼ੁਲਾਮ ਕਾਦਰ ਤੋਂ ਵੱਖ ਹੋ ਗਏ। ਉਸ ਨੂੰ ਮਰਹੱਟਿਆਂ ਨੇ ਗਰਿਫ਼ਤਾਰ ਕਰ ਲਿਆ ਤੇ 4 ਮਾਰਚ 1789 ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਉਸ ਦੇ ਪਰਿਵਾਰ ਨੇ ਸਿੱਖਾਂ ਕੋਲ ਪਨਾਹ ਲਈ।
14. ਅੰਗਰੇਜ਼ ਭੰਗਾ ਸਿੰਘ ਦਾ ਕੁਝ ਨ ਵਿਗਾੜ ਸਕੇ ਸਗੋਂ ਉਹਨਾਂ ਨੇ ਇਹ ਬਹਾਨਾ ਲਾਇਆ ਕਿ ਸਰਦਾਰ ਭੰਗਾ ਸਿੰਘ ਨੇ ਤਾਂ ਸਟੂਅਰਟ ਨੂੰ ਅੰਗਰੇਜ਼ਾਂ ਨਾਲ ਪਿਆਰ ਕਾਰਨ ਡਾਕੂਆਂ ਤੋਂ ਬਚਾਇਆ ਸੀ। ਉਹ ਸਟੂਅਰਟ ਦੀ ਰਿਹਾਈ ਲਈ ਮੁਆਵਜ਼ੇ ਦੀ ਰਕਮ ਦੇਣ ਲਈ ਰਾਜ਼ੀ ਨਹੀਂ ਸਨ ਤੇ ਉਹ ਸਰਦਾਰ ਨੂੰ ਬੜੇ ਦੋਸਤਾਨਾ ਢੰਗ ਨਾਲ ਉਹਦੀ ਵਾਪਸੀ ਲਈ ਬੇਨਤੀ ਕਰਦੇ ਰਹੇ। ਭੰਗਾ ਸਿੰਘ ਨੇ ਉੱਤਰ ਦਿੱਤਾ, "ਮੇਰਾ ਭਰੋਸਾ ਹੈ ਕਿ ਤੁਸੀਂ ਮੁਲਾਕਾਤ ਦੇ ਸਮੇਂ ਤੱਕ ਮੇਰੀ ਇੱਛਾ ਦਾ ਪਿਆਲਾ ਦੋਸਤੀ ਨਾਲ ਲਿਖੇ ਪੱਤਰਾਂ ਨਾਲ ਹੀ ਭਰਦੇ ਰਹੋਗੇ।" (ਪੀ.ਸੀ. 2 ਮਿਤੀ 13.5.1791)
15. 1794 ਈ: ਦੀ ਪਤਝੱੜ ਦੀ ਰੁੱਤ ਵਿੱਚ ਸਿੱਖਾਂ ਨੇ ਰਾਮਪੁਰ ਦੇ ਹਾਕਮ ਤੇ ਨਵਾਬ ਵਜ਼ੀਰ ਅਵਧ ਦੇ ਝਗੜੇ ਦਾ ਫ਼ਾਇਦਾ ਉਠਾਇਆ। ਦੋਹਾਂ ਧਿਰਾਂ ਨੇ ਸਿੱਖਾਂ ਤੋਂ ਸਹਾਇਤਾ ਮੰਗੀ। ਦੋਹਾਂ ਧਿਰਾਂ ਨੂੰ ਵਿਰੋਧੀ ਸਰਦਾਰ ਇਕਰਾਰ ਕਰਦੇ ਰਹੇ। ਰੁਹੇਲਾ ਮੁਖੀ ਨੂੰ ਜੱਸਾ ਸਿੰਘ ਰਾਮਗੜ੍ਹੀਆਂ 'ਤੇ ਭਰੋਸਾ ਸੀ ਤੇ ਨਵਾਬ ਵਜ਼ੀਰ ਦਾ ਰਾਏ ਸਿੰਘ ਸ਼ੇਰ ਸਿੰਘ ਬੂੜੀਆ ਤੇ ਭੰਗਾ ਸਿੰਘ ਥਾਨੇਸਰ ਤੇ। ਭੰਗਾ ਸਿੰਘ ਨੇ ਆਪਣੀਆਂ ਸ਼ਰਤਾਂ ਸਪੱਸ਼ਟ ਕਰਦਿਆਂ ਲਿਖਿਆ : "ਪਰਮ ਸਤਿਕਾਰਯੋਗ ਨਵਾਬ ਸਾਹਿਬ, ਤੁਸੀਂ ਸਿੱਖਾਂ ਦਾ ਸੁਭਾਅ ਤਾਂ ਸਾਡੇ ਦੱਸਣ ਤੋਂ ਬਿਨਾਂ ਹੀ ਜਾਣਦੇ ਹੋ। ਉਹ ਪੈਸਾ ਲਏ ਬਿਨਾਂ ਕਿਸੇ ਲਈ ਸ਼ਕਤੀ ਅਜਾਂਈ ਨਹੀਂ ਗੁਆਉਂਦੇ।" ਨਵਾਬ ਨੇ ਪੈਸਾ ਅਦਾ ਨਾ ਕੀਤਾ, ਉਸ ਨੂੰ ਕਿਸੇ ਨੇ ਸਹਾਇਤਾ ਨ ਦਿੱਤੀ। ਰੁਹੇਲਿਆਂ ਨੇ ਥੋੜ੍ਹੀ ਜਿਹੀ ਰਕਮ ਅਦਾ ਕੀਤੀ ਤੇ ਸਿੱਖਾਂ ਨੇ ਛੋਟਾ ਜਿਹਾ ਦਲ ਉਹਦੀ ਹਿਮਾਇਤ ਤੇ ਭੇਜ ਦਿੱਤਾ। ਲੜਾਈ 26 ਅਕਤੂਬਰ 1794 ਨੂੰ ਲੜੀ ਗਈ। ਨਵਾਬ ਵਜ਼ੀਰ ਦੀਆਂ ਫ਼ੌਜਾਂ ਨੇ ਰੁਹੇਲਿਆਂ ਨੂੰ ਹਾਰ ਦਿੱਤੀ। ਇਸ ਲੜਾਈ ਵਿੱਚ ਨਾ ਕੋਈ ਸਿੱਖ ਮਰਿਆ ਤੇ ਨਾ ਹੀ ਕੈਦੀ ਬਣਾਇਆ ਗਿਆ।

ਸਿੱਖਾਂ ਦਾ ਵਿਸਤਾਰ ਪੂਰਬ ਵਿੱਚ 1795 ਨੂੰ ਸਭ ਤੋਂ ਦੁਰੇਡੀ ਸੀਮਾ ਤੱਕ ਹੋ ਗਿਆ। ਉਸ ਪਿੱਛੋਂ ਮਰਹੱਟਿਆਂ ਨੇ ਸਿੱਖਾਂ ਦੇ ਹਮਲਿਆਂ ਨੂੰ ਕੇਵਲ ਰੋਕਿਆ ਹੀ ਨਹੀਂ ਸਗੋਂ ਉਹਨਾਂ ਨੂੰ ਆਪਣੀ ਮਾਤਭੂਮੀ ਮਾਲਵਾ ਵੱਲ ਧੱਕ ਦਿੱਤਾ। ਜਨਰਲ ਪੈਰੋਂ ਜੋ ਉੱਤਰ ਵਿੱਚ ਮਰਹੱਟਾ ਫ਼ੌਜਾਂ ਦਾ ਕਮਾਂਡਰ ਸੀ ਉਸ ਤੋਂ ਮਲਵਈ ਸਰਦਾਰਾਂ ਨੇ ਆਪਣੀਆਂ ਸ਼ਰਤਾਂ ਮੰਨਵਾਈਆਂ ਤੇ ਸਿੱਖਾਂ ਵਿੱਚ ਇਤਨੀ ਨਾਇੱਤਫ਼ਾਕੀ ਹੋ ਗਈ ਸੀ ਕਿ ਉਹਨਾਂ ਨੇ ਇਕ ਅੰਗਰੇਜ਼ ਸਾਹਸੀ ਜਾਰਜ ਥਾਮਸ ਨੂੰ ਜਿਸ ਨੇ ਹਾਂਸੀ ਵਿੱਚ ਆਪਣੀ ਰਿਆਸਤ ਕਾਇਮ ਕਰ ਲਈ ਸੀ, ਬੜੀ ਮੁਸ਼ਕਲ ਨਾਲ ਸਿੱਖ ਇਲਾਕੇ ਵਿੱਚੋਂ ਕੱਢਿਆ। ਪੈਰੋਂ ਤੇ ਜਾਰਜ ਥਾਮਸ ਦੀ ਕਾਮਯਾਬੀ ਦਰਸਾਉਂਦੀ ਹੈ ਕਿ ਸਤਲੁਜ ਦੇ ਦੱਖਣ ਵੱਲ ਦੇ ਸਿੱਖ ਸਰਦਾਰ ਕਿਤਨੇ ਕਮਜ਼ੋਰ ਤੇ ਬੇਬੱਸ ਹੋ ਗਏ ਸਨ।[16]

ਮਾਲਵੇ ਵਾਂਗ ਮਾਝੇ ਵਿੱਚ ਵੀ ਮਿਸਲਾਂ ਵਿੱਚ ਝਗੜੇ ਦਾ ਮੁੱਖ ਕਾਰਨ ਵਿਦੇਸ਼ੀ ਦਬਾ ਦੀ ਢਿੱਲ ਤੇ ਲੁੱਟਮਾਰ ਦਾ ਮੋਹ ਸੀ।[17]

ਉੱਤਰ ਦੇ ਪਹਾੜੀ ਇਲਾਕੇ ਅਬਦਾਲੀ ਦੀ ਲੁੱਟ ਤੋਂ ਬਚ ਗਏ ਸਨ। ਵਪਾਰੀ ਆਪਣੇ ਗੁਦਾਮ ਤੇ ਮਾਲ ਦੇ ਭੰਡਾਰ ਮੈਦਾਨਾਂ 'ਚੋਂ ਪਹਾੜੀ ਇਲਾਕਿਆਂ ਵਿੱਚ ਲੈ ਗਏ ਸਨ ਤੇ ਕਾਫਲੇ ਵੀ ਪਹਾੜੀ ਤਲਹੱਟੀ ਵੱਲ ਦੀ ਲੰਘਣ ਲੱਗੇ। ਪਹਾੜੀ ਰਿਆਸਤਾਂ 'ਚੋਂ ਅਮੀਰ ਜੰਮੂ ਦੀ ਰਿਆਸਤ ਸੀ ਤੇ ਜੰਮੂ ਦੀ ਦੌਲਤ ਹੀ ਸਿੱਖ ਸਰਦਾਰਾਂ ਦੀ ਤਬਾਹੀ ਦਾ ਕਾਰਨ ਬਣੀ।

1774 ਵਿੱਚ ਜੰਮੂ ਦਾ ਰਾਜਾ ਰਣਜੀਤ ਦੇਵ ਆਪਣੇ ਬੇਟੇ ਬ੍ਰਿਜ ਰਾਜ ਦੇਵ ਨਾਲ ਲੜ ਪਿਆ। ਸ਼ੁੱਕਰਚੱਕੀਏ ਤੇ ਘਨ੍ਹਈਏ ਸਰਦਾਰਾਂ ਨੇ ਪੁੱਤਰ ਦੀ ਹਿਮਾਇਤ ਕੀਤੀ ਤੇ ਭੰਗੀਆਂ ਨੇ ਪਿਤਾ ਦੀ ਮਦਦ ਕੀਤੀ। ਜੋ ਮੁੱਠਭੇੜ ਹੋਈ, ਉਸ ਵਿੱਚ ਇਕ ਦੁਰਘਟਨਾ ਕਾਰਨ ਚੜ੍ਹਤ ਸਿੰਘ ਸ਼ੁੱਕਰਚੱਕ ਮਾਰਿਆ ਗਿਆ ਤੇ ਝੰਡਾ ਸਿੰਘ ਨੂੰ ਜੈ ਸਿੰਘ ਕਨ੍ਹਈਆ ਨੇ ਪੈਸੇ ਦੇ ਕੇ ਇਕ ਕਾਤਲ ਤੋਂ ਮਰਵਾ ਦਿੱਤਾ।

---

16. ਸਭ ਤੋਂ ਭੈੜੀ ਲੁੱਟਮਾਰ ਦੀ ਘਟਨਾ 1796 ਈ: ਨੂੰ ਬਸੰਤ ਰੁੱਤ ਵਿੱਚ ਕੁੰਭ ਮੇਲੇ 'ਚ ਹਰਿਦੁਆਰ ਵਿੱਚ ਫ਼ਸਾਦਾਂ ਦੌਰਾਨ ਹੋਈ ਜਿਸ ਸਾਹਿਬ ਸਿੰਘ ਪਟਿਆਲਾ, ਰਾਏ ਸਿੰਘ ਤੇ ਸ਼ੇਰ ਸਿੰਘ ਸ਼ਾਮਿਲ ਸਨ। ਉਹਨਾਂ ਨੇ 500 ਤੋਂ ਵਧੀਕ ਗੁਸਾਈਂ ਤੇ ਦੂਸਰੇ ਪੁਜਾਰੀ ਮਾਰ ਦਿੱਤੇ ਤੇ ਮੁਸਾਫ਼ਰਾਂ ਨੂੰ ਜੁਰਮਾਨਾ ਲਾਇਆ।
17. ਪੰਜਾਬ ਦੇ ਮੁਲਕ ਵਿੱਚ ਸਿੰਧ ਤੋਂ ਲੈ ਕੇ ਜਮਨਾ ਦੇ ਕਿਨਾਰੇ ਤੱਕ ਹਜ਼ਾਰਾਂ ਹੀ ਸਿੱਖ ਸਰਦਾਰ ਹਨ। ਜੇ ਕਿਸੇ ਆਦਮੀ ਕੋਲ ਦੋ ਜਾਂ ਤਿੰਨ ਘੋੜੇ ਹੁੰਦੇ ਹਨ ਤਾਂ ਉਹ ਸਰਦਾਰ ਹੋਣ ਦੀ ਫੜ੍ਹ (ਸ਼ੇਖੀ) ਮਾਰਦਾ ਹੈ ਤੇ ਹਜ਼ਾਰਾਂ ਦੇ ਵਿਰੁੱਧ ਲੜਨ ਨੂੰ ਤਿਆਰ ਹੋ ਜਾਂਦਾ ਹੈ। ਜਦੋਂ ਸਿੱਖ ਕਿਸੇ ਪਿੰਡ ਨੂੰ ਕਰ ਉਗਰਾਹੁਣ ਲਈ ਘੇਰਾ ਪਾ ਲੈਂਦੇ ਹਨ, ਜੋ ਜ਼ਿਮੀਂਦਾਰਾਂ ਲਈ ਅਦਾ ਕਰਨਾ ਔਖਾ ਹੁੰਦਾ ਹੈ ਤਾਂ ਉਹ ਜ਼ਿਮੀਂਦਾਰ ਦੂਸਰੇ ਸਿੱਖਾਂ ਨਾਲ ਮਿਲ ਕੇ ਸਾਜ਼ਿਸ਼ ਕਰਦੇ ਹਨ ਤੇ ਇਸ ਤਰ੍ਹਾਂ ਸਿੱਖ ਆਪਸ ਵਿੱਚ ਲੜਨ ਲੱਗਦੇ ਹਨ। ਜਿਹੜਾ ਵੀ ਜਿੱਤ ਜਾਂਦਾ ਹੈ, ਉਹ ਪੇਂਡੂਆਂ ਦੀ ਅਦਾ ਕਰਨ ਦੀ ਸਥਿਤੀ ਅਨੁਸਾਰ ਪੈਸੇ ਵਸੂਲ ਕਰ ਲੈਂਦਾ ਹੈ।" ਇਮਾਦ-ਉਦ-ਦੀਨ, ਹੁਸੈਨ ਸ਼ਾਹੀ, 242-43; ਹਰੀ ਰਾਮ ਗੁਪਤਾ, II ਪੰਨਾ 19-20

1775 ਵਿੱਚ ਭੰਗੀ ਤੇ ਰਾਮਗੜ੍ਹੀਆ ਸਰਦਾਰਾਂ ਨੇ ਮਿਲ ਕੇ ਕਨ੍ਹਈਆ, ਸ਼ੁਕਰਚਕੀਆ ਤੇ ਆਹਲੂਵਾਲੀਆ ਸਰਦਾਰਾਂ ਦੀ ਸਾਂਝੀਆਂ ਫ਼ੌਜਾਂ ਨਾਲ ਦਸ ਦਿਨ ਲੜਾਈ ਲੜੀ ਪਰ ਉਸ ਦਾ ਕੋਈ ਨਤੀਜਾ ਨਾ ਨਿਕਲਿਆ। ਇਸ ਮਗਰੋਂ ਦੋਵੇਂ ਜੱਸਾ ਸਿੰਘ ਆਪਸ ਵਿੱਚ ਲੜ ਪਏ। ਪਹਿਲਾਂ ਤਾਂ ਆਹਲੂਵਾਲੀਆ ਨੇ ਰਾਮਗੜ੍ਹੀਆ ਨੂੰ ਹਰਾ ਦਿੱਤਾ ਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਇਕ ਸਾਲ ਮਗਰੋਂ ਰਾਮਗੜ੍ਹੀਆਂ ਨੇ ਆਹਲੂਵਾਲੀਆਂ ਨੂੰ ਗਰਿਫਤਾਰ ਕਰਕੇ ਬਦਲਾ ਲੈ ਲਿਆ ਤੇ ਮਗਰੋਂ ਫਰਾਖਦਿਲੀ ਵਿਖਾ ਕੇ ਉਸ ਨੂੰ ਰਿਹਾਅ ਕਰ ਦਿੱਤਾ। ਕਿਸੇ ਸਮੇਂ ਦਲ ਖ਼ਾਲਸਾ ਦੇ ਸਰਵੋਤਮ ਨੇਤਾ ਨੂੰ, ਰਾਮਗੜ੍ਹੀਆ ਸਰਦਾਰ ਨੂੰ ਮਾਝੇ 'ਚੋਂ ਕੱਢਣ ਲਈ ਜੈ ਸਿੰਘ ਕਨ੍ਹਈਆ ਦੀ ਸਹਾਇਤਾ ਲੈਣੀ ਪਈ। ਰਾਮਗੜ੍ਹੀਏ ਹਿਸਾਰ ਵੱਲ ਚਲੇ ਗਏ ਤੇ ਮਾਲਵੇ ਦੀ, ਉਸ ਤਰ੍ਹਾਂ ਦੀ ਹਿੰਸਕ ਤੇ ਮੂਰਖਤਾ ਭਰੀ ਰਾਜਨੀਤੀ ਵਿੱਚ ਹਿੱਸਾ ਲੈਣ ਲੱਗੇ।

1782 ਵਿੱਚ ਮਝੈਲ ਫਿਰ ਇਕ ਵਾਰ ਜੰਮੂ ਦੇ ਸਬੰਧ ਵਿੱਚ ਲੜ ਪਏ। ਬ੍ਰਿਜ ਰਾਜ ਦੇਵ ਜੋ ਆਪਣੇ ਪਿਤਾ ਪਿੱਛੋਂ ਗੱਦੀ ਦਾ ਵਾਰਸ ਬਣਿਆ ਸੀ, ਉਸ ਨੇ ਆਪਣੇ ਭਤੀਜੇ ਤੇ ਭਰਾ ਨੂੰ ਕਤਲ ਕਰ ਦਿੱਤਾ ਸੀ। ਕਨ੍ਹਈਆ ਸਰਦਾਰਾਂ ਨੇ ਬ੍ਰਿਜ ਰਾਜਦੇਵ ਦੀ ਹਿਮਾਇਤ ਕੀਤੀ ਤੇ ਭੰਗੀਆਂ ਨੇ ਵਿਰੋਧੀ ਧੜੇ ਦੇ ਮੈਂਬਰਾਂ ਦੀ ਸਹਾਇਤਾ ਕੀਤੀ।

ਮਗਰੋਂ ਦੋਵੇਂ ਮਿਸਲਾਂ ਬ੍ਰਿਜ ਰਾਜਦੇਵ ਨੂੰ ਲੁੱਟਣ ਦੇ ਮਨੋਰਥ ਨਾਲ ਇਕੱਠੀਆਂ ਹੋ ਗਈਆਂ। ਜੰਮੂ ਦੇ ਰਾਜੇ ਨੇ ਹੁਣ ਮਹਾਂ ਸਿੰਘ ਸ਼ੁਕਰਚੱਕੀਆ ਤੋਂ ਸਹਾਇਤਾ ਮੰਗੀ। ਮਹਾਂ ਸਿੰਘ ਨੇ ਪਹਿਲਾਂ ਤਾਂ ਬ੍ਰਿਜ ਰਾਜਦੇਵ ਦੀ ਸਹਾਇਤਾ ਕੀਤੀ ਤੇ ਫਿਰ ਉਸ ਨੇ ਆਪ ਸ਼ਹਿਰ ਲੁੱਟਣਾ ਸ਼ੁਰੂ ਕਰ ਦਿੱਤਾ। ਮਿਸਲਾਂ ਦੀ ਇਕ ਹੋਰ ਗੁੱਟਬੰਦੀ ਹੋ ਗਈ। ਸ਼ੁਕਰਚਕੀਆਂ ਨੇ ਰਾਮਗੜ੍ਹੀਆਂ ਨੂੰ ਫਿਰ ਮਾਝੇ ਵਿੱਚ ਵਾਪਸ ਬੁਲਾ ਲਿਆ ਤੇ ਦੋਹਾਂ ਮਿਸਲਾਂ ਨੇ ਕਟੋਚ ਰਾਜਪੂਤਾਂ ਨੂੰ ਨਾਲ ਲੈ ਕੇ ਕਨ੍ਹਈਆਂ ਨਾਲ ਲੜਾਈ ਲੜੀ।

ਕਦੇ ਇਕ ਗੁੱਟ ਨਾਲ ਤੇ ਕਦੇ ਦੂਸਰੇ ਧੜੇ ਨਾਲ ਰਲਣ ਵਾਲੀ ਘਿਨਾਉਣੀ ਖੇਡ ਕਾਫੀ ਚਿਰ ਜਾਰੀ ਰਹੀ। ਸਭ ਤੋਂ ਵਧੇਰੇ ਚਤਰ ਤੇ ਨਿਪੁੰਨ ਸਾਜ਼ਸ਼ੀ ਮਹਾਂ ਸਿੰਘ ਸ਼ੁਕਰਚੱਕ ਸੀ। ਜੰਮੂ ਦੀ ਦੌਲਤ ਨਾਲ ਉਸ ਨੇ ਆਪਣੇ ਘਰਾਣੇ ਨੂੰ ਬਹੁਤ ਅਮੀਰ ਬਣਾ ਲਿਆ ਤੇ ਆਪਣੇ ਚੁਸਤ ਦਿਮਾਗ਼ ਤੇ ਸ਼ਕਤੀਸ਼ਾਲੀ ਬਾਹੂਬਲ ਤੇ ਸੈਨਾ ਦੇ ਸਹਾਰੇ ਉਸ ਨੇ ਸ਼ੁਕਰਚੱਕੀਆ ਮਿਸਲ ਨੂੰ ਦੂਸਰੀ ਵੱਡੀ ਮਿਸਲ ਬਣਾ ਲਿਆ। ਉਹ ਭੰਗੀਆਂ ਨੂੰ ਜਿੱਤਣ ਵਾਲਾ ਹੀ ਸੀ ਜਦ ਬੇਵਕਤੀ ਮੌਤ ਨੇ 1792 ਈਸਵੀ ਵਿੱਚ ਉਸ ਦੀ ਜੀਵਨ ਲੀਲ੍ਹਾ ਤੇ ਜਿੱਤਾਂ ਦਾ ਕਾਰਜ ਸਮਾਪਤ ਕਰ ਦਿੱਤਾ।

ਜੇ ਖਾਲਸੇ ਦੀ ਸਿਰਜਣਾ ਦੇ ਮਗਰੋਂ ਸੌ ਸਾਲਾਂ ਦਾ ਵਹੀ-ਖਾਤਾ ਤਿਆਰ ਕਰਨਾ ਹੋਵੇ ਤਾਂ ਪ੍ਰਾਪਤੀ ਵਾਲੇ ਖਾਨੇ ਵਿੱਚ ਸਭ ਤੋਂ ਮਹੱਤਵਪੂਰਨ ਪ੍ਰਾਪਤੀ ਪੰਜਾਬੀ ਰਾਸ਼ਟਰਵਾਦ ਦੀ ਪੁਨੈਰ-ਸੁਰਜੀਤ ਦਾ ਇੰਦਰਾਜ ਹੋਵੇਗਾ ਜਿਸ ਨੂੰ ਬੰਦੇ ਨੇ ਖ਼ਤਮ ਕਰ ਦਿੱਤਾ ਸੀ। ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ ਤੇ ਭੰਗੀ ਸਰਦਾਰਾਂ ਨੇ ਨਾ ਕੇਵਲ ਖਾਲਸਾ ਰਾਸ਼ਟਰ ਮੰਡਲ ਦੀ ਸਿਰਜਣਾ ਹੀ ਕੀਤੀ ਸੀ ਸਗੋਂ ਮੁਸਲਮਾਨ ਕਿਸਾਨਾਂ ਦਾ ਭਰੋਸਾ ਵੀ ਜਿੱਤਿਆ ਸੀ। ਇਸ ਦਾ ਸਿਹਰਾ ਸਿੱਖ ਨੇਤਾਵਾਂ ਦੇ ਸਿਰ ਵੀ ਹੈ ਅਤੇ ਈਰਾਨੀ ਤੇ ਅਫ਼ਗਾਨ ਹਮਲਾਵਰਾਂ ਤੇ ਉਹਨਾਂ ਦੇ ਮੁਗ਼ਲ ਸਹਿਯੋਗੀਆਂ ਨੂੰ ਸਿੱਖਾਂ ਦੇ ਡਰ ਕਾਰਨ ਵੀ ਜਾਂਦਾ ਹੈ। ਇਹਨਾਂ ਔਕੜਾਂ ਭਰੇ ਸਾਲਾਂ ਵਿੱਚ ਸਿੱਖਾਂ ਨੇ ਕੇਵਲ ਹਮਲਾਵਰਾਂ ਵਿਰੁੱਧ

ਦੇਸ਼ ਦੀ ਅਗਵਾਈ ਹੀ ਨਹੀਂ ਕੀਤੀ ਸਗੋਂ ਅਚੇਤ ਹੀ ਇਹ ਧਾਰਨਾ ਪੈਦਾ ਕਰ ਦਿੱਤੀ ਕਿ ਪੰਜਾਬ ਦਾ ਵਧੇਰੇ ਭਲਾ ਹੋਵੇਗਾ ਜੇਕਰ ਇਹ ਕਾਬਲ ਦੀ ਹਕੂਮਤ ਜਾਂ ਮੁਗ਼ਲ ਸਾਮਰਾਜ ਦਾ ਅੰਗ ਬਣਨ ਨਾਲੋਂ ਪੰਜਾਬੀਆਂ ਦੇ ਅਧੀਨ ਹੀ ਹੋਵੇ।

ਵਹੀ ਖਾਤੇ ਦੇ ਘਾਟੇ ਵਾਲੇ ਪਾਸੇ ਇਹ ਗੱਲ ਦਰਜ ਕੀਤੀ ਜਾਵੇਗੀ ਕਿ ਮਿਸਲਾਂ ਦੀ ਇਤਨੀ ਗਿਰਾਵਟ ਹੋ ਗਈ ਸੀ ਕਿ ਉਹ ਸੁਤੰਤਰਤਾ ਸੰਗਰਾਮ ਦੇ ਦਲ ਬਣਨ ਦੀ ਥਾਂ ਲੁਟੇਰਿਆਂ ਦੇ ਗਿਰੋਹ ਬਣ ਗਏ ਤੇ ਜਦੋਂ ਉਹ ਆਪਸ ਵਿੱਚ ਲੜਨ ਲੱਗੇ ਤਾਂ ਪੰਜਾਬ ਵਿੱਚ ਅਰਾਜਕਤਾ ਫੈਲ ਗਈ।

ਇਹ ਹੁਣ ਸਾਫ਼ ਹੀ ਦਿੱਸਣ ਲੱਗ ਪਿਆ ਸੀ ਕਿ ਮਿਸਲਾਂ ਦਾ ਵਕਤ ਲੰਘ ਗਿਆ ਸੀ ਤੇ ਜੇ ਪੰਜਾਬ ਨੇ ਸੁਤੰਤਰ ਰਹਿਣਾ ਸੀ ਤਾਂ ਇਹ ਇਕ ਵਿਅਕਤੀ ਦੇ ਅਧੀਨ ਇਕ-ਮੁੱਠ ਰਹੇ ਜਿਸ ਦੇ ਵਿੱਚ ਮਿਸਲਾਂ ਨੂੰ ਖ਼ਤਮ ਕਰ ਦੇਣ ਦੀ ਤਾਕਤ ਵੀ ਹੋਵੇ ਤੇ ਇਕ ਅਜਿਹਾ ਰਾਜ ਕਾਇਮ ਕਰਨ ਦੀ ਨੀਝ ਤੇ ਸੂਝ ਵੀ ਹੋਵੇ ਜਿਸ ਨੂੰ ਸਾਰੇ ਪੰਜਾਬੀ, ਮੁਸਲਮਾਨ, ਹਿੰਦੂ ਤੇ ਸਿੱਖ ਆਪਣਾ ਰਾਜ ਕਹਿ ਸਕਣ। ਇਹ ਵਿਸ਼ਲੇਸ਼ਣ ਇਕ ਅੰਗਰੇਜ਼ੀ ਯਾਤਰਾ ਫੋਰਸਟਰ ਨੇ 1783 ਵਿੱਚ ਕੀਤਾ, ਜਦੋਂ ਉਸ ਨੇ ਲਿਖਿਆ ਸੀ : "ਜੇ ਭਵਿੱਖ ਵਿੱਚ ਸਿੱਖਾਂ ਨੂੰ ਆਪਣੇ ਰਾਜ ਤੇ ਧਰਮ ਨੂੰ ਸਥਿਰ ਰੱਖਣ ਲਈ ਸਾਂਝੇ ਯਤਨ ਦੀ ਲੋੜ ਹੋਈ ਤਾਂ ਹੋ ਸਕਦਾ ਹੈ ਕਿ ਅਸੀਂ ਕੋਈ ਅਜਿਹਾ ਵੱਡੇ ਮਨਸੂਬਿਆਂ ਵਾਲਾ ਸਰਦਾਰ ਵੇਖ ਸਕੀਏ ਜੋ ਆਪਣੇ ਸਾਥੀਆਂ ਦੀ ਸ਼ਕਤੀ ਨੂੰ ਸਮਾਪਤ ਕਰਕੇ ਆਪਣੀ ਯੋਗਤਾ ਤੇ ਸਫਲਤਾ ਨਾਲ ਸਿੱਖ ਸੰਘ ਦੇ ਖੰਡਰਾਂ ਉੱਤੇ ਰਾਜਤੰਤਰ ਸਥਾਪਤ ਕਰ ਲਵੇ।" ਇਹ ਭਵਿੱਖਬਾਣੀ ਵਰਗੇ ਸ਼ਬਦ ਉਸ ਸਮੇਂ ਲਿਖੇ ਗਏ ਸਨ ਜਦੋਂ ਸ਼ੁਕਰਚੱਕੀਆ ਮਿਸਲ ਦੇ ਰਣਜੀਤ ਸਿੰਘ ਦੀ ਉਮਰ ਸਿਰਫ਼ ਤਿੰਨ ਸਾਲ ਦੀ ਸੀ।

# ਭਾਗ—III

# ਪੰਜਾਬ ਦਾ ਰਾਜਤੰਤਰ ਤੇ ਸਾਮਰਾਜ

## ਕਾਂਡ—10

## *ਸ਼ੁਕਰਚੱਕੀਆ ਮਿਸਲ ਦੀ ਚੜ੍ਹਤਲ*

ਉਹ ਵਿਅਕਤੀ ਜਿਸ ਨੇ ਲੜ ਰਹੀਆਂ ਮਿਸਲਾਂ ਨੂੰ ਖ਼ਤਮ ਕੀਤਾ, ਇਕ ਰੂਪ ਬਾਦਸ਼ਾਹਤ ਦਾ ਨਿਰਮਾਣ ਕਰਨ ਲਈ ਖੇਤਰੀ ਕੌਮਪਰਸਤੀ ਦੀ ਚੇਤਨਾ ਨੂੰ ਉਤਸ਼ਾਹਿਤ ਕੀਤਾ ਤੇ ਪੰਜਾਬੀਆਂ ਦੀ ਚੰਚਲ ਤੇ ਬਿਹਬਲ ਸ਼ਕਤੀ ਨੂੰ ਗੁਆਂਢੀ ਮੁਲਕਾਂ ਉੱਤੇ ਜਿੱਤ ਪ੍ਰਾਪਤ ਕਰਨ ਲਈ ਸੇਧ ਦੇ ਕੇ ਵਰਤਿਆ, ਉਹ ਰਣਜੀਤ ਸਿੰਘ ਸੀ। ਉਸ ਦਾ ਜਨਮ 13 ਨਵੰਬਰ, 1780 ਈਸਵੀ ਨੂੰ ਹੋਇਆ।

ਸ਼ੁੱਕਰਚਕੀਆ ਦੀ ਖ਼ੁਸ਼ਹਾਲੀ ਤੇ ਖ਼ੁਸ਼ਨਸੀਬੀ ਦੀ ਨੀਂਹ ਬੁੱਧ ਸਿੰਘ ਨਾਮ ਦੇ ਇਕ ਵਿਅਕਤੀ ਨੇ ਰੱਖੀ ਸੀ, ਜਿਸ ਬਾਰੇ ਕਿਹਾ ਜਾਂਦਾ ਸੀ ਕਿ ਉਸ ਨੇ ਗੁਰੂ ਗੋਬਿੰਦ ਸਿੰਘ ਤੋਂ "ਖੰਡੇ ਦੀ ਪਾਹੁਲ" ਲਈ। ਬੁੱਧ ਸਿੰਘ 1718 ਈ: ਵਿੱਚ ਮਰ ਗਿਆ ਤੇ ਆਪਣੇ ਪੁੱਤਰਾਂ ਲਈ, ਆਪਣੇ ਕੁਝ ਪਿੰਡਾਂ ਤੋਂ ਬਿਨਾਂ ਗੁਆਂਢ ਦੇ ਕਈ ਪਿੰਡ ਵੀ ਛੱਡ ਗਿਆ ਜੋ ਨਿਸ਼ਚਿਤ 'ਰਾਖੀ ਕਰ' ਦਿੰਦੇ ਸਨ। ਨੌਧ ਸਿੰਘ ਨੇ ਆਪਣੇ ਪਿੰਡ ਸ਼ੁਕਰਚੱਕ (ਇਸ ਤੋਂ ਹੀ ਮਿਸਲ ਦਾ ਨਾਮ ਸ਼ੁਕਰਚਕੀਆ ਪੈ ਗਿਆ) ਦੀ ਕਿਲ੍ਹਾਬੰਦੀ ਕੀਤੀ ਤੇ ਆਪਣੀ ਫ਼ੌਜ ਲੈ ਕੇ ਨਵਾਬ ਕਪੂਰ ਸਿੰਘ ਨਾਲ ਮਿਲ ਗਿਆ ਤੇ ਅਬਦਾਲੀ ਨਾਲ ਕਈ ਲੜਾਈਆਂ ਲੜੀਆਂ। ਜਦੋਂ ਅਫ਼ਗਾਨ ਪਿੱਛੇ ਹਟੇ ਤਾਂ ਸਿੰਘਪੁਰੀਆਂ ਤੇ ਸ਼ੁਕਰਚਕੀਆਂ ਨੇ ਰਾਵੀ ਤੇ ਜਿਹਲਮ ਦੇ ਵਿਚਕਾਰਲੇ ਇਲਾਕੇ 'ਤੇ ਅਧਿਕਾਰ ਕਰ ਲਿਆ। ਨੌਧ ਸਿੰਘ ਇੱਕ ਮੁੱਠਭੇੜ ਵਿੱਚ 1752 ਈ: ਨੂੰ ਮਾਰਿਆ ਗਿਆ। ਚੜ੍ਹਤ ਸਿੰਘ ਜੋ ਨੌਧ ਸਿੰਘ ਦੇ ਚਾਰ ਪੁੱਤਰਾਂ ਵਿੱਚ ਸਭ ਤੋਂ ਵੱਡਾ ਸੀ, ਉਸ ਨੇ ਆਪਣਾ ਰਿਹਾਇਸ਼ੀ ਟਿਕਾਣਾ ਗੁਜਰਾਂਵਾਲੇ ਬਦਲ ਲਿਆ, ਕਿਲ੍ਹਾਬੰਦੀ ਕਰਕੇ ਬੜੀ ਸਫਲਤਾਪੂਰਵਕ ਲਾਹੌਰ ਦੇ ਅਫ਼ਗਾਨ ਸੂਬੇਦਾਰ ਦੇ ਹਮਲੇ ਤੋਂ ਇਸ ਦੀ ਰੱਖਿਆ ਕੀਤੀ। ਅਬਦਾਲੀ ਨੇ ਕਿਲ੍ਹੇ ਨੂੰ ਢਾਹ ਦਿੱਤਾ ਪਰ ਅਫ਼ਗਾਨ ਦੇ ਵਾਪਸ ਚਲੇ ਜਾਣ ਪਿੱਛੋਂ ਉਸ ਨੇ ਕਿਲ੍ਹਾ ਮੁੜ ਕੇ ਬਣਾ ਲਿਆ ਤੇ ਆਪਣੇ ਪਹਿਲੇ ਇਲਾਕੇ 'ਤੇ ਮੁੜ ਕੇ ਅਧਿਕਾਰ ਕਰ ਲਿਆ। ਚੜ੍ਹਤ ਸਿੰਘ ਦਾ ਆਖ਼ਰੀ ਹਲ੍ਹਾ ਜੰਮੂ ਦੇ ਰਾਜੇ ਦੇ ਇਲਾਕੇ ਉੱਪਰ ਸੀ ਜਿੱਥੇ ਉਹਦੇ ਹੱਥ ਵਿੱਚ ਤੋੜੇਦਾਰ ਬੰਦੂਕ ਚੱਲਣ ਨਾਲ ਘਾਤਕ ਤੌਰ 'ਤੇ ਜ਼ਖ਼ਮੀ ਹੋਣ ਨਾਲ ਉਸ ਦੀ ਮੌਤ ਹੋ ਗਈ।

## ਵੰਸਾਵਲੀ




ਚੜ੍ਹਤ ਸਿੰਘ ਦਾ ਲੜਕਾ ਆਪਣੇ ਪਿਤਾ ਵਾਂਗ ਹੀ ਦਲੇਰ ਤੇ ਅਭਿਲਾਸ਼ੀ ਸੀ। ਉਸ ਨੇ ਜੀਂਦ ਦੇ ਰਾਜੇ ਗਪਤ ਸਿੰਘ ਦੀ ਲੜਕੀ ਨਾਲ ਵਿਆਹ ਕਰਵਾ ਲਿਆ ਤੇ ਇਸ ਤਰ੍ਹਾਂ ਸਿੱਖਾਂ ਵਿੱਚ ਆਪਣੀ ਤਾਕਤ ਮਜ਼ਬੂਤ ਕਰ ਲਈ। ਉਸ ਨੇ ਆਪਣਾ ਇਲਾਕਾ ਗੁਜਰਾਂਵਾਲੇ ਦੇ ਉੱਤਰ ਤੇ ਉੱਤਰ-ਪੱਛਮ ਵੱਲ ਵਧਾਇਆ ਤੇ ਉਸ ਖੇਤਰ ਦੇ ਮੁਸਲਮਾਨ ਕਬੀਲਿਆਂ ਤੋਂ ਖਿਰਾਜ ਪ੍ਰਾਪਤ ਕੀਤਾ। ਥੋੜ੍ਹੇ ਹੀ ਸਮੇਂ ਵਿੱਚ ਉਸ ਨੇ ਆਪਣੀ ਮੁਕਾਬਲਤਨ ਘੱਟ ਪ੍ਰਸਿੱਧੀ ਵਾਲੀ ਮਿਸਾਲ ਨੂੰ ਸਿੱਖ ਮਿਸਲਾਂ ਦੇ ਸੰਘ ਵਿੱਚ ਆਗੂ ਤੇ ਮੁਹਰੀ ਮਿਸਲਾਂ ਵਿੱਚ ਲਿਆ ਖੜ੍ਹਾ ਕੀਤਾ। ਇਸ ਨਾਲ ਉਸ ਸਮੇਂ ਦੀ ਸ਼ਕਤੀਸ਼ਾਲੀ ਮਿਸਲ, ਕਨ੍ਹਈਆ ਮਿਸਲ ਨੂੰ ਈਰਖਾ ਤੇ ਸਾੜਾ ਹੋ ਗਿਆ। ਦੋਵੇਂ ਮਿਸਲਾਂ ਦੀ ਜੰਮੂ ਉੱਪਰ ਕਬਜ਼ਾ ਕਰਨ ਲਈ ਲੜਾਈ ਹੋ ਗਈ ਤੇ ਉਹਨਾਂ ਵਿੱਚ ਬਹੁਤ ਸਾਰੀਆਂ ਮੁੱਠਭੇੜਾਂ ਵਿੱਚੋਂ ਇਕ ਵਿੱਚ ਕਨ੍ਹਈਆ ਮਿਸਲ ਦੇ ਨੇਤਾ ਜੈ ਸਿੰਘ ਦਾ ਲੜਕਾ ਗੁਰਬਖਸ਼ ਸਿੰਘ ਮਾਰਿਆ ਗਿਆ। ਜੈ ਸਿੰਘ ਦਾ ਘਮੰਡ ਟੁੱਟ ਗਿਆ ਤੇ ਉਹ ਆਪਣੀ ਪੰਜਸਾਲਾ ਪੋਤਰੀ ਦੀ ਰਣਜੀਤ ਸਿੰਘ ਨਾਲ ਮੰਗਣੀ ਕਰਨ ਲਈ ਸਹਿਮਤ ਹੋ ਗਿਆ। ਥੋੜ੍ਹੇ ਸਮੇਂ ਬਾਅਦ ਜੈ ਸਿੰਘ ਦੀ ਮੌਤ ਹੋ ਗਈ ਤੇ ਉਸ ਦੀ ਵਿਧਵਾ ਨੂੰਹ ਮਹਿਤਾਬ ਕੌਰ ਦੀ ਮਾਂ, ਸਦਾ ਕੌਰ ਉਸ ਦੀ ਮਿਸਲ ਤੇ ਮਿਲਖ ਦੀ ਮਾਲਕ ਬਣ ਗਈ।

ਮਹਾਂ ਸਿੰਘ 1792 ਈ: ਨੂੰ ਮਰ ਗਿਆ। ਜੋ ਵਿਰਾਸਤ ਰਣਜੀਤ ਸਿੰਘ ਨੂੰ ਆਪਣੇ ਵਡੇਰਿਆਂ ਤੋਂ ਮਿਲੀ ਉਹ ਪੰਜਾਬ ਦੇ ਕੇਂਦਰ ਵਿੱਚ ਇਕ ਵੱਡਾ ਜ਼ਿਲ੍ਹਾ ਸੀ ਅਤੇ ਉਹ ਅਭਿਲਾਸ਼ਾ ਸੀ ਜਿਸ ਦੀ ਕੋਈ ਹੱਦ ਨਹੀਂ ਸੀ।

ਰਣਜੀਤ ਸਿੰਘ ਆਪਣੇ ਪਿਤਾ ਦੀ ਮੌਤ ਸਮੇਂ 12 ਸਾਲਾਂ ਦੀ ਸੀ। ਚੀਚਕ ਦੇ ਸਖ਼ਤ ਹਮਲੇ ਕਾਰਨ ਉਸ ਦੀ ਖੱਬੀ ਅੱਖ ਜਾਂਦੀ ਰਹੀ ਤੇ ਉਸ ਦੇ ਚਿਹਰੇ 'ਤੇ ਦਾਗ਼ ਪੈ ਗਏ। ਉਸ ਨੇ ਜੀਵਨ ਤੋਂ ਹੀ ਸਿੱਖਿਆ ਲਈ ਤੇ ਆਪ ਅਨਪੜ੍ਹ ਹੀ ਰਿਹਾ। ਤੇ ਉਸ ਦੀ ਕਿਸ਼ੋਰ ਅਵਸਥਾਵਿੱਚ ਜੀਵਨ ਦਾ ਭਾਵ ਜ਼ਿਮੀਂਦਾਰਾਂ ਦੇ ਲੜਕਿਆਂ ਦੇ ਸਾਥ ਸ਼ਿਕਾਰ ਖੇਡਣਾਂ ਹੀ ਹੁੰਦਾ ਸੀ। ਉਹ ਇਕ ਨਿਪੁੰਨ ਸ਼ਿਕਾਰੀ ਬਣ ਗਿਆ। ਘੋੜਿਆਂ ਨਾਲ ਉਹਦਾ ਪਿਆਰ ਆਵੇਗ ਤੇ ਤੀਬਰ ਲਾਲਸਾ ਵਿੱਚ ਬਦਲ ਗਿਆ। ਉਹ ਸ਼ਰਾਬ ਪੀਣ ਲੱਗਾ ਤੇ ਜ਼ਿੰਦਗੀ

ਦਾ ਆਨੰਦ ਮਾਨਣ ਲੱਗਾ। ਜਦ ਉਹ 15 ਸਾਲਾਂ ਦਾ ਹੋਇਆ ਤਾਂ ਅਚਾਨਕ ਹੀ ਉਸ ਵਿੱਚ ਤਬਦੀਲੀ ਆ ਗਈ। ਉਸ ਨੇ ਉਸ ਵੇਲੇ ਆਪਣੀ ਮਿਲਖ ਦਾ ਕਾਰਜ ਭਾਰ ਆਪ ਸੰਭਾਲ ਲਿਆ ਤੇ ਵਿਆਹ ਕਰਵਾ ਲਿਆ। ਵਿਆਹ ਪਿੱਛੋਂ ਉਹ ਕਨ੍ਹਈਆ ਮਿਸਲ ਦੀ ਮੁਖੀਆ, ਆਪਣੀ ਸੱਸ ਸਦਾ ਕੌਰ ਦੇ ਪ੍ਰਭਾਵ ਹੇਠ ਆ ਗਿਆ। ਕਿਸੇ ਹੋਰ ਨਾਲੋਂ ਵਧੇਰੇ ਉਸ ਨੇ ਹੀ ਉਸ ਦੀ ਅਥਾਹ ਸ਼ਕਤੀ ਨੂੰ ਪੰਜਾਬ ਨੂੰ ਇੱਕਮੁੱਠ ਕਰਨ ਵਿੱਚ ਸਹਾਇਤਾ ਦੇ ਕੇ ਸੇਧ ਦਿੱਤੀ।

**ਪੰਜਾਬ 1798 ਈ: ਵਿੱਚ**—1798 ਈ: ਵਿੱਚ ਪੰਜਾਬ ਇਕ ਗੁੰਝਲਦਾਰ ਚਿੱਤਰ ਦੇ ਵਾਂਗ ਮਿਸਲਾਂ ਦੇ ਇਲਾਕਿਆਂ 'ਤੇ ਆਧਾਰਿਤ ਸੀ। ਕਸੂਰ ਦੇ ਜ਼ਿਲ੍ਹੇ ਵਿੱਚ ਇਕ ਪਠਾਣ ਪਰਿਵਾਰ ਦੀ ਹਕੂਮਤ ਸੀ ਤੇ ਦੱਖਣ ਪੂਰਬ ਵਿੱਚ ਇਕ ਮਨਚਲੇ ਅੰਗਰੇਜ਼ ਜਾਰਜ ਥਾਮਸ ਨੇ, ਹਾਂਸੀ ਵਿੱਚ ਆਪਣੀ ਬਾਦਸ਼ਾਹਤ ਸਥਾਪਿਤ ਕਰ ਲਈ ਸੀ।

ਮਿਸਲਾਂ ਆਪਣੀ ਕਈ ਸਾਲਾਂ ਦੀਆਂ ਪਰਸਪਰ ਵਿਨਾਸ਼ਕਾਰੀ ਲੜਾਈਆਂ ਕਾਰਨ ਸਿਆਸੀ ਤੌਰ 'ਤੇ ਨਿਰਬਲ ਹੋ ਗਈਆਂ ਸਨ। ਆਮ ਨਿਘਾਰ ਤੋਂ ਜਿਹੜੀਆਂ ਮਿਸਲਾਂ ਬਚੀਆਂ ਸਨ, ਉਹ ਕਨ੍ਹਈਆਂ, ਨਕਈ, ਆਹਲੂਵਾਲੀਆਂ ਤੇ ਭੰਗੀ ਮਿਸਲਾਂ ਸਨ। ਰਣਜੀਤ ਸਿੰਘ ਦਾ ਵਿਆਹ ਪਹਿਲਾਂ ਹੀ ਕਨ੍ਹਈਆ ਮਿਸਲ ਦੀ ਵਾਰਿਸ ਨਾਲ ਹੋ ਚੁੱਕਾ ਸੀ। ਉਸ ਨੇ ਦੂਸਰਾ ਵਿਆਹ ਨਕੱਈ ਰਾਜਕੁਮਾਰੀ ਨਾਲ ਕਰਵਾ ਲਿਆ ਤੇ ਫਤਿਹ ਸਿੰਘ ਆਹਲੂਵਾਲੀਆ ਨਾਲ ਦੋਸਤੀ ਕਾਇਮ ਕਰ ਲਈ।[1] ਮਿਸਲਾਂ ਦੀ ਜਥੇਬੰਦੀ ਵਿੱਚ ਭੰਗੀ ਬਹੁਤ ਸ਼ਕਤੀਸ਼ਾਲੀ ਸਨ ਤੇ ਉਹਨਾਂ ਦਾ ਅਧਿਕਾਰ ਲਾਹੌਰ, ਅੰਮ੍ਰਿਤਸਰ, ਗੁਜਰਾਤ ਤੇ ਪੱਛਮੀ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਉੱਪਰ ਸੀ। ਰਣਜੀਤ ਸਿੰਘ ਨੇ ਭੰਗੀਆਂ ਦੀ ਤਾਕਤ ਖ਼ਤਮ ਕਰਨ ਤੇ ਦੂਸਰੇ ਮਿਸਲਦਾਰਾਂ ਨੂੰ ਆਪਣੇ ਅਧੀਨ ਲਿਆਉਣ ਦਾ ਫ਼ੈਸਲਾ ਕਰ ਲਿਆ।

ਮਿਸਲਾਂ ਦੀ ਪੱਕੀ ਧੜੇਬੰਦੀ ਨੇ, ਤੇ ਕਸੂਰ ਦੇ ਪਠਾਣਾਂ ਦੇ ਦੇਸ਼ ਤੋਂ ਬਾਹਰ ਦੀ ਵਫ਼ਾਦਾਰੀ ਤੇ ਜਾਰਜ ਥਾਮਸ ਦੀ ਸ਼ਕਤੀ ਨੇ ਪੰਜਾਬ ਦੀ ਸਥਿਤੀ ਕਾਫ਼ੀ ਕਮਜ਼ੋਰ ਕਰ ਦਿੱਤੀ ਸੀ, ਖ਼ਾਸ ਕਰਕੇ ਉੱਤਰ ਵਾਲੇ ਪਾਸੇ ਤੋਂ, ਕਿਉਂਕਿ ਅਫ਼ਗਾਨ ਉੱਤਰੀ ਭਾਰਤ ਨੂੰ ਆਪਣੇ ਸਾਮਰਾਜ ਦਾ ਹਿੱਸਾ ਸਮਝਦੇ ਸਨ। ਪਰੰਤੂ ਅਬਦਾਲੀ ਦੇ ਇਸ ਨੂੰ ਅਜਿਹਾ ਸਮਝਣ ਦੇ ਯਤਨਾਂ ਨੂੰ ਸਿੱਖਾਂ ਨੇ ਅਸਫਲ ਬਣਾ ਦਿੱਤਾ। ਉਸ ਦੇ ਪੁੱਤਰ ਤੈਮੂਰ ਨੇ ਵੀ ਆਪਣੇ ਪਿਤਾ ਵਾਂਗ ਆਪਣਾ ਦਾਅਵਾ ਜਿਤਾਇਆ ਪਰ ਉਹ ਸਿਰਫ਼ ਕਸ਼ਮੀਰ ਉੱਪਰ ਆਪਣਾ ਅਧਿਕਾਰ ਕਾਇਮ ਰੱਖਣ ਤੇ ਭਾਰਤੀਆਂ ਨੂੰ ਮੁਲਤਾਨ 'ਚੋਂ ਕੱਢਣ ਵਿੱਚ ਹੀ ਸਫਲ ਹੋ ਸਕਿਆ। ਤੈਮੂਰ ਦੇ ਪੁੱਤਰਾਂ ਵਿੱਚ ਅਭਿਲਾਸ਼ਾ ਦਾ ਘਾਟਾ ਨਹੀਂ ਸੀ ਤੇ ਜਿਉਂ ਹੀ ਸ਼ਾਹ ਜ਼ਮਾਨ ਨੇ ਆਪਣੇ ਪਿਤਾ ਦੀ ਗੱਦੀ ਸੰਭਾਲੀ ਤਾਂ ਉਸ ਨੇ ਭਾਰਤ ਵਿੱਚ ਅਫ਼ਗਾਨ ਸਾਮਰਾਜ ਦੀ ਪੁਨਰ-ਸਥਾਪਨਾ ਦੀ ਇੱਛਾ ਦਾ ਐਲਾਨ ਕਰ ਦਿੱਤਾ।

---

1. ਜੱਸਾ ਸਿੰਘ ਆਹਲੂਵਾਲੀਆ ਦੇ ਕੋਈ ਸੰਤਾਨ ਨਹੀਂ ਸੀ। ਉਸ ਦਾ ਉੱਤਰਾਧਿਕਾਰੀ ਭਾਗ ਸਿੰਘ ਬਣਿਆ। ਫਤਿਹ ਸਿੰਘ ਦਾ ਜਨਮ 1784 ਈ: ਵਿੱਚ ਹੋਇਆ ਤੇ 1801 ਈ: ਮਿਸਲ ਦਾ ਮੁਖੀ ਬਣਿਆ। ਉਹ ਸਾਰੀ ਉਮਰ ਰਣਜੀਤ ਸਿੰਘ ਦਾ ਸਹਾਇਕ ਰਿਹਾ ਤੇ 1836 ਵਿੱਚ ਮਰ ਗਿਆ।

Northern India at the Birth of Ranjit Singh, 1780

ਅਨੁਭਵ ਕਰ ਲਿਆ ਸੀ ਕਿ ਜ਼ਮਾਨ ਦੇ ਹਮਲੇ ਭਾਰਤ ਵਿੱਚ ਉਹਨਾਂ ਦੇ ਅਧੀਨ ਇਲਾਕਿਆਂ ਲਈ ਖ਼ਤਰਾ ਸਨ ਤੇ ਉਹਨਾਂ ਨੇ ਬੜੀ ਸੂਝ ਨਾਲ ਇਹ ਅਨੁਮਾਨ ਲਾ ਲਿਆ ਸੀ ਕਿ ਜੇ ਕੋਈ ਤਾਕਤ ਪ੍ਰਭਾਵਸ਼ਾਲੀ ਢੰਗ ਨਾਲ ਅਫ਼ਗਾਨਾਂ ਦਾ ਮੁਕਾਬਲਾ ਕਰਕੇ ਰੋਕ ਸਕੇਗੀ ਤਾਂ ਉਹ ਮਰਹੱਟੇ, ਰਾਜਪੂਤ ਜਾਂ ਗੋਰਖੇ ਨਹੀਂ ਬਲਕਿ ਸਿੱਖ ਹੀ ਹੋਣਗੇ। ਉਹ ਇਹ ਵੀ ਜਾਣਦੇ ਸਨ ਕਿ ਜੇ ਕੋਈ ਇਕ ਵਿਅਕਤੀ ਸਿੱਖ ਫ਼ੌਜਾਂ ਇਕੱਠੀਆਂ ਕਰਕ ਪੰਜਾਬ ਨੂੰ ਏਕਤਾ ਦੇਣ ਦੇ ਸਮਰੱਥ ਸੀ ਤਾਂ ਉਹ ਸ਼ੁੱਕਰਚਕੀਆ ਮਿਸਲ ਦਾ ਮੁਖੀ ਰਣਜੀਤ ਸਿੰਘ ਹੀ ਸੀ।

**ਸ਼ਾਹ ਜ਼ਮਾਨ ਪੰਜਾਬ ਤੇ ਹਮਲਾ ਕਰਦਾ ਹੈ**—1796 ਦੀ ਪੱਤੁਝੜ ਵਿੱਚ ਸ਼ਾਹ ਜ਼ਮਾਨ ਨੇ ਤੀਸਰੀ ਵਾਰ ਦਿੱਲੀ ਵੱਲ ਜਾਣ ਦੇ ਮਨੋਰਥ ਨਾਲ ਦਰਿਆ ਸਿੰਧ ਪਾਰ ਕੀਤਾ। ਉਸ ਦੇ ਕੋਲ ਇਕ ਵਧੀਆ ਢੰਗ ਦੀ ਹਥਿਆਰ-ਬੰਦ 30000 ਤੋਂ ਵੱਧ ਫ਼ੌਜ ਸੀ ਤੇ ਉਸ ਨੂੰ ਕਈ ਪਾਸਿਆਂ ਤੋਂ ਪਰ ਖ਼ਾਸ ਕਰਕੇ ਕਸੂਰ ਦੇ ਨਿਜ਼ਾਮਉਦਦੀਨ ਅਤੇ ਸਾਹਿਬ ਸਿੰਘ ਪਟਿਆਲਾ ਵੱਲੋਂ ਸਹਿਯੋਗ ਦਾ ਭਰੋਸਾ ਦਿੱਤਾ ਗਿਆ ਸੀ ਜੋ ਹਰ ਹਮਲਾਵਰ ਨੂੰ ਸਹਾਇਤਾ ਦੇਣ ਦੀ ਪਰਿਵਾਰਕ ਪ੍ਰਥਾ ਨੂੰ ਜਾਰੀ ਰੱਖਣ ਵਿੱਚ ਵਿਸ਼ਵਾਸ ਰੱਖਦਾ ਸੀ। ਰੋਹੇਲਿਆਂ, ਵਜ਼ੀਰ ਅਵਧ, ਤੇ ਮੈਸੂਰ ਦੇ ਸੁਲਤਾਨ ਟੀਪੂ ਨੇ ਅਫ਼ਗਾਨਾਂ ਦਾ ਸਾਥ ਦੇਣ ਦਾ ਵਚਨ ਦਿੱਤਾ ਸੀ ਜੇਕਰ ਉਹ ਭਾਰਤ ਉੱਪਰ ਹਮਲਾ ਕਰਨ। ਜ਼ਮਾਨ ਦੇ ਭਾਰਤ ਵਿਚਲੇ ਆਪਣੇ ਮੁਸਲਮਾਨ ਸਹਿਯੋਗੀਆਂ ਤੋਂ ਪਤਾ ਲੱਗਦਾ ਹੈ ਕਿ ਉਸ ਦੇ ਮਰਹੱਟਿਆਂ ਤੇ ਸਿੱਖਾਂ ਬਾਰੇ ਕੀ ਵਿਚਾਰ ਸਨ। ਉਸ ਨੇ ਲਿਖਿਆ, "ਅਸੀਂ ਛੇਤੀ ਹੀ ਆਪਣੀ ਜੇਤੂ ਫ਼ੌਜ ਨਾਲ ਕਾਫਰਾਂ ਤੇ ਬਹੁਦੇਵਵਾਦੀਆਂ ਨਾਲ ਲੜਾਈ ਛੇੜਾਂਗਾ ਤੇ ਉਹਨਾਂ ਇਲਾਕਿਆਂ ਨੂੰ ਨਿਲੱਜ ਤੇ ਭ੍ਰਿਸ਼ਟ ਜਾਤੀਆਂ ਤੋਂ ਮੁਕਤ ਕਰਾਵਾਂਗੇ।"

ਜਿਉਂ ਹੀ ਅਫ਼ਗਾਨਾਂ ਦੇ ਹਮਲੇ ਦੀ ਖ਼ਬਰ ਫੈਲੀ, ਸਿੱਖ ਸਰਦਾਰਾਂ ਨੇ ਆਪਣੇ ਪਰਿਵਾਰਾਂ ਨੂੰ ਤਾਂ ਪਹਾੜਾਂ ਵਿੱਚ ਭੇਜ ਦਿੱਤਾ ਤੇ ਉਹ ਆਪ ਅੰਮ੍ਰਿਤਸਰ ਵਿੱਚ ਇਕੱਠੇ ਹੋ ਗਏ। ਦੋ ਆਦਮੀ ਜਿਹਨਾਂ ਦੇ ਇਲਾਕੇ ਲਾਹੌਰ ਆਉਂਦੇ ਅਫ਼ਗਾਨਾਂ ਦੇ ਰਾਹ 'ਤੇ ਪੈਂਦੇ ਸਨ ਉਹ ਸਾਹਿਬ ਸਿੰਘ ਭੰਗੀ ਤੇ ਰਣਜੀਤ ਸਿੰਘ ਸਨ। ਸਾਹਿਬ ਸਿੰਘ ਨੇ ਹਮਲਾਵਰਾਂ ਨੂੰ ਰੋਕਣ ਲਈ ਬੜਾ ਨਿਤਾਣਾ ਜਿਹਾ ਯਤਨ ਕੀਤਾ, ਫਿਰ ਘਬਰਾ ਕੇ ਹੌਸਲਾ ਛੱਡ ਬੈਠਾ ਤੇ ਪੂਰਬ ਵੱਲ ਦੌੜ ਗਿਆ। ਰਣਜੀਤ ਸਿੰਘ ਜੋ ਮਸਾਂ ਹੀ ਦਸ ਕੁ ਹਜ਼ਾਰ ਅਣਸਿੱਖੇ ਘੋੜਸਵਾਰ ਇਕੱਠੇ ਕਰ ਸਕਿਆ, ਉਹ ਵੀ ਆਪਣੀ ਮਿਲਖ (ਜ਼ਿਲ੍ਹਾ) ਛੱਡ ਕੇ ਕਾਹਲੀ-ਕਾਹਲੀ ਅੰਮ੍ਰਿਤਸਰ ਪਹੁੰਚ ਗਿਆ। ਅੰਮ੍ਰਿਤਸਰ ਵਿੱਚ ਇਕੱਠੇ ਸਿੱਖ ਸਰਦਾਰਾਂ ਦੀ ਬਹੁ-ਗਿਣਤੀ ਇਹ ਮਹਿਸੂਸ ਕਰਦੀ ਸੀ ਕਿ ਉਹਨਾਂ ਲਈ ਚੰਗਾ ਇਹੋ ਹੋਵੇਗਾ ਕਿ ਉਹ ਪਹਾੜਾਂ ਵੱਲ ਪਲਾਇਨ ਕਰਕੇ ਲੁੱਕ ਜਾਣ ਤੇ ਛੱਡੇ ਉਹ ਨਗਰ ਤੇ ਸ਼ਹਿਰ ਜ਼ਮਾਨ ਨੂੰ ਲੁੱਟਣ ਦੇਣ ਤੇ ਜਦੋਂ ਉਹ ਲੱਟ ਮਾਰ ਦਾ ਮਾਲ ਅਸਬਾਬ ਵਾਪਸ ਲੈ ਕੇ ਆਪਣੇ ਮੁਲਕ ਜਾਣ ਤਾਂ ਉਹਨਾਂ ਦਾ ਪਿੱਛਾ ਕਰਕੇ ਘੇਰ ਲਿਆ ਜਾਵੇ। ਰਣਜੀਤ ਸਿੰਘ ਨੇ ਉਹਨਾਂ ਨੂੰ ਮੈਦਾਨਾਂ ਵਿੱਚ ਰਹਿਣ ਲਈ ਜ਼ੋਰਦਾਰ ਸ਼ਬਦਾਂ ਨਾਲ ਉਹਨਾਂ ਲੋਕਾਂ ਦੀ ਰੱਖਿਆ ਕਰਨ ਲਈ ਉਤਸ਼ਾਹਿਤ ਕੀਤਾ ਜਿਹਨਾਂ ਤੋਂ ਉਹ "ਰਾਖੀ ਕਰ" ਵਸੂਲ ਕਰਦੇ ਰਹੇ ਸਨ। ਉਸ ਦੀ ਨਿੱਡਰਤਾ ਨੇ ਪਾਸਾ ਪਲਟ ਦਿੱਤਾ। ਬਹੁਤ ਸਾਰੇ ਸਿੱਖ ਸਰਦਾਰ ਉਹਦਾ ਸਾਥ ਦੇਣ ਲਈ ਸਹਿਮਤ ਹੋ ਗਏ। ਉਸ ਨੇ ਸਿੱਖ ਫ਼ੌਜ ਦੀ ਅਗਵਾਈ ਕੀਤੀ, ਲਾਹੌਰ ਦੇ ਆਲੇ-

ਦੁਆਲੇ ਦੇ ਪਿੰਡਾਂ ਵਿੱਚੋਂ ਅਫ਼ਗਾਨਾਂ ਨੂੰ ਕੱਢ ਕੇ, ਲਾਹੌਰ ਸ਼ਹਿਰ ਨੂੰ ਘੇਰਾ ਪਾ ਲਿਆ। ਹਰ ਰਾਤ ਉਹ ਵੱਖ-ਵੱਖ ਬਸਤੀਆਂ ਤੇ ਹਮਲਾ ਕਰਦਾ ਤੇ ਉਹ ਅਫ਼ਗਾਨਾਂ ਨੂੰ ਆਪਣੀ ਸੁਰੱਖਿਆ ਲਈ ਮਜਬੂਰ ਕਰ ਦਿੰਦਾ ਸੀ।

ਜਨਵਰੀ 1797 ਵਿੱਚ ਜ਼ਮਾਨ ਨੂੰ ਖ਼ਬਰ ਮਿਲੀ ਕਿ ਉਸ ਦਾ ਭਰਾ ਮਹਿਮੂਦ ਫਿਰ ਉਹਦੀ ਗੱਦੀ ਖੋਹਣ ਲਈ ਤਿਆਰੀ ਕਰ ਰਿਹਾ ਸੀ। ਉਹ ਆਪਣੇ ਸਭ ਤੋਂ ਯੋਗ ਸੈਨਾਪਤੀ ਸਾਹਾਨਚੀ ਖ਼ਾਂ ਅਧੀਨ 12000 ਸਿਪਾਹੀ ਪੰਜਾਬ ਵਿੱਚ ਛੱਡ ਕੇ ਆਪ ਕਾਬਲ ਦੇ ਰਾਹ ਪੈ ਗਿਆ। ਸਿੱਖ ਉਹਦਿਆਂ ਮੌਰਾਂ 'ਤੇ ਚੜ੍ਹੇ ਰਹੇ। ਸਾਹਾਨਚੀ ਖ਼ਾਂ ਜਿਸ ਨੇ ਸਿੱਖਾਂ ਨੂੰ ਪਿਛਲੇ ਪਾਸਿਉਂ ਲੁੱਟ ਲੈਣ ਦੀ ਕੋਸ਼ਿਸ਼ ਕੀਤੀ, ਸਿੱਖਾਂ ਨੇ ਉਸ ਨੂੰ ਬੁਰੀ ਤਰ੍ਹਾਂ ਰਾਮਨਗਰ ਦੇ ਅਸਥਾਨ 'ਤੇ ਹਰਾ ਦਿੱਤਾ। ਰਣਜੀਤ ਸਿੰਘ ਨੇ ਗੁਜਰਾਤ ਵੱਲ ਸਾਹਾਨਚੀ ਖ਼ਾਂ ਦੇ ਇਕ ਨੱਠ ਰਹੇ ਦਸਤੇ ਦਾ ਸਫਾਇਆ ਕਰ ਦਿੱਤਾ। ਹੁਣ ਉਹ ਇਕ ਅਗਿਆਤ ਸਿੱਖ ਸਰਦਾਰ ਤੋਂ ਪੰਜਾਬ ਦਾ ਨਾਇਕ ਬਣ ਕੇ ਉੱਘਾ ਹੋ ਗਿਆ।

ਹਾਰ ਦਾ ਅਪਮਾਨ ਜ਼ਮਾਨ ਖ਼ਾਂ ਦੇ ਮਨ ਵਿੱਚ ਰੜਕਦਾ ਰਿਹਾ ਤੇ ਜਿਉਂ ਹੀ ਉਹ ਆਪਣੀ ਘਰੇਲੂ ਸਮੱਸਿਆ ਨਿਪਟਾ ਕੇ ਵਿਹਲਾ ਹੋਇਆ ਉਸ ਨੇ ਆਪਣੇ ਕਦਮ ਪੰਜਾਬ ਵੱਲ ਮੋੜ ਲਏ। ਉਹਦੀਆਂ ਫ਼ੌਜਾਂ ਦੀ ਕਮਾਨ ਸ਼ਾਹਾਨਚੀ ਖ਼ਾਂ ਦੇ ਪੁੱਤਰ ਦੇ ਹੱਥਾਂ ਵਿੱਚ ਸੀ ਜੋ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਵਿਆਕੁਲ ਸੀ। ਆਪਣੀ ਫ਼ੌਜ ਵਿੱਚ ਸ਼ਾਮਲ ਹੋਣ ਦੀ ਪ੍ਰੇਰਨਾ ਦੇਣ ਲਈ ਜ਼ਮਾਨ ਨੇ ਐਲਾਨ ਕਰਵਾ ਦਿੱਤਾ ਕਿ ਉਹ ਉਹਨਾਂ ਨੂੰ ਭਾਰਤੀ ਘਰਾਂ ਨੂੰ ਲੁੱਟਣ ਦੀ ਇਜਾਜ਼ਤ ਦੇ ਦੇਵੇਗਾ।[2]

ਸਿੱਖ ਮੁਖੀਆਂ ਨੇ ਚੰਗੀ ਤਰ੍ਹਾਂ ਲੜਾਈ ਨ ਲੜੀ ਤੇ ਪਹਾੜਾਂ ਵੱਲ ਭੱਜ ਤੁਰੇ। ਅੰਮ੍ਰਿਤਸਰ ਵਿੱਚ ਵੀ ਹਰਿਮੰਦਰ ਦੀ ਰੱਖਿਆ ਲਈ ਉਹਨਾਂ ਮੁੱਠੀ ਭਰ ਰਖਵਾਲੇ ਨਿਯੁਕਤ ਕੀਤੇ। ਰਣਜੀਤ ਸਿੰਘ ਤੇ ਸਾਹਿਬ ਸਿੰਘ ਭੰਗੀ ਵੀ ਆਪੋ-ਆਪਣੇ ਇਲਾਕੇ ਛੱਡ ਕੇ ਅੰਮ੍ਰਿਤਸਰ ਪਹੁੰਚ ਗਏ। ਉਹਨਾਂ ਦੀ ਗ਼ੈਰ-ਹਾਜ਼ਰੀ 'ਚ ਅਫ਼ਗਾਨਾਂ ਨੇ ਗੁਜਰਾਤ 'ਤੇ ਅਧਿਕਾਰ ਕਰ ਲਿਆ ਤੇ ਉੱਥੋਂ ਦੇ ਵਸਨੀਕਾਂ ਨੂੰ ਕਤਲ ਕਰ ਦਿੱਤਾ। ਹਿੰਦੂ ਸਿੱਖ ਤਾਂ ਪਹਿਲਾਂ ਹੀ ਭੱਜ ਗਏ ਸਨ; ਉਹਦੇ ਜ਼ੁਲਮ ਦਾ ਸ਼ਿਕਾਰ ਪੰਜਾਬੀ ਮੁਸਲਮਾਨ ਬਣੇ। ਗੁਜਰਾਂਵਾਲਾ ਨੂੰ ਵੀ ਲੁੱਟਿਆ ਗਿਆ।

ਅੰਮ੍ਰਿਤਸਰ ਵਿਚਲੇ ਸਮਾਗਮ ਵਿੱਚ ਬਹੁ-ਗਿਣਤੀ ਦੀ ਸਲਾਹ ਪਹਾੜਾਂ ਵਿੱਚ ਜਾ ਕੇ ਪਨਾਹ ਲੈਣ ਦੀ ਸੀ। ਪਰ ਇਕ ਵਾਰ ਫਿਰ ਰਣਜੀਤ ਸਿੰਘ ਨੇ ਗੱਲਬਾਤ ਰਾਹੀਂ ਉਹਨਾਂ ਨੂੰ ਪ੍ਰੇਰਿਆ ਤੇ ਉਹ ਉਹਦੇ ਨਾਲ ਸਹਿਯੋਗ ਕਰਨ ਲਈ ਤਿਆਰ ਹੋ ਗਏ। ਉਹਨਾਂ ਨੇ ਕਿਹਾ, "ਫਤਿਹ ਵਾਹਿਗੁਰੂ ਦੇ ਹੱਥ ਹੈ। ਆਓ ਅਸੀਂ ਇਕ ਫਿਰ ਉਹਦੇ ਭਾਵ ਸ਼ਾਹ ਜ਼ਮਾਨ ਨਾਲ ਟੱਕਰ ਲੈਣ ਦਾ ਹੰਭਲਾ ਮਾਰੀਏ।" ਰਣਜੀਤ ਸਿੰਘ ਨੂੰ ਫਿਰ ਆਪਣਾ ਆਗੂ ਚੁਣ ਲਿਆ ਗਿਆ।[3]

---

2. ਪੀ.ਸੀ. 17 ਮਿਤੀ 24.12.1798
3. ਇਹਨਾਂ ਦੋਹਾਂ ਹਮਲਿਆਂ ਸਮੇਂ ਜਿਸ ਵਿਅਕਤੀ ਨੇ ਰਣਜੀਤ ਸਿੰਘ ਨੂੰ ਅਫ਼ਗਾਨਾਂ ਵਿਰੁੱਧ ਮੈਦਾਨੀ ਇਲਾਕੇ 'ਚ ਲੜਨ ਲਈ ਪ੍ਰੇਰਿਆ ਉਹ ਉਹਦੀ ਸੱਸ ਸਦਾ ਕੌਰ ਸੀ। ਦੂਸਰੇ ਹਮਲੇ ਦੇ ਮੌਕੇ, ਰਣਜੀਤ ਸਿੰਘ ਦੇ ਮਾਮੇ ਦਲ ਸਿੰਘ ਨੇ ਸਿੱਖਾਂ ਨੂੰ ਭਰੋਸਾ ਦਿੱਤਾ ਕਿ ਅਫ਼ਗਾਨਾਂ ਨੂੰ ਸੈਨਿਕਾਂ ਵਜੋਂ ਐਵੇਂ ਵਡਿਆਇਆ ਗਿਆ ਹੈ ਤੇ ਉਸ ਨੇ ਖ਼ੁਦ ਸ਼ਾਹ ਦਾ ਸਾਮਾਨ ਬਿਨਾਂ ਔਖ ਦੇ ਲੁੱਟ ਲਿਆ ਸੀ। (ਪੀ.ਸੀ. 30 ਮਿਤੀ 11.1.1799)

ਸ਼ਾਹ ਜ਼ਮਾਨ ਨੇ ਸੰਸਾਰ ਚੰਦ ਤੇ ਜੰਮੂ ਦੇ ਰਾਜੇ ਨੂੰ ਹੁਕਮ ਭੇਜੇ ਕਿ ਉਹ ਸਿੱਖ ਇਸਤਰੀਆਂ ਤੇ ਬੱਚਿਆਂ ਨੂੰ ਪਨਾਹ ਨ ਦੇਣ ਜੋ ਮੈਦਾਨਾਂ 'ਚੋਂ ਕੱਢ ਕੇ ਪਹਾੜੀਆਂ ਵਿੱਚ ਭੇਜ ਦਿੱਤੇ ਗਏ ਸਨ ਕਿਉਂਕਿ ਉਹ ਉਹਨਾਂ ਦੀ ਸਾਰੀ ਕੌਮ ਹੀ ਖ਼ਤਮ ਕਰਨੀ ਚਾਹੁੰਦਾ ਸੀ।[4] ਸਿੱਖ ਪਰਿਵਾਰਾਂ ਨੇ ਦੂਸਰੀਆਂ ਪਹਾੜੀ ਰਿਆਸਤਾਂ ਵਿੱਚ ਸ਼ਰਨ ਲੈ ਲਈ। ਜਿਹੜੇ ਲੋਕਾਂ ਨੇ ਹਮਲਾਵਰਾਂ ਹੱਥੋਂ ਦੁੱਖ ਉਠਾਏ, ਉਹ ਪੰਜਾਬੀ ਮੁਸਲਮਾਨ ਹੀ ਸਨ ਕਿਉਂਕਿ ਉਹਨਾਂ ਨੂੰ ਭਰੋਸਾ ਸੀ ਕਿ ਸਹਿਧਰਮੀ ਹੋਣ ਕਾਰਨ ਅਫ਼ਗਾਨਾਂ ਉਹਨਾਂ ਦਾ ਵਾਲ ਵੀ ਵਿੰਗਾ ਨਹੀਂ ਕਰਨਗੇ, ਇਸ ਲਈ ਉਹ ਆਪਣੇ ਘਰਾਂ ਵਿੱਚ ਹੀ ਰਹੇ। ਅਫ਼ਗਾਨਾਂ ਨੂੰ ਜਿਤਨਾ ਰਸਦ ਸਾਮਾਨ ਚਾਹੀਦਾ ਸੀ ਉਹ ਮੁਸਲਮਾਨ ਕਿਸਾਨਾਂ ਤੋਂ ਖੋਹ ਕੇ ਲੈ ਗਏ। ਨਿਜ਼ਾਮ ਉਦ ਦੀਨ ਨੇ ਰਾਵੀ ਤੋਂ ਪਾਰ ਸ਼ਾਹਦਰੇ ਵਿੱਚ ਸਿੱਖਾਂ ਉੱਪਰ ਹਮਲੇ ਦੀ ਅਗਵਾਈ ਕੀਤੀ। ਪਠਾਣਾਂ ਨੂੰ ਮਾਰ ਪਈ ਤੇ ਜਦ ਉਹਨਾਂ ਨੂੰ ਦਰਿਆ ਦੇ ਪੱਤਣ ਤੋਂ ਬੇੜੀਆਂ ਰਾਹੀਂ ਕੁਮਕ ਪਹੁੰਚੀ, ਸਿੱਖ ਨੱਠ ਕੇ ਜਾ ਚੁੱਕੇ ਸਨ। ਪਠਾਣਾਂ ਤੇ ਅਫ਼ਗਾਨਾਂ ਨੇ ਆਪਣੇ ਮਰੇ ਸਾਥੀਆਂ ਦੀ ਮੌਤ ਦਾ ਬਦਲਾ ਲੈਣ ਲਈ ਸ਼ਸਤਰ-ਹੀਣ ਸਥਾਨਕ ਲੋਕਾਂ 'ਤੇ ਹਮਲਾ ਕੀਤਾ।[5] ਸ਼ਾਹਦਰਾ ਲਗਭਗ ਸਾਰਾ ਹੀ ਮੁਸਲਮਾਨੀ ਵਸੋਂ ਦਾ ਨਗਰ ਸੀ।

27 ਨਵੰਬਰ 1798 ਨੂੰ ਸ਼ਾਹ ਲਾਹੌਰ ਵਿੱਚ ਫਿਰ ਦਾਖ਼ਲ ਹੋਇਆ। ਉਸ ਨੇ ਮਾਝੇ ਦੇ ਸਿੱਖਾਂ ਨਾਲੋਂ ਪੰਜਾਬੀ ਮੁਸਲਮਾਨਾਂ, ਹਿੰਦੂਆਂ ਤੇ ਮਲਵਈ ਸਿੱਖਾਂ ਨੂੰ ਅੱਡ ਕਰਨ ਦੀ ਕੋਸ਼ਿਸ਼ ਕੀਤੀ। ਜ਼ਮਾਨ ਨੂੰ ਆਪਣੀ ਖੇਡ ਲਈ ਰਜ਼ਾਮੰਦ ਮੁਹਰੇ ਵੀ ਮਿਲ ਗਏ। ਕਸੂਰ ਦੇ ਨਿਜ਼ਾਮਉਦਦੀਨ ਖ਼ਾਂ ਨੇ ਉਸ ਨੂੰ ਮੁਸਲਮਾਨਾਂ ਦੀ ਵਫ਼ਾਦਾਰੀ ਦਾ ਭਰੋਸਾ ਦੁਆਇਆ। ਸੰਸਾਰ ਚੰਦ ਨੇ ਹਿੰਦੂਆਂ ਦੇ ਸਹਿਯੋਗ ਦੀ ਜ਼ਾਮਨੀ ਭਰੀ। ਸਾਹਿਬ ਸਿੰਘ ਪਟਿਆਲਾ ਨੇ ਅਫ਼ਗਾਨਾਂ ਨੂੰ ਮਲਵਈਆਂ ਦੀ ਸਹਾਇਤਾ ਦਾ ਵਚਨ ਦਿੱਤਾ। ਜਿਹੜੇ ਲੋਕਾਂ ਨਾਲ ਸਿੱਝਣਾ ਪੈਣਾ ਸੀ ਉਹ 18 ਸਾਲ ਦੇ ਰਣਜੀਤ ਸਿੰਘ ਦੀ ਅਗਵਾਈ ਵਿੱਚ ਮਾਝੇ ਦੇ ਸਿੱਖ ਸਨ।

ਇਕ ਅਫ਼ਗਾਨ ਦਸਤਾ ਅੰਮ੍ਰਿਤਸਰ ਵੱਲ ਭੇਜ ਦਿੱਤਾ ਗਿਆ। ਰਣਜੀਤ ਸਿੰਘ ਨੇ ਇਸ ਦਾ ਮੁਕਾਬਲਾ ਅੰਮ੍ਰਿਤਸਰ ਸ਼ਹਿਰ ਤੋਂ ਪੰਜ ਮੀਲ ਬਾਹਰ ਆ ਕੇ ਕੀਤਾ ਤੇ ਤਿੰਨ ਘੰਟੇ ਦੀ ਸਖ਼ਤ ਮੁੱਠ-ਭੇੜ ਪਿੱਛੋਂ ਅਫ਼ਗਾਨਾਂ ਨੂੰ ਪਿੱਛੇ ਹੱਟ ਜਾਣ ਲਈ ਮਜਬੂਰ ਕਰ ਦਿੱਤਾ। ਉਸ ਨੇ ਅਫ਼ਗਾਨਾਂ ਦਾ ਪਿੱਛਾ ਲਾਹੌਰ ਦੀ ਚਾਰ ਦੀਵਾਰੀ ਤੱਕ ਕੀਤਾ। ਉਸ ਨੇ ਹੁਕਮ ਦਿੱਤਾ ਕਿ ਆਲੇ-ਦੁਆਲੇ ਦੇ ਪਿੰਡਾਂ ਵਿੱਚ ਖੜੀ ਫ਼ਸਲ ਸਾੜ ਦਿੱਤੀ ਜਾਵੇ। ਉਸ ਨੇ ਸ਼ਹਿਰ ਨੂੰ ਖਾਧ ਸਮੱਗਰੀ ਦੀ ਪਹੁੰਚ ਵੀ ਰੋਕ ਦਿੱਤੀ।

ਜਿਉਂ-ਜਿਉਂ ਦਿਨ ਲੰਘਦੇ ਗਏ, ਜ਼ਮਾਨ ਨੂੰ ਮਹਿਸੂਸ ਹੋਇਆ ਕਿ ਸਿੱਖਾਂ ਵੱਲੋਂ ਪਾਏ ਘੇਰੇ ਤੇ ਰੋਕਾਂ ਨੂੰ ਤੋੜ ਕੇ ਦਿੱਲੀ ਵੱਲ ਜਾਣ ਦੀ ਕੋਈ ਸੰਭਾਵਨਾ ਨਹੀਂ ਸੀ।[6] ਉਸ

---

4. ਪੀ.ਸੀ. 21, ਮਿਤੀ 1798
5. ਉਹੀ ,, ,, ,,
6. ਜ਼ਮਾਨ ਦੇ ਦਰਬਾਰ ਦੀ ਨਿਮਨਲਿਖਿਤ ਖ਼ਬਰ ਅਫ਼ਗਾਨਾਂ ਦੇ ਡੇਰੇ ਦੀ ਸਥਿਤੀ ਦਰਸਾਉਂਦੀ ਹੈ "ਨਿਜ਼ਾਮ ਉਦਦੀਨ ਕਸੂਰੀਏ ਨੇ ਵਰਣਨ ਕੀਤਾ ਕਿ ਸਿੱਖ ਅੰਮ੍ਰਿਤਸਰ ਵਿੱਚ ਇਕੱਠੇ ਹੋ ਰਹੇ ਹਨ ਅਤੇ ਤਾਰਾ ਸਿੰਘ ਤੇ ਕੁਝ ਹੋਰ ਸਿੱਖ ਮੁਖੀ ਬਿਆਸ ਪਾਰ ਕਰ

(ਬਾਕੀ ਅਗਲੇ ਸਫ਼ੇ 'ਤੇ) ☞

ਨੇ ਇਹ ਭਰੋਸਾ ਵੀ ਦਿੱਤਾ ਕਿ ਉਹਨਾਂ ਦੀਆਂ ਮਿਲਖਾਂ ਤੇ ਜਾਇਦਾਦਾਂ ਉੱਪਰ ਉਹਨਾਂ ਦਾ ਅਧਿਕਾਰ ਪੱਕਾ ਕਰ ਦੇਣ ਦੀ ਜ਼ਿੰਮੇਵਾਰੀ ਵੀ ਲਈ। ਉਸ ਨੇ ਉਹਨਾਂ ਨੂੰ ਉਹਨਾਂ ਦੇ ਸਹਿਯੋਗ ਦੀ ਕੀਮਤ ਵੀ ਪੁੱਛੀ। ਉਸ ਨੇ ਮੁਖੀਆਂ ਵਿੱਚ ਫੁੱਟ ਪਾਉਣ ਲਈ ਇਕ ਦੂਸਰੇ ਪ੍ਰਤੀ ਈਰਖਾ ਦਾ ਫ਼ਾਇਦਾ ਵੀ ਉਠਾਉਣਾ ਚਾਹਿਆ ਤੇ ਉਹਨਾਂ ਦੀ ਸਹਾਇਤਾ ਲੈਣ ਲਈ ਨਕਦ ਧਨ ਤੇ ਜਾਗੀਰਾਂ ਦੇਣ ਦੀ ਪੇਸ਼ਕਸ਼ ਵੀ ਕੀਤੀ। ਇਹ ਜੁਗਤ ਤੇ ਪੈਂਤੜੇਬਾਜ਼ੀ ਕਾਮਯਾਬ ਰਹੀ। ਬਹੁਤ ਸਾਰੇ ਸਿੱਖ ਸਰਦਾਰਾਂ ਨੇ ਆਪਣੇ ਪ੍ਰਤੀਨਿਧ ਲਾਹੌਰ ਭੇਜੇ। ਉਹਨਾਂ ਦਾ ਸ਼ਾਹ ਨੇ ਬੜੇ ਚਾਪਲੂਸੀ ਭਰੇ ਸ਼ਬਦਾਂ ਨਾਲ ਸੁਆਗਤ ਕੀਤਾ। "ਮੈਂ ਇਹ ਮੁਲਕ ਬਿਨਾਂ ਮਾਮਲੇ ਤੋਂ ਤੁਹਾਨੂੰ ਬਖ਼ਸ਼ਦਾ ਹਾਂ। ਇਸ ਦੇ ਮਾਲਕ ਬਣੋ ਤੇ ਭਰੋਸੇ ਨਾਲ ਵਾਹੀ ਜੋਤੀ ਕਰੋ।" ਜ਼ਮਾਨ ਨੇ ਬੜੀ ਠਾਠ ਨਾਲ ਕਿਹਾ। ਰਣਜੀਤ ਸਿੰਘ ਨੇ ਦੂਸਰੇ ਸਰਦਾਰਾਂ ਦੀਆਂ ਚਾਲਾਂ ਨੂੰ ਅਸਫਲ ਬਣਾਉਣ ਲਈ ਆਪਣਾ ਪ੍ਰਤਿਨਿਧ ਅਫ਼ਗਾਨ ਦਰਬਾਰ ਵਿੱਚ ਲਾਹੌਰ ਦੀ ਸੂਬੇਦਾਰੀ ਲੈਣ ਲਈ ਗੱਲਬਾਤ ਕਰਨ ਵਾਸਤੇ ਭੇਜਿਆ।
ਸਾਹਿਬ ਸਿੰਘ ਬੇਦੀ, ਜੋ ਗੁਰੂ ਨਾਨਕ ਦੀ ਅੰਸ਼ ਵਿੱਚੋਂ ਹੋਣ ਕਰਕੇ ਸਾਰੇ ਸਿੱਖਾਂ ਵੱਲੋਂ ਬਹੁਤ ਸਤਿਕਾਰਿਆ ਜਾਂਦਾ ਸੀ, ਉਸ ਨੇ ਜ਼ਮਾਨ ਸ਼ਾਹ ਦੇ ਦੂਤ ਨੂੰ ਸਾਰੇ ਸਿੱਖਾਂ ਵੱਲੋਂ ਸੰਬੋਧਿਤ ਕਰਦਿਆਂ ਹੋਇਆਂ ਆਖਿਆ : "ਅਸੀਂ ਇਹ ਮੁਲਕ ਤਲਵਾਰ ਦੇ ਬਲ ਨਾਲ ਪ੍ਰਾਪਤ ਕੀਤਾ ਹੈ ਤੇ ਤਲਵਾਰ ਦੇ ਬਲ ਨਾਲ ਹੀ ਇਸ ਦੀ ਰੱਖਿਆ ਕਰਾਂਗੇ।"

ਜ਼ਮਾਨ ਲਾਹੌਰ ਤੋਂ ਅੱਗੇ ਨਾ ਜਾ ਸਕਿਆ। ਉਸ ਦਾ ਭਰਾ ਮਹਿਮੂਦ ਫਿਰ ਬਗ਼ਾਵਤ ਭੜਕਾ ਰਿਹਾ ਸੀ ਤੇ ਉਸ ਦੇ ਸਿਪਾਹੀ ਜਿਨ੍ਹਾਂ ਨੂੰ ਕਈ ਮਹੀਨਿਆਂ ਤੋਂ ਤਨਖ਼ਾਹ ਨਹੀਂ ਮਿਲੀ ਸੀ, ਸ਼ਹਿਰ ਲੁੱਟਣ ਦੀ ਜਾਂ ਵਤਨ ਮੁੜਨ ਦੀ ਇਜਾਜ਼ਤ ਮੰਗ ਰਹੇ ਸਨ। ਸ਼ਾਹ ਹਿੰਦੁਸਤਾਨ ਦੀ ਜਿੱਤ ਦੀ ਯੋਜਨਾ ਤਿਆਗਣ ਲਈ ਮਜਬੂਰ ਹੋ ਗਿਆ ਤੇ ਅਫ਼ਗਾਨਿਸਤਾਨ ਮੁੜ ਗਿਆ।

---

☞ (ਪਿਛਲੇ ਸਫ਼ੇ ਦਾ ਬਾਕੀ ਫੁੱਟਨੋਟ)
ਕੇ ਉਹਨਾਂ ਨਾਲ ਛੇਤੀ ਹੀ ਮਿਲ ਜਾਣਗੇ। ਇਹਨਾਂ ਕਾਫ਼ਰਾਂ ਨੂੰ ਤੁਰਤ ਨਰਕਾਂ 'ਚ ਭੇਜਣਾ ਠੀਕ ਹੋਵੇਗਾ। ਬਾਦਸ਼ਾਹ ਨੇ ਕਿਹਾ ਕਿ ਜਦੋਂ ਸਾਰੇ ਇਕੱਠੇ ਹੋ ਗਏ ਤਾਂ ਉਹ ਇਸ ਬਾਰੇ ਵਿਚਾਰ ਕਰੇਗਾ।....ਗਾਜ਼ੀਉਦਦੀਨ ਨੇ ਬਾਦਸ਼ਾਹ ਦੀ ਯੋਜਨਾ ਦੀ ਹਿਮਾਇਤ ਕੀਤੀ ਤੇ ਸਲਾਹ ਦਿੱਤੀ ਕਿ ਜਿਤਨਾ ਸੰਭਵ ਹੋਵੇ, ਸਿੱਖਾਂ ਨੂੰ ਆਪਣੀ ਸੇਵਾ ਅਰਪਣ ਕਰਨ ਲਈ ਪ੍ਰੇਰਿਆ ਜਾਵੇ। ਹਿੰਦੁਸਤਾਨ ਦੇ ਸਾਰੇ ਮੁਸਲਮਾਨ ਬਾਦਸ਼ਾਹ ਸਲਾਮਤ ਨਾਲ ਮਿਲ ਕੇ ਕਾਰਵਾਈ 'ਚ ਸਹਾਇਤਾ ਦੇਣਗੇ। ਬਾਦਸ਼ਾਹ ਨੇ ਵਫ਼ਾਦਾਰ ਖ਼ਾਂ ਨੂੰ ਹੁਕਮ ਦਿੱਤਾ ਕਿ ਉਹ ਚਤੁਰਾਈ ਨਾਲ ਸਿੱਖਾਂ ਨੂੰ ਆਪਣੇ ਨਾਲ ਮਿਲਾਉਣ ਦੀ ਕੋਸ਼ਿਸ਼ ਕਰੇ ਕਿਉਂਕਿ ਦੁਰੱਨੀ ਭਾਵੇਂ ਵੇਖਣ ਨੂੰ ਤਾਂ ਦਲੇਰ ਜਾਪਦੇ ਹਨ ਪਰ ਹਕੀਕਤ ਵਿੱਚ ਉਹ ਕਾਇਰ ਸਨ।" ਪੀ.ਸੀ. 40 ਮਿਤੀ 11.1.1799

7. ਜਿਹੜੇ ਖ਼ਬਰ ਨਵੀਸ ਨੇ ਸਿੱਖਾਂ ਨੇ ਗੱਲਬਾਤ ਦੇ ਵੇਰਵੇ ਲਿਖੇ ਸਨ, ਉਸੇ ਦਿਨ ਲਿਖਿਆ, "ਸ਼ਾਹ ਦੇ ਡੇਰੇ ਵਿੱਚ ਇਹ ਧੁੜਕੂ ਬਣਿਆ ਹੀ ਰਹਿੰਦਾ ਸੀ ਕਿ ਸਿੱਖ ਕਿਤੇ ਰਾਤ ਵੇਲੇ ਆ ਕੇ ਲਾਹੌਰ 'ਤੇ ਹਮਲਾ ਨ ਕਰ ਦੇਣ ਤੇ ਗੋਲਾਬਾਰੀ ਨ ਕਰ ਦੇਣ। ਕੋਈ ਉਹਨਾਂ ਦਾ ਵਿਰੋਧ ਨ ਕਰੇ।" ਪੀ.ਸੀ. 18 ਮਿਤੀ 25.1799

# ਕਾਂਡ—11

## *ਪੰਜਾਬ ਦਾ ਮਹਾਰਾਜਾ*

ਲਾਹੌਰ ਦਾ ਰਸਤਾ : ਜਿਉਂ ਹੀ ਸ਼ਾਹਜ਼ਮਾਨ ਦੀ ਅਫਗਾਨਿਸਤਾਨ ਨੂੰ ਚਲੇ ਜਾਣ ਦੀ ਖਬਰ ਅੰਮ੍ਰਿਤਸਰ ਵਿੱਚ ਸਿੱਖ ਸਰਦਾਰਾਂ ਨੂੰ ਮਿਲੀ, ਉਹ ਆਪਣਾ ਡੇਰਾ ਛੱਡਕੇ ਕਾਹਲੀ ਕਾਹਲੀ ਆਪਣੀਆਂ ਮਿਲਖਾਂ ਅਤੇ ਇਲਾਕਿਆਂ ਤੇ ਅਧਿਕਾਰ ਕਰਨ ਲਈ ਚਲੇ ਗਏ। ਰਣਜੀਤ ਸਿੰਘ ਨੇ ਤੇਜ਼ੀ ਨਾਲ ਗੁਜਰਾਂਵਾਲੇ ਤੇ ਕਬਜ਼ਾ ਕਰ ਲਿਆ ਤੇ ਅਫਗਾਨਾਂ ਦਾ ਪਿੱਛਾ ਕਰਨ ਲਈ ਚਲ ਪਿਆ। ਉਹ ਉਹਨਾਂ ਭੱਜੇ ਜਾਂਦਿਆਂ ਨਾਲ ਅਟਕ ਤਕ ਲੜਦਾ ਰਿਹਾ। ਭਾਰਤ ਦੇ ਲੋਕਾਂ ਨੇ ਪੰਜਾਬ ਦੇ ਆਕਾਸ਼ ਉਪਰ ਚੜ੍ਹੇ ਨਵੇਂ ਸਿਤਾਰੇ ਦੀ ਖਬਰ ਸੁਣੀ। ਕੌਲਿਨਜ਼ ਨੇ, ਜੋ ਮੁਗ਼ਲ ਦਰਬਾਰ ਵਿੱਚ ਅੰਗਰੇਜ਼ਾਂ ਦਾ ਪ੍ਰਤਿਨਿਧ ਸੀ, ਲਿਖਿਆ : "ਇਸ ਵੇਲੇ ਇਸ ਸਰਦਾਰ ਨੂੰ ਸਾਰੇ ਹਿੰਦੁਸਤਾਨ ਵਿੱਚ ਸਿੱਖ ਕੌਮ ਦਾ ਰੱਖਿਅਕ ਮੰਨਿਆ ਜਾਂਦਾ ਹੈ ਕਿਉਂਕਿ ਇਹ ਆਮ ਹੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹਦੇ ਹੌਸਲੇ ਤੇ ਸ਼ਾਨਦਾਰ ਅਗਵਾਈ ਤੋਂ ਬਿਨਾਂ ਸਾਰਾ ਪੰਜਾਬ ਕਦੋਂ ਦਾ ਇੱਕ ਮਾਰੂਥਲ ਬਣ ਗਿਆ ਹੁੰਦਾ ਕਿਉਂਕਿ ਉੱਤਰ ਵਲੋਂ ਆਉਂਦੇ ਇਹ ਜੰਗਲੀ ਦਰਿੰਦੇ (ਅਫਗਾਨ) ਸ਼ੇਖੀ ਮਾਰਦੇ ਹਨ ਕਿ ਜਿਸ ਥਾਂ ਵਿਚੋਂ ਦੀ ਉਹਨਾਂ ਦੇ ਘੋੜੇ ਲੰਘਦੇ ਹਨ ਉਥੇ ਘਾਹ ਨਹੀਂ ਉੱਗਦੀ।"[1]

ਜਦੋਂ ਰਣਜੀਤ ਸਿੰਘ ਅਫਗਾਨਾਂ ਦਾ ਪਿੱਛਾ ਕਰ ਰਿਹਾ ਸੀ ਤਾਂ ਲਾਹੌਰ ਉੱਪਰ ਤਿੰਨ ਸਰਦਾਰਾਂ ਨੇ ਮੁੜਕੇ ਆਪਣਾ ਅਧਿਕਾਰ ਕਾਇਮ ਕਰ ਲਿਆ[2] ਜਿਹਨਾਂ ਅਧੀਨ ਇਹ ਅਫਗਾਨ ਹਮਲੋਂ ਤੋਂ ਪਹਿਲਾਂ ਸੀ। ਰਣਜੀਤ ਸਿੰਘ ਦੇ ਦਰਬਾਰੀ ਜੀਵਨੀ ਲੇਖਕ ਸੋਹਣ ਲਾਲ ਨੇ ਲਿਖਿਆ ਸੀ : "ਸਰਦਾਰ ਚਰਿਤਰ-ਹੀਣ ਸਨ ਜੋ ਨਿਰੰਤਰ ਆਪਸ ਵਿੱਚ ਲੜਦੇ-ਝਗੜਦੇ ਰਹਿੰਦੇ ਸਨ। ਲਾਹੌਰ ਦੇ ਲੋਕ ਬਹੁਤ ਜ਼ਿਆਦਾ ਸਤਾਏ ਹੋਣ ਕਰਕੇ ਆਪਣੀਆਂ ਚੀਖਾਂ ਪੁਕਾਰਾਂ ਨਾਲ ਆਕਾਸ਼ ਤੀਕ ਗੂੰਜਾਂ ਪਾ ਰਹੇ ਸਨ।"

ਪਤਵੰਤੇ ਸ਼ਹਿਰੀਆਂ ਨੇ ਰਣਜੀਤ ਸਿੰਘ ਨੂੰ ਗੁਪਤ ਤੌਰ ਤੇ ਆਉਣ ਲਈ ਸੱਦ ਘੱਲਿਆ ਤੇ ਸ਼ਹਿਰ ਤੇ ਅਧਿਕਾਰ ਕਰਨ ਲਈ ਆਖਿਆ। ਰਣਜੀਤ ਸਿੰਘ ਨੇ ਪੇਸ਼ਕਸ਼ ਪਰਵਾਨ ਕਰ ਲਈ। ਉਹਦੀਆਂ ਤੇ ਉਹਦੀ ਸੱਸ ਦੀਆਂ ਫੌਜਾਂ ਨੇ ਰਾਤ ਸਮੇਂ, ਜਦੋਂ ਲੋਕ ਮੁਹੱਰਮ ਦਾ ਤਿਉਹਾਰ ਵੇਖ ਰਹੇ ਸਨ, ਸ਼ਹਿਰ ਨੂੰ ਘੇਰਾ ਪਾ ਲਿਆ। ਸ਼ਹਿਰ ਦਾ ਮੁਹਾਸਿਰਾ, ਤਿੰਨਾਂ ਸਰਦਾਰਾਂ ਦੇ ਸ਼ਹਿਰ ਦੀ ਰੱਖਿਆ ਦਾ ਪ੍ਰਬੰਧ ਕਰਨ ਤੋਂ ਪਹਿਲਾਂ ਹੀ ਸ਼ੁਰੂ ਹੋ ਗਿਆ। ਜਦੋਂ ਕੰਧ ਵਿੱਚ ਪਹਿਲਾ ਪਾੜ ਪੈ ਗਿਆ ਤਾਂ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ।

---

1. ਐਸ.ਸੀ. 4 ਮਿਤੀ 16.10.1800
2. ਉਹ ਚੇਤ ਸਿੰਘ, ਸਾਹਿਬ ਸਿੰਘ ਤੇ ਮੇਹਰ ਸਿੰਘ ਸਨ।

ਰਣਜੀਤ ਸਿੰਘ ਨੇ ਸ਼ਹਿਰ ਵਿੱਚ ਦਾਖ਼ਲ ਹੋ ਕੇ ਜਿਹੜਾ ਪਹਿਲਾ ਜਨਤੱਕ ਕੰਮ ਕੀਤਾ ਉਹ ਬਾਦਸ਼ਾਹੀ ਮਸੀਤ (ਮਸਜਿਦ) ਵਿੱਚ ਜਾਕੇ ਸਤਿਕਾਰ ਭੇਟ ਕਰਨਾ ਸੀ, ਉਸ ਤੋਂ ਮਗਰੋਂ ਉਹ ਵਜ਼ੀਰ ਖਾਂ ਦੀ ਮਸੀਤ ਵਿੱਚ ਪਹੁੰਚਿਆ ਜਿਸ ਵਿੱਚ ਸ਼ਹਿਰ ਦੇ ਵਧੇਰੇ ਲੋਕ ਨਮਾਜ਼ ਲਈ ਆਉਂਦੇ ਸਨ।

7 ਜੁਲਾਈ 1799 ਨੂੰ ਕਿਲ੍ਹੇ ਦੇ ਵੱਡੇ ਦਰਵਾਜ਼ੇ ਖੋਲ੍ਹ ਦਿੱਤੇ ਗਏ ਤੇ ਇਸ ਦੇ 18 ਸਾਲਾ ਵਿਜਈ ਦਾ ਤੋਪਾਂ ਦੀ ਸਲਾਮੀ ਨਾਲ ਕਿਲ੍ਹੇ ਵਿੱਚ ਦਾਖਲ ਹੋਣ ਤੇ ਸੁਆਗਤ ਕੀਤਾ ਗਿਆ।

ਸ਼ਾਹ ਜ਼ਮਾਨ ਨੇ ਜੋ ਅਜੇ ਵੀ ਹਿੰਦੁਸਤਾਨ ਤੇ ਸਾਮਰਾਜ ਕਾਇਮ ਕਰਨ ਦੇ ਸੁਪਨੇ ਲੈ ਰਿਹਾ ਸੀ, ਰਣਜੀਤ ਸਿੰਘ ਨੂੰ ਕੀਮਤੀ ਪੁਸ਼ਾਕੇ ਤੇ ਘੋੜਿਆਂ ਦੇ ਤੁਪਫੇ ਭੇਜ ਕੇ, ਆਪਸੀ ਗੱਲਬਾਤ ਦੇ ਸੰਕੇਤ ਦਿੱਤੇ। ਰਣਜੀਤ ਸਿੰਘ ਨੇ ਅਫਗਾਨਾਂ ਵਲੋਂ ਵਧਾਇਆ ਹੋਇਆ ਦੋਸਤੀ ਦਾ ਹੱਥ ਪਰਵਾਨ ਕਰ ਲਿਆ। ਜਿਹੜੇ ਤੁਹਫੇ ਉਸਨੇ ਬਦਲੇ ਵਿੱਚ ਜ਼ਮਾਨ ਨੂੰ ਭੇਜੇ, ਉਹਨਾਂ ਵਿੱਚ ਉਹਦੀਆਂ ਉਹ ਤੋਪਾਂ ਵੀ ਸਨ ਜੋ ਕਾਹਲੀ ਕਾਹਲੀ ਪੰਜਾਬ ਦੇ ਦਰਿਆ ਪਾਰ ਕਰਨ ਸਮੇਂ ਡੁੱਬ ਗਈਆਂ ਸਨ।[3]

---

3. ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਤੁਹਫੇ ਰਣਜੀਤ ਸਿੰਘ ਦੇ ਲਾਹੌਰ ਉੱਪਰ ਕਬਜ਼ਾ ਕਰਨ ਤੋਂ ਪਹਿਲਾਂ ਨਹੀਂ ਮਗਰੋਂ ਭੇਜੇ ਗਏ ਸਨ ਜਿਵੇਂ ਕਿ ਬਹੁਤੇ ਇਤਿਹਾਸਕਾਰਾਂ ਪ੍ਰਿਸਪ, ਕਨਿੰਘਮ, ਵੇਡ, ਗ੍ਰਿਫਿਨ, ਲਤੀਫ ਤੇ ਸਿਨਹਾ ਨੇ ਲਿਖਿਆ ਹੈ। ਰੈਜ਼ੀਡੈਂਟ (ਪ੍ਰਤਿਨਿਧ) ਕੋਲਿਨਜ਼ ਵਲੋਂ ਲਾਰਡ ਮੋਰਨਿੰਗਟਨ ਨੂੰ ਅਪ੍ਰੈਲ 1800 (ਐਸ.ਸੀ. 54 ਤੇ 73) ਨੂੰ ਲਿਖੇ ਦੋ ਪੱਤਰ ਇਸ ਸਥਿਤੀ ਨੂੰ ਸਪੱਸ਼ਟ ਕਰਦੇ ਹਨ। ਇਸ ਵਿੱਚ ਲਿਖਿਆ ਹੈ : "ਮੇਰੇ ਨਿੱਜੀ ਮੁਖਬਰ ਨੇ ਦਿੱਲੀ ਤੋਂ ਖਬਰ ਭੇਜੀ ਹੈ ਕਿ ਸ਼ਾਹਜ਼ਮਾਨ ਲਾਹੌਰ ਤੇ ਕਬਜ਼ਾ ਕਰ ਚੁੱਕੇ ਰਣਜੀਤ ਸਿੰਘ ਨੂੰ ਆਪਣੇ ਹਿੱਤ ਲਈ ਨਾਲ ਜੋੜਨ ਦੀ ਕੋਸ਼ਿਸ਼ ਕਰ ਰਿਹਾ ਹੈ, ਜਿਸਨੂੰ ਹੁਣੇ ਹੁਣੇ ਦੁੱਰਾਨੀ ਨੇ ਖਿਲੱਤ ਵੀ ਭੇਜੀ ਹੈ। ਇਸ ਤੋਂ ਜਾਪਦਾ ਹੈ ਕਿ ਸ਼ਾਹ ਨੇ ਹਿੰਦੁਸਤਾਨ ਤੇ ਆਪਣਾ ਦਾਅਵਾ ਅਜੇ ਤਿਆਗਿਆ ਨਹੀਂ ਹੈ।" ਦੂਸਰੇ ਪੱਤਰ ਵਿੱਚ ਵਰਨਨ ਕੀਤਾ ਗਿਆ ਹੈ :"ਲਾਹੌਰ ਤੋਂ ਭੇਜੀਆਂ ਖਬਰਾਂ ਤੋਂ ਪਤਾ ਲੱਗਦਾ ਹੈ ਕਿ ਰਣਜੀਤ ਸਿੰਘ ਨੇ ਦੁਰੱਾਨੀ ਸ਼ਾਹਜ਼ਮਾਨ ਨੂੰ ਉਹ 15 ਤੋਪਾਂ ਕਢਵਾਕੇ ਭੇਜੀਆਂ ਹਨ ਜੋ ਹੜ੍ਹ ਵਿੱਚ ਆਏ ਚਨਾਬ ਨੂੰ ਪਾਰ ਕਰਦਿਆਂ ਦੁੱਰਾਨੀ ਰਾਜਕੁਮਾਰ ਆਪਣੇ ਦੇਸ਼ ਨੂੰ ਮੁੜਦਿਆਂ ਗੁਆ ਗਿਆ ਸੀ।'

ਤੋਪਾਂ ਦੀ ਵਾਪਸੀ ਦੇ ਮਾਮਲੇ ਦੀ ਮਹੱਤਤਾ ਇਹਨਾਂ ਇਤਿਹਾਸਕਾਰਾਂ ਵਲੋਂ ਪਰਗਟ ਕੀਤੇ ਗਏ ਉਹਨਾਂ ਵਿਚਾਰਾਂ ਕਰਕੇ ਵਧ ਜਾਂਦੀ ਹੈ ਕਿਉਂਕਿ ਇਸ ਸੰਕੇਤ ਕਾਰਨ ਹੀ ਸ਼ਾਹਜ਼ਮਾਨ ਨੇ ਰਣਜੀਤ ਸਿੰਘ ਨੂੰ ਲਾਹੌਰ ਦੀ ਸੂਬੇਦਾਰੀ ਬਖਸ਼ੀ। ਇਹ ਠੀਕ ਕਿ ਤੋਪਾਂ ਦੀ ਵਾਪਸੀ ਪਿਛੋਂ ਸ਼ਾਹ ਜ਼ਮਾਨ ਨੇ ਇਕਰਾਰ ਕੀਤਾ ਕਿ ਉਹ ਸ਼ਹਿਰ ਵਿੱਚ ਅਗਲੀ ਵਾਰ ਆਉਣ ਸਮੇਂ ਉਹਦੇ ਪ੍ਰਤਿਨਿਧ ਜਾਂ ਵਾਰਸਾਂ ਨੂੰ ਲਾਹੌਰ ਦੀਆਂ ਕੁੰਜੀਆਂ ਸੌਂਪ ਦੇਵੇਗਾ। (ਐਸ.ਸੀ.. 87 ਮਿਤੀ 30.12.1800) ਤੇ ਰਣਜੀਤ ਸਿੰਘ ਨੇ ਕੂਟਨੀਤਕ ਤੌਰ ਤੇ ਉਸਨੂੰ ਲਾਹੌਰ ਵਿੱਚ ਗਤੀਵਿਧੀਆਂ ਤੋਂ ਜਾਣੂ ਰਖਿਆ ਪਰ ਇਹ ਸਭ ਕੁਝ ਸ਼ਤਰੰਜ ਖੇਡਣ ਵੇਲੇ ਚਾਲਾਂ ਚੱਲਣ ਵਾਂਗ ਹੀ ਸੀ। ਅਸਲੀਅਤ ਇਹ ਹੈ ਕਿ ਸ਼ਾਹ ਜ਼ਮਾਨ ਦੀਆਂ ਗੁੰਮ ਹੋਈਆਂ ਤੋਪਾਂ ਰਣਜੀਤ ਸਿੰਘ ਨੇ ਕਢਵਾਕੇ (ਐਸ.ਸੀ. 95 ਮਿਤੀ 30.12..1800) ਲਾਹੌਰ ਉੱਪਰ ਅਧਿਕਾਰ ਕਰਨ ਤੋਂ 6 ਮਹੀਨੇ ਪਿਛੋਂ ਭੇਜੀਆਂ ਸਨ ਤੇ ਸ਼ਾਹਜ਼ਮਾਨ ਦੇ ਭਾਗਾਂ ਵਿੱਚ ਫਿਰ ਕਦੇ ਵਿਜਈ ਬਣ ਕੇ ਆਉਣਾ ਲਿਖਿਆ ਹੀ ਨਹੀਂ ਸੀ।

ਲਾਹੌਰ ਤੇ ਅਧਿਕਾਰ ਕਰਨ ਮਗਰੋਂ ਭੰਗੀ, ਰਾਮਗੜ੍ਹੀਆਂ ਤੇ ਕੁਝ ਹੋਰ ਮੁਖੀ ਜੋ ਰਣਜੀਤ ਸਿੰਘ ਨਾਲ ਈਰਖਾ ਕਰਦੇ ਸਨ, ਉਸ ਦੀ ਸ਼ਕਤੀ ਕੁਚਲਣ ਲਈ ਇਕੱਠੇ ਹੋ ਗਏ। ਉਹ ਅੰਮ੍ਰਿਤਸਰ ਵਿੱਚ ਇਕੱਠੇ ਹੋਏ ਤੇ ਕਸੂਰ ਦੇ ਨਿਜਾਮ-ਉਦ-ਦੀਨ ਦੀ ਉਕਸਾਹਟ ਤੇ ਆਪਣੀਆਂ ਫੌਜਾਂ ਲੈ ਕੇ ਲਾਹੌਰ ਵੱਲ ਵਧੇ। ਰਣਜੀਤ ਸਿੰਘ ਲਾਹੌਰ ਤੋਂ ਦਸ ਮੀਲ ਦੂਰ ਭਸੀਨ ਪਿੰਡ ਵਿੱਚ ਉਹਨਾਂ ਦਾ ਟਾਕਰਾ ਕਰਨ ਲਈ ਪਹੁੰਚ ਗਿਆ। ਦੋਹਾਂ ਧਿਰਾਂ ਦੀਆਂ ਫੌਜਾਂ ਦੋ ਮਹੀਨੇ ਲਈ ਇਕ ਦੂਸਰੇ ਵਿਰੁੱਧ ਡਟੀਆਂ ਰਹੀਆਂ, ਜ਼ਿਆਦਾ ਸ਼ਰਾਬ ਪੀਣ ਕਰੇ ਸੰਘ ਦਾ ਨੇਤਾ ਗੁਲਾਬ ਸਿੰਘ ਭੰਗੀ ਮਰ ਗਿਆ ਤੇ ਉਹ ਸਾਰੇ ਚੁੱਪਚਾਪ ਬਿਨਾਂ ਯੁੱਧ ਲੜੇ ਉਥੋਂ ਚਲੇ ਗਏ।[4]

ਭਸੀਨ ਦੀ ਜਿੱਤੇ ਨੇ ਰਣਜੀਤ ਸਿੰਘ ਦੀ ਸਥਿਤੀ ਨੂੰ ਪੰਜਾਬ ਦੇ ਪ੍ਰਮੁੱਖ ਸਰਦਾਰ ਵਜੋਂ ਸਥਾਪਿਤ ਕਰ ਦਿੱਤਾ ਤੇ ਲੋਕ ਉਸ ਵੱਲ ਵਹੀਰਾਂ ਘੱਤ ਕੇ ਆਉਣ ਲੱਗੇ। ਉਹ ਕਿਲ੍ਹੇ ਵਿੱਚ ਗੱਦੀ ਲਾਕੇ ਬੈਠਣ ਲੱਗਾ ਤੇ ਮੁਸੱਮਨ ਬੁਰਜ ਵਿੱਚ ਬਕਾਇਦਾ ਕਚਹਿਰੀ ਲਾਉਂਦਾ ਜਿਵੇਂ ਮੁਗਲ ਹਾਕਮਾਂ ਤੇ ਸੂਬੇਦਾਰਾਂ ਦੇ ਸਮੇਂ ਦਾ ਰਿਵਾਜ ਸੀ। ਉਸ ਨੇ ਨਵੇਂ ਪ੍ਰਤਿਭਾਵਾਨ ਵਿਅਕਤੀਆਂ ਨੂੰ ਭਰਤੀ ਕੀਤਾ ਤੇ ਆਪਣੇ ਅਧੀਨ ਇਲਾਕੇ ਦੇ ਮਾਲ ਤੇ ਨਿਆਂ ਪ੍ਰਬੰਧ ਦੀ ਪੁਨਰ-ਵਿਉਂਤ ਕੀਤੀ। ਉਹਦੀ ਸੇਵਾ ਵਿੱਚ ਸਭ ਤੋਂ ਪਹਿਲਾਂ ਤਿੰਨ ਬੁਖਾਰੀ ਭਰਾ ਆਏ ਜਿਹਨਾਂ ਵਿਚੋਂ ਸਭ ਤੋਂ ਵੱਡਾ ਅਜੀਜ਼-ਉਦ-ਦੀਨ ਸੀ।[5] ਉਹ ਮਹਾਰਾਜੇ ਦਾ ਨਿਕਵਰਤੀ ਮਿਤੱਰ ਤੇ ਸਲਾਹਕਾਰ ਬਣਿਆ ਤੇ ਮਗਰੋਂ ਮਹਾਰਾਜੇ ਦਾ ਵਿਦੇਸ਼ ਮੰਤਰੀ ਰਿਹਾ। ਫਤਿਹ ਸਿੰਘ ਆਹਲੂਵਾਲੀਆਂ ਜਿਸ ਨਾਲ ਉੱਭਰ ਰਹੇ ਸਿਤਾਰੇ ਰਣਜੀਤ ਸਿੰਘ ਨੇ ਆਪਣੀ ਕਿਸਮਤ ਜੋੜ ਲਈ ਸੀ, ਉਸਦਾ ਸੈਨਕ ਮਾਮਲਿਆਂ ਵਿੱਚ ਸਲਾਹਕਾਰ ਬਣਿਆ।

ਲਾਹੌਰ ਦੇ ਮਾਮਲੇ ਦੇ ਨਿਪਟਾਰੇ ਪਿੱਛੋਂ, ਰਣਜੀਤ ਸਿੰਘ ਨੇ ਜੰਮੂ ਦੇ ਰਾਜੇ ਵਿਰੁੱਧ ਇੱਕ ਮੁਹਿੰਮ ਦੀ ਅਗਵਾਈ ਕੀਤੀ ਜਿਸ ਨੇ ਅਫਗਾਨਾਂ ਨੂੰ ਸਹਾਇਤਾ ਕਰਨ ਦਾ ਵਚਨ ਦਿੱਤਾ ਹੋਇਆ ਸੀ। ਪਹਾੜੀ ਇਲਾਕੇ ਨੂੰ ਜਾਂਦਿਆਂ ਰਸਤੇ ਵਿੱਚ ਉਸ ਨੇ ਵੈਰੋਵਾਲ,

---

4. ਪ੍ਰੰਤੂ ਭਸੀਨ ਮੁਹਿੰਮ ਦੇ ਆਖੀਰ ਵਿੱਚ ਰਣਜੀਤ ਸਿੰਘ ਨੂੰ ਕਾਫੀ ਮਾਇਕ ਤੋਟ ਤੇ ਲੋੜ ਸੀ। ਤੇ ਉਹ ਸਥਾਨਕ ਸ਼ਾਹੂਕਾਰਾਂ ਤੋਂ ਜ਼ਬਰਦਸਤੀ ਕਰਜ ਲੈਣ ਬਾਰੇ ਸੋਚ ਰਿਹਾ ਸੀ। ਉਸ ਦੀ ਖੁਸ਼ਕਿਸਮਤੀ ਸੀ ਕਿ ਐਨ ਉਸੇ ਵਕਤ ਉਸ ਨੂੰ ਸ਼ਹਿਰ ਦੇ ਬਾਹਰ ਬੁੱਧੂ ਦੇ ਆਵੇ ਤੋਂ 20 ਹਜ਼ਾਰ ਸੋਨੇ ਦੀਆਂ ਮੁਹਰਾਂ ਮਿਲ ਗਈਆਂ।
5. ਅਜੀਜ਼-ਉਦ ਦੀਨ ਜਿਸਦਾ ਜਨਮ 1780 ਈ. ਵਿੱਚ ਹੋਇਆ ਸੀ, ਹਕੀਮ ਗੁਲਾਮਮੁਹਈ-ਉਦ-ਦੀਨ ਦਾ ਪੁੱਤਰ ਸੀ। ਉਸ ਦੇ ਨਾਲ ਰਣਜੀਤ ਸਿੰਘ ਦੀ ਮੁਲਾਜ਼ਮਤ ਵਿੱਚ ਉਸ ਦੇ ਦੋ ਹੋਰ ਭਰਾ ਇਮਾਮ-ਉਦ-ਦੀਨ ਤੇ ਨੂਰ-ਉਦ-ਦੀਨ ਵੀ ਸਨ। ਅਜੀਜ਼ਉਦਦੀਨ ਰਣਜੀਤ ਸਿੰਘ ਨੂੰ 1799 ਈ. ਵਿੱਚ ਮਿਲਿਆ ਜਦੋਂ ਉਸ ਨੂੰ ਅੱਖ ਵਿੱਚ ਕਿਸੇ ਤਕਲੀਫ ਕਾਰਨ ਬੁਲਾਇਆ ਗਿਆ। ਉਸ ਨੇ ਰਣਜੀਤ ਸਿੰਘ ਦੀ 40 ਸਾਲ ਸੇਵਾ ਕੀਤੀ ਤੇ ਉਸ ਦੀ ਮੌਤ ਪਿੱਛੋਂ ਵੀ ਉਹ ਖੜਕ ਸਿੰਘ, ਨੌਨਿਹਾਲ ਸਿੰਘ ਤੇ ਸ਼ੇਰ ਸਿੰਘ ਦਾ ਸਲਾਹਕਾਰ ਬਣਿਆ ਰਿਹਾ। ਉਸ ਦੀ ਮੌਤ 5 ਦਸੰਬਰ 1845 ਈ. ਨੂੰ ਹੋਈ। (ਫਕੀਰ-ਅਜੀਜਉਦਦੀਨ-ਲਾਜਪਤ ਰਾਇ ਨਾਇਰ)

ਨਾਰੋਵਾਲ ਤੇ ਜਸੋਵਾਲ ਤੇ ਅਧਿਕਾਰ ਕੀਤਾ ਤੇ ਤੇਜ਼ੀ ਨਾਲ ਪੰਧ ਮੁਕਾ ਕੇ ਜੰਮੂ ਤੋਂ 4 ਮੀਲ ਉਰੇ ਰੁੱਕ ਗਿਆ। ਰਾਜੇ ਨੇ ਅਧੀਨਗੀ ਪਰਵਾਨ ਕਰ ਲਈ ਤੇ ਖਿਰਾਜ ਅਦਾ ਕੀਤਾ। ਜੰਮੂ ਤੋਂ ਪਿੱਛੋਂ ਰਣਜੀਤ ਸਿੰਘ ਨੇ ਗੁਜਰਾਤ ਵੱਲ ਧਿਆਨ ਦਿੱਤਾ। ਉਸ ਨੂੰ ਗੁਜਰਾਤ ਦਾ ਘੇਰਾ ਸਾਹਿਬ ਸਿੰਘ ਬੇਦੀ ਦੇ ਦਖ਼ਲ ਦੇਣ ਤੇ ਉਠਾਉਣਾ ਪਿਆ।[6] ਪ੍ਰੰਤੂ ਉਸ ਨੇ ਅਕਾਲਗੜ੍ਹ ਦੇ ਮੁਖੀ ਦੀ ਜਾਗੀਰ ਜ਼ਬਤ ਕਰ ਲਈ ਜਿਸ ਨੇ ਗੁਜਰਾਤ ਦੇ ਭੰਗੀ ਸਰਦਾਰ ਦੀ ਸਹਾਇਤਾ ਕੀਤੀ ਸੀ।

ਸ਼ਾਹਜ਼ਮਾਨ ਤੇ ਅੰਗਰੇਜ਼ਾਂ ਵਲੋਂ ਸੰਕੇਤ—ਰਣਜੀਤ ਸਿੰਘ ਲਾਹੌਰ ਵਾਪਿਸ ਆਇਆ ਤਾਂ ਉਸ ਨੇ ਵੇਖਿਆ ਕਿ ਸ਼ਾਹਜ਼ਮਾਨ ਦਾ ਦੂਤ ਉਹਦੀ ਉਡੀਕ ਕਰ ਰਿਹਾ ਸੀ। ਉਸ ਨੂੰ ਇਹ ਜਾਣਕਾਰੀ ਮਿਲੀ ਕਿ ਭੰਗੀ ਸਰਦਾਰਾਂ ਸਣੇ ਪੰਜਾਬ ਦੇ ਕਈ ਸਰਦਾਰ ਸ਼ਾਹ ਜ਼ਮਾਨ ਨਾਲ ਪੱਤਰ-ਵਿਹਾਰ ਕਰ ਰਹੇ ਸਨ ਤੇ ਉਸ ਨੂੰ ਸਹਾਇਤਾ ਦਾ ਇਕਰਾਰ ਕਰ ਚੁੱਕੇ ਸਨ। ਰਣਜੀਤ ਸਿੰਘ ਨੇ ਜ਼ਮਾਨ ਦੇ ਤੁਹਫੇ ਤੇ ਸ਼ੁਭ ਕਾਮਨਾਵਾਂ ਪ੍ਰਾਪਤ ਕੀਤੀਆਂ ਤੇ ਵਧੀਆ ਤੇ ਕੀਮਤੀ ਤੁਹਫੇ ਹੋਰ ਖੁਸ਼ਾਮਦ ਭਰੀਆਂ ਸੁਭ ਕਾਮਨਾਵਾਂ ਦੇ ਕੇ ਦੂਤ ਨੂੰ ਵਿਦਾ ਕੀਤਾ। ਇਸ ਦਾ ਸਿੱਟਾ ਉਹ ਨਿਕਲਿਆ, ਜਿਸਦੀ ਰਣਜੀਤ ਸਿੰਘ ਨੂੰ ਉਮੀਦ ਸੀ।

ਜ਼ਮਾਨ ਨਾਲ ਸਪਸ਼ਟ ਗੱਠਜੋੜ ਦੀਆਂ ਖਬਰਾਂ ਨਾਲ ਉਸ ਦੇ ਵੈਰੀਆਂ ਵਿੱਚ ਨਿਰਾਸਤਾ ਫੈਲ ਗਈ ਜਿਹੜੇ ਅਫਗਾਨ ਹਮਲੇ ਦੀ ਰਰਣਜੀਤ ਸਿੰਘ ਤੋਂ ਛੁਟਕਾਰਾ ਪਾਉਣ ਲਈ ਉਤਸੁਕਤਾ ਨਾਲ ਉਡੀਕ ਕਰ ਰਹੇ ਸਨ। ਇਸ ਦੀ ਅੰਗਰੇਜ਼ਾਂ ਨੂੰ ਬੜੀ ਚਿੰਤਾ ਹੋਈ। ਅਪ੍ਰੈਲ 1800 ਵਿੱਚ ਗਵਰਨਰ ਜਨਰਲ ਨੇ ਰਣਜੀਤ ਸਿੰਘ ਉੱਪਰ ਸ਼ਾਹਜ਼ਮਾਨ ਦੇ ਪ੍ਰਭਾਵ ਨੂੰ ਰੋਕਣ ਤੇ ਖਤਮ ਕਰਨ ਦਾ ਫੈਸਲਾ ਕੀਤਾ ਤੇ ਉਸਨੇ ਇਹ ਹਿਦਾਇਤਾਂ ਜਾਰੀ ਕੀਤੀਆਂ ਕਿ ਇੱਕ ਦੇਸੀ ਪ੍ਰਤਿਨਿਧ ਜੋ ਉਚਿੱਤ ਯੋਗਤਾ ਸੰਪੰਨ ਹੋਵੇ ਰਣਜੀਤ ਸਿੰਘ ਦੇ ਦਬਾਰ ਵਿੱਚ ਅਨੁਕੂਲ ਤੇ ਭਾਵਪੂਰਤ ਹਿਦਾਇਤਾਂ ਨਾਲ ਭੇਜਿਆ ਜਾਵੇ ਜੋ ਸਿੱਖ ਸਰਦਾਰ ਉੱਪਰ ਇਹ ਪ੍ਰਭਾਵ ਪਾ ਸਕੇ ਕਿ ਉਹ ਸ਼ਾਹਜ਼ਮਾਨ ਦੀਆਂ ਸ਼ਰਤਾਂ ਸਾਮ੍ਹਣੇ ਝੁਕ ਕੇ ਆਪਣੇ ਲਈ ਤੇ ਆਪਣੀ ਕੌਮ ਲਈ ਬੜਾ ਭਾਰੀ ਖਤਰਾ ਸਹੇੜ ਲਵੇਗਾ।"[7]

---

6. ਸੋਹਣ ਲਾਲ ਇਸ ਦ੍ਰਿਸ਼ ਦਾ ਹੂਬਹੂ ਵਰਨਨ ਕਰਦਾ ਹੈ: ਸਰਕਾਰ ਨੇ ਆਪਣੇ ਲੱਕ ਦੁਆਲਿਓਂ ਤਲਵਾਰ ਲਾਹੀ ਤੇ ਬਾਬਾ ਸਾਹਿਬ ਸਿੰਘ ਬੇਦੀ ਸਾਮ੍ਹਣੇ ਧਰਤੀ ਤੇ ਟਿਕਾ ਦਿੱਤੀ। ਦੂਸਰੇ ਸਭ ਸਰਦਾਰਾਂ ਜੋਧ ਸਿੰਘ, ਦਲ ਸਿੰਘ ਤੇ ਸਾਹਿਬ ਸਿੰਘ ਨੇ ਵੀ ਇਸ ਤਰ੍ਹਾਂ ਕੀਤਾ। ਇਕ ਘੰਟੇ ਲਈ ਤਲਵਾਰਾਂ ਜ਼ਮੀਨ ਤੇ ਪਈਆਂ ਰਹੀਆਂ ਤੇ ਕਿਸੇ ਵੀ ਸਰਦਾਰ ਨੇ ਕੁਝ ਨਾ ਕਿਹਾ। ਇਸ ਪਿਛੋਂ ਉਕਤ ਬਾਬਾ ਸਾਹਿਬ ਸਿੰਘ ਨੇ ਸਰਦਾਰ ਨੂੰ ਤਲਵਾਰ ਪਹਿਨਾ ਦਿੱਤੀ ਤੇ ਕਿਹਾ ਕਿ ਥੋੜ੍ਹੇ ਹੀ ਸਮੇਂ ਵਿੱਚ ਉਸ ਦੇ ਵਿਰੋਧੀ ਖਤਮ ਹੋ ਜਾਣਗੇ ਤੇ ਉਸ ਦਾ ਰਾਜ ਸਾਰੇ ਹੀ ਮੁਲਕ ਵਿੱਚ ਕਾਇਮ ਹੋ ਜਾਵੇਗਾ।" (ਦਫਤਰ 11, ਪੰ. 49)
7. ਐਸ.ਸੀ. ਮਿਤੀ 24.2.1800

ਅੰਗਰੇਜ਼ਾਂ ਨੇ ਮੀਰ ਯੂਸਫਅਲੀ ਨੂੰ ਅਫਗਾਨਾਂ ਵਿਰੁੱਧ ਸਿੱਖਾਂ ਨੂੰ ਸਾਵਧਾਨ ਕਰਨ ਲਈ ਭੇਜਿਆ। ਮੀਰ ਮਾਲਵੇ ਦੇ ਸਰਦਾਰਾਂ ਨੂੰ ਮਿਲਿਆ। ਫਿਰ ਉਸ ਨੇ ਸਦਾ ਕੌਰ ਤੇ ਰਣਜੀਤ ਸਿੰਘ ਨਾਲ ਮੁਲਾਕਾਤ ਕੀਤੀ। ਕਿਉਂਕਿ ਉਸ ਕੋਲ ਬੇਕਾਰ ਮੁਫਤ ਦੀਆਂ ਨਸੀਹਤਾਂ ਤੇ ਸਲਾਹਾਂ ਤੋਂ ਬਿਨਾਂ ਦੇਣ ਲਈ ਕੁਝ ਵੀ ਨਹੀਂ ਸੀ ਤੇ ਉਧਰ ਇਹ ਖਬਰਾਂ ਵੀ ਆ ਰਹੀਆਂ ਸਨ ਕਿ ਜ਼ਮਾਨ ਇੱਕ ਹੋਰ ਹਮਲਾ ਕਰਨ ਲਈ ਫੌਜਾਂ ਇਕੱਠੀਆਂ ਕਰ ਰਿਹਾ ਸੀ, ਇਸ ਲਈ ਸਿੱਖ ਸਰਦਾਰਾਂ ਨੇ ਅੰਗਰੇਜ਼ਾਂ ਦੇ ਸੰਕੇਤਾਂ ਨੂੰ ਸ਼ਿਸ਼ਟਾਚਾਰੀ ਖਬਰ ਜਾਂ ਸਨਕ ਸਮਝਿਆ। ਖੁਸ਼ਕਿਸਮਤੀ ਨਾਲ ਕਾਬਲ ਵਿਚਲੇ ਗ੍ਰਹਿ ਯੁੱਧ ਤੇ ਈਰਾਨੀਆਂ ਦੇ ਅਫਗਾਨਿਸਤਾਨ ਦੀ ਪੱਛਮੀ ਸੀਮਾਂ ਉੱਪਰ ਧਾਵੇ ਕਾਰਨ ਜ਼ਮਾਨ ਦੇ ਭਾਰਤ ਉੱਪਰ ਹਮਲੇ ਦਾ ਖਤਰਾ ਟਲ ਗਿਆ।

**ਪੰਜਾਬ ਦਾ ਮਹਾਰਾਜਾ**—ਰਣਜੀਤ ਸਿੰਘ ਨੇ ਜਾਣ ਬੁਝਕੇ ਮਹਾਰਾਜੇ ਦੀ ਰਸਮੀ ਉਪਾਧੀ ਗ੍ਰੈਹਣ ਕਰਨ ਤੋਂ ਝਿਜਕ ਵਿਖਾਈ ਕਿਉਂਕਿ ਉਹ ਕੋਈ ਵੀ ਅਜਿਹਾ ਕੰਮ ਕਰਨ ਤੋਂ ਬਚਣਾ ਚਾਹੁੰਦਾ ਸੀ ਜਿਸ ਨਾਲ ਦੂਸਰੇ ਸਰਦਾਰਾਂ ਨੂੰ ਉਹਦੇ ਵਿਰੁਧ ਸਾਜ਼ਿਸ਼ ਕਰਨ ਦਾ ਮੌਕਾ ਮਿਲੇ। ਹੌਲੀ ਹੌਲੀ ਉਸ ਨੂੰ ਇਹ ਅਹਿਸਾਸ ਹੋਇਆ ਕਿ ਰਸਮੀ ਤੌਰ ਤੇ ਇਕ ਪਰਮਾਣੀਕ ਹਕੀਕਤ ਨੂੰ ਸਵੀਕਾਰ ਕਰਨ ਤੇ ਗ੍ਰੈਹਣ ਕਰਨ ਦੇ ਲਾਭ ਸਮੰਤੀ ਸਿਰਦਾਰਾਂ ਦੀ ਵਿਰੋਧਤਾ ਪੈਦਾ ਹੋਣ ਦੇ ਖਤਰੇ ਨਾਲੋਂ ਕਿਤੇ ਜ਼ਿਆਦਾ ਹੋਣਗੇ। ਇਹ ਕਦਮ ਲੋਕ-ਪ੍ਰੀਆ ਹੋਵੇਗਾ ਕਿਉਂਕਿ ਉਹ ਸਦੀਆਂ ਤੋਂ ਆਪਣੀ ਸਰਕਾਰ ਤੇ ਆਪਣੇ ਬਾਦਸ਼ਾਹ ਤੋਂ ਵੰਚਿਤ ਰਹੇ ਹਨ। ਇਹ ਉਹਨਾਂ ਪੰਜਾਬੀਆਂ ਨੂੰ ਵੀ ਪਰੇਰਨਾ ਦੇਵੇਗਾ ਜੋ ਅਜੇ ਨਵੀਂ ਹਕੂਮਤ ਦੇ ਨਾਗਰਿਕ ਨਹੀਂ ਹਨ ਤੇ ਉਹ ਇਕ ਭਾਸ਼ਾ ਤੇ ਇਕ ਜੀਵਨ-ਸ਼ੈਲੀ ਦੀ ਜ਼ਰੂਰਤ ਦਾ ਮਹੱਤਵ ਸਮਝਕੇ ਆਪਣੀ ਤਕਦੀਰ ਇੱਸ ਰਾਜ ਤੇ ਮੁਲਕ ਨਾਲ ਸੰਬੰਧਿਤ ਕਰ ਲੈਣਗੇ। ਗੁਆਂਢੀ, ਤਾਕਤਾਂ ਜੋ ਪੰਜਾਬ ਉਪਰ ਲਾਲਚੀ ਨਜ਼ਰਾਂ ਲਾਈ ਬੈਠੀਆਂ ਸਨ ਉਹਨਾਂ ਨੂੰ ਇਹ ਪਤਾ ਲੱਗ ਜਾਵੇਗਾ ਕਿ ਪੰਜਾਬੀ ਇਕ ਮੁੱਠ ਹਨ ਤੇ ਰਣਜੀਤ ਸਿੰਘ ਉਹਨਾਂ ਦਾ ਰਾਜਾ ਹੈ।[8]

ਪਹਿਲੀ ਵੈਸਾਖ 12 ਅਪ੍ਰੈਲ 1801 ਨੂੰ ਸਾਹਿਬ ਸਿੰਘ ਬੇਦੀ ਨੇ ਰਣਜੀਤ ਸਿੰਘ ਦੇ ਮੱਥੇ ਤੇ 'ਕੇਸਰ ਦਾ ਟਿੱਕਾ' ਲਗਾਇਆ ਤੇ ਉਸ ਦੇ ਪੰਜਾਬ ਦਾ ਮਹਾਰਾਜਾ ਹੋਣ ਦਾ ਐਲਾਨ ਕਰ ਦਿੱਤਾ। ਕਿਲ੍ਹੇ ਚੋਂ ਸ਼ਾਹੀ ਸਲਾਮੀ ਦਿੱਤੀ ਗਈ। ਦੁਪਹਿਰ ਸਮੇਂ ਨੌਜਵਾਨ ਮਹਾਰਾਜਾ ਹਾਥੀ ਦੀ ਸਵਾਰੀ ਕਰਕੇ ਆਪਣੀ ਪਰਜਾ ਦੇ ਖੁਸ਼ੀ ਵਿੱਚ ਝੂਮਦੇ ਹਜੂਮ ਉੱਪਰ ਸੋਨੇ ਚਾਂਦੀ ਦੇ ਸਿੱਕਿਆਂ ਦੀ ਸੋਟ ਕਰਦਾ ਰਿਹਾ। ਰਾਤ ਨੂੰ ਸ਼ਹਿਰ ਦੇ ਸਭ ਘਰਾਂ ਤੇ ਦੀਪਮਾਲਾ ਕੀਤੀ ਗਈ।

ਰਣਜੀਤ ਸਿੰਘ ਦੀ ਰਾਜਸੀ ਸੂਝ ਦਾ ਪਤਾ ਉਸ ਵਿਚਕਾਰਲੇ ਮਾਰਗ ਨੂੰ ਅਪਣਾਉਣ ਤੋਂ ਲੱਗਦਾ ਹੈ ਜਿਹੜਾ ਉਸ ਨੇ ਮਹਾਰਾਜਾ ਬਣਨ ਤੇ ਇਕ ਕਿਸਾਨ ਆਗੂ ਦੇ ਸੁਰਮੇਲ ਸਦਕੇ ਚੁਣਿਆ। ਭਾਵੇਂ ਉਸ ਨੂੰ ਪੰਜਾਬ ਦਾ ਮਹਾਰਾਜਾ ਐਲਾਨ ਕਰ ਦਿੱਤਾ ਗਿਆ ਸੀ

---

8. ਇਸ ਦਾ ਸ਼ਾਇਦ ਇੱਕ ਨਿਜੀ ਕਾਰਨ, ਉਸ ਦੀ ਦੂਸਰੀ ਤੇ ਮਨ ਭਾਉਂਦੀ ਪਤਨੀ ਰਾਜ ਕੌਰ ਦੇ ਪੁੱਤਰ ਦਾ ਪੈਦਾ ਹੋਣਾ ਵੀ ਸੀ। ਰਣਜੀਤ ਸਿੰਘ ਦੀ ਆਪਣੇ ਪੁੱਤਰ ਨੂੰ ਬਾਦਸ਼ਾਹਤ ਦਾ ਵਲੀ ਅਹਿਦ ਬਣਾਉਣ ਦੀ ਇੱਛਾ, ਰਾਜਸੀ ਕਾਰਨਾਂ ਵਾਂਗ ਹੀ ਬੜੀ ਪਰੇਰਕ ਸੀ।

ਪਰ ਉਸ ਨੇ ਆਪਣੀ ਦਸਤਾਰ ਉੱਪਰ ਤਾਜ ਨਾ ਪਹਿਨਿਆ। ਉਸ ਨੇ ਤਖਤ ਤੇ ਬੈਠਣ ਤੋਂ ਵੀ ਇਨਕਾਰ ਕਰ ਦਿੱਤਾ ਤੇ ਪਹਿਲਾਂ ਵਾਂਗ ਹੀ ਕੁਰਸੀ ਤੇ ਚੌਂਕੜੀ ਮਾਰਕੇ ਦਰਬਾਰ ਲਾਉਂਦਾ ਰਿਹਾ ਜਿਹੜੀ ਬਾਜੂ ਵਾਲੀ ਕੁਰਸੀ ਨਾਲੋਂ ਵਧੇਰੇ ਨਹਾਉਣ ਵਾਲੀ ਪਟੜੀ ਲੱਗਦੀ ਸੀ ਤੇ ਉਹ ਜ਼ਿਆਦਾ ਕਰਕੇ ਕਾਲੀਨ ਉੱਪਰ ਗੱਦੀ ਨਾਲ ਢੋਅ ਲਾਕੇ ਹੀ ਮੁਲਾਕਾਤੀਆਂ ਨੂੰ ਮਿਲਿਆ ਕਰਦਾ ਸੀ। ਉਸ ਨੇ ਨਵੇਂ ਸਿੱਕੇ ਜਾਰੀ ਕਰਨ ਦਾ ਹੁਕਮ ਦਿੱਤਾ। ਇਹਨਾਂ ਉੱਪਰ ਰਣਜੀਤ ਸਿੰਘ ਦੀ ਨਾਂ ਤਾਂ ਤਸਵੀਰ ਸੀ ਤੇ ਨਾਂ ਹੀ ਨਾਮ ਸੀ। ਸਿੱਕਿਆਂ ਉੱਪਰ ਨਾਨਕ ਦਾ ਨਾਮ ਸੀ ਤੇ ਉਹਨਾਂ ਨੂੰ "ਨਾਨਕ-ਸ਼ਾਹੀ" ਸਿੱਕੇ ਕਿਹਾ ਗਿਆ। ਇਸ ਤਰ੍ਹਾਂ ਸਰਕਾਰੀ ਮੁਹਰ ਉੱਪਰ ਵੀ ਉਸ ਦਾ ਨਾਮ ਨਹੀਂ ਸੀ। ਸਰਕਾਰ ਉਹਦੀ ਨਿੱਜੀ ਮਿਲਖ ਨਹੀਂ ਸੀ ਸਗੋਂ ਇਹ ਤਾਂ "ਸਰਕਾਰ ਖਾਲਸਾ ਜੀ" ਸੀ ਜੋ ਲੋਕਾਂ ਦੇ ਸਹਿਯੋਗ ਨਾਲ ਕਾਇਮ ਹੋਣੀ ਸੀ ਤੇ ਲੋਕਾਂ ਨੇ ਹੀ ਇਸ ਨੂੰ ਸਥਾਪਿਤ ਕੀਤਾ ਸੀ। ਇਸੇ ਕਾਰਨ ਦਰਬਾਰ ਨੂੰ ਵੀ "ਦਰਬਾਰ ਖਾਲਸਾ ਜੀ" ਕਿਹਾ ਜਾਂਦਾ ਸੀ। ਬਾਵਜੂਦ ਪ੍ਰਭਾਵਸ਼ਾਲੀ ਉਪਾਧੀਆਂ ਦੇ ਜੋ ਦਰਬਾਰ ਵਿੱਚ ਖੁਸ਼ਾਮਦੀ ਉਸ ਲਈ ਵਰਤਦੇ ਸਨ, ਉਹ ਸਿਰਫ਼ ਸਿੱਧੇ ਸਾਦੇ ਸ਼ਬਦਾਂ ਵਿੱਚ "ਸਿੰਘ ਸਾਹਿਬ" ਕਹਿਕੇ ਬੁਲਾਏ ਜਾਣ ਨੂੰ ਚੰਗਾ ਸਮਝਦਾ ਸੀ। ਇਹ ਦਸਤੂਰ ਪੂਰਬੀ ਦੇਸ਼ਾਂ ਦੀਆਂ ਪਰਵਾਣਿਤ ਰਵਾਇਤਾਂ ਨਾਲੋਂ ਬਿਲਕੁਲ ਵੱਖਰਾ ਸੀ ਜਿੱਥੇ ਸਮਰਾਟ ਨੂੰ ਵੱਧ ਤੋਂ ਵੱਧ ਲੋਕਾਂ ਨਾਲੋਂ ਅੱਡਰਾ ਰੱਖਣ ਦਾ ਸ਼ਿਸ਼ਟਾਚਾਰ ਸੀ। ਰਣਜੀਤ ਸਿੰਘ ਨਾਂ ਲੋਕਾਂ ਤੋਂ ਦੂਰ ਰਹਿਣਾ ਚਾਹੁੰਦਾ ਸੀ ਤੇ ਨਾਂ ਹੀ ਲੋਕਾਂ ਨਾਲੋਂ ਉਸ ਦਾ ਸੰਪਰਕ ਕਦੇ ਟੁੱਟਿਆ।

"ਪੰਜਾਬ ਦਾ ਮਹਾਰਾਜਾ" ਦੀ ਉਪਾਧੀ ਧਾਰਨ ਕਰ ਲੈਣ ਦਾ ਸਭ ਤੋਂ ਮਹੱਤਵਪੂਰਨ ਸਿੱਟਾ ਇਹ ਨਿਕਲਿਆ ਕਿ ਉਹ ਹੁਣ ਕੇਵਲ ਸਾਰੇ ਸਿੱਖਾਂ ਦਾ ਹੀ ਸਰਵੁੱਚ ਨਹੀਂ ਸੀ (ਭਾਵ ਉਸ ਕੋਲ ਕੇਵਲ ਸਿੱਖਾਂ ਉਪਰ ਪਰਭੁਤਾ ਦੇ ਹੱਕ ਜਾਂ ਰਾਜ ਕਰਨ ਦੇ ਹੱਕ ਹੀ ਨਹੀਂ ਸਨ), ਕਿਉਂਕਿ ਉਹਦੀ ਸਰਕਾਰ, "ਸਰਕਾਰ ਖਾਲਸਾ ਜੀ" ਸੀ, ਸਗੋਂ ਉਹ ਅਪ੍ਰੀਭਾਸ਼ਿਤ ਪੰਜਾਬ ਦੀਆਂ ਸੀਮਾਵਾਂ ਅੰਦਰ ਰਹਿੰਦੇ ਸਾਰੇ ਲੋਕਾਂ ਦਾ ਹੀ ਬਾਦਸ਼ਾਹ ਸੀ। ਇਸ ਉਪਾਧੀ ਨਾਲ ਉਸ ਨੂੰ ਉਹਨਾਂ ਸਭ ਇਲਾਕਿਆਂ ਤੋਂ ਖਿਰਾਜ ਪ੍ਰਾਪਤ ਕਰਨ ਦਾ ਕਾਨੂੰਨੀ ਹੱਕ ਮਿਲ ਗਿਆ, ਜੋ ਪਹਿਲਾਂ ਕਿਸੇ ਸਮੇਂ ਵੀ ਲਾਹੌਰ ਨੂੰ ਖਿਰਾਜਦਿਆਂ ਕਰਦੇ ਸਨ ਜਿਵੇਂ ਜੰਮੂ, ਕਸ਼ਮੀਰ, ਰਾਜਪੂਤਾਂ ਦੀਆਂ ਪਹਾੜੀ ਰਿਆਸਤਾਂ, ਮੁਲਤਾਨ, ਬਹਾਵਲਪੁਰ, ਡੇਰਾ ਇਸਮਾਈਲ ਖਾਂ, ਡੇਰਾ ਗਾਜ਼ੀ ਖਾਂ, ਮਨਕੇਰਾ ਤੇ ਹੋਰ ਸਭ ਇਲਾਕੇ, ਇਹ ਉਸ ਨੂੰ ਖਿਰਾਜ ਅਦਾ ਵੀ ਕਰਨ ਤੇ ਲਾਹੌਰ ਦਰਬਾਰ ਦੀ ਅਧੀਨਗੀ ਵੀ ਕਬੂਲ ਕਰਨ।

ਰਣਜੀਤ ਸਿੰਘ ਦੀ ਇਸ ਉਪਾਧੀ ਦਾ ਸ੍ਰੋਤ ਮੁਗਲ ਜਾਂ ਅਫਗਾਨ ਨਹੀਂ ਸਨ। ਇਹ ਉਪਾਧੀ ਤਾਂ ਉਸ ਨੂੰ ਰਹੱਸਮਈ ਸ਼ਕਤੀ "ਖਾਲਸਾ ਜੀ" ਨੇ ਬਖਸ਼ੀ ਸੀ। ਉਹ ਕਿਸੇ ਦੁਨਿਆਵ ਤਾਕਤ ਨੂੰ ਸ੍ਰੇਸ਼ਟ ਨਹੀਂ ਮੰਨਦਾ ਸੀ। ਉਹ ਉਸ ਰਿਵਾਇਤ ਦੀ ਸ਼ਕਤੀ ਤੋਂ ਪਰੇਰਿਤ ਸੀ ਜੋ ਕਈ ਸਾਲਾਂ ਤੋਂ ਵਿਕਸਤ ਹੁੰਦੀ ਆ ਰਹੀ ਕਿ "ਖਾਲਸਾ ਰਾਜ ਕਰੇਗਾ" ਸ਼ਾਇਦ ਉਸ ਦੀ ਚੋਣ ਗੁਰੂ ਨੇ ਆਪਣੀ ਅਬੋਧ ਵਿਉਂਤ ਦਾ ਹਥਿਆਰ ਬਣਾ ਕੇ ਆਪ ਕੀਤੀ ਸੀ। ਇਸ ਵਿਸ਼ਵਾਸ ਨਾਲ ਉਹ ਲੋਕਾਂ ਦੀ ਗਤੀਸ਼ੀਲ ਸ਼ਕਤੀ ਨੂੰ ਸੰਚਾਲਣ ਦੇ ਸਮਰੱਥ ਹੋਇਆ ਤੇ ਸ਼ੁੱਧ ਆਤਮਾ ਨਾਲ ਜਿੱਤਾਂ ਤੇ ਅਧਿਕਾਰ ਪ੍ਰਾਪਤੀ ਦੇ ਮਾਰਗ ਤੇ ਤੁਰ ਪਿਆ।

ਆਪਣੀ ਤਾਜਪੋਸ਼ੀ ਤੋਂ ਤੁਰਤ ਪਿਛੋਂ ਰਣਜੀਤ ਸਿੰਘ ਨੇ ਨਾਕਾਬੰਦੀਆਂ ਕਾਰਨ ਸ਼ਹਿਰ ਦੇ ਟੁੱਟ ਚੁੱਕੇ ਦਰਵਾਜ਼ਿਆਂ ਤੇ ਦੀਵਾਰਾਂ ਦੀ ਮੁਰੰਮਤ ਕਰਵਾਈ ਤੇ ਭੰਗੀਆਂ ਦੇ ਕੁਸ਼ਾਸਨ ਸਮੇਂ ਬਹੁਤ ਜ਼ਿਆਦਾ ਵਧ ਚੁੱਕੇ ਜੁਰਮਾਂ ਦੀ ਰੋਕਥਾਮ ਲਈ ਉਸ ਨੇ ਮਹੱਤਵਪੂਰਨ ਟਿਕਾਣਿਆਂ ਉਪਰ ਰਖਿਆ ਦਲ ਨਿਯੁਕਤ ਕੀਤੇ। ਸ਼ਹਿਰ ਨੂੰ ਵੱਖ-ਵੱਖ ਮੁਹਲਿਆਂ ਵਿੱਚ ਚੌਧਰੀਆਂ ਦੇ ਅਧੀਨ ਵੰਡ ਦਿੱਤਾ ਗਿਆ ਜੋ ਅਮਨ ਤੇ ਕਾਨੂੰਨ ਦੀ ਰੱਖਿਆ ਲਈ ਜ਼ੁੰਮੇਵਾਰ ਹੁੰਦੇ ਸਨ ਤੇ ਜ਼ਰੂਰਤ ਪੈਣ ਤੇ ਪੁਲੀਸ ਦੀ ਸਹਾਇਤਾ ਲੈ ਸਕਦੇ ਸਨ। ਉਸਨੇ ਸ਼ਹਿਰ ਵਿੱਚ ਨਿਆਂ ਵਿਵਸਥਾ ਦਾ ਵੀ ਨਵੇਂ ਸਿਰਿਉਂ ਪ੍ਰਬੰਧ ਕੀਤਾ। ਕਿਉਂਕਿ ਸ਼ਹਿਰ ਦੀ ਵਧੇਰੇ ਵਸੋਂ ਮੁਸਲਮਾਨਾਂ ਦੀ ਸੀ, ਇਸ ਲਈ ਉਸਨੇ ਮੁਸਲਮਾਨਾਂ ਲਈ ਕਾਜ਼ੀਆਂ ਅਧੀਨ ਅਦਾਲਤਾਂ ਕਾਇਮ ਕੀਤੀਆਂ ਜੋ ਸ਼ਰ੍ਹਾ ਦੇ ਕਾਨੂੰਨ ਅਨੁਸਾਰ ਨਿਆਂ ਦਾ ਪ੍ਰਬੰਧ ਕਰਦੇ ਸਨ। ਪਰ ਜਿਹੜੇ ਮੁਸਲਮਾਨ ਹਿੰਦੂਆਂ ਤੇ ਸਿੱਖਾਂ ਵਾਂਗ ਆਪਣੇ ਜਿਲੇ ਜਾਂ ਜਾਤੀ ਦੇ ਪਰਚਲਤ ਰਿਵਾਜ ਤੇ ਕਾਨੂੰਨਾਂ ਨੂੰ ਤਰਜੀਹ ਦਿੰਦੇ ਸਨ ਉਹਨਾਂ ਲਈ ਸਰਕਾਰ ਵਲੋਂ ਨਿਆਂ ਅਧਿਕਾਰੀਆਂ ਭਾਵ ਜੱਜਾਂ ਅਧੀਨ ਵੱਖਰੀਆਂ ਅਦਾਲਤਾਂ ਹੁੰਦੀਆਂ ਸਨ। ਰਣਜੀਤ ਸਿੰਘ ਨੇ ਸ਼ਹਿਰ ਦੇ ਵੱਖ-ਵੱਖ ਭਾਗਾਂ ਵਿੱਚ ਦਵਾਖਾਨੇ ਖੋਲ੍ਹੇ ਹੋਏ ਸਨ ਜਿੱਥੇ ਯੂਨਾਨੀ ਦਵਾ ਮੁਫਤ ਦਿੱਤੀ ਜਾਂਦੀ ਸੀ। ਫਕੀਰ ਅਜੀਜ਼-ਉਦ-ਦੀਨ ਦੇ ਭਰਾ ਨੂਰ-ਉਦ-ਦੀਨ ਨੂੰ ਮੁਖ ਮੈਡੀਕਲ (ਸਿਹਤ ਅਧਿਕਾਰੀ) ਨਿਯੁਕਤ ਕੀਤਾ ਗਿਆ ਸੀ।

ਰਣਜੀਤ ਸਿੰਘ ਨੇ ਮੁਗਲਾਂ ਦੇ ਸਮੇਂ ਤੋਂ ਪਰਚਲਤ ਖੇਤੀ ਜਾਂ ਮਾਲੀਏ ਦੇ ਪ੍ਰਬੰਧ ਵਿੱਚ ਕੋਈ ਤਬਦੀਲੀ ਨਾ ਕੀਤੀ। ਹਰ ਪਿੰਡ ਵਿੱਚ ਇੱਕ 'ਮੁੱਕਦਮ' ਹੁੰਦਾ ਸੀ ਜੋ ਮਾਮਲਾ ਜਾਂ ਭੂਮੀ ਕਰ ਇਕੱਠਾ ਕਰਦਾ ਸੀ। ਕਈਆਂ ਪਿੰਡਾਂ ਤੇ ਆਧਾਰਿਤ ਹਲਕੇ ਨੂੰ 'ਭੁਆਲਕਾ' ਜਾਂ 'ਟੱਪਾ' ਕਿਹਾ ਜਾਂਦਾ ਸੀ ਜੋ ਚੌਧਰੀ ਦੇ ਅਧੀਨ ਹੁੰਦਾ ਸੀ। ਇਹਨਾਂ ਤੋਂ ਬਿਨਾਂ ਮਾਲ ਮਹਿਕਮੇ ਦੇ ਦਸਤਾਵੇਜ਼ਾਂ ਦੀ ਸੰਭਾਲ ਲਈ ਕਾਨੂਨਗੋ ਹੁੰਦੇ ਸਨ। ਮਾਲ ਅਧਿਕਾਰੀ ਆਪਣੇ ਸੰਬੰਧਿਤ ਪਿੰਡਾਂ ਜਾਂ ਹਲਕਿਆਂ ਵਿੱਚ ਜ਼ਮੀਨ ਦੇ ਖੁਦ ਮਾਲਕ ਵੀ ਹੁੰਦੇ ਸਨ ਤੇ ਉਹਨਾਂ ਨੂੰ ਮਾਮਲਾ ਉਗਰਾਹੁਣ ਬਦਲੇ ਉਹਨਾਂ ਦੀ ਜ਼ਮੀਨ ਦੇ ਮਾਮਲੇ ਵਿੱਚ ਛੋਟ ਦਿੱਤੀ ਜਾਂਦੀ ਸੀ।

ਜ਼ਮੀਨ ਦਾ ਮਾਲੀਆ ਸਿੱਧਾ ਕਾਸ਼ਤਕਾਰ (ਕਿਸਾਨ) ਤੋਂ ਹੀ ਉਗ੍ਰਾਹਿਆ ਜਾਂਦਾ ਸੀ। ਅਦਾਇਗੀ ਦੀ ਰਕਮ ਤੇ ਢੰਗ ਭਿੰਨ-ਭਿੰਨ ਸਨ। ਪਰ ਇਹ ਖਿਆਲ ਰੱਖਿਆ ਜਾਂਦਾ ਸੀ ਕਿ ਸਭ ਸਿੱਧੇ ਤੇ ਅਸਿੱਧੇ ਸਥਾਈ ਤੇ ਗੈਰ-ਅਸਥਾਈ, ਨਿਯਮਿਤ ਤੇ ਅਨਿਯਮਿਤ ਕਰ (ਜਿਵੇਂ ਚਾਰਾ, ਲਕੜੀ, ਫਲ, ਅੰਡੇ, ਮੁਰਗੇ ਜੋ ਦੌਰੇ ਤੇ ਜਾਣ ਸਮੇਂ ਅਫਸਰਾਂ ਨੂੰ ਦਿੱਤੇ ਜਾਂਦੇ ਸਨ ਤੇ ਇਸਨੂੰ ਮਲਬਾ ਕਿਹਾ ਜਾਂਦਾ ਸੀ: ਸਮਿਤੀ ਕਰ ਭਾਵ ਜਾਗੀਰਦਾਰਾਂ ਦੀਆਂ ਦੇਣਦਾਰੀਆਂ ਜਾਂ ਹੱਕ ਜੋ ਸਥਾਨਕ ਸਰਦਾਰ, ਰਾਜੇ ਜਾਂ ਸ਼ਾਹੀ ਪਰਿਵਾਰ ਦੇ ਸੱਦਸਵੀਆਂ ਨੂੰ ਵਿਆਹਾਂ ਤੇ ਤਿਉਹਾਰਾਂ ਦੇ ਸਮੇਂ ਉਪਹਾਰਾਂ ਜਾਂ ਤੁਹਫਿਆਂ ਦੇ ਰੂਪ ਵਿੱਚ ਦਿੰਦੇ ਸਨ) ਕਿਸਾਨਾਂ ਦੀ ਅੱਧੀ ਫਸਲ ਦੇ ਮੁੱਲ ਤੋਂ ਨਾ ਵਧਣ ਜਿਸ ਦਾ ਅਨੁਮਾਨ ਖੜੀ ਫਸਲ ਜਾਂ ਫਸਲ ਵੱਡਣ ਮਗਰੋਂ ਲਾਇਆ ਜਾਂਦਾ ਸੀ। ਇਹ ਦਰ ਜ਼ਿਆਦਾ ਜਾਂ ਜ਼ਾਲਮਾਨਾ ਨਹੀਂ ਸਮਝੀ ਜਾਂਦੀ ਸੀ ਤੇ ਇਸ ਨਾਲ ਕਿਸਾਨ ਸਮਰਿਧ ਸਨ।

ਜ਼ਮੀਨ ਦੀ ਮਾਲਕੀ ਦਾ ਹੱਕ ਜੋ ਅਸਲੀ ਕਾਸ਼ਤਕਾਰ ਨੂੰ ਹੀ ਮਿਲਦਾ ਹੁੰਦਾ ਸੀ, ਉਹਦੇ ਵਰਗਾ ਹੀ ਮਹੱਤਵਪੂਰਨ ਹੱਕ ਖੂਹਾਂ ਬਾਰੇ ਵੀ ਹੁੰਦਾ ਸੀ।

ਅਸਲੀਅਤ ਇਹ ਹੈ ਕਿ ਖੂਹ ਦੀ ਮਾਲਕੀ ਦੇ ਹੱਕ ਦਾ ਭਰੋਸੇਯੋਗ ਪਰਮਾਣ ਖੂਹ ਦੇ

ਵਿੱਚ ਅੰਦਰਵਾਰ ਲੱਗਾ ਸ਼ਿਲਾਲੇਖ ਹੁੰਦਾ ਸੀ ਤਾਂ ਜੋ ਇਹ ਖੰਡਤ ਹੋਣੋ ਬਚਿਆ ਰਹੇ। ਖੂਹ ਲਾਉਣ ਦਾ ਅਧਿਕਾਰ ਕਾਸ਼ਤਕਾਰਾਂ ਦਾ ਹੀ ਰਾਖਵਾਂ ਹੁੰਦਾ ਸੀ। ਜਿਹੜਾ ਜ਼ਮੀਨ ਦਾ ਮਾਲਕ ਆਪ ਜ਼ਮੀਨ ਦੀ ਕਾਸ਼ਤ ਨਹੀਂ ਕਰਦਾ ਸੀ ਜਾਂ ਨੌਕਰ ਰੱਖ ਕੇ ਨਹੀਂ ਕਰਦਾ ਸੀ, ਉਸਦੀ ਮਾਲਕੀ ਨਾਮ ਮਾਤ੍ਰ ਹੀ ਹੁੰਦੀ ਸੀ। ਇਹ ਗੱਲ ਜਾਗੀਰਦਾਰ ਤੇ ਲਾਗੂ ਹੁੰਦੀ ਸੀ। ਉਹਦਾ ਮਾਮਲਾ ਉਗ੍ਰਾਹੁਣ ਦੇ ਹੱਕ ਨਾਲ ਉਹ ਉਸ ਜ਼ਮੀਨ ਦਾ ਮਾਲਕ ਨਹੀਂ ਬਣ ਜਾਂਦਾ ਸੀ, ਜਿਸ ਜ਼ਮੀਨ ਦਾ ਮਾਮਲਾ ਉਹ ਉਗ੍ਰਾਹੁੰਦਾ ਸੀ।[9]

ਇਹ ਪ੍ਰਬੰਧ ਕਈ ਸਦੀਆਂ ਤੋਂ ਠੀਕ-ਠੀਕ ਚੱਲਦਾ ਰਿਹਾ ਸੀ ਤੇ ਰਣਜੀਤ ਸਿੰਘ ਨੂੰ ਉਸ ਵਿੱਚ ਤਬਦੀਲੀ ਕਰਨ ਦੀ ਕੋਈ ਜ਼ਰੂਰਤ ਮਹਿਸੂਸ ਨਾ ਹੋਈ।

ਥੋੜ੍ਹੇ ਹੀ ਸਮੇਂ ਵਿੱਚ ਲਾਹੌਰ ਤੇ ਪੰਜਾਬ ਦੇ ਲੋਕਾਂ ਨੂੰ ਭਰੋਸਾ ਹੋ ਗਿਆ ਕਿ ਉਸ ਦਾ ਮਨੋਰਥ ਸਿੱਖ ਹਕੂਮਤ ਨਹੀਂ ਸਗੋਂ ਪੰਜਾਬੀ ਰਾਜ ਕਾਇਮ ਕਰਨਾ ਸੀ, ਜਿਸ ਵਿੱਚ ਹਿੰਦੂ ਮੁਸਲਮਾਨ ਤੇ ਸਿੱਖ ਕਾਨੂੰਨ ਦੇ ਸਾਮ੍ਹਣੇ ਬਰਾਬਰ ਹੋਣਗੇ, ਉਹਨਾਂ ਦੇ ਫਰਜ਼ ਤੇ ਹੱਕ ਇੱਕੋ ਜਿਹੇ ਹੋਣਗੇ।

ਉਹ ਦੂਸਰੇ ਫਿਰਕਿਆਂ ਦੀਆਂ ਧਰਮ-ਸੰਸਥਾਵਾਂ ਨੂੰ ਦਿਲੋਂ ਸਤਿਕਾਰ ਦਿੰਦਾ ਤੇ ਉਹਨਾਂ ਦੇ ਤਿਉਹਾਰਾਂ ਵਿੱਚ ਪੂਰੀ ਲਗਨ ਨਾਲ ਸ਼ਾਮਿਲ ਹੁੰਦਾ ਸੀ। ਦੁਸਹਿਰੇ ਸਮੇਂ ਉਹ ਸ਼ਸਤਰ-ਪੂਜਾ ਦੀ ਰੀਤੀ ਨਿਬਾਹੁੰਦਾ ਸੀ ਜਿਵੇਂ ਹਿੰਦੂ ਰਾਜਪੂਤ ਕਰਦੇ ਸਨ ਤੇ ਉਹ ਫੌਜਾਂ ਵਿੱਚ ਨਕਲੀ ਲੜਾਈਆਂ ਦਾ ਪ੍ਰਬੰਧ ਵੀ ਰਾਮ-ਰਾਵਣ ਦੇ ਯੁੱਧ ਦੀ ਯਾਦ ਵਿੱਚ ਤਿਉਹਾਰ ਮਨਾ ਕੇ ਕਰਿਆ ਕਰਦਾ ਸੀ। ਦੀਵਾਲੀ ਸਮੇਂ ਮਹਿਲਾਂ ਸਮੇਤ ਸਾਰੀਆਂ ਇਮਾਰਤਾਂ ਤੇ ਦੀਪਮਾਲਾ ਕੀਤੀ ਜਾਂਦੀ ਸੀ। ਹੋਲੀ ਸਮੇਂ ਉਹ ਭੀੜ ਭੜੱਕੇ ਵਿੱਚ ਆਪ ਗੁਲਾਲ ਦੇ ਧੂੜੇ ਨਾਲ ਇਸ ਤਰ੍ਹਾਂ ਖਰਮਸਤੀਆ ਕਰਦਾ ਸੀ ਜੋ ਬਾਦਸ਼ਾਹ ਦੇ ਦਰਜੇ ਦੇ ਅਨੁਕੂਲ ਨਹੀਂ ਹੁੰਦਾ ਸੀ। ਬਸੰਤ ਦੇ ਤਿਉਹਾਰ ਸਮੇਂ ਉਹ ਮੁਸਲਮਾਨ ਫਕੀਰਾਂ ਮਾਧੋ ਲਾਲ ਤੇ ਹੁਸੈਨ ਦੇ ਮਜ਼ਾਰਾਂ ਤੇ ਜਾਂਦਾ। ਵੈਸਾਖੀ ਤੇ ਅਮਾਵਸ ਦੇ ਮੌਕੇ ਉਹ ਆਪਣੇ ਸਹਿਧਰਮੀਆਂ ਨਾਲ ਅੰਮ੍ਰਿਤਸਰ ਜਾਂ ਤਰਨਤਾਰਨ ਦੇ ਸਰੋਵਰਾਂ 'ਚ ਇਸ਼ਨਾਨ ਕਰਨ ਜਾਂਦਾ।

ਕਸੂਰ ਦੇ ਪਠਾਨਾਂ ਤੇ ਕਾਂਗੜੇ ਦੇ ਰਾਜਪੂਤਾਂ ਵਿਰੁੱਧ ਮੁਹਿੰਮਾਂ

ਰਣਜੀਤ ਸਿੰਘ ਨੇ ਅਫਗਾਨਾਂ ਦੇ ਸਹਿਯੋਗੀਆਂ, ਕਸੂਰ ਦੇ ਨਿਜ਼ਾਮ-ਉਦ-ਦੀਨ ਅਤੇ ਸੰਸਾਰ ਚੰਦ ਦੀ ਸ਼ਕਤੀ ਘਟਾਉਣ ਨੂੰ ਪ੍ਰਾਥਮਿਕਤਾ ਦਿੱਤੀ। ਫਤਿਹ ਸਿੰਘ ਕਾਲਿਆਂਵਾਲਾ ਨੂੰ ਕਸੂਰ ਦੇ ਪਠਾਨਾਂ ਦਾ ਅੜਿੱਕਾ ਖਤਮ ਕਰਨ ਲਈ ਭੇਜਿਆ।[10] ਉਸ ਨੇ ਨਿਜਾਮਉਦਦੀਨ ਨੂੰ ਭਾਰੀ ਨਜ਼ਰਾਨਾ ਦੇਣ ਲਈ ਤੇ ਰਣਜੀਤ ਸਿੰਘ ਨੂੰ ਆਪਣਾ ਸਰਵੁੱਚ ਹਾਕਮ ਮੰਨਣ ਤੇ ਮਜਬੂਰ ਕਰ ਦਿੱਤਾ।

---

9. ਵੇਖੋ ਏ. ਟੈਂਪਲ ਦੀ ਜਾਲੰਧਰ ਦੁਆਬ ਬਾਰੇ ਰਿਪੋਰਟ, ਪੀ.ਸੀ. 145 ਮਿਤੀ 19.12.1852 ਸੱਟਡੀਜ. 1918 ਤੇ ਐਮ.ਆਰ. ਕੋਹਲੀ ਦੀ "ਲੈਂਡ ਰੈਵਿਨੀਊ ਐਡਮਨਿਸਟਰੇਸ਼ਨ ਅੰਡਰ ਸਿੱਖਸ (ਜਰਨਲ ਆਫ ਪੰਜਾਬ ਹਿਸਟੋਰੀਕਲ)
10. ਫਤਿਹ ਸਿੰਘ ਕਲਿਆਂਵਾਲਾ ਸੰਧੂ ਜੱਟ ਸਰਦਾਰ ਸੀ ਜੋ ਸ਼ੁਰੂ ਵਿੱਚ ਰਣਜੀਤ ਸਿੰਘ ਦਾ ਸਹਿਯੋਗੀ ਬਣ ਗਿਆ ਸੀ ਤੇ ਲਾਹੌਰ ਦੀ ਜਿੱਤ ਸਮੇਂ ਵੀ ਉਸ ਨਾਲ ਹੀ ਸੀ। ਉਸਨੇ ਆਪਣੇ ਮਾਲਕ ਦੀ ਹਰ ਮੁਹਿੰਮ ਵਿੱਚ ਬੜੇ ਜੋਸ਼ ਨਾਲ ਸੇਵਾ ਕੀਤੀ ਤੇ ਉਹ 25 ਅਕਤੂਬਰ 1807 ਨੂੰ ਨਾਰਾਇਣਗੜ੍ਹ ਦੀ ਲੜਾਈ ਵਿੱਚ ਮਾਰਿਆ ਗਿਆ।

ਸੰਸਾਰ-ਚੰਦ ਨੇ ਸਦਾ ਕੌਰ ਦੇ ਕੁਝ ਪਿੰਡਾਂ ਤੇ ਅਧਿਕਾਰ ਕਰਕੇ ਆਪ ਮੁਸੀਬਤ ਮੁੱਲ ਲੈ ਲਈ। ਰਣਜੀਤ ਸਿੰਘ ਨੇ ਬਟਾਲੇ ਵੱਲ ਕੂਚ ਕੀਤਾ, ਜਿੱਤੇ ਹੋਏ ਪਿੰਡਾਂ ਤੇ ਮੁੜ ਕਬਜ਼ਾ ਕਰ ਲਿਆ ਤੇ ਕਾਂਗੜੇ ਦੇ ਕੁਝ ਇਲਾਕੇ ਨੂੰ ਨੂਰ ਪੁਰ ਤੇ ਨੌਸ਼ਹਿਰਾ ਦੇ ਸਮਰਿਧ ਸ਼ਹਿਰਾਂ ਸਮੇਤ ਆਪਣੇ ਅਧਿਕਾਰ ਵਿੱਚ ਲੈ ਲਿਆ।

ਲਾਹੌਰ ਨੂੰ ਵਾਪਸ ਆਉਂਦਿਆਂ, ਉਹ ਰਾਹ ਵਿੱਚ ਤਰਨਤਾਰਨ ਰੁਕਿਆ ਜਿੱਥੇ ਉਸਨੇ ਫਤਿਹ ਸਿੰਘ ਆਹਲੂਵਾਲੀਆ ਨਾਲ ਪੱਗ ਵਟਾਈ ਜੋ ਇਸ ਗੱਲ ਦਾ ਸੰਕੇਤ ਸੀ ਕਿ ਦੋਵੇਂ ਪੱਗ-ਵੱਟ ਭਰਾ ਭਾਵ ਧਰਮ ਦੇ ਭਰਾ ਬਣ ਗਏ ਸਨ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਸਹੁੰ ਵੀ ਖਾਧੀ ਕਿ ਉਹ ਸਦਾ ਮਿੱਤਰ ਬਣੇ ਰਹਿਣਗੇ ਤੇ ਇਕ ਦੂਜੇ ਦੀ ਸਹਾਇਤਾ ਕਰਨਗੇ ਤੇ ਇਸ ਤੋਂ ਬਾਅਦ ਉਹਨਾਂ ਦੇ ਦੋਸਤ-ਦੁਸ਼ਮਣ ਸਾਂਝੇ ਹੀ ਹੋਣਗੇ ਤੇ ਉਹ ਇਕੱਠੇ ਹੀ ਮਿਲਕੇ ਜਿੱਤਾਂ ਪ੍ਰਾਪਤ ਕਰਨਗੇ। ਰਣਜੀਤ ਸਿੰਘ ਘੱਟੋ ਘੱਟ ਹਰ ਜਿੱਤ ਮਗਰੋਂ ਇੱਕ ਪਰਗਣਾ ਉਸ ਨੂੰ ਪ੍ਰਬੰਧ ਲਈ ਦਿਆ ਕਰੇਗਾ। ਇਹ ਸੰਧੀ ਨਾਲ ਪੰਜਾਬ ਵਿੱਚ ਉਹਨਾਂ ਦਾ ਸੰਗਠਨ ਸਭ ਤੋਂ ਵੱਧ ਸ਼ਕਤੀਸ਼ਾਲੀ ਹੋ ਗਿਆ।

ਉਸ ਨੇ ਬੇਦਖ਼ਲ ਕੀਤੇ ਹੋਏ ਸਰਦਾਰਾਂ ਪ੍ਰਤੀ ਦਇਆ ਤੇ ਕ੍ਰਿਪਾ ਦੀ ਨੀਤੀ ਅਪਣਾਈ। ਭਾਵੇਂ ਉਹਨਾਂ ਦੇ ਕਿਲ੍ਹੇ ਤੇ ਤੋਪਾਂ ਖੋਹ ਲਈਆਂ ਜਾਂਦੀਆਂ ਸਨ ਤੇ ਉਹਨਾਂ ਦੀ ਫੌਜ ਰਾਜ ਦੀ ਫੌਜ ਵਿੱਚ ਸ਼ਾਮਿਲ ਕਰ ਲਈ ਜਾਂਦੀ ਸੀ, ਪਰ ਉਹਨਾਂ ਦੇ ਪਰਿਵਾਰਾਂ ਦੇ ਨਿਰਬਾਹ ਲਈ ਜਾਗੀਰਾਂ ਦਿੱਤੀਆਂ ਜਾਂਦੀਆਂ ਸਨ। ਉਹਨਾਂ ਦੇ ਪੁੱਤਰਾਂ ਨੂੰ ਫੌਜ ਵਿੱਚ ਨੌਕਰੀ ਕਰਨ ਦੀ ਪੇਸ਼ਕਸ਼ ਕੀਤੀ ਜਾਂਦੀ ਸੀ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਉਸ ਦਾ ਮਨੋਰਥ ਨਿੱਜੀ ਸਮਰਿਧੀ ਨਹੀਂ ਸਗੋਂ ਪੰਜਾਬ ਦੀ ਏਕਤਾ ਸੀ ਕਿਉਂਕਿ ਖੋਹੇ ਹੋਏ ਇਲਾਕੇ ਸਦਾ ਹੀ ਅਜਿਹੇ ਵਫਾਦਾਰ ਸਰਦਾਰਾਂ ਨੂੰ ਸੌਂਪ ਦਿੱਤੇ ਜਾਂਦੇ ਸਨ ਜੋ ਰਾਜ ਲਈ ਫੌਜਾਂ ਦਿੰਦੇ ਸਨ ਤੇ ਫ਼ੌਜ ਦੇ ਖਰਚੇ ਲਈ ਉਹਦਾ ਜਾਗੀਰ ਤੋਂ ਕੋਈ ਨਫਾ ਕਮਾਉਣ ਦਾ ਇਰਾਦਾ ਨਹੀਂ ਹੁੰਦਾ ਸੀ।

ਰਣਜੀਤ ਸਿੰਘ ਤੇ ਫਤਿਹ ਸਿੰਘ ਆਲੂਵਾਲੀਆ ਨੇ ਉੱਤਰ ਪੱਛਮ ਵੱਲ ਚੜ੍ਹਾਈ ਕੀਤੀ ਤੇ ਪਿੰਡੀ ਭੱਟੀਆ, ਪੋਠੋਹਾਰ ਤੇ ਚਨਿਉਟ ਮੁਸਲਮਾਨ ਸਰਦਾਰਾਂ ਤੋਂ ਖੋਹ ਲਏ। ਲਾਹੌਰ 'ਚੋਂ ਬਾਹਰ ਰਹਿਣ ਸਮੇਂ ਕਸੂਰ ਦੇ ਨਿਜ਼ਾਮ-ਉਦ-ਦੀਨ ਨੇ ਰਾਜਧਾਨੀ ਦੇ ਕੁਝ ਨੇੜਲੇ ਪਿੰਡ ਲੁੱਟ ਲਏ। ਮਹਾਰਾਜਾ ਕਾਹਲੀ ਕਾਹਲੀ ਦੱਖਣ ਵੱਲ ਮੁੜ ਆਇਆ ਤੇ ਲਾਹੌਰ ਰੁਕੇ ਬਿਨਾਂ ਹੀ ਕਸੂਰ ਪਹੁੰਚ ਗਿਆ। ਕਸੂਰ ਦੇ ਕਿਲ੍ਹੇ ਤੇ ਉਸ ਸਮੇਂ ਤੱਕ ਭਾਰੀਆਂ ਤੋਪਾਂ ਨਾਲ ਗੋਲ੍ਹੇ ਵਰ੍ਹਾਏ ਗਏ ਜਦ ਤਕ ਨਿਜ਼ਾਮ-ਉਦ-ਦੀਨ ਨੇ ਹਥਿਆਰ ਨ ਸੁੱਟ ਦਿੱਤੇ। ਉਸਨੂੰ ਮਹਾਰਾਜੇ ਨੇ ਫਿਰ ਮੁਆਫ ਕਰ ਦਿੱਤਾ ਤੇ ਜਾਗੀਰ ਵੀ ਉਸ ਕੋਲ ਰਹਿਣ ਦਿੱਤੀ।

ਮਹਾਰਾਜਾ ਹਿੰਦੂਆਂ ਤੇ ਸਿੱਖਾਂ ਦੇ ਮੁਕਾਬਲੇ ਮੁਸਲਮਾਨ ਹਾਕਮਾਂ ਪ੍ਰਤੀ ਵਧੇਰੇ ਲਿਹਾਜਦਾਰ ਤੇ ਸੁਚੇਤ ਸੀ। ਉਸ ਦਾ ਨਿਜਾਮਉਦਦੀਨ ਨਾਲ ਵਰਤਾਓ ਮਹਾਰਾਜੇ ਦੀ ਸਖਾਵਤ ਤੇ ਖੁਲ੍ਹ ਦਿਲੀ ਦਾ ਪਰਤੱਖ ਪ੍ਰਮਾਣ ਹੈ ਜਿਸਨੂੰ ਮਹਾਰਾਜੇ ਨੇ ਕਈ ਵਾਰ ਹਰਾਇਆ।

ਮੁਲਤਾਨ ਅਬਦਾਲੀ ਵਲੋਂ ਜਿੱਤੇ ਜਾਣ ਤੋਂ ਪਹਿਲਾਂ ਪੰਜਾਬ ਦਾ ਹੀ ਪਰਗਣਾ (ਜ਼ਿਲਾ) ਸੀ। ਇਸ ਨੂੰ ਭੰਗੀਆਂ ਨੇ ਜਿੱਤ ਲਿਆ ਸੀ ਪਰ ਲੋਕਾਂ ਦੀ ਭਲਾਈ ਪ੍ਰਤੀ ਉਹਨਾਂ

ਵਲੋਂ ਵਰਤੀ ਗਈ ਅਣਗਹਿਲੀ ਕਾਰਨ ਲੋਕਾਂ ਵਿੱਚ ਸਿੱਖਾਂ ਬਾਰੇ ਵਿਰੋਧ ਤੇ ਦੁਸ਼ਮਣੀ ਦੀ ਭਾਵਨਾ ਪੈਦਾ ਹੋ ਗਈ ਸੀ ਤੇ ਉਹਨਾਂ ਵਿੱਚ ਸਿੱਖ ਅਗਵਾਈ ਵਿੱਚ ਕਾਇਮ ਹੋ ਰਹੇ ਪੰਜਾਬੀ ਰਾਜ ਤੋਂ ਵੱਖ ਰਹਿਣ ਦੀ ਭਾਵਨਾ ਵਧ ਰਹੀ ਸੀ। ਭੰਗੀਆਂ ਨੇ ਮੁਜ਼ੱਫਰ ਖਾਂ ਦੇ ਪਰਿਵਾਰ ਨੂੰ ਉਥੋਂ ਕੱਢ ਦਿੱਤਾ ਸੀ। ਮੁਲਤਾਨੀਆਂ ਦੀ ਹੱਠਧਰਮੀ, ਤੇ ਮਹਾਰਾਜੇ ਵਲੋਂ ਇਤਨੇ ਸ਼ਕਤੀਸ਼ਾਲੀ ਕਿਲ੍ਹੇ ਨੂੰ ਘੇਰਾ ਪਾਉਣ ਤੇ ਉਸ ਖੇਤਰ ਵਿੱਚ ਵਿਰੋਧੀ ਮੁਸਲਿਮ ਕਬੀਲਿਆਂ ਦੇ ਸੰਗਠਨ ਦਾ ਟਾਕਰਾ ਕਰਨ ਦੀ ਅਸਮਰੱਥਾ ਦੇ ਬਾਵਜੂਦ ਰਣਜੀਤ ਸਿੰਘ ਨੇ ਮੁਲਤਾਨ ਨੂੰ ਆਪਣੇ ਅਧੀਨ ਕਰ ਲੈਣ ਦੀ ਇੱਛਾ ਦਾ ਐਲਾਨ ਕਰ ਦਿੱਤਾ। ਰਣਜੀਤ ਸਿੰਘ ਨੇ ਨਵਾਬ ਮੁਜ਼ੱਫਰ ਖਾਂ ਵਲੋਂ ਭਰਤੀ ਕੀਤਾ ਕਿਸਾਨੀ ਦਾ ਹਜੂਮ ਖਿੰਡਾ ਪੁੰਡਾ ਦਿੱਤਾ ਤੇ ਸ਼ਹਿਰ ਉਪਰ ਕੇਂਦਰ ਵਿੱਚ ਸਥਿਤ ਵਿਸ਼ਾਲ ਕਿਲ੍ਹੇ ਤੋਂ ਬਿਨਾਂ ਬਾਕੀ ਹਰ ਥਾਂ ਅਧਿਕਾਰ ਕਰ ਲਿਆ। ਮੁਜ਼ੱਫਰ ਖਾਂ ਨੇ ਲੜਾਈ ਦਾ ਹਰਜਾਨਾ ਦੇਕੇ ਤੇ ਖਿਰਾਜ ਕਾਬਲ ਨੂੰ ਦੇਣ ਦੀ ਥਾਂ ਲਾਹੌਰ ਨੂੰ ਅਦਾ ਕਰਨ ਦੀ ਸਹਿਮਤੀ ਦੇ ਕੇ ਅਧੀਨਗੀ ਪਰਵਾਨ ਕਰ ਲਈ।

**ਅੰਮ੍ਰਿਤਸਰ ਦੀ ਜਿੱਤ :** ਮੁਲਤਾਨ ਪਿੱਛੋਂ ਅੰਮ੍ਰਿਤਸਰ ਦੀ ਵਾਰੀ ਆ ਗਈ। ਅੰਮ੍ਰਿਤਸਰ ਪੰਜਾਬ ਦਾ ਸਭ ਤੋਂ ਵੱਡਾ ਸ਼ਹਿਰ ਤਾਂ ਨਹੀਂ ਸੀ, ਪਰ ਵਪਾਰਕ ਤੌਰ ਤੇ ਇਹ ਸਾਰੇ ਪ੍ਰਾਂਤ ਦਾ ਸਭ ਤੋਂ ਉੱਘਾ ਸ਼ਹਿਰ ਸੀ। ਇਹ ਉੱਤਰੀ ਭਾਰਤ ਦਾ ਵਪਾਰਕ ਕੇਂਦਰ ਸੀ ਜਿੱਥੇ ਕਾਫਲੇ ਮੱਧ ਏਸ਼ੀਆ ਤੋਂ ਵਸਤੂਆਂ ਲੈਕੇ ਆਉਂਦੇ ਤੇ ਉਹਨਾਂ ਦਾ ਵਟਾਂਦਰਾ ਹਿੰਦੁਸਤਾਨ ਵਿੱਚ ਤਿਆਰ ਹੁੰਦੀਆਂ ਵਸਤੂਆਂ ਨਾਲ ਕਰਦੇ ਸਨ। ਇਸ ਦੇ ਤੰਗ, ਵਲ ਖਾਂਦੇ ਬਾਜ਼ਾਰਾਂ ਵਿੱਚ ਵਪਾਰਕ ਘਰਾਣੇ ਸਨ ਜੋ ਹਰ ਕਿਸਮ ਦੀਆਂ ਕਲਪਨਾ ਯੋਗ ਵਸਤੂਆਂ ਦਾ ਵਪਾਰ ਕਰਦੇ ਸਨ ਜਿਵੇਂ ਰੇਸ਼ਮ, ਮਲਮ, ਗਰਮ ਮਸਾਲੇ, ਚਾਹ, ਕੌਫੀ, ਖੱਲਾਂ, ਬੰਦੂਕਾਂ ਤੇ ਦੂਸਰੇ ਹਥਿਆਰ। ਧਨੀ ਵਪਾਰੀਆਂ ਕਾਰਨ, ਏਥੇ ਸੋਨੇ ਤੇ ਚਾਂਦੀ ਦੇ ਗਹਿਣੇ ਬਣਾਉਣ ਵਾਲਿਆਂ ਦੇ ਧੰਦੇ ਵੀ ਵਿਕਸਿਤ ਹੋ ਗਏ ਸਨ। ਆਪਣੀ ਦੌਲਤ ਤੋਂ ਬਿਨਾਂ ਅੰਮ੍ਰਿਤਸਰ ਸਿੱਖਾਂ ਦੀਆਂ ਨਜ਼ਰਾਂ ਵਿੱਚ ਇੱਕ ਪਾਵਨ-ਪਵਿੱਤਰ ਸ਼ਹਿਰ ਸੀ। ਜਿਸ ਵਿੱਚ ਖਾਲਸਾ ਪੰਥ ਦਾ ਆਗੂ ਤੇ ਪੰਜਾਬ ਦਾ ਮਹਾਰਾਜ ਬਣਨ ਦੀ ਤਾਂਘ ਸੀ, ਉਸ ਲਈ ਆਪਣੇ ਦਾਅਵੇ ਤੇ ਉਪਾਧੀ ਨੂੰ ਸਹੀ ਸਿੱਧ ਕਰਨ ਲਈ ਅੰਮ੍ਰਿਤਸਰ ਤੇ ਅਧਿਕਾਰ ਕਰਨਾ ਜ਼ਰੂਰੀ ਸੀ।

ਅੰਮ੍ਰਿਤਸਰ ਇੱਕ ਦਰਜਨ ਪਰਿਵਾਰਾਂ 'ਚ ਵੰਡਿਆ ਹੋਇਆ ਸੀ ਤੇ ਹਰ ਪਰਿਵਾਰ ਸ਼ਹਿਰ ਦੇ ਵੱਖ-ਵੱਖ ਭਾਗ ਦਾ ਮਾਲਕ ਸੀ। ਇਹਨਾਂ ਪਰਿਵਾਰਾਂ ਨੇ ਆਪਣੇ ਆਪਣੇ ਇਲਾਕੇ ਵਿੱਚ ਕੋਟ (ਛੋਟੇ ਕਿਲ੍ਹੇ) ਬਣਾਏ ਹੋਏ ਸਨ ਤੇ ਉਹਨਾਂ ਨੇ ਵਪਾਰੀਆਂ ਤੇ ਦੁਕਾਨਦਾਰਾਂ ਤੋਂ ਕਰ ਉਗਰਾਹੁਣ ਲਈ ਹਥਿਆਰਬੰਦ ਗੁਮਾਸ਼ਤੇ ਰੱਖੇ ਹੋਏ ਸਨ ਜੋ ਜਿਤਨੀ ਵਾਰ ਸੰਭਵ ਹੁੰਦਾ ਹੈ,ਸ ਉਹਨਾਂ ਨੂੰ ਜੁਰਮਾਨਾ ਲਾਉਂਦੇ ਤੇ ਉਗਰਾਹੀ ਕਰਦੇ। ਸ਼ਹਿਰ ਦੇ ਮੁਖੀਆਂ ਨੇ ਰਣਜੀਤ ਸਿੰਘ ਨੂੰ ਸ਼ਹਿਰ ਤੇ ਕਬਜ਼ਾ ਕਰ ਲੈਣ ਦੀ ਬੇਨਤੀ ਕੀਤੀ। (ਉਸ ਨੂੰ ਜ਼ਿਆਦਾ ਪਰੇਰਨਾ ਦੇਣ ਦੀ ਲੋੜ ਹੀ ਨਹੀਂ ਸੀ।) ਇੱਕੋ ਇਕ ਮਹੱਤਵਪੂਰਨ ਪਰਿਵਾਰ ਜਿਸ ਦੇ ਵਿਰੋਧ ਜਾਂ ਮੁਕਾਬਲਾ ਕਰਨ ਦੀ ਸੰਭਾਵਨਾ ਸੀ ਉਹ ਉਸ ਭੰਗੀ ਸਰਦਾਰ ਦੀ ਵਿਧਵਾ ਦਾ ਸੀ ਜੋ ਤਿੰਨ ਸਾਲ ਪਹਿਲਾਂ ਭਸੀਨ ਦੇ ਅਸਥਾਨ ਤੇ ਸ਼ਰਾਬ ਪੀ ਪੀ ਕੇ ਮਰ ਗਿਆ ਸੀ। ਵਿਧਵਾ, ਜਿਸ ਨੂੰ ਰਾਮਗੜ੍ਹੀਆਂ ਦਾ ਸਮਰਥਨ ਪ੍ਰਾਪਤ ਸੀ, ਗੋਬਿੰਦਗੜ੍ਹ ਦੇ ਕਿਲੇ ਤੇ ਕਾਬਜ਼ ਸੀ।

ਰਣਜੀਤ ਸਿੰਘ ਨੇ ਸ਼ਹਿਰ ਉੱਪਰ, ਵਾਰੋ ਵਾਰੀ ਸਰਦਾਰਾਂ ਤੇ ਜਿੱਤ ਪ੍ਰਾਪਤ ਕਰਕੇ

ਵੱਖ-ਵੱਖ ਹਿੱਸਿਆਂ 'ਚ ਸ਼ਹਿਰ ਤੇ ਅਧਿਕਾਰ ਕੀਤਾ। ਰਾਮਗੜ੍ਹੀਆਂ ਨੇ ਵਿਧਵਾ ਦੀ ਸਹਾਇਤਾ ਨ ਕੀਤੀ ਤੇ ਉਸ ਨੇ ਕਿਲ੍ਹਾ ਆਪਣੇ ਲਈ ਤੇ ਆਪਣੇ ਪੁੱਤਰ ਲਈ ਜਾਗੀਰ ਲੈਕੇ ਸੌਂਪ ਦਿੱਤਾ।

ਗੋਬਿੰਦਗੜ੍ਹ ਇੱਕ ਵੱਡੀ ਪ੍ਰਾਪਤੀ ਸੀ। ਇਸਦੇ ਨਾਲ ਹੀ ਬਹੁਤ ਵੱਡੀ ਤੋਪ ਜ਼ਮਜ਼ਮਾ ਸਮੇਤ ਪੰਜ ਤੋਪਾਂ ਮਿਲੀਆਂ।[11] ਉਸ ਨੂੰ ਇੱਕ ਪ੍ਰਸਿੱਧ ਸੈਨਿਕ ਅਕਾਲੀ ਫੂਲਾ ਸਿੰਘ ਦੀਆਂ ਸੇਵਾਵਾਂ ਵੀ ਪ੍ਰਾਪਤ ਹੋ ਗਈਆਂ ਜਿਸ ਨੂੰ ਉਸ ਨੇ ਆਪਣੀ ਸੇਵਾ ਵਿੱਚ ਲੈ ਲਿਆ।[12] ਉਸ ਨੇ ਅੰਮ੍ਰਿਤਸਰ ਸ਼ਹਿਰ ਉੱਪਰ ਅਧਿਕਾਰ ਕਰਨ ਵਿੱਚ ਮਹਾਰਾਜਾ ਸਾਹਿਬ ਦੀ ਬਹੁਤ ਸਹਾਇਤਾ ਕੀਤੀ।

ਮਹਾਰਾਜਾ ਦਾ ਸ਼ਹਿਰ ਵਿੱਚ ਧੂਮ ਧੜਕੇ ਨਾਲ ਸੁਆਗਤ ਕੀਤਾ ਗਿਆ। ਉਸ ਨੇ ਬਾਜ਼ਾਰਾਂ ਵਿੱਚ ਹਾਥੀ ਤੇ ਸਵਾਰ ਹੋਕੇ ਚੱਕਰ ਕੱਢਦੇ ਹੋਏ ਹਜੂਮ ਉੱਤੇ ਸਿੱਕਿਆਂ ਦਾ ਮੀਂਹ ਵਰਾਇਆ। ਉਸਨੇ ਹਰਿਮੰਦਰ ਦੇ ਸਰੋਵਰ ਵਿੱਚ ਇਸ਼ਨਾਨ ਕੀਤਾ ਤੇ ਉਸਨੇ ਹਰਿਮੰਦਰ ਦੀ ਪੱਥਰ ਨਾਲ ਪੁਨਰ-ਉਸਾਰੀ ਤੇ ਸੋਨੇ ਦੇ ਪੱਤਰੇ ਲਾਉਣ ਲਈ ਵੱਡੀ ਰਕਮ ਅਨੁਦਾਨ ਵਜੋਂ ਭੇਟਾ ਕੀਤੀ।[13]

**ਸੈਨਾ ਦਾ ਆਧੁਨਿਕੀ ਕਰਨ :** ਅੰਮ੍ਰਿਤਸਰ ਦੀ ਜਿੱਤ ਨਾਲ ਮਹਾਰਾਜੇ ਦੇ ਨਾਮ ਦੀ ਮਹਿਮਾ ਦੂਰ ਦੂਰ ਤੱਕ ਫੈਲ ਗਈ ਤੇ ਅੰਗਰੇਜ਼ਾਂ ਅਧੀਨ ਭਾਰਤ ਭਰ ਵਿਚੋਂ ਲੋਕ ਨੌਕਰੀਆਂ ਕਰਨ ਲਈ ਉਹਦੀ ਛਤਰ ਛਾਇਆ ਲਈ ਵਹੀਰਾਂ ਘੱਤ ਕੇ ਆਉਣ ਲੱਗੇ।

---

11. ਜ਼ਮਜ਼ਮਾ ਪਿੱਤਲ ਤੇ ਤਾਂਬੇ ਦੀ ਬਣੀ ਹੋਈ ਸੀ ਤੇ ਇਸਦੀ ਢਲਾਈ ਅਹਿਮਦਸ਼ਾਹ ਅਬਦਾਲੀ ਦੇ ਹੁਕਮ ਨਾਲ ਕੀਤੀ ਗਈ ਸੀ। ਇਸਨੇ ਪਾਣੀਪਤ ਦੇ ਮੈਦਾਨ ਵਿੱਚ ਮਰਹੱਟਾ ਦਲਾਂ ਵਿੱਚ ਤਬਾਹੀ ਮਚਾਈ ਸੀ। ਇਹ ਅਫ਼ਗਾਨਾਂ ਦੇ ਹੱਥੋਂ ਸੁਕਰਚਕੀਆਂ ਕੋਲ ਆਈ ਤੇ ਉਹਨਾਂ ਕੋਲੋਂ ਹੁੰਦੀ ਵੱਖ-ਵੱਖ ਲੋਕਾਂ ਕੋਲੋਂ ਹੁੰਦੀ ਹੋਈ ਭੰਗੀਆਂ ਦੇ ਹੱਥ ਆ ਗਈ। (ਵੇਖੋ ਕਾਂਡ-8. ਫੁੱਟ ਨੋਟ 51) ਇਸ ਤਰ੍ਹਾਂ ਉਹ ਭੰਗੀਆਂ ਦੀ ਤੋਪ ਦੇ ਨਾਮ ਨਾਲ ਪ੍ਰਸਿੱਧ ਹੋ ਗਈ। ਇਸ ਦੀ ਵਰਤੋਂ ਰਣਜੀਤ ਸਿੰਘ ਨੇ ਕਈ ਮੁਹਿੰਮਾਂ ਵਿੱਚ ਕੀਤੀ ਤੇ ਉਹਦੀ ਮੌਤ ਪਿੱਛੋਂ ਸਿੱਖਾਂ ਤੇ ਅੰਗਰੇਜ਼ਾਂ ਦੇ ਯੁੱਧ ਵਿੱਚ ਵਰਤੀ ਗਈ। ਮਗਰੋਂ ਇਸ ਨੂੰ ਲਾਹੌਰ ਦੇ ਬਾਜ਼ਾਰ ਵਿੱਚ ਇੱਕ ਚੌਂਕੀ ਤੇ ਟਿਕਾ ਦਿੱਤਾ ਗਿਆ ਤੇ ਇਸਦੀ ਵਰਤੋਂ ਬੰਦ ਕਰ ਦਿੱਤੀ ਗਈ। ਕਿਪਲਿੰਗ ਨੇ ਇਸ ਨੂੰ 'ਕਿੰਮਦੀ ਤੋਪ' ਕਹਿਕੇ ਅਮਰ ਕਰ ਦਿੱਤਾ।
12. ਫੂਲਾ ਸਿੰਘ ਦਾ ਜਨਮ 1761 ਈ. ਵਿੱਚ ਪਿੰਡ ਸ਼ੀਂਹ ਵਿੱਚ ਹੋਇਆ ਸੀ। ਉਹ ਬਚਪਨ ਵਿੱਚ ਹੀ ਨਿਹੰਗਾ ਦੇ ਜੱਥੇ ਵਿੱਚ ਰਲ ਗਿਆ ਤੇ ਉਸ ਕੱਟੜ ਲੜਾਕੂ ਦਲ ਦਾ ਨੇਤਾ ਬਣ ਗਿਆ ਜਿਸ ਨੂੰ ਸਿੱਖਾਂ ਦੀ 'ਸ਼ਹੀਦ' ਮਿਸਲ ਕਿਹਾ ਜਾਂਦਾ ਸੀ। ਰਣਜੀਤ ਸਿੰਘ ਨੂੰ ਆਪਣੀਆਂ ਬਹੁਤੀਆਂ ਜਿੱਤਾਂ ਜਿਹਨਾਂ ਸਿਰਲੱਥ ਨਿਹੰਗਾਂ ਦੀ ਬਹਾਦਰੀ ਕਾਰਨ ਪ੍ਰਾਪਤ ਹੋਈਆਂ (ਇਹਨਾਂ ਨੂੰ ਅਕਾਲੀ ਵੀ ਕਿਹਾ ਜਾਂਦਾ ਸੀ) ਜਿਹਨਾਂ ਵਿੱਚ ਫੂਲਾ ਸਿੰਘ ਤੇ ਸਾਧੂ ਸਿੰਘ ਦਾ ਆਮ ਹੀ ਜਿਕਰ ਕੀਤਾ ਜਾਂਦਾ ਹੈ। ਉਹਨਾਂ ਦੀ ਪ੍ਰਸਿੱਧੀ ਉਹਨਾਂ ਦੀ ਨਿਡਰਤਾ ਤੇ ਮਹਾਰਾਜੇ ਅੱਗੇ ਨਿਡਰ ਹੋਕੇ ਮਨ ਦੀ ਗੱਲ ਕਹਿ ਦੇਣ ਕਰਕੇ ਵੀ ਸੀ। ਅਕਾਲੀ ਫੂਲਾ ਸਿੰਘ ਮਾਰਚ 1823 ਨੂੰ ਨੌਸ਼ਹਿਰੇ ਦੀ ਲੜਾਈ ਵਿੱਚ ਮਾਰਿਆ ਗਿਆ ਸੀ।
13. ਹਰਿਮੰਦਰ ਦੇ ਅੰਦਰਲੇ ਪਰਵੇਸ਼ ਦੁਆਰ ਤੇ ਇਸ ਬਾਰੇ ਇੱਕ ਸ਼ਿਲਾਲੇਖ ਉਕਰਿਆ ਹੋਇਆ ਹੈ। (ਵੇਖੋ ਕਾਂਡ 3, ਫੁੱਟਨੋਟ-20)

ਉਹਨਾਂ ਵਿੱਚ ਈਸਟ ਇੰਡੀਆ ਕੰਪਨੀ ਦੀਆਂ ਪਲਟਨਾਂ ਛੱਡ ਕੇ ਆਏ ਭਗੌੜੇ ਵੀ ਸਨ। ਉਹਨਾਂ ਦੀ ਮਹਾਰਾਜੇ ਸਾਮ੍ਹਣੇ ਪੈਰੇਡ ਕਰਾਈ ਗਈ ਤੇ ਉਸਨੇ ਪਹਿਲੀ ਵਾਰ ਸੈਨਿਕਾਂ ਨੂੰ ਕਦਮ ਨਾਲ ਕਦਮ ਮਿਲਾਕੇ, ਆਮ ਆਦੇਸ਼ ਦੇ ਸ਼ਬਦਾਂ ਦੇ ਕਹਿਣ ਤੇ ਦਲ-ਬੰਦੀ ਕਰਦਿਆਂ ਵੇਖਿਆ। ਉਸ ਨੇ ਇਹ ਭਾਂਪ ਲਿਆ ਕਿ ਅੰਗਰੇਜ਼ਾਂ ਵੱਲੋਂ ਵੱਡੀਆਂ ਤੇ ਵਧੇਰੇ ਚੰਗੀ ਤਰ੍ਹਾਂ ਹਥਿਆਰਬੰਦ ਫ਼ੌਜਾਂ ਉੱਪਰ ਜਿੱਤ ਦਾ ਭੇਦ ਉਹਨਾਂ ਦਾ ਵਧੀਆ ਅਨੁਸ਼ਾਸਨ ਸੀ। ਉਸ ਨੇ ਉਹਨਾਂ ਦੇ ਭਗੌੜਿਆਂ ਨੂੰ ਡਰਿਲ ਸਾਰਜੈਂਟ (ਕਵਾਇਦ ਕਰਾਉਣ ਵਾਲੇ ਉਸਤਾਦ) ਵਜੋਂ ਭਰਤੀ ਕਰ ਲਿਆ। ਉਸ ਨੇ ਨੌਜਵਾਨ ਪੰਜਾਬੀਆਂ ਦਾ ਇਕ ਦਲ ਸੀਮਾ ਤੋਂ ਪਾਰ ਕੰਪਨੀ ਦੀ ਨੌਕਰੀ ਵਿੱਚ ਭਰਤੀ ਹੋਣ ਲਈ, ਤੇ ਜੋ ਕੁਝ ਅੰਗਰੇਜ਼ਾਂ ਤੋਂ ਸਿਖਿਆ ਜਾ ਸਕਦਾ ਸੀ, ਸਿੱਖਣ ਲਈ ਭੇਜਿਆ। ਉਸ ਸਮੇਂ ਸਿੱਖ ਸੈਨਾ ਦੀ ਰੀੜ੍ਹ ਦੀ ਹੱਡੀ (ਸ਼ਕਤੀ ਦਾ ਆਧਾਰ) ਨੇਜ਼ਿਆਂ, ਤਲਵਾਰਾਂ ਤੇ ਬੰਦੂਕਾਂ ਨਾਲ ਲੈਸ ਘੋੜ ਸਵਾਰ ਹੀ ਸਨ। ਸਿੱਖ ਪਿਆਦਾ ਫ਼ੌਜ ਅਤੇ ਡਰਿੱਲ ਨੂੰ ਨਫ਼ਰਤ ਕਰਦੇ ਸਨ। ਉਹ ਕਦਮ ਨਾਲ ਦਮ ਮਿਲਾ ਕੇ ਕੀਤੀ ਜਾਂਦੀ ਡਰਿੱਲ ਨੂੰ 'ਰਕਸ-ਇ-ਲੱਲੂਆਂ'' (ਮੂਰਖਾ ਦਾ ਨਾਚ) ਕਹਿੰਦੇ ਸਨ। ਰਣਜੀਤ ਸਿੰਘ ਨੇ ਇਹਨਾਂ ਵਿਅੰਗਉਕਤੀਆਂ ਤੇ ਮਖੌਲਬਾਜ਼ੀਆਂ ਨੂੰ ਅਣਗੌਲਿਆਂ ਕਰ ਦਿੱਤਾ ਤੇ ਪੰਜਾਬੀ ਮੁਸਲਮਾਨਾਂ, ਹਿੰਦੁਸਤਾਨੀ (ਪੂਰਬੀ) ਭਗੌੜਿਆਂ ਤੇ ਗੋਰਖਿਆਂ ਤੇ ਆਧਾਰਿਤ ਪਿਆਦਾ ਪਲਟਣਾਂ ਕਾਇਮ ਕੀਤੀਆਂ। ਇਹਨਾਂ ਨਵੇਂ ਪਿਆਦਾ ਸੈਨਿਕਾਂ ਨੂੰ ਲੜਾਈਆਂ ਲੜਦਿਆਂ ਵੇਖਣ ਪਿੱਛੋਂ ਸਿੱਖਾਂ ਨੇ ਪਿਆਦਾ ਫ਼ੌਜ ਦਾ ਵਿਰੋਧ ਛੱਡ ਦਿੱਤਾ ਤੇ ਪਿਆਦਾ ਫੌਜ ਵਿੱਚ ਭਰਤੀ ਹੋਣਾ ਸ਼ੁਰੂ ਕਰ ਦਿੱਤਾ।

ਮਹਾਰਾਜੇ ਨੇ ਤੋਪਖਾਨੇ ਲਈ ਵੀ ਆਧੁਨਿਕ ਯੁੱਧਕਲਾ ਦੀ ਮਹੱਤਤਾ ਪਛਾਣ ਲਈ ਸੀ। ਉਸ ਦੇ ਤੋਪਖਾਨੇ ਦਾ ਪਰਬੰਧ ਮੁਸਲਮਾਨ ਤੋਪਚੀ ਕਰਦੇ ਸਨ ਜਿਹਨਾਂ ਵਿੱਚ ਗੌਂਸ ਮੁਹੰਮਦ ਖਾਂ (ਮੀਆਂ ਗੌਂਸਾਂ) ਤੇ ਮਗਰੋਂ ਸੇਖ ਇਲਾਹੀ ਬਖਸ਼ ਵਰਗੇ ਇਸ ਵਰਗ ਦੇ ਸਭ ਤੋਂ ਵੱਡੇ ਅਹੁਦਿਆਂ ਤੇ ਪਹੁੰਚ। ਸਿੱਖਾਂ ਨੂੰ ਤੋਪਖਾਨੇ ਵਿੱਚ ਭਰਤੀ ਹੋਣ ਤੇ ਝਿਜਕ ਨਹੀਂ ਸੀ। ਤੇ ਉਹ ਛੇਤੀ ਹੀ ਤੋਪਾਂ ਢਾਲਣ ਤੇ ਗੋਲੇ ਬਣਾਉਣ ਤੇ ਗੋਲਾ ਬਾਰੂਦ ਦੀ ਵਰਤੋਂ ਕਰਨਾ ਸਿੱਖ ਗਏ ਤੇ ਉਹ ਛੇਤੀ ਹੀ ਭਾਰਤ ਦੇ ਸਭ ਤੋਂ ਵੱਧ ਨਿਪੁੰਨ ਤੋਪਚੀ ਬਣ ਗਏ।

ਮਹਾਰਾਜਾ ਨਵਿਆਂ ਰੰਗਰੂਟਾਂ ਵਿੱਚ ਨਿਜੀ ਦਿਲਚਸਪੀ ਲਿਆ ਕਰਦਾ ਸੀ। ਤੇ ਉਹ ਬਾਕਾਇਦਾ ਦਿਨ ਦਾ ਬਹੁਤ ਸਮਾਂ ਉਹਨਾਂ ਦੀ ਡਰਿੱਲ ਤੇ ਤੋਪਾਂ ਦੇ ਅਭਿਆਸ ਦਾ ਨਿਰੀਖਣ ਕਰਨ ਵਿੱਚ ਲੰਘਾਉਂਦਾ। ਨੌ ਮਹੀਨਿਆਂ ਦੀ ਸਖਤ ਸਿਖਲਾਈ ਪਿੱਛੋਂ ਰਾਜ ਦੀ ਨਵੀਂ ਸੈਨਾ ਮੁਹਿੰਮਾਂ ਲਈ ਤਿਆਰ ਸੀ। 1803 ਦੇ ਦੁਸਹਿਰੇ ਦੇ ਜਸ਼ਨਾਂ ਵਿੱਚ ਇਸ ਨਵੀਂ ਸੈਨਾ ਦੀ ਟੁਕੜੀ ਨੇ ਵੀ ਹਿੱਸਾ ਲਿਆ।

ਦੁਸਹਿਰੇ ਮਗਰੋਂ ਮੁਹਿੰਮਾਂ ਤੇ ਜਾਣ ਦਾ ਮੌਸਮ ਆ ਗਿਆ। ਪਹਿਲਾਂ ਤਾਂ ਸੁਤੰਤਰ ਰਜਵਾੜਿਆਂ ਤੇ ਰਿਆਸਤਾਂ 'ਚ ਦੂਤ ਭੇਜੇ ਗਏ ਤੇ ਉਹਨਾਂ ਹਾਕਮਾਂ ਨੂੰ ਦਰਬਾਰ ਦੀ ਅਧੀਨਗੀ ਕਬੂਲ ਕਰ ਲੈਣ ਲਈ ਕਿਹਾ ਗਿਆ। ਜਿਹਨਾਂ ਨੇ ਇਹ ਪੇਸ਼ਕਸ਼ ਘਿਰਣਾ ਨਾਲ ਠੁਕਰਾ ਦਿੱਤੀ, ਉਹਨਾਂ ਵਿੱਚ ਝੰਗ ਦਾ ਅਹਿਮਦ ਖ਼ਾਂ ਸਿਆਲ ਵੀ ਸੀ। ਉਹ ਵਧੀਆ ਨਸਲ ਦੇ ਘੋੜਿਆਂ ਦਾ ਪਾਲਕ ਵੀ ਸੀ। ਨਵੀਂ ਸੁਸਿਖਿੱਅਤ ਫੌਜ ਨੂੰ ਝੰਗ ਉਪਰ ਅਧਿਕਾਰ ਕਰਨ ਵਿੱਚ ਕੋਈ ਔਕੜ ਨ ਆਈ। ਅਹਿਮਦ ਖਾਂ ਨੂੰ ਦੁਬਾਰਾ ਝੰਗ ਵਿੱਚ ਹੀ ਲਾਹੌਰ ਦੇ ਬਾਜ਼ਗੁਜਾਰ (ਅਧੀਨ ਰਾਜ) ਵਜੋਂ ਬਹਾਲ ਕਰ ਦਿੱਤਾ ਗਿਆ। ਝੰਗ ਨੇੜੇ ਉੱਚ

ਦੇ ਜ਼ਿਮੀਦਾਰਾਂ ਨੇ ਵੀ ਝੰਗ ਵਾਂਗ ਹੀ ਲਾਹੌਰ ਦਰਬਾਰ ਦੀ ਅਧੀਨਗੀ ਸਵੀਕਾਰ ਕਰ ਲਈ।

ਉੱਤਰ-ਪੱਛਮ ਦੀ ਮੁਹਿੰਮ ਦੇ ਅਨੁਭਵ ਬਾਰੇ ਅੰਮ੍ਰਿਤਸਰ ਵਿੱਚ ਵਿਚਾਰ ਕੀਤੀ ਗਈ। ਗੋਬਿੰਦਗੜ੍ਹ ਕਿਲ੍ਹੇ ਵਿੱਚ ਇਕ ਦਰਬਾਰ ਲਗਾ ਕੇ ਮਹਾਰਾਜੇ ਨੇ ਫੌਜ ਦੇ ਪੁਨਰ-ਗਠਨ ਦਾ ਐਲਾਨ ਕੀਤਾ। ਫੌਜ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਗਿਆ। ਪਹਿਲਾ ਭਾਗ ਜੋ 13000 ਆਦਮੀਆਂ ਤੇ ਆਧਾਰਿਤ ਸੀ, ਸਿੱਧਾ ਮਹਾਰਾਜੇ ਦੇ ਅਧੀਨ ਕਰ ਦਿੱਤਾ ਗਿਆ ਜੋ ਸਦਾ ਹੀ ਮਹਾਰਾਜੇ ਦੀ ਸੇਵਾ ਵਿੱਚ, ਉਹਦੇ ਅੰਗ ਸੰਗ ਤਿਆਰ-ਬਰ-ਤਿਆਰ ਰਹਿੰਦਾ ਸੀ। ਇਸ ਵਿੱਚ ਪਿਆਦਾ, ਘੋੜ ਸਵਾਰ, ਤੋਪਖਾਨਾ ਭਾਵ ਤਿੰਨੇ ਹੀ ਟੁਕੜਆਂ ਸ਼ਾਮਿਲ ਸਨ। ਘੋੜ ਸਵਾਰ ਸੈਨਾ ਸਮੁੱਚੀ ਸਿੱਖਾਂ ਉੱਪਰ ਆਧਾਰਿਤ ਹੁੰਦੀ ਸੀ ਤੇ ਇਹਦੇ ਵਿੱਚ ਹੀ ਉਹਦੇ ਚੋਣੀ ਦੇ ਜਰਨੈਲ ਹਰੀ ਸਿੰਘ ਨਲਵਾ, ਹੁਕਮਾ ਸਿੰਘ ਚਿਮਨੀ ਤੇ ਦੇਸਾ ਸਿੰਘ ਮਜੀਠੀਆ ਸਨ। ਪਿਆਦਾ ਫੌਜ ਹਿੰਦੂਆਂ ਤੇ ਮੁਸਲਮਾਨਾਂ ਦੀ ਮਿਲੀ ਜੁਲੀ ਸੀ ਤੇ ਵਿਰਲੇ ਟਾਂਵੇਂ, ਘੱਟ ਗਿਣਤੀ ਵਿੱਚ ਸਿੱਖ ਵੀ ਸਨ। ਭਾਰੀ ਤੋਪਖਾਨਾ, ਜਿਸ ਵਿੱਚ ਜ਼ਿਆਦਾ ਮੁਸਲਮਾਨ ਹੀ ਸਨ, ਮੀਆਂ ਗੌਸਾ ਦੇ ਅਧੀਨ ਸੀ। ਦੂਸਰਾ ਭਾਗ ਜੋ ਦਸ ਹਜ਼ਾਰਾ ਸੈਨਿਕਾਂ ਦਾ ਸੀ, ਸਿੱਖ ਸਰਦਾਰਾਂ ਨੂੰ ਦਿੱਤੀਆਂ ਗਈਆਂ ਜਾਗੀਰਾਂ ਦੇ ਇਵਜ, ਫੌਜੀ ਸੇਵਾ ਲਈ ਭਰਤੀ ਸੈਨਾ ਤੇ ਆਧਾਰਿਤ ਸੀ। ਉਹਨਾਂ ਲਈ ਤੁਰਤ ਇਤਲਾਹ ਤੇ ਹੀ ਪੂਰੀ ਤਰ੍ਹਾਂ 'ਸ਼ਸਤਰ ਬੱਧ' ਫੌਜ ਭੇਜਣੀ ਜ਼ਰੂਰੀ ਹੁੰਦੀ ਸੀ। ਤੀਸਰਾ ਭਾਗ ਉਹਨਾਂ ਮਿਸਲਾਂ ਦੇ ਸੈਨਿਕਾਂ ਦਾ ਸੀ ਜੋ ਰਣਜੀਤ ਸਿੰਘ ਦੀਆਂ ਮਿੱਤਰ ਤੇ ਸਹਿਯੋਗੀ ਸਨ ਜਿਵੇਂ ਕਨ੍ਹਈਆ ਮਿਸਲ, ਨਿਕਈ ਤੇ ਕੁਝ ਹੋਰ। ਕੁੱਲ ਲੜਾਕੂ ਫੌਜ ਜੋ ਯੁੱਧ ਲਈ ਉਸ ਸਮੇਂ ਤਿਆਰ ਬਰ ਤਿਆਰ ਸੀ, ਉਸ ਦੀ ਗਿਣਤੀ 31000 ਸੀ।

ਪੁਨਰ-ਗਠਨ ਨਾਲ ਮਹਾਰਾਜੇ ਨੂੰ ਫੌਜ ਦੀ ਸਹੀ ਤਸਵੀਰ ਪ੍ਰਾਪਤ ਹੋ ਗਈ। ਉਸਦੀ ਰਣਖੇਤਰ ਵਿੱਚ ਜ਼ਿੰਮੇਵਾਰੀ ਦੀ ਨਿਯਤ ਕਰ ਦਿੱਤੀ ਗਈ। ਜਦੋਂ ਇਹ ਕੁਝ ਹੋ ਗਿਆ ਤਾਂ ਰਣਜੀਤ ਸਿੰਘ ਨੇ ਡਰਿੱਲ, ਪੈਤੜੇਬਾਜੀ ਤੇ ਨਿਸ਼ਾਨੇਬਾਜ਼ੀ ਦੀ ਨਿਪੁੰਨਤਾ ਦੇ ਸਖਤ ਮਾਪ ਦੰਡ ਤੇ ਪੱਧਰ ਨਿਸ਼ਚਿਤ ਕਰ ਦਿੱਤੇ। ਉਹ ਸੈਨਾ ਨਾਲ ਤਿੰਨ-ਚਾਰ ਘੰਟੇ ਬਤੀਤ ਕਰਦਾ ਤੇ ਕਦੇ ਹੀ ਕੋਈ ਦਿਨ ਲੰਘਦਾ ਸੀ ਜਦੋਂ ਉਹ ਤੋਪਚੀ ਜਾਂ ਘੋੜਸਵਾਰ ਨੂੰ ਵਧੀਆ ਬਰਦਸ਼ਨ ਜਾਂ ਕਾਰਗੁਜਾਰੀ ਲਈ ਇਨਾਮ ਨਾ ਦਿੰਦਾ। ਕਿਉਂਕਿ ਉਹ ਆਮ ਹੀ ਯੁੱਧਾਂ ਵਿੱਚ ਆਪ ਨਾਲ ਜਾਂਦਾ ਸੀ, ਉਹ ਵਿਅਕਤੀਗਤ ਬਹਾਦਰੀ ਦੇ ਕਾਰਨਾਮਿਆਂ ਬਦਲੇ ਜ਼ਮੀਨਾਂ, ਪੈਨਸ਼ਨਾਂ ਤੇ ਇਨਾਮ ਵੀ ਦਿੰਦਾ ਰਹਿੰਦਾ ਸੀ।

# ਕਾਂਡ—12

# *ਮਾਲਵੇ ਦਾ ਸਾਮੰਤ*

**ਅੰਗਰੇਜ਼ਾਂ ਨਾਲ ਪਹਿਲੀ ਸੰਧੀ, ਜਨਵਰੀ 1806 :** ਰਣਜੀਤ ਸਿੰਘ ਦੇ ਪੰਜਾਬ ਦੇ ਮਹਾਰਾਜੇ ਦੀ ਉਪਾਧੀ ਧਾਰਨ ਦੇ ਪੰਜ ਸਾਲਾਂ ਅੰਦਰ ਉਹਦੀ ਪੂਰਬੀ ਸੀਮਾਂ ਦੀ ਸਥਿਤੀ ਬਿਲਕੁਲ ਬਦਲ ਗਈ। 1800 ਈਸਵੀ ਵਿੱਚ ਗਿਣਨਯੋਗ ਤੇ ਮੰਨਣਯੋਗ ਦੋ ਤਾਕਤਾਂ ਸਨ, ਇੱਕ ਤਾਂ ਕੱਠਪੁਤਲੀ ਮੁਗ਼ਲ ਸਮਰਾਟ ਸੀ ਤੇ ਦਿੱਲੀ ਤੋਂ ਅੱਗੇ ਅੰਗਰੇਜ਼ ਸਨ। 1802 ਈਸਵੀ ਵਿੱਚ ਥਾਮਸ ਨੂੰ ਸਿੰਧੀਆ ਦੇ ਫਰਾਂਸੀਸੀ ਜਰਨੈਲ ਪੈਰੋ ਨੇ ਮਾਰ ਮੁਕਾਇਆ ਸੀ। ਪੈਰੋਂ ਪੂਰਬੀ ਪੰਜਾਬ ਵਿੱਚ ਸਭ ਤੋਂ ਤਾਕਤਵਰ ਵਿਅਕਤੀ ਬਣ ਗਿਆ ਸੀ; ਉਹ ਆਪਣੀ ਬਾਦਸ਼ਾਹਿਤ ਕਾਇਮ ਕਰਨ ਦੇ ਸੁਪਨੇ ਲੈਣ ਲੱਗ ਪਿਆ ਸੀ। ਉਸ ਨੇ ਮਾਲਵੇ ਦੇ ਸਰਦਾਰਾਂ ਨੂੰ ਪੈਰੋਂ ਤੋਂ ਛੁਟਕਾਰਾ ਦਿਵਾ ਕੇ ਅਹਿਸਾਨਮੰਦ ਬਣਾ ਲਿਆ ਸੀ ਤੇ ਕਈਆਂ ਨੇ ਉਸ ਨਾਲ ਪੱਗਾਂ ਵਟਾ ਲਈਆਂ ਭਾਵ ਉਹ ਉਸਦੇ ਪੱਗ-ਵੱਟ ਭਰਾ ਬਣ ਗਏ ਸਨ।[1] ਉਸਨੇ ਰਣਜੀਤ ਸਿੰਘ ਨੂੰ ਵੀ ਕਈ ਸੰਕੇਤ ਦਿੱਤੇ ਤੇ ਉਸ ਨੂੰ ਉਕਸਾਇਆ ਕਿ ਉਹ ਅੰਗਰੇਜ਼ ਦੂਤਾਂ ਨਾਲ ਕੋਈ ਸੰਪਰਕ ਨਾ ਕਰੇ ਜੋ ਉਸ ਸਮੇਂ ਪੰਜਾਬ ਵਿੱਚ ਸਨ।[2]

---

1. ਉਸ ਨੇ ਸਿੱਖਾਂ ਨੂੰ ਚਿਤਾਵਨੀ ਦੇਕੇ ਅੰਗਰੇਜ਼ਾਂ ਦੀਆਂ ਸਾਜ਼ਸ਼ਾਂ ਦੀ ਪੇਸ਼-ਬੰਦੀ ਕੀਤੀ। ਜ਼ੀਂਦ ਦੇ ਭਾਗ ਸਿੰਘ (ਰਣਜੀਤ ਸਿੰਘ ਦਾ ਮਾਮਾ) ਨੂੰ ਉਸ ਨੇ ਇੱਕ ਖਤ ਵਿੱਚ ਲਿਖਿਆ: "ਇਹ ਅੰਗਰੇਜ਼ਾਂ ਦਾ ਪੱਕਾ ਦਸਤੂਰ ਹੈ ਕਿ ਉਹ ਪਹਿਲਾਂ ਤਾਂ ਲਾਲਚ ਉਤੇਜਿਤ ਕਰਕੇ ਸਹਾਇਤਾ ਦਾ ਵਚਨ ਦੇਕੇ, ਚਾਪਲੂਸੀ ਨਾਲ ਪੈਰ ਧਰਾਵਾ ਕਰਦੇ ਹਨ ਤੇ ਫਿਰ ਮੁਲਕ ਦੀ ਹਕੂਮਤ ਸੰਭਾਲ ਲੈਂਦੇ ਹਨ ਜਿਵੇਂ ਉਹਨਾਂ ਨੇ ਚੇਤ ਸਿੰਘ, ਟੀਪੂ ਸੁਲਤਾਨ, ਨਵਾਬ ਕਾਸਿਮ ਅਲੀ ਖਾਂ, ਨਵਾਬ ਆਸਫ-ਉੱਦ-ਦੌਲਾਹ, ਨਿਜ਼ਾਮ ਅਲੀ ਖਾਂ ਤੇ ਹੋਰ ਕਈਆਂ ਨਾਲ ਕੀਤਾ।" (ਐਸ.ਸੀ. ਮਿਤੀ 19.3.1801)
2. ਕੌਲਨਿ ਨੂੰ ਲਿਖੇ ਇੱਕ ਪੱਤਰ ਵਿੱਚ (ਐਸ.ਸੀ. 49 ਮਿਤੀ 16.8.1802) ਰਣਜੀਤ ਸਿੰਘ ਨੇ ਬੜੀ ਅਸਾਧਾਰਨ ਸਾਫ ਦਿਲੀ ਨਾਲ ਲਿਖਿਆ ਸੀ : "ਰਾਜਾ ਭਾਗ ਸਿੰਘ ਬਹਾਦਰ (ਮੇਰਾ ਮਾਮਾ), ਜਨਰਲ ਪੈਰੋਂ ਦੇ ਮਾਤਹਿਤ ਨਾਲ ਏਥੇ ਮੇਰੇ ਲਈ ਤੁਹਫੇ ਲੈਕੇ ਪਹੁੰਚੇ ਹਨ। ਉਹਨਾਂ ਨੇ ਜਰਨੈਲ ਪੈਰੋਂ ਨਾਲ ਦੋਸਤੀ ਤੇ ਸਨੇਹ ਦੀ ਸੰਧੀ ਕਰਨ ਦੀ ਤਜਵੀਰ ਰੱਖੀ ਹੈ।...ਕਿਉਂਕਿ ਰਾਜਾ ਭਾਗ ਸਿੰਘ ਕਈ ਗੱਲਾਂ ਕਰਕੇ ਪੈਰੋਂ ਦਾ ਰਿਣੀ ਹੈ, ਉਸ ਨੇ ਮੈਨੂੰ ਹਰ ਢੰਗ ਨਾਲ ਪਰੇਰ ਕੇ ਪੈਰੋਂ ਨਾਲ ਮੁਲਾਕਾਤ ਕਰਨ ਲਈ ਜ਼ੋਰ ਪਾਇਆ ਹੈ। ਭਾਵੇਂ ਮੇਰੀ ਅਤਿ ਸਤਿਕਾਰ ਯੋਗ ਗਵਰਨਰ ਜਨਰਲ ਨਾਲ ਤੇ ਤੁਹਾਡੇ ਨਾਲ ਮਿੱਤਰਤਾ ਕਿਸੇ ਹੋਰ ਦੇ ਮੁਕਾਬਲੇ ਬਹੁਤ ਅਧਿਕ ਹੈ ਫਿਰ ਵੀ ਮੈਨੂੰ ਵਿਖਾਵੇ ਲਈ ਆਪਣੇ ਮਾਮੇ ਪ੍ਰਤੀ ਉਚਿਤ ਸਤਿਕਾਰ ਤਾਂ ਜ਼ਰੂਰ ਵਿਖਾਉਣਾ ਪਵੇਗਾ।"

ਫਰਾਂਸੀਸੀ ਦੇ ਪੰਜਾਬ ਵਿੱਚ 'ਪੈਰੋਸਤਾਨ' ਬਣਾਉਣ ਦੇ ਸੁਪਨਿਆਂ ਨੂੰ ਅੰਗਰੇਜ਼ਾਂ ਨੇ ਉਸ ਵੇਲੇ ਖੇਰੂੰ ਖੇਰੂੰ ਕਰ ਦਿੱਤਾ ਜਦ ਉਹਨਾਂ ਸਿੰਧੀਆਂ ਦੀਆਂ ਫ਼ੌਜਾਂ ਨੂੰ ਲਗਾਤਾਰ ਕਈ ਲੜਾਈਆਂ ਵਿੱਚ ਹਰਾ ਦਿੱਤਾ ਤੇ ਉਹ ਦਿੱਲੀ, ਆਗਰਾ ਤੇ ਮੁਗਲ ਸਮਰਾਟ ਦੇ ਸੁਆਮੀ ਬਣ ਗਏ। ਸਿੰਧੀਆ ਦਾ ਸੂਰਜ ਡੁੱਬਣ ਨਾਲ, ਪੈਰੋਂ ਵੀ ਭਾਰਤੀ ਚਿੱਤਰਪੱਟ ਤੋਂ ਅਲੋਪ ਹੋ ਗਿਆ ਤੇ ਅੰਗਰੇਜ਼ ਪੰਜਾਬ ਦੇ ਹੋਰ ਨੇੜੇ ਆ ਗਏ। ਉਹਨਾਂ ਨੂੰ ਪੰਜਾਬ ਤੋਂ ਅੱਡ ਰੱਖਣ ਲਈ ਬਾਕੀ ਮਰਾਠਾ ਸਰਦਾਰ ਹੁਲਕਰ ਤੇ ਮਾਲਵਾ ਦੇ ਸਿੱਖ ਸਰਦਾਰ ਬਚੇ ਸਨ।

ਇਕ ਸਾਲ ਮਗਰੋਂ ਅੰਗਰੇਜ਼ਾਂ ਦੀ ਹੁਲਕਰ ਨਾਲ ਲੜਾਈ ਹੋ ਗਈ ਤੇ ਮੁੱਢਲੀ ਹਾਰ ਦੇ ਬਾਵਜੂਦ ਲਾਰਡ ਲੇਕ ਨੇ ਹੁਲਕਰ ਤੇ ਉਹਦੇ ਸਾਥੀ ਅਮੀਰ ਖ਼ਾਂ ਰੋਹੇਲੇ ਤੇ ਗਲਬਾ ਪਾ ਲਿਆ। ਮਰਹੱਟੇ ਤੇ ਰੋਹੇਲੇ ਸੁਰੱਖਿਆ ਲਈ ਮਾਲਵੇ ਰਾਹੀਂ (ਜਿੱਥੇ ਉਹਨਾਂ ਨੇ ਸਿੱਖ ਸਰਦਾਰਾਂ ਨੂੰ ਜੁਰਮਾਨਾ ਲਾਇਆ ਤੇ ਤੰਗ ਕੀਤਾ) ਕਾਇਰਾਂ ਵਾਂਗ ਨੱਠ ਕੇ ਸਤਲੁਜੋਂ ਪਾਰ ਪਹੁੰਚੇ। ਉਹਨਾਂ ਨੇ ਅਫਗਾਨਾਂ ਨੂੰ ਹਿੰਦੁਸਤਾਨ ਤੇ ਹਮਲਾ ਕਰਨ ਲਈ ਸੱਦਾ ਦਿੱਤਾ। ਲੇਕ ਮਗਰੇ ਮਗਰ ਬਿਆਸ ਦੇ ਕਿਨਾਰੇ ਤੇ ਪਹੁੰਚ ਗਿਆ ਤੇ ਉਸ ਨੇ ਦਰਬਾਰ (ਰਣਜੀਤ ਸਿੰਘ) ਕੋਲ ਪ੍ਰਾਰਥਨਾ ਭੇਜੀ ਕਿ ਉਹ ਹੁਲਕਰ ਤੇ ਅਮੀਰ ਖਾਂ ਨੂੰ ਪੰਜਾਬ 'ਚੋਂ ਕੱਢ ਦੇਵੇ।

ਰਣਜੀਤ ਸਿੰਘ ਉਸ ਵੇਲੇ ਮੁਲਤਾਨ ਕੋਲ ਸੀ ਜਦੋਂ ਉਸਨੂੰ ਮਰਹੱਟਿਆਂ ਤੇ ਰੋਹੇਲਿਆਂ ਦੀਆਂ ਫੌਜਾਂ ਦੀ ਪੰਜਾਬ ਵਿੱਚ ਦਾਖਲ ਹੋਣ ਦੀ ਖਬਰ ਪਹੁੰਚੀ। ਉਸਨੇ ਆਪਣੇ ਵੱਡੇ ਵੱਡੇ ਮੁਖੀ ਸਰਦਾਰਾਂ ਨੂੰ ਸੰਦੇਸ਼ ਭੇਜ ਦਿੱਤੇ ਤੇ ਆਪ ਉਹਨਾਂ ਨਾਲ ਮਿਲਣ ਲਈ ਅੰਮ੍ਰਿਤਸਰ ਵੱਲ ਤੇਜ਼ੀ ਨਾਲ ਕੂਚ ਕੀਤਾ।

"ਸਰਬਤ ਖਾਲਸੇ" ਨੇ ਦੋਹਾਂ ਪੱਖਾਂ ਤੇ ਵਿਚਾਰ ਕੀਤੀ। ਮਰਹੱਟਿਆਂ ਤੇ ਰੋਹੇਲਿਆਂ ਕੋਲ ਇਤਨੀ ਵੱਡੀ ਫੌਜ ਸੀ ਕਿ ਉਹ ਪੰਜਾਬ ਦੀ ਸੁਰੱਖਿਆ ਲਈ ਖਤਰਾ ਬਣ ਸਕਦੇ ਸਨ। ਹੁਲਕਰ ਨੇ ਆਪਣੇ ਮੇਜ਼ਬਾਨਾਂ ਦੇ ਧਾਰਮਿਕ ਤੇ ਵਤਨ-ਪ੍ਰਸਤੀ ਦੇ ਜਜ਼ਬਿਆਂ ਨੂੰ ਉਭਾਰਿਆ। ਉਸਨੇ ਹਰਿਮੰਦਰ ਵਿੱਚ ਕਾਫੀ ਭਾਰੀ ਰਕਮ ਚੜ੍ਹਾਵੇ ਵਜੋਂ ਭੇਟਾ ਕੀਤੀ ਤੇ ਰਣਜੀਤ ਸਿੰਘ ਨੂੰ ਭਾਰਤ ਦੇ ਹਿੰਦੂਆਂ ਦੀ ਇੱਕੋ ਇੱਕ ਉਮੀਦ ਕਹਿਕੇ ਪ੍ਰਸੰਸਾ ਤੇ ਚਾਪਲੂਸੀ ਕੀਤੀ।[3] (ਖ਼ੁਸ਼ਕਿਸਮਤੀ ਨਾਲ ਰਣਜੀਤ ਸਿੰਘ ਨੂੰ ਅਫ਼ਗਾਨਾਂ ਨਾਲ ਹੁਲਕਰ ਦੀ ਹੋ ਰਹੀ ਗੱਲ ਬਾਤ ਦਾ ਪਤਾ ਸੀ।) ਦੂਸਰੇ ਪਾਸੇ ਅੰਗਰੇਜ਼ ਸਨ ਜੋ ਹੁਲਕਰ ਦਾ ਪਿੱਛਾ ਕਰਨ ਦੀ ਧਮਕੀ ਦੇ ਰਹੇ ਸਨ ਜੇ ਕਰ ਉਸ ਨੂੰ ਪੰਜਾਬ ਵਿਚੋਂ ਨਾ ਕੱਢਿਆ ਗਿਆ। ਲਾਰਡ ਲੇਕ ਨੇ ਜੋ ਦ੍ਰਿਸ਼ਟੀਕੋਣ ਅਪਣਾਇਆ ਹੋਇਆ ਸੀ, ਉਸ ਤੋਂ ਕਿਸੇ ਦੇ ਮਨ ਵਿੱਚ ਵੀ ਕੋਈ ਸ਼ੱਕ ਨਹੀਂ ਸੀ ਕਿ ਅੰਗਰੇਜ਼ਾਂ ਦੀ ਮੰਗ ਫੋਕੀ ਧਮਕੀ ਨਹੀਂ ਸੀ।[4]

---

3. ਜਸਵੰਤ ਰਾਓ ਹੁਲਕਰ ਨੇ ਮਹਾਰਾਜੇ ਤੇ ਜ਼ੋਰ ਦਿੱਤਾ ਕਿ ਉਹ ਯੂਰਪੀਨ ਢੰਗ ਦੀ ਸ਼ਿਖਲਾਈ ਆਪਣੀ ਫੌਜ ਨੂੰ ਦੇਵੇ ਜਿਵੇਂ ਕਿ ਉਸ ਨੇ ਆਪਣੇ ਮਰਹੱਟਾ ਸੈਨਿਕਾਂ ਨੂੰ ਦਿਵਾਈ ਹੈ। ਕੁਝ ਸਾਲ ਪਹਿਲਾਂ ਸ਼ੁਰੂ ਕੀਤਾ ਫ਼ੌਜ ਦਾ ਆਧੁਨਿਕਰਨ ਹੋਰ ਤੇਜ਼ ਕਰ ਦਿੱਤਾ ਗਿਆ।
4. ਐਸ.ਸੀ. 19 ਮਿਤੀ 9.1.1806 ਇਕ ਪੱਤਰ ਵਿੱਚ ਲੇਕ ਨੇ ਲਿਖਿਆ : ਮੈਂ ਅੰਮ੍ਰਿਤਸਰ ਤੋਂ 35 ਮੀਲ ਦੂਰ ਤੇ ਲੁਧਿਆਣੇ ਤੋਂ 45 ਮੀਲ ਦੂਰ ਬਿਆਸ ਦੇ ਕਿਨਾਰੇ ਇੱਕ ਥਾਂ ਤੇ ਡੇਰਾ ਲਾਉਣ ਦਾ ਫੈਸਲਾ ਕਰ ਲਿਆ ਜੋ ਮੇਰੇ ਲਈ ਰਸਦ ਸਾਮਾਨ ਪ੍ਰਾਪਤ ਕਰਨ ਲਈ ਵੀ ਤੇ ਰਣਜੀਤ ਸਿੰਘ ਵਿੱਚ ਹੁਲਕਰ ਦਾ ਵਿਰੋਧ ਕਰਨ ਲਈ ਭਰੋਸਾ ਪੈਦਾ ਕਰਨ ਲਈ ਜਾਂ ਉਸ ਸਰਦਾਰ ਦਾ ਸਮਰਥਣ ਕਰਨ ਤੋਂ ਰੋਕਣ ਲਈ ਕਾਫੀ ਢੁੱਕਵਾਂ ਸੀ।

ਜਾਪਦਾ ਹੈ ਕਿ ਰਣਜੀਤ ਸਿੰਘ ਨੂੰ ਅੰਗਰੇਜ਼ਾਂ ਵਿਰੁੱਧ ਮਰਹੱਟਿਆਂ ਦਾ ਸਾਥ ਨਾ ਦੇਣ ਦਾ ਫੈਸਲਾ ਕਰਨ ਤੋਂ ਪਹਿਲਾਂ ਹੀ ਅੰਗਰੇਜ਼ੀ ਸੈਨਿਕ ਸ਼ਕਤੀ ਦਾ ਵਿਸ਼ਵਾਸ ਸੀ।[5] ਉਸ ਨੇ ਅੰਗਰੇਜ਼ਾਂ ਨਾਲ ਸਮਝੌਤਾ ਕਰਨ ਤੇ ਅੰਗਰੇਜ਼ਾਂ-ਮਰਹੱਟਿਆਂ ਦੇ ਝਗੜੇ ਦਾ ਸਾਲਸ ਬਣਨ ਦਾ ਫੈਸਲਾ ਕਰ ਲਿਆ।

ਇਕ ਜਨਵਰੀ 1806 ਨੂੰ ਰਣਜੀਤ ਸਿੰਘ ਤੇ ਫਤਹਿ ਸਿੰਘ ਆਲਹੂਵਾਲੀਆ ਨੇ ਈਸਟ ਇੰਡੀਆ ਕੰਪਨੀ ਨਾਲ ਮਿੱਤਰਤਾ ਦੀ ਸੰਧੀ ਕੀਤੀ ਜਿਸ ਵਿੱਚ ਉਹਨਾਂ ਨੇ ਹੁਲਕਰ ਦੀ ਸੈਨਾ ਨੂੰ ਤੁਰਤ ਹੀ ਅੰਮ੍ਰਿਤਸਰ ਤੋਂ 30 ਮੀਲ ਦੂਰ ਭੇਜ ਦੇਣ ਦੀ ਜ਼ਿੰਮੇਵਾਰੀ ਲਈ। ਇਸਦੇ ਬਦਲੇ ਕੰਪਨੀ ਨੇ ਵੀ ਬਿਆਸ ਤੋਂ ਆਪਣਾ ਡੇਰਾ ਉਠਾਉਣ ਦਾ ਭਰੋਸਾ ਦਿੱਤਾ। ਕੰਪਨੀ ਨੇ ਰਸਮੀ ਤੌਰ ਤੇ ਭਰੋਸਾ ਦਿੱਤਾ ਕਿ ਜਦ ਤਕ ਉਕਤ ਸਰਦਾਰ-ਰਣਜੀਤ ਸਿੰਘ ਤੇ ਫਤਿਹ ਸਿੰਘ ਅੰਗਰੇਜ਼ਾਂ ਦੇ ਦੁਸ਼ਮਣਾਂ ਨਾਲ ਮਿੱਤਰਤਾ ਨਹੀਂ ਰੱਖਣਗੇ ਜਾਂ ਆਪ ਉਹਨਾਂ ਨਾਲ ਕਿਸੇ ਪਰਕਾਰ ਦੀ ਦੁਸ਼ਮਣੀ ਨਹੀਂ ਕਰਨਗੇ ਤਦ ਤੱਕ ਅੰਗਰੇਜ਼ ਸੈਨਾਵਾਂ ਉਹਨਾਂ ਦੇ ਇਲਾਕਿਆਂ ਅੰਦਰ ਨਹੀਂ ਆਉਣਗੀਆਂ ਤੇ ਨਾ ਹੀ ਅੰਗਰੇਜ਼ ਸਰਕਾਰ ਉਹਨਾਂ ਦੇ ਪਰਦੇਸਾਂ ਜਾਂ ਜਾਇਦਾਦ ਨੂੰ ਖੋਹਣ ਦੀ ਕੋਈ ਕੋਸ਼ਿਸ਼ ਕਰੇਗੀ।"[6]

ਇਸ ਦੌਰਾਨ ਲਾਰਡ ਵੈਲਜ਼ਲੀ ਜਿਸ ਨੇ ਮਰਹੱਟਿਆਂ ਵਿਰੁੱਧ ਆਕ੍ਰਮਣਕਾਰੀ ਨੀਤੀ ਅਪਣਾਈ ਸੀ, ਨੂੰ ਬਦਲ ਦਿੱਤਾ ਗਿਆ ਤੇ ਉਹਦੀ ਥਾਂ ਤੇ ਲਾਰਡ ਕਾਰਨਵਾਲਿਸ ਨੂੰ ਵਿਸ਼ੇਸ਼ ਹਿਦਾਇਤਾਂ ਦੇਕੇ ਭੇਜਿਆ ਗਿਆ ਕਿ ਉਹ ਕੋਈ ਹੋਰ ਲੜਾਈ ਨਾ ਲੜੇ ਤੇ ਨਾ ਕਿਸੇ ਹੋਰ ਇਲਾਕੇ ਤੇ ਅਧਿਕਾਰ ਕਰਕੇ ਆਪਣੇ ਰਾਜ ਵਿੱਚ ਮਿਲਾਵੇ।[7]

ਫਲਸਰੂਪ ਹੁਲਕਰ ਨੂੰ ਫਿਰ ਸਤਲੁਜ ਪਾਰ ਕਰਕੇ ਆਪਣੇ ਇਲਾਕੇ ਤੇ ਅਧਿਕਾਰ ਕਰਨ ਦੀ ਆਗਿਆ ਮਿਲ ਗਈ। ਇਸ ਤਰ੍ਹਾਂ ਪੰਜਾਬ ਦੀ ਪੂਰਬੀ ਸੀਮਾ ਤੇ ਅੰਗਰੇਜ਼ ਇੱਕੋ ਇੱਕ ਅਸਲੀ ਸ਼ਕਤੀ ਬਣ ਗਏ ਅਤੇ ਉਹਨਾਂ ਅਤੇ ਲਾਹੌਰ ਦਰਬਾਰ ਦੇ ਵਿਚਕਾਰ ਮਲਵਈ ਸਰਦਾਰਾਂ ਦੇ ਝੁੰਡ ਤੋਂ ਬਿਨਾਂ ਕੋਈ ਹੋਰ ਤਾਕਤ ਨਹੀਂ ਸੀ।

**ਮਾਲਵੇ ਵਿੱਚ ਰਣਜੀਤ ਸਿੰਘ ਦਾ ਪੰਚ ਫੈਸਲਾ**—ਅੰਗਰੇਜ਼ਾਂ ਤੇ ਮਰਹੱਟਿਆਂ ਦੇ ਝਗੜੇ ਦਾ ਡਰ ਮਨਣ ਤੋਂ ਤੁਰਤ ਪਿੱਛੋਂ ਹੀ ਮਲਵਈ ਸਰਦਾਰ ਆਪੋ ਵਿੱਚ ਲੜ ਪਏ ਤੇ ਇੱਕ ਮਾਮੂਲੀ ਜਿਹੀ ਗੱਲ ਤੋਂ ਇਹ ਲੜਾਈ ਵੱਡੀ ਟੱਕਰ ਦਾ ਰੂਪ ਧਾਰ ਗਈ। ਇਹ ਝਗੜਾ ਪਟਿਆਲਾ-ਨਾਭਾ ਦੀ ਸੀਮਾ ਤੇ ਵੱਸੇ ਦੁਲੱਦੀ ਪਿੰਡ ਦੀ ਮਾਲਕੀ ਬਾਰੇ ਸੀ ਤੇ ਇਸ ਝਗੜੇ ਵਿੱਚ ਪਟਿਆਲੇ ਦਾ ਪ੍ਰਤਿਨਿਧ ਮਾਰਿਆ ਗਿਆ। ਥਾਨੇਸਰ ਤੇ ਕੈਥਲ ਦੇ ਸਰਦਾਰ ਪਟਿਆਲੇ ਦੀ ਹਿਮਾਇਤ ਤੇ ਆ ਗਏ, ਭਾਗ ਸਿੰਘ ਰਾਜਾ ਜੀਂਦ ਨਾਭੇ ਦਾ ਸਮਰਥਕ ਬਣ ਗਿਆ। ਇਹਨਾਂ ਦੀ ਲੜਾਈ ਵਿੱਚ ਥਾਨੇਸਰ ਦਾ ਸਰਦਾਰ ਮਾਰਿਆ ਗਿਆ।

---

5. ਰਣਜੀਤ ਸਿੰਘ ਨੇ ਕਈ ਮੁਲਾਕਾਤੀਆਂ ਨੂੰ ਦੱਸਿਆ ਕਿ ਉਹ ਭੇਸ ਬਦਲ ਕੇ ਲੇਕ ਦੇ ਡੇਰੇ ਵਿੱਚ ਗਿਆ ਸੀ ਪਰ ਲੇਕ ਨੇ ਇਸ ਮੁਲਾਕਾਤ ਦਾ ਵਰਨਨ ਨਹੀਂ ਕੀਤਾ।
6. ਲਾਹੌਰ ਦੀ ਸੰਧੀ, 1806
7. ਕਾਰਨਵਾਲਿਸ ਦੀ ਮੌਤ ਪਿੱਛੋਂ, ਉਹਦਾ ਆਰਜ਼ੀ ਉਤਰਾਧਿਕਾਰੀ ਬਾਰਲੋਅ ਬਣਿਆ, ਉਸ ਨੇ ਵੀ ਉਹੀ ਨੀਤੀ ਅਪਣਾਈ।

ਪਟਿਆਲੇ ਦੇ ਸਰਦਾਰ ਨੇ ਆਪਣੇ ਸਮਰਥਕ ਸਰਦਾਰ ਦੀ ਮੌਤ ਦਾ ਬਦਲਾ ਲੈਣ ਲਈ ਨਾਭੇ ਦੀਆਂ ਫੌਜਾਂ ਨੂੰ ਖ਼ੂਨੀ ਤੇ ਘਾਤਕ ਹਾਰ ਦਿੱਤੀ। ਇਹ ਜਿੱਤ ਫੈਸਲਾਕੁਣ ਨਹੀਂ ਸੀ ਤੇ ਇਹ ਡਰ ਵੀ ਭਾਸਦਾ ਸੀ ਕਿ ਇਹ ਪ੍ਰਚੰਡ ਅੱਗ ਸਾਰੇ ਮਾਲਵੇ ਨੂੰ ਆਪਣੀ ਲਪੇਟ ਵਿੱਚ ਲੈ ਲਵੇਗੀ। ਦੋਵੇਂ ਧੜੇ ਸਾਲਸੀ ਲਈ ਮਹਾਰਾਜੇ ਕੋਲ ਪਹੁੰਚ ਗਏ।

ਸੈਨਾ ਦੀ ਦੁਸਹਿਰੇ ਦੀ ਵਾਰਸ਼ਿਕ ਹਾਜ਼ਰੀ ਤੋਂ ਪਿੱਛੋਂ ਮਹਾਰਾਜੇ ਨੇ 20 ਹਜ਼ਾਰ ਸੈਨਕਾਂ ਨਾਲ ਸਤਲੁਜ ਪਾਰ ਕੀਤਾ ਤੇ ਉਹ ਸਿੰਘ ਪੁਰੀਆਂ, ਕਰਤਾਰਪੁਰ ਦੇ ਸੋਢੀਆਂ ਤੇ ਡੱਲੇਵਾਲੀਆਂ ਦੇ ਇਲਾਕਿਆਂ ਅਤੇ ਫਿਲੌਰ, ਲੁਧਿਆਣਾ ਤੇ ਜਗਰਾਉਂ ਦੇ ਧਨੀ ਸ਼ਹਿਰਾਂ ਵਿੱਚੋਂ ਦੀ ਲੰਘਿਆ।

ਹਰ ਥਾਂ ਸਰਦਾਰ ਆਪਣੀ ਇੱਛਾ ਨਾਲ ਮਹਾਰਾਜੇ ਦੇ ਸੁਆਗਤ ਲਈ ਆਏ ਤੇ ਉਸ ਨੂੰ ਨਕਦੀ, ਤੋਪਾਂ, ਘੋੜਿਆਂ ਤੇ ਹਾਥੀਆਂ ਦੀ ਸ਼ਕਲ ਵਿੱਚ ਨਜ਼ਰਾਨੇ ਪੇਸ਼ ਕੀਤੇ।

ਮਹਾਰਾਜਾ ਪਟਿਆਲੇ ਪਹੁੰਚਿਆ ਜਿੱਥੇ ਸਾਰੇ ਮਲਵਈ ਸਰਦਾਰਾਂ ਨੇ ਉਸ ਦਾ ਸੁਆਗਤ ਕੀਤਾ। ਸਿਰਫ ਸਾਹਿਬ ਸਿੰਘ ਪਟਿਆਲਾ ਹੀ ਗੈਰ-ਹਾਜ਼ਰ ਸੀ ਜਿਸ ਨੇ ਰਣਜੀਤ ਸਿੰਘ ਨੂੰ ਸੱਦਾ ਦੇਣ ਮਗਰੋਂ ਫ਼ੈਸਲੇ ਤੇ ਮੁੜ ਵਿਚਾਰ ਕੀਤੀ। ਉਸ ਨੂੰ ਇਹ ਸਮਝ ਨਹੀਂ ਆਉਂਦੀ ਸੀ ਕਿ ਉਹ ਕੀ ਕਰੇ। ਉਸ ਨੇ ਆਪਣੇ ਆਪ ਨੂੰ ਕਿਲੇ ਅੰਦਰ ਬੰਦ ਕਰ ਲਿਆ। ਤੋਪਾਂ ਦੇ ਜਦ ਕੁਝ ਗੋਲੇ ਬਰਸਾਏ ਗਏ ਤਾਂ ਉਸ ਨੂੰ ਆਪਣੇ ਮੇਜ਼ਬਾਨ ਹੋਣ ਦਾ ਫਰਜ਼ ਯਾਦ ਆਇਆ ਤਾਂ ਉਹ ਵੀ ਆਪਣੇ ਮਹਿਮਾਨ ਦਾ ਸੁਆਗਤ ਕਰਨ ਲਈ ਬਾਹਰ ਆ ਗਿਆ। ਫਿਰ ਮਹਾਰਾਜੇ ਦੀ ਬੜੀ ਖੁਲ੍ਹ ਦਿਲੀ ਜ਼ਿਆਫ਼ਤ ਕੀਤੀ ਗਈ ਤੇ ਮਲਵਈ ਸਰਦਾਰਾਂ ਨੇ ਮਹਾਰਾਜੇ ਨੂੰ ਵਿਸ਼ਵਾਸ, ਦੁਆਇਆ ਕਿ ਉਹ ਉਸ ਨੂੰ ਆਪਣਾ ਸਰਵੁੱਚ (ਮਹਾਰਾਜਾ) ਮੰਨਦੇ ਹਨ।

ਰਣਜੀਤ ਸਿੰਘ ਦਾ ਦੁਲੱਦੀ ਪਿੰਡ ਦੇ ਝਗੜੇ ਵਿੱਚ ਜੋ ਸਾਲਸੀ ਫੈਸਲਾ ਸੀ ਉਸ ਅਨੁਸਾਰ ਨਾਭੇ ਨੂੰ ਕਤਲ ਦਾ ਜ਼ਿੰਮੇਵਾਰ ਨਾ ਮੰਨਿਆ ਗਿਆ ਤੇ ਪਟਿਆਲੇ ਨੂੰ ਪਏ ਘਾਟੇ ਕਾਰਨ ਉਸ ਨੂੰ ਜਾਗੀਰ ਦਿੱਤੀ ਗਈ। ਭਾਗ ਸਿੰਘ ਜੀਂਦ ਨੂੰ ਲੁਧਿਆਣਾ ਦੇ ਦਿੱਤਾ ਗਿਆ।

ਕਾਂਗੜਾ, ਕਸੂਰ ਤੇ ਮੁਲਤਾਨ—ਲਾਹੌਰ ਵੱਲ ਮੁੜਨ ਸਮੇਂ ਰਸਤੇ ਵਿੱਚ ਮਹਾਰਾਜੇ ਨੂੰ ਸੰਸਾਰਚੰਦ ਦਾ ਦੂਤ ਗੋਰਖਿਆਂ ਵਿਰੁੱਧ ਸਹਾਇਤਾ ਦੀ ਬੇਨਤੀ ਕਰਨ ਲਈ ਮਿਲਿਆ। ਗੋਰਖਿਆਂ ਨੇ ਜਮਨਾ ਤੇ ਸਤਲੁਜ ਦੇ ਪਹਾੜੀ ਇਲਾਕੇ ਤੇ ਅਧਿਕਾਰ ਕਰ ਲਿਆ ਸੀ ਤੇ ਕਾਂਗੜੇ ਦੇ ਕਿਲ੍ਹੇ ਨੂੰ ਘੇਰਾ ਪਾਈ ਬੈਠੇ ਸਨ। ਰਣਜੀਤ ਸਿੰਘ ਦਾ ਸੰਸਾਰ ਚੰਦ ਨਾਲ ਵੀ ਕੋਈ ਪ੍ਰੇਮ ਨਹੀਂ ਸੀ ਪਰ ਉਸ ਨੇ ਮਹਿਸੂਸ ਕੀਤਾ ਕਿ ਜੇ ਗੋਰਖੇ ਕਾਂਗੜੇ ਤੇ ਕਬਜ਼ਾ ਕਰਨ ਵਿੱਚ ਸਫਲ ਹੋ ਗਏ ਤਾਂ ਉਹਨਾਂ ਦੀ ਉੱਤਰ ਵਿੱਚ ਸ਼ਕਤੀ ਪੰਜਾਬ ਲਈ ਖਤਰਾ ਬਣ ਜਾਏਗੀ। ਉਸ ਨੇ ਗੋਰਖਾ ਸੈਨਾਪਤੀ ਅਮਰ ਸਿੰਘ ਥਾਪਾ ਵਲੋਂ ਜਵਾਬੀ ਪੇਸ਼ਕਸ਼ ਠੁਕਰਾ ਦਿੱਤੀ ਤੇ ਆਪਣੀ ਫੌਜ ਨੂੰ ਕਾਂਗੜੇ ਦੀ ਸਹਾਇਤਾ ਲਈ ਜਾਣ ਦਾ ਹੁਕਮ ਦੇ ਦਿੱਤਾ।

ਗੋਰਖੇ ਕਈ ਹਫ਼ਤਿਆਂ ਤੋਂ ਲੜ ਰਹੇ ਸਨ। ਉਹ ਗਰਮੀ ਦੇ ਮੰਦ-ਪਰਭਾਵਾਂ ਤੇ ਆਪਣੀ ਫੌਜ ਵਿੱਚ ਫੈਲੀ ਹੈਜ਼ੇ ਦੀ ਬੀਮਾਰੀ ਤੋਂ ਬਹੁਤ ਦੁਖੀ ਪਏ ਹੋਏ ਸਨ। ਥਕੇਵੇਂ ਤੇ ਬੀਮਾਰੀ ਕਾਰਨ ਉਹਨਾਂ ਵਿੱਚ ਪੰਜਾਬ ਦੀ ਸੈਨਾ ਦਾ ਮੁਕਾਬਲਾ ਕਰਨ ਦਾ ਹੌਸਲਾ ਨਹੀਂ ਸੀ।

ਉਹ ਮੰਡੀ ਵੱਲ ਇਹ ਸੁਗੰਧ ਖਾਕੇ ਪਲਾਇਨ ਕਰ ਗਏ ਕਿ ਉਹ ਰਣਜੀਤ ਸਿੰਘ ਤੋਂ ਬਦਲਾ ਲੈਣਗੇ। ਸੰਸਾਰਚੰਦ ਜੁਆਲਾ ਮੁਖੀ ਆਇਆ, ਜਿੱਥੇ ਮਹਾਰਾਜੇ ਨੇ ਆਪਣਾ ਡੇਰਾ ਲਾਇਆ ਹੋਇਆ ਤੇ ਮਹਾਰਾਜੇ ਨੂੰ ਖਿਰਾਜ ਵਜੋਂ ਘੋੜੇ ਤੇ ਨਕਦ ਰਾਸ਼ੀ ਭੇਟ ਕੀਤੀ।[8]

ਜਦੋਂ ਮਹਾਰਾਜਾ ਵਾਪਸ ਲਾਹੌਰ ਆਇਆ ਤਾਂ ਉਸ ਨੂੰ ਕਸੂਰ ਦੇ ਪਠਾਨਾਂ ਵਲੋਂ ਗੜਬੜ ਦੀ ਖਬਰ ਦਿੱਤੀ ਗਈ। ਨਿਜ਼ਾਮ ਉਦ ਦੀਨ ਖਾਂ ਮਰ ਚੁੱਕਿਆ ਸੀ ਤੇ ਉਸ ਦਾ ਭਰਾ, ਕੁੱਤਬਉਦ-ਦੀਨ-ਖਾਂ, ਜੋ ਉਸ ਦੀ ਥਾਂ ਤੇ ਗੱਦੀ ਤੇ ਬੈਠਾ ਸੀ, ਉਸ ਨੇ ਆਜਾਦੀ ਦਾ ਐਲਾਨ ਕਰ ਦਿੱਤਾ ਸੀ। ਉਸ ਨੇ ਬਹੁਤ ਸਾਰੇ ਗਾਜ਼ੀ ਭਰਤੀ ਕਰ ਲਏ ਸਨ, ਸ਼ਹਿਰ ਦੀ ਕਿਲ੍ਹੇਬੰਦੀ ਕਰ ਲਈ ਸੀ ਤੇ ਲੰਬੇ ਮੁਹਾਸਰੇ ਦਾ ਮੁਕਾਬਲਾ ਕਰਨ ਲਈ ਖਾਧ-ਸਮਾਨ ਤੇ ਰਸਦ ਜਮ੍ਹਾ ਕਰ ਲਈ ਸੀ। ਮੁਲਤਾਨ ਦੇ ਮੁਜ਼ੱਫਰ ਖਾਂ ਨੇ ਕੁਤਬ-ਉਦ-ਦੀਨ ਦੀ ਹੱਠਧਰਮੀ ਤੇ ਕੱਟੜਪੁਣੇ ਨੂੰ ਉਤਸਾਹ ਦਿੱਤਾ ਸੀ ਤੇ ਉਸ ਦੀ ਸਹਾਇਤਾ ਲਈ ਫੌਜਾਂ ਵੀ ਭੇਜੀਆਂ ਸਨ। ਰਣਜੀਤ ਸਿੰਘ ਨੇ ਕਸੂਰ ਦੇ ਪਠਾਨਾਂ ਨੂੰ ਸਹੀ ਰਾਹ ਤੇ ਲਿਆ ਕੇ ਹੁਕਮ ਮੰਨਣ ਦੀ ਪਰੇਰਨਾ ਦੇਣ ਲਈ ਫਕੀਰ-ਅਜੀਜ਼-ਉਦ-ਦੀਨ ਨੂੰ ਭੇਜਿਆ। ਕੁਤਬ-ਉਦ-ਦੀਨ ਨੇ ਫਕੀਰ ਅਜੀਜ਼-ਉਦ-ਦੀਨ ਨੂੰ ਇਹ ਤਾਅਨਾ ਮਾਰਿਆ ਕਿ ਉਹ ਕਾਫਰ ਦਾ ਨਮਕ-ਹਲਾਲ ਹੈ, ਇਸ ਲਈ ਉਹਦੀ ਗੱਲ ਸੁਨਣੀ ਹਰਾਮ ਹੈ।

---

8. ਰਣਜੀਤ ਸਿੰਘ ਅਜੇ ਵੀ ਪਹਾੜਾਂ ਵਿੱਚ ਸੀ ਜਦੋਂ ਉਸਨੂੰ ਆਪਣੀ ਪਹਿਲੀ ਪਤਨੀ ਸਦਾ ਕੌਰ ਦੀ ਬੇਟੀ, ਮਹਿਤਾਬ ਕੌਰ ਦੇ ਜੋੜੇ ਬੱਚੇ ਪੈਦਾ ਹੋਣ ਦੀ ਖਬਰ ਮਿਲੀ। ਬੱਚਿਆਂ ਦੇ ਨਾਮ ਸ਼ੇਰ ਸਿੰਘ ਤੇ ਤਾਰਾ ਸਿੰਘ ਰੱਖੇ ਗਏ। ਬਹੁਤ ਸਾਰੇ ਮੁਸਲਮਾਨ ਤੇ ਅੰਗਰੇਜ਼ ਇਤਿਹਾਸਕਾਰਾਂ ਨੇ ਵਰਨਨ ਕੀਤਾ ਹੈ ਕਿ ਇਹਨਾਂ ਲੜਕਿਆਂ ਨੂੰ ਮਹਿਤਾਬ ਕੌਰ ਨੇ ਜਨਮ ਨਹੀਂ ਦਿੱਤਾ ਸੀ ਸਗੋਂ ਉਹ ਲਾਗੀ ਕਮੀਣਾਂ ਤੋਂ ਲੈਕੇ ਉਸਦੀ ਮਾਂ ਦੇ ਇਸ਼ਾਰੇ ਤੇ ਰਣਜੀਤ ਸਿੰਘ ਦੇ ਵਾਰਿਸ਼ ਬਣਾ ਦਿੱਤੇ ਗਏ ਸਨ। ਉਹ ਇਹ ਵੀ ਲਿਖਦੇ ਹਨ ਕਿ ਰਣਜੀਤ ਸਿੰਘ ਨੂੰ ਜੌੜਿਆਂ ਦੇ ਜਨਮ ਦੀ ਕਹਾਣੀ ਤੇ ਕੋਈ ਵਿਸ਼ਵਾਸ ਨਹੀਂ ਸੀ ਤੇ ਉਹਨਾਂ ਨਾਲ ਉਹਦਾ ਕੋਈ ਮੋਹ ਵੀ ਨਹੀਂ ਸੀ। ਇਹ ਦੋਵੇਂ ਕਥਨ ਉੱਕਾ ਹੀ ਗਲਤ ਹਨ। ਦਰਬਾਰੀ ਇਤਿਹਾਸਕਾਰ ਪੁੱਤਰਾਂ ਦੇ ਜਨਮ ਵਿੱਚ ਰਣਜੀਤ ਸਿੰਘ ਦੀ ਖੁਸ਼ੀ ਤੇ ਉਹਦੇ ਡੇਰੇ ਵਿੱਚ ਜਸ਼ਨਾਂ ਬਾਰੇ ਵਿਸਥਾਰ ਨਾਲ ਲਿਖਦੇ ਹਨ। ਰਣਜੀਤ ਸਿੰਘ ਦੇ ਆਪਣੀ ਪਤਨੀ ਮਹਿਤਾਬ ਕੌਰ ਤੇ ਸੱਸ ਸਦਾ ਕੌਰ ਨਾਲ ਤਨਾਅ ਪੂਰਨ ਸੰਬੰਧਾਂ ਕਾਰਨ ਇਹ ਨਾਜਾਇਜ਼ ਬੱਚਿਆਂ ਦੀ ਕਹਾਣੀ ਪਰਚਲਤ ਹੋਈ। ਉਹ ਦੋਹਾਂ ਪੁੱਤਰਾਂ ਨੂੰ ਕਈ ਸਾਲ ਨਹੀਂ ਮਿਲਿਆ ਸੀ। ਤੇ ਉਹਦਾ ਪਲੇਠੀ ਦਾ ਪੁੱਤਰ ਖੜਕ ਸਿੰਘ ਉਹਦਾ ਚਹੇਤਾ ਬਣਿਆ ਰਿਹਾ। ਜਦੋਂ ਸਦਾ ਕੌਰ ਦੀ ਸ਼ਕੀਤ ਖੁੱਸ ਗਈ ਤੇ ਰਾਜ ਕੁਮਾਰ ਆਪਣੇ ਪਿਤਾ ਕੋਲ ਆ ਕੇ ਰਹਿਣ ਲੱਗੇ ਤਾਂ ਖੜਕ ਸਿੰਘ ਤੇ ਉਹਦੀ ਮਾਂ ਕ੍ਰੋਧਿਤ ਹੋ ਗਏ, ਉਹਨਾਂ ਨੇ ਇਹ ਅਫ਼ਵਾਹ ਫੈਲਾਈ ਤਾਂ ਜੋ ਸ਼ੇਰ ਸਿੰਘ ਰਣਜੀਤ ਸਿੰਘ ਦੇ ਨੇੜੇ ਨ ਹੋ ਜਾਵੇ ਤੇ ਉਹਨੂੰ ਉਤਰਾਧਿਕਾਰੀ ਨਾ ਬਣਾ ਲਵੇ ਕਿਉਂਕਿ ਉਹ ਉਹਦਾ ਚਹੇਤਾ ਬਣਦਾ ਜਾ ਰਿਹਾ ਸੀ। (ਖੜਕ ਸਿੰਘ ਨੇ ਇਸ ਬਾਰੇ ਐਲਫਿਨਸਟੋਨ ਨੂੰ ਇੱਕ ਨਿੱਜੀ ਪੱਤਰ ਵਿੱਚ ਲਿਖਿਆ। (ਵੇਖੋ ਕਾਂਡ-16, ਫੁਟਨੋਟ 9)

1807 ਦੀ ਫਰਵਰੀ ਵਿੱਚ ਗਾਜ਼ੀਆਂ ਤੇ ਨਿਹੰਗਾਂ[9] ਦੀ ਟੱਕਰ ਨਾਲ, ਲੜਾਈ ਸ਼ੁਰੂ ਹੋ ਗਈ। ਇਹ ਲੜਾਈ ਜਹਾਦੀਆਂ ਤੇ ਸਿੱਖਾਂ ਵਿਚਕਾਰ ਸੀ। ਨਹਿੰਗਾਂ ਨੇ ਗਾਜ਼ੀਆਂ ਨੂੰ ਕਿਲ੍ਹੇ ਦੇ ਅੰਦਰ ਧੱਕ ਦਿੱਤਾ।

ਇਕ ਮਹੀਨੇ ਲਈ ਲਾਹੌਰ ਸਰਕਾਰ ਦੀਆਂ ਤੋਪਾਂ ਕਿਲ੍ਹੇ ਦੀਆਂ ਕੰਧਾਂ ਢਾਹੁਣ ਲਈ ਜੁੱਟੀਆਂ ਰਹੀਆਂ ਪਰ ਕੋਈ ਅਸਰ ਨਾ ਹੋਇਆ। ਆਖਿਰ ਇੱਕ ਚੰਗੀ ਤਰ੍ਹਾਂ ਵਿਛਾਈ ਗਈ ਸੁਰੰਗ ਦੇ ਫੱਟਣ ਨਾਲ ਕੰਧ ਡਿੱਗ ਪਈ ਤੇ ਕਿਲ੍ਹੇ ਤੇ ਹੱਲਾ ਬੋਲ ਕੇ ਅਧਿਕਾਰ ਕਰ ਲਿਆ ਗਿਆ। ਕੁਤੱਬ-ਉਦ-ਦੀਨ ਨੂੰ ਜਿਉਂਦਾ ਗ੍ਰਿਫਤਾਰ ਕਰਕੇ ਮਹਾਰਾਜੇ ਦੇ ਸਾਮ੍ਹਣੇ ਪੇਸ਼ ਕੀਤਾ ਗਿਆ। ਮਹਾਰਾਜੇ ਨੇ ਪਠਾਨ ਵਲੋਂ "ਕਾਫ਼ਿਰਾਂ" ਨੂੰ ਕੱਢੀ ਗਾਲੀ ਗਲੋਚ ਦਾ ਅਪਰਾਧ ਮਾਫ ਕਰ ਦਿੱਤਾ ਤੇ ਉਸਨੂੰ ਸਤਲੁਜ ਤੋਂ ਪਾਰ ਮਮਦੋਟ ਵਿੱਚ ਇੱਕ ਵੱਡੀ ਜਾਗੀਰ ਦੇ ਦਿੱਤੀ। ਕਸੂਰ ਜੋ ਲਾਹੌਰ ਦੇ ਨਜ਼ਦੀਕ ਸੀ, ਰਾਜ ਕਰ ਰਹੇ ਪਠਾਨ ਪਰਿਵਾਰ ਤੋਂ ਖੋਹ ਲਿਆ ਗਿਆ ਤੇ ਪਰਬੰਧ ਕਰਨ ਲਈ ਨਿਹਾਲ ਸਿੰਘ ਅਟਾਰੀ ਵਾਲੇ ਨੂੰ ਸੌਂਪ ਦਿੱਤਾ ਗਿਆ।

ਭਾਵੇਂ ਗਰਮੀ ਦੀ ਰੁੱਤ ਆ ਗਈ ਸੀ ਪਰ ਮਹਾਰਾਜਾ ਮੁਲਤਾਨ ਦੇ ਮੁਜੱਫਰ ਖਾਂ ਨੂੰ ਕਸੂਰੀਆਂ ਦੀ ਅਵੱਗਿਆ ਵਿੱਚ ਉਸ ਦੀ ਭਾਈ ਵਾਲੀ ਕਾਰਨ ਬਿਨਾਂ ਸਜ਼ਾ ਦਿੱਤੇ ਛੱਡ ਕੇ ਜਾਣਾ ਨਹੀਂ ਚਾਹੁੰਦਾ ਸੀ। ਦਰਬਾਰ ਦੀਆਂ ਫੌਜਾਂ ਨੇ ਸ਼ਹਿਰ ਤੇ ਕਬਜ਼ਾ ਕਰ ਲਿਆ ਸੀ ਤੇ ਉਹ ਕਿਲ੍ਹੇ 'ਤੇ ਹਮਲਾ ਬੋਲਣ ਵਾਲੇ ਹੀ ਸਨ ਕਿ ਮੁਜੱਫ਼ਰ ਖਾਂ ਨੇ 70000 ਰੁਪਏ ਦੇ ਕੇ ਸੁਲਹ ਕਰ ਲਈ।

ਮਾਲਵੇ ਦਾ ਦੂਸਰਾ ਦੌਰਾ : ਪਹਾੜੀ ਰਿਆਸਤਾਂ ਦਾ ਇਲਹਾਕ—ਮੁਲਤਾਨ ਤੋਂ ਵਾਪਸੀ ਪਿੱਛੋਂ ਮਹਾਰਾਜੇ ਨੂੰ ਪਟਿਆਲੇ ਤੋਂ ਦੂਸਰੀ ਵਾਰ ਸੱਦਾ ਪੱਤਰ ਆਇਆ। ਇਹ ਸੱਦਾ ਪੱਤਰ ਸਾਹਿਬ ਸਿੰਘ ਦੀ ਪਤਨੀ, ਰਾਣੀ ਆਸ ਕੌਰ ਵਲੋਂ ਸੀ ਜੋ ਮਹਾਰਾਜੇ ਦੇ ਰਸੂਖ ਨਾਲ ਆਪਣੇ ਪੁੱਤਰ ਦੀ ਗੱਦੀ ਨਸ਼ੀਨੀ ਸੰਬੰਧੀ ਆਪਣੇ ਪਤੀ ਨਾਲ ਝਗੜਾ ਨਿਪਟਾਉਣਾ ਚਾਹੁੰਦੀ ਸੀ। ਰਣਜੀਤ ਸਿੰਘ ਇੱਕ ਵੱਡੀ ਸੈਨਾ ਲੈਕੇ ਪਟਿਆਲੇ ਪਹੁੰਚਿਆ। ਸਤਲੁਜ ਤੋਂ ਪਾਰ ਦੇ ਸਰਦਾਰਾਂ ਨੇ ਇੱਕ ਵਾਰ ਮਹਾਰਾਜੇ ਦੀ ਪ੍ਰਭੁੱਤਾ ਉਸ ਨੂੰ ਧਨ ਤੇ ਕੀਮਤੀ ਤੁਹਫੇ ਭੇਟ ਕਰ ਕੇ ਸਵੀਕਾਰ ਕੀਤੀ। ਉਸ ਦਾ ਨਿਰਣਾ ਸਾਵਧਾਨੀ ਨਾਲ ਕੀਤਾ ਹੋਇਆ ਸਮਝੌਤਾ ਸੀ। ਸਾਹਿਬ ਸਿੰਘ ਜ਼ਿੰਦਗੀ ਭਰ ਲਈ ਮਹਾਰਾਜਾ ਬਣਿਆ ਰਹਿ ਸਕਦਾ ਸੀ ਤੇ ਉਸ ਦੇ ਪੱਤਰ ਨੂੰ 50 ਹਜ਼ਾਰ ਰੁਪੈ ਦੀ ਸਾਲਾਨਾ ਜਾਗੀਰ ਰਾਜਾ ਸਾਹਿਬ ਸਿੰਘ ਵਲੋਂ ਦਿਲਵਾ ਦਿੱਤੀ ਗਈ। ਦੋਹਾਂ ਧਿਰਾਂ ਨੇ ਮਹਾਰਾਜੇ ਦਾ ਫੈਸਲਾ ਪਰਵਾਨ ਕਰ ਲਿਆ। ਰਾਜਾ ਸਾਹਿਬ ਸਿੰਘ ਤੋਂ ਸੱਤਰ ਹਜ਼ਾਰ ਰੁਪੈ ਦੇ ਕੀਮਤੀ ਹੀਰਿਆਂ ਦਾ ਨਜ਼ਰਾਨਾ ਲਿਆ ਤੇ ਮਹਾਰਾਣੀ ਤੋਂ ਪਿੱਤਲ ਦੀ ਤੋਪ ਲਈ।

---

9. ਨਿਹੰਗ ਫਾਰਸੀ ਦਾ ਸ਼ਬਦ ਹੈ ਜਿਸਦਾ ਅਰਥ ਹੈ ਮਗਰਮੱਛ। ਨਿਹੰਗ ਮੁਗਲ ਫ਼ੌਜ ਦਾ ਆਤਮਘਾਤੀ ਦਸਤਾ ਸਨ ਤੇ ਉਹ ਨੀਲੀ ਵਰਦੀ ਪਹਿਨਦੇ ਸਨ। ਸਿੱਖਾਂ ਨੇ ਉਹੋ ਨਾਮ ਤੇ ਬਾਣਾ (ਵਰਦੀ) ਮੁਗਲਾਂ ਵਾਲੀ ਅਪਣਾ ਲਈ। ਕਿਹਾ ਜਾਂਦਾ ਹੈ ਕਿ ਇਸ ਵਰਗ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਦੇ ਵੱਡੇ ਸਾਹਿਬਜ਼ਾਦੇ ਨੇ ਕੀਤੀ। ਨਿਹੰਗਾਂ ਨੂੰ 'ਅਕਾਲੀ' ਵੀ ਕਿਹਾ ਜਾਂਦਾ ਸੀ। ਅਜੋਕੇ ਸਮੇਂ ਦੀ ਅਕਾਲੀ ਪਾਰਟੀ ਦੇ ਮੈਂਬਰ ਨੀਲੀ ਦਸਤਾਰ ਸਜਾਉਂਦੇ ਹਨ।

ਪਟਿਆਲੇ ਤੋਂ ਵਾਪਸੀ ਤੇ ਰਣਜੀਤ ਸਿੰਘ ਨੇ ਨਾਰਾਇਣ ਗੜ੍ਹ ਉੱਪਰ ਹਮਲੇ ਦਾ ਆਦੇਸ਼ ਦਿੱਤਾ ਜਿੱਥੇ ਸਿਰਮੂਰ ਦੇ ਰਾਜੇ ਨੇ ਦਰਬਾਰ ਨੂੰ ਖਿਰਾਜ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਨਾਰਾਇਣਗੜ੍ਹ ਉਪਰ ਕਾਫੀ ਜਾਨੀ ਨੁਕਸਾਨ ਹੋਣ ਮਗਰੋਂ ਕਬਜ਼ਾ ਕਰ ਲਿਆ ਗਿਆ। ਮਾਰੇ ਗਏ ਵਿਅਕਤੀਆਂ ਵਿੱਚ ਫਤਿਹ ਸਿੰਘ ਕਾਲਿਆਂਵਾਲਾ ਵੀ ਸੀ।

ਮਹਾਰਾਜਾ ਵਾਪਸ ਘਰ ਪਰਤਦਿਆਂ ਵੱਧਣੀ, ਮੋਰਿੰਡਾ, ਜ਼ੀਰਾ ਤੇ ਜ਼ਿਲਾ ਫ਼ਿਰੋਜ਼ਪੁਰ ਦੇ ਕਈ ਹੋਰ ਸ਼ਹਿਰਾਂ 'ਚੋਂ ਲੰਘਿਆ। ਰਾਹ ਵਿੱਚ ਉਸਨੂੰ ਆਪਣੇ ਇੱਕ ਹੋਰ ਸਾਥੀ ਤੇ ਡੱਲੇ ਵਾਲੀਆ ਮਿਸਲ ਦੇ ਮੁਖੀ ਤਾਰਾ ਸਿੰਘ ਘੇਬਾ ਦੀ ਮੌਤ ਦੀ ਖਬਰ ਮਿਲੀ। ਉਹ ਅਫ਼ਸੋਸ ਕਰਨ ਲਈ ਫਿਰ ਪਿੱਛੇ ਮੁੜਿਆ। ਉਸ ਨੇ ਉਸ ਦੀ ਵਿਧਵਾ ਤੇ ਪਰਿਵਾਰ ਦੀ ਪੈਨਸ਼ਨ ਲਾਕੇ ਡੱਲੇ ਵਾਲੀਆ ਸੈਨਾ ਨੂੰ ਦਰਬਾਰ ਦੀ ਫੌਜ ਵਿੱਚ ਸ਼ਾਮਿਲ ਕਰ ਲਿਆ। ਉਸ ਦੀ ਸਾਰੀ ਮਿਸਲ ਤੇ ਮਿਲਖ ਜੋ ਰਾਹੋਂ, ਨਕੋਦਰ ਤੇ ਨਵਾਂਸ਼ਹਿਰ* ਦੇ ਸ਼ਹਿਰਾਂ ਤੱਕ ਫੈਲੀ ਹੋਈ ਸੀ ਆਪਣੇ ਰਾਜ ਵਿੱਚ ਮਿਲਾ ਲਏ। ਡੱਲੇਵਾਲੀਆ ਮਿਸਲ ਦੇ ਇਲਾਕੇ ਦਾ ਪ੍ਰਬੰਧ ਦੀਵਾਨ ਮੁਹਕਮ ਚੰਦ ਨੂੰ ਸੌਂਪ ਦਿੱਤਾ ਗਿਆ ਜੋ ਕੁਝ ਕੁ ਮਹੀਨੇ ਪਹਿਲਾਂ ਦਰਬਾਰ ਦੀ ਸੇਵਾ ਵਿੱਚ ਆਇਆ ਸੀ।[10]

ਮੁਹਕਮ ਚੰਦ ਦਾ ਪਹਿਲਾ ਕੰਮ ਪਠਾਨਕੋਟ ਦੀ ਜਿੱਤ ਸੀ ਜਿਸ ਦਾ ਕਿਲ੍ਹਾ ਪੰਜਾਬ ਦੇ ਸਭ ਤੋਂ ਮਜਬੂਤ ਕਿਲ੍ਹਿਆਂ ਵਿੱਚ ਸੀ। ਪਠਾਨਕੋਟ ਤੋਂ ਮਗਰੋਂ ਉਹ ਜਸਰੋਟਾ, ਚੰਬਾ, ਬਾਸੋਲੀ ਵੱਲ ਵਧਿਆ ਤੇ ਰਾਜੇ ਨੂੰ ਮਹਾਰਾਜੇ ਦੀ ਪ੍ਰਭੁਤਾ ਪਰਵਾਨ ਕਰਨ ਲਈ ਮਜਬੂਰ ਕਰ ਦਿੱਤਾ।

ਪਹਾੜਾਂ ਵਿੱਚ ਕਾਰਵਾਈ ਤੋਂ ਪਿੱਛੋਂ ਮਹਾਰਾਜੇ ਨੇ ਸਾਰੇ ਸਾਹਿਬਜ਼ਾਦਿਆਂ ਤੇ ਪੰਜਾਬ ਭਰ ਦੇ ਜਾਗੀਰਦਾਰਾਂ ਨੂੰ ਦਰਬਾਰ ਵਿੱਚ ਹਾਜ਼ਰ ਹੋਣ ਤੇ ਉਸ ਤੋਂ ਖਿਲੱਤਾਂ ਪ੍ਰਾਪਤ ਕਰਨ ਦਾ ਸੱਦਾ ਪੱਤਰ ਭੇਜਿਆ। ਜਦੋਂ ਦਰਬਾਰ ਦੀ ਸਮਾਪਤੀ ਹੋਈ ਤਾਂ ਮਹਾਰਾਜੇ ਨੇ ਦੋ ਸਰਦਾਰਾਂ ਵਿਰੁੱਧ ਕਾਰਵਾਈ ਕੀਤੀ ਜੋ ਦਰਬਾਰ ਵਿੱਚ ਹਾਜ਼ਰ ਨਹੀਂ ਹੋਏ ਸੀ। ਸਿਆਲਕੋਟ ਉੱਪਰ ਤਿੰਨ ਦਿਨਾਂ ਦੇ ਘੇਰੇ ਪਿੱਛੋਂ ਕਬਜ਼ਾ ਕਰ ਲਿਆ ਗਿਆ, ਗੁਜਰਾਤ ਦੇ ਭੰਗੀ ਸਰਦਾਰ ਨੇ ਲੜਾਈ ਮਗਰੋਂ ਹਥਿਆਰ ਸੁੱਟ ਕੇ ਅਧੀਨਗੀ ਸਵੀਕਾਰ ਕਰ ਲਈ। ਉਸ ਸਮੇਂ ਹੀ ਸਿਆਲਕੋਟ ਦੇ ਅਖਨੂਰ ਦੇ ਰਾਜੇ ਨੇ ਤੇ ਕਨ੍ਹਈਆ ਸਰਦਾਰ ਜਿਸ ਦੀ ਲੜਕੀ

---

* ਮੂਲ ਰਚਨਾ 'ਚ ਨੌਸ਼ਹਿਰਾ ਲਿਖਿਆ ਹੈ, ਜੋ ਠੀਕ ਪ੍ਰਤੀਤ ਨਹੀਂ ਹੁੰਦਾ।

10. ਮੁਹਕਮ ਚੰਦ ਜੋ ਦਰਬਾਰ ਦਾ ਉੱਘਾ ਜ਼ਰਨੈਲ ਸੀ, ਗੁਜਰਾਤ ਦੇ ਨੇੜੇ ਕੁੰਜਾਹ ਦੇ ਇੱਕ ਦੁਕਾਨਦਾਰ ਵਿਸਾਖੀ ਮੱਲ ਖੱਤਰੀ ਦਾ ਬੇਟਾ ਸੀ। ਰਣਜੀਤ ਸਿੰਘ ਨੇ ਉਸ ਨੂੰ ਤਿੰਨ ਸਾਲ ਪਹਿਲਾਂ ਅਕਾਲਗੜ੍ਹ ਵਿੱਚ ਤੇ ਫਿਰ ਗੁਜਰਾਤ ਦੇ ਭੰਗੀ ਸਰਦਾਰਾਂ ਦੀ ਲੜਾਈ ਵਿੱਚ ਲੜਦਿਆਂ ਵੇਖਿਆ ਸੀ। ਉਹ ਰਣਜੀਤ ਸਿੰਘ ਕੋਲ ਨੌਕਰੀ ਲਈ ਆਇਆ ਸੀ। ਰਣਜੀਤ ਸਿੰਘ ਨੇ ਇੱਕ ਹਾਥੀ ਤੇ ਘੋੜਿਆਂ ਦਾ ਤੁਹਫਾ ਦੇ ਕੇ ਉਸ ਦਾ ਸੁਆਗਤ ਕੀਤਾ ਤੇ ਡੱਲੇ ਵਾਲੀਆ ਦੇ ਇਲਾਕੇ ਦੀ ਜਾਗੀਰ ਦੇ ਦਿੱਤੀ। ਉਸ ਨੂੰ ਘੋੜਸਵਾਰਾਂ ਦੇ ਦਸਤੇ ਦਾ ਕਮਾਂਡਰ ਬਣਾਇਆ ਗਿਆ ਤੇ 1500 ਪਿਆਦਾ ਭਰਤੀ ਕਰਨ ਦਾ ਅਧਿਕਾਰ ਵੀ ਦੇ ਦਿੱਤਾ ਗਿਆ। 16 ਅਕਤੂਬਰ 1814 ਨੂੰ ਫਲੌਰ ਵਿੱਚ ਉਸਦੀ ਮੌਤ ਹੋਈ। ਉਸ ਦਾ ਪੁੱਤਰ ਮੋਤੀ ਰਾਮ ਤੇ ਪੋਤਰੇ ਰਾਮ ਦਿਆਲ ਨੇ ਵੀ ਰਾਜ ਦੀ ਉੱਘੀ ਸੇਵਾ ਕੀਤੀ।

ਰਣਜੀਤ ਸਿੰਘ ਦੇ ਵੱਡੇ ਸਪੁੱਤਰ ਖੜਕ ਸਿੰਘ ਨਾਲ ਮੰਗੀ ਹੋਈ ਸੀ, ਨੂੰ ਖਿਰਾਜ ਅਦਾ ਕਰਕੇ ਅਧੀਨਗੀ ਸਵੀਕਾਰ ਕਰਨ ਲਈ ਮਜਬੂਰ ਕਰ ਦਿੱਤਾ ਗਿਆ। ਉਸ ਸਾਲ ਦੀ ਆਖਰੀ ਜਿੱਤ ਸ਼ੇਖ਼ੂਪੁਰਾ ਦਾ ਕਿਲ੍ਹਾ ਸੀ ਜੋ ਲਾਹੌਰ ਤੋਂ ਸਿਰਫ 20 ਮੀਲ ਸੀ ਤੇ ਪੰਜਾਬ ਦਾ ਸਭ ਤੋਂ ਮਜਬੂਤ ਕਿਲ੍ਹਾ ਸੀ।

1808 ਈ. ਨੂੰ ਦਰਬਾਰ ਦੀ ਨੌਕਰੀ ਵਿੱਚ ਦੋ ਵਿਅਕਤੀ ਆਏ ਜੋ ਮਗਰੋਂ ਜਾਕੇ ਬਹੁਤ ਉੱਘੇ ਹੋਏ। ਉਹਨਾਂ 'ਚੋਂ ਇੱਕ ਕੁੱਬਾ ਭਵਾਨੀ ਦਾਸ ਸੀ ਜੋ ਸ਼ਾਹ ਜ਼ਮਾਨ ਕੋਲ ਖ਼ਜ਼ਾਨਚੀ ਸੀ। ਰਣਜੀਤ ਸਿੰਘ ਦੀ ਮਾਲੀ ਵਿਵਸਥਾ ਦਾ ਪ੍ਰਬੰਧ ਪਹਿਲਾਂ ਅੰਮ੍ਰਿਤਸਰ ਦਾ ਇਕ ਸ਼ਾਹੂਕਾਰ ਕਰਿਆ ਕਰਦਾ ਸੀ। ਭਾਵਨੀ ਦਾਸ ਨੇ ਵੱਡੇ ਵੱਡੇ ਸ਼ਹਿਰਾਂ ਵਿੱਚ ਖ਼ਜ਼ਾਨਾ ਦਫਤਰ ਖੋਲ੍ਹ ਕੇ ਮਹਾਰਾਜੇ ਦੀ ਮਾਲੀ ਵਿਵਸਥਾ ਨੂੰ ਪੁਨਰ-ਸੰਗਠਿਤ ਕੀਤਾ ਤੇ ਹਿਸਾਬ ਕਿਤਾਬ ਦੀ ਉਚਿਤ ਵਿਵਸਥਾ ਕਾਇਮ ਕੀਤੀ।

ਭਾਵੇਂ ਉਹ ਸੁਯੋਗ ਤਾਂ ਬਹੁਤ ਸੀ ਪਰ ਈਮਾਨਦਾਰ ਘੱਟ ਸੀ। ਰਣਜੀਤ ਸਿੰਘ ਨੇ ਉਸ ਦੀ ਈਮਾਨਦਾਰੀ ਤੇ ਕਈ ਵਾਰ ਸੰਦੇਹ ਪਰਗਟ ਕੀਤਾ ਸੀ। (ਮੋਹਨ ਲਾਲ ਲਿਖਦਾ ਹੈ ਕਿ ਉਹਦਾ ਕੁੱਬ ਸ਼ਰਾਰਤਾਂ ਨਾਲ ਭਰਪੂਰ ਸੀ।)

ਉਹਦੀ ਨੌਕਰੀ ਵਿੱਚ ਇਕ ਹੋਰ ਨਵਾਂ ਨਿਯੁਕਤ ਹੋਣ ਵਾਲਾ ਮੇਰਠ ਦਾ ਇੱਕ ਬ੍ਰਾਹਮਣ ਖੁਸ਼ਹਾਲ ਚੰਦ ਸੀ। ਉਹ ਮਹਾਰਾਜੇ ਦੇ ਅੰਗ-ਰੱਖਿਅਕਾਂ ਵਿੱਚ ਇੱਕ ਆਮ ਸਿਪਾਹੀ ਭਰਤੀ ਹੋਇਆ ਤੇ ਜਮਾਂਦਾਰ ਦੇ ਅਹੁਦੇ ਤੱਕ ਪਹੁੰਚਾ। ਉਸ ਦੀ ਹਸਮੁੱਖ ਸ਼ਖ਼ਸੀਅਤ ਤੋਂ ਮਹਾਰਾਜਾ ਪ੍ਰਭਾਵਿਤ ਹੋਇਆ ਤੇ ਸਿੱਖ ਧਰਮ ਅਪਣਾਉਣ ਮਗਰੋਂ ਉਹ ਮਹਾਰਾਜੇ ਦਾ ਚਹੇਤਾ ਬਣ ਗਿਆ। ਉਸ ਨੂੰ 'ਰਣਵਾਸ' ਸਮੇਤ ਡਿਉੜੀਵਾਲਾ (ਰਾਜਮਹਲ ਦੇ ਕੰਮਾਂ ਕਾਰਜਾਂ ਦਾ ਮੰਤਰੀ) ਬਣਾ ਦਿੱਤਾ ਗਿਆ।[11]

11. ਡਿਉੜੀ ਦਾ ਕੰਮ ਬਹੁਤ ਮਹੱਤਵ ਵਾਲਾ ਸੀ ਕਿਉਂਕਿ ਜਿਸਨੇ ਵੀ ਮਹਾਰਾਜੇ ਨੂੰ ਮਿਲਣਾ ਹੁੰਦਾ ਸੀ, ਉਸ ਨੂੰ ਪਹਿਲਾਂ "ਡਿਉੜੀਵਾਲੇ" ਕੋਲ ਜਾਣਾ ਪੈਂਦਾ ਸੀ। ਇਸ ਅਹੁਦੇ ਤੋਂ ਅਹੁਦੇਦਾਰ ਨੂੰ ਰਾਜਸੀ ਸ਼ਕਤੀ ਦੇ ਨਾਲ ਨਾਲ ਤੁਹਫਿਆਂ ਰਾਹੀਂ ਕਾਫੀ ਆਮਦਨੀ ਵੀ ਹੁੰਦੀ ਸੀ। ਜਮਾਂਦਾਰ ਖੁਸ਼ਹਾਲ ਸਿੰਘ ਦਰਬਾਰ ਵਿੱਚ ਆਪਣੇ ਦੋ ਰਿਸ਼ਤੇਦਾਰ ਵੀ ਲਿਆਇਆ। ਉਹਨਾਂ 'ਚੋਂ ਇੱਕ ਉਹਦਾ ਭਤੀਜਾ ਤੇਜ ਸਿੰਘ ਸੀ ਤੇ ਦੂਸਰਾ ਉਹਦਾ ਛੋਟਾ ਭਰਾ ਰਾਮਚੰਦ ਸੀ ਜੋ ਸਿੱਖ ਧਰਮ ਅਪਣਾਉਣ ਪਿੱਛੋਂ ਰਾਮ ਸਿੰਘ ਬਣ ਗਿਆ ਸੀ। ਇਸ ਬ੍ਰਾਹਮਣ ਪਰਿਵਾਰ ਨੇ ਬੜਾ ਨਹਿਸ ਪਰਭਾਵ ਪਾਇਆ ਤੇ ਰਣਜੀਤ ਸਿੰਘ ਇਹਨਾਂ ਦਾ ਪ੍ਰਭਾਵ ਕਦੇ ਘਟਾ ਨਾ ਸਕਿਆ। ਇਹ ਇਕ ਅਦੁੱਤੀ ਮਿਸਾਲ ਹੈ ਜਿੱਥੇ ਰਣਜੀਤ ਸਿੰਘ ਨੌਕਰੀ ਤੇ ਰੱਖੇ ਹੋਏ ਬੰਦਿਆਂ ਦੀ ਪਛਾਣ ਵਿੱਚ ਗਲਤੀ ਕਰ ਗਿਆ। ਤੇਜ ਸਿੰਘ ਨੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਵਿੱਚ ਗੱਦਾਰ ਦੀ ਭੂਮਿਕਾ ਨਿਬਾਹੀ।




The Punjab in 1809

ਇਸ ਸੁਝਾਅ ਵੱਲ ਨਾ ਤਾਂ ਲੇਕ ਨੇ ਤੇ ਨਾ ਹੀ ਗਵਰਨਰ-ਜਨਰਲ ਨੇ ਕੋਈ ਧਿਆਨ ਦਿੱਤਾ। ਉਹਨਾਂ ਦਾ ਇਕੋ-ਇਕ ਮਨੋਰਥ ਮਰਹੱਟਿਆਂ ਦੀ ਬਰਬਾਦੀ ਸੀ। ਤੇ ਜਦੋਂ ਉਹ ਮਨੋਰਥ ਪ੍ਰਾਪਤ ਹੋ ਗਿਆ ਤਾਂ ਈਸਟ ਇੰਡੀਆ ਕੰਪਨੀ (ਜੋ ਮਰਹੱਟਿਆਂ ਦੀਆਂ ਮੁਹਿੰਮਾਂ ਤੇ ਲੜਾਈਆਂ ਕਾਰਨ ਦੀਵਾਲੀਆ ਹੋਣ ਵਾਲੀ ਸੀ) ਦੇ ਡਾਇਰੈਕਟਰਾਂ ਨੇ ਹਿਦਾਇਤਾਂ ਜਾਰੀ ਕਰ ਦਿੱਤੀਆਂ ਕਿ ਇਸ ਦੇ ਅਫ਼ਸਰ ਕੰਪਨੀ ਨੂੰ ਹੋਰ ਜੰਗਾਂ ਵਿੱਚ ਨਾ ਉਲਝਾਉਣ ਤੇ ਜਮਨਾ ਨੂੰ ਭਾਰਤ ਵਿੱਚ ਅੰਗਰੇਜ਼ੀ ਰਾਜ ਦੀ ਪੱਛਮੀ ਹੱਦ ਸਮਝਣ।

ਮਰਹੱਟਿਆਂ ਦੀ 1805 ਦੀ ਲੜਾਈ ਦੇ ਤਿੰਨ ਸਾਲ ਪਿੱਛੋਂ, ਕੰਪਨੀ ਤੇ ਮਹਾਰਾਜੇ, ਦੋਹਾਂ ਦੇ ਸਤਲੁਜ ਪਾਰ ਦੀਆਂ ਰਿਆਸਤਾਂ ਬਾਰੇ ਦ੍ਰਿਸ਼ਟੀਕੋਣ ਵਿੱਚ ਤਬਦੀਲੀ ਆ ਗਈ। ਮਹਾਰਾਜੇ ਨੇ ਸਾਰੇ ਸਿੱਖਾਂ ਦਾ ਸਰਵ-ਉੱਚ ਹੋਣ ਦਾ ਦਾਅਵਾ ਫਿਰ ਕਰ ਦਿੱਤਾ ਸੀ ਤੇ ਉਸ ਨੇ ਕਿਸੇ ਵੱਲੋਂ ਵਿਰੋਧ ਦੇ ਇਕ ਸ਼ਬਦ ਕਹੇ ਜਾਣ ਤੋਂ ਬਿਨਾਂ ਹੀ ਦੋ ਵਾਰ ਆਪਣੇ ਦਾਅਵੇ ਦਾ ਪ੍ਰਮਾਣ ਦੇ ਦਿੱਤਾ ਸੀ। ਇਹਨਾਂ ਤਿੰਨ ਸਾਲਾਂ ਵਿੱਚ ਈਸਟ ਇੰਡੀਆ ਕੰਪਨੀ ਵੀ ਆਪਣਾ ਖ਼ਾਲੀ ਖ਼ਜ਼ਾਨਾ ਭਰਨ ਦੇ ਸਮਰੱਥ ਹੋ ਗਈ ਸੀ ਤੇ ਹੁਣ ਉਹ ਹੋਰ ਮੁਹਿੰਮਾਂ ਲਈ ਤਿਆਰ ਸੀ।

1807 ਵਿੱਚ ਦਰਬਾਰ ਵੱਲੋਂ ਤਾਰਾ ਸਿੰਘ ਘੇਬਾ ਦੇ ਇਲਾਕੇ 'ਤੇ ਅਧਿਕਾਰ ਕਰਨ ਨਾਲ ਸਤਲੁਜ ਦੇ ਦੱਖਣ ਵੱਲ ਦੀਆਂ ਸਿੱਖ ਰਿਆਸਤਾਂ ਵਿੱਚ ਘਬਰਾਹਟ ਫੈਲ ਗਈ। ਘੇਬਾ ਦੀਆਂ ਮਿਲਖਾਂ ਉੱਪਰ ਅਧਿਕਾਰ ਕਰਕੇ ਮੁਹਕਮ ਚੰਦ ਸਿਆਣਪ ਨਾਲੋਂ ਵਧੇਰੇ ਜੋਸ਼ ਨਾਲ ਆਨੰਦਪੁਰ ਤੇ ਦਰਿਆਉਂ ਪਾਰਲੇ ਕੁਝ ਹੋਰ ਪਿੰਡਾਂ 'ਤੇ ਕਬਜ਼ਾ ਕਰਨ ਲਈ ਅੱਗੇ ਵਧਿਆ। ਮਾਲਵੇ ਦੇ ਸਰਦਾਰ ਡਰ ਗਏ ਤੇ ਉਹਨਾਂ ਨੇ ਅੰਗਰੇਜ਼ਾਂ ਤੋਂ ਸੁਰੱਖਿਆ ਲਈ ਬੇਨਤੀ ਕੀਤੀ। ਸਥਿਤੀ ਉਹਨਾਂ ਦੇ ਹੱਕ ਵਿੱਚ ਪਲਟਾ ਖਾ ਗਈ। ਜਿਹੜੀਆਂ ਘਟਨਾਵਾਂ ਨੇ ਇਹ ਤਬਦੀਲੀ ਲਿਆਂਦੀ, ਉਹ ਘਟਨਾਵਾਂ ਸਤਲੁਜ ਜਾਂ ਜਮਨਾ ਦੇ ਕਿਨਾਰੇ ਤੇ ਨਹੀਂ ਸਗੋਂ ਟੇਮਜ਼ ਤੇ ਸੇਨ ਦਰਿਆਵਾਂ ਦੇ ਕਿਨਾਰੇ ਵਾਪਰੀਆਂ ਸਨ। ਕੁਝ ਹੀ ਸਾਲਾਂ ਵਿੱਚ ਨੈਪੋਲੀਅਨ ਬੋਨਾਪਾਰਟ ਯੂਰਪ ਦਾ ਇਕ ਤੋਂ ਪਿੱਛੋਂ ਇਕ ਮੁਲਕ ਜਿੱਤਦਾ ਰਿਹਾ ਸੀ। ਆਸਟਲਿਟਜ਼, ਦੇ ਯੁੱਧ ਵਿੱਚ ਉਸ ਨੇ ਆਸਟਰੀਆ, ਜੇਨਾ ਦੇ ਸਥਾਨ ਤੇ ਪ੍ਰਸ਼ਾ ਤੇ ਫਰੀਡਲੈਂਡ ਦੇ ਅਸਥਾਨ ਉੱਪਰ ਉਸ ਨੇ ਰੂਸ 'ਤੇ ਜਿੱਤ ਪ੍ਰਾਪਤ ਕੀਤੀ। ਜ਼ਾਰ ਅਲੈਕਜ਼ੈਂਡਰ ਤੇ ਬੋਨਾਪਾਰਟ ਵਿਚਕਾਰ ਤਿਲਸਿਤ ਦੇ ਅਸਥਾਨ 'ਤੇ ਇਸ ਸਹਿਮਤੀ ਨਾਲ ਸੰਧੀ ਹੋਈ ਜਿਸ ਵਿੱਚ ਇਹ ਸਪੱਸ਼ਟ ਸੀ ਕਿ ਜੇ ਇੰਗਲੈਂਡ ਫ਼ਰਾਂਸ ਦੀ ਵਿਰੋਧਤਾ ਕਰਦਾ ਰਿਹਾ ਤਾਂ ਰੂਸ ਫ਼ਰਾਂਸ ਦੀ ਸਹਾਇਤਾ ਕਰੇਗਾ। ਬਰਤਾਨੀਆਂ ਨੂੰ ਸਮੁੰਦਰੀ ਮਾਰਗ 'ਤੇ ਕੋਈ ਵੰਗਾਰ ਨਹੀਂ ਸਕਦਾ ਸੀ ਪਰੰਤੂ ਫ਼ਾਰਸ, ਅਫ਼ਗਾਨਿਸਤਾਨ, ਸਿੰਧ ਤੇ ਪੰਜਾਬ ਰਾਹੀਂ ਭਾਰਤ ਦਾ ਰਾਹ ਤਾਂ ਫ਼ਰਾਂਸੀਸੀ ਤੇ ਰੂਸੀ ਸੈਨਾਵਾਂ ਲਈ ਖੁਲ੍ਹਾ ਸੀ। ਅੰਗਰੇਜ਼ਾਂ ਨੂੰ ਆਪਣੀ ਨੀਤੀ ਦੀ ਸਮੀਖਿਆ ਕਰਨੀ ਪਈ। ਲਾਰਡ ਮਿੰਟੋ ਜਿਸ ਨੇ ਜੂਨ 1807 ਵਿੱਚ ਗਵਰਨਰ ਜਨਰਲ ਵਜੋਂ ਕਾਰਜ-ਭਾਰ ਸੰਭਾਲ ਲਿਆ ਸੀ, ਉਸ ਨੂੰ ਇਸ ਖ਼ਤਰੇ ਵਿਰੁੱਧ ਤਿਆਰ ਹੋਣ ਲਈ ਹਿਦਾਇਤਾਂ ਦੇ ਦਿੱਤੀਆਂ ਗਈਆਂ ਸਨ। ਅੰਗਰੇਜ਼ੀ ਸੈਨਾਵਾਂ ਕਰਨਾਲ ਤੱਕ ਭੇਜ ਦਿੱਤੀਆਂ ਗਈਆਂ ਸਨ ਤੇ ਉੱਤਰ ਵੱਲੋਂ ਦਿੱਲੀ ਦੀ ਰੱਖਿਆ ਕਰਨ ਲਈ ਉੱਥੇ ਸੈਨਿਕ ਚੌਕੀ ਕਾਇਮ ਕਰ ਦਿੱਤੀ ਗਈ ਸੀ। ਹਰਿਆਣੇ ਉੱਪਰ ਅਧਿਕਾਰ ਕਰ ਲਿਆ ਗਿਆ ਸੀ ਤੇ ਸਕਿਨੱਰਜ਼ ਘੋੜਸਵਾਰ ਦਸਤੇ ਨੂੰ ਰੇਗਿਸਤਾਨੀ ਇਲਾਕੇ ਦੀ ਗਸ਼ਤ ਲਾਉਣ ਲਈ ਹੋਰ

ਸ਼ਕਤੀਸ਼ਾਲੀ ਬਣਾ ਦਿੱਤਾ ਗਿਆ ਸੀ। ਫ਼ਰਾਂਸੀਸੀ-ਰੂਸੀ ਹਮਲਾ ਰੋਕਣ ਲਈ ਥਾਂ-ਥਾਂ 'ਤੇ ਰੋਕਾਂ ਤੇ ਚੌਕੀਆਂ ਦਾ ਇਕ ਵੱਡਾ ਸਿਲਸਿਲਾ ਕਾਇਮ ਕਰਨ ਦਾ ਕਾਰਜ ਸ਼ੁਰੂ ਕਰ ਦਿੱਤਾ ਗਿਆ ਸੀ। ਇਹ ਰੁਕਾਵਟਾਂ ਈਰਾਨ, ਅਫ਼ਗਾਨਿਸਤਾਨ, ਸਿੰਧ ਤੇ ਪੰਜਾਬ ਵਿੱਚ ਪਾਈਆਂ ਜਾਣੀਆਂ ਸਨ। ਚਾਰ ਰਾਜਦੂਤੀ ਮੰਡਲ ਭੇਜੇ ਗਏ ਸਨ। ਮੈਲਕਮ ਨੂੰ ਈਰਾਨ, ਇਲਫਿਨਸਟੋਨ ਨੂੰ ਕਾਬਲ, ਸੈਟਨ ਨੂੰ ਸਿੰਧ ਤੇ ਮੈਟਕਾਫ ਨੂੰ ਲਾਹੌਰ ਦਰਬਾਰ ਨਾਲ ਗੱਲਬਾਤ ਲਈ ਚੁਣ ਕੇ ਭੇਜਿਆ ਗਿਆ।[1]

ਸਤਲੁਜ ਦੇ ਦੱਖਣ ਦੀਆਂ ਰਿਆਸਤਾਂ ਦੇ ਮੁਖੀਆਂ ਨੂੰ ਪਤਾ ਲੱਗ ਗਿਆ ਕਿ ਅੰਗਰੇਜ਼ ਉਹਨਾਂ ਵਿੱਚ ਦਿਲਚਸਪੀ ਲੈਂਦੇ ਹਨ। ਉਹ ਅਗਲੀ ਵਿਉਂਤ ਲਈ ਸਮਾਣਾ ਵਿੱਚ ਇਕੱਠੇ ਹੋਏ।

ਉੱਥੇ ਇਹ ਵਿਚਾਰ ਉਭਰਿਆ ਕਿ ਅੰਗਰੇਜ਼ ਪਹਿਲਾਂ ਹੀ ਜਮਨਾ ਕਿਨਾਰੇ ਪਹੁੰਚ ਗਏ ਹਨ ਤੇ ਹਰ ਹਾਲਤ ਵਿੱਚ ਉਹ ਹੋਰ ਅੱਗੇ ਵੱਲ ਵਧਣਗੇ, ਇਹ ਵੀ ਸਪੱਸ਼ਟ ਹੈ ਕਿ ਉਹ ਦਰਬਾਰ ਨਾਲੋਂ ਵਧੇਰੇ ਸ਼ਕਤੀਸ਼ਾਲੀ ਹਨ ਤੇ ਉਹ ਘੱਟੋ-ਘੱਟ ਉਹ ਸਿੱਖ ਮੁਖੀਆਂ ਦੀ ਨਿੱਜੀ ਸੁਰੱਖਿਆ ਤੇ ਅਧਿਕਾਰਾਂ ਦੇ ਜ਼ਾਮਨ ਤਾਂ ਬਣਨਗੇ; ਪਰ ਦਰਬਾਰ ਤਾਂ ਉਹਨਾਂ ਦੀ ਰਾਜਸੀ ਹੈਸੀਅਤ ਖ਼ਤਮ ਕਰਕੇ ਉਹਨਾਂ ਦੇ ਇਲਾਕੇ ਪੰਜਾਬ ਰਾਜ ਵਿੱਚ ਮਿਲਾ ਲਵੇਗਾ। ਇਕ ਸਤਿਕਾਰਿਤ ਬਜ਼ੁਰਗ ਨੇ ਆਪਣੇ ਵਿਚਾਰ ਇਸ ਤਰ੍ਹਾਂ ਦਿੱਤੇ :

"ਸਾਡੀ ਆਜ਼ਾਦ ਹਸਤੀ ਥੋੜ੍ਹੇ ਚਿਰ ਲਈ ਹੀ ਹੈ। ਰਣਜੀਤ ਸਿੰਘ ਤੇ ਅੰਗਰੇਜ਼ ਦੋਵੇਂ ਧਿਰਾਂ ਹੀ ਸਾਨੂੰ ਹੜੱਪ ਕਰ ਜਾਣਾ ਚਾਹੁੰਦੀਆਂ ਹਨ। ਪਰ ਜਿੱਥੇ ਬਰਤਾਨਵੀ ਸੁਰੱਖਿਆ ਤਪਦਿਕ ਦੀ ਬੀਮਾਰੀ ਵਾਂਗ ਸਾਨੂੰ ਹੌਲੀ-ਹੌਲੀ ਖ਼ਤਮ ਕਰੇਗੀ, ਉੱਥੇ ਰਣਜੀਤ ਸਿੰਘ ਦਾ ਹਮਲਾ ਅਧਰੰਗ ਦੇ ਹਮਲੇ ਵਾਂਗ ਹੈ ਜੋ ਸਾਨੂੰ ਕੁਝ ਘੰਟਿਆਂ ਵਿੱਚ ਹੀ ਮਾਰ ਮੁਕਾਵੇਗਾ।[2]

---

1. ਲਾਹੌਰ ਵੱਲ ਦੂਤ-ਮੰਡਲ ਭੇਜਣ ਦਾ ਵਿਚਾਰ 1808 ਈ: ਦੇ ਸ਼ੁਰੂ ਵਿੱਚ ਆਇਆ। ਜਦੋਂ ਇਹ ਸੂਚਨਾ ਮਿਲੀ ਕਿ ਰਣਜੀਤ ਸਿੰਘ ਸ਼ਾਇਦ ਹਰਦੁਆਰ ਗੰਗਾ ਇਸ਼ਨਾਨ ਲਈ ਆਵੇ ਤਾਂ ਦਿੱਲੀ ਵਿੱਚ ਅੰਗਰੇਜ਼ੀ ਪ੍ਰਤਿਨਿਧ ਨੇ ਇਸ ਸਥਿਤੀ ਦਾ ਲਾਭ ਲੈਣ ਲਈ ਆਪਣੀ ਸਰਕਾਰ ਨੂੰ ਸਲਾਹ ਦਿੱਤੀ ਕਿ ਉਹ ਰਣਜੀਤ ਸਿੰਘ ਪ੍ਰਤੀ ਇਸ ਯਾਤਰਾ ਵਿੱਚ ਇਸ ਤਰ੍ਹਾਂ ਦਿਆਲਤਾ ਤੇ ਸਤਿਕਾਰ ਵਿਖਾਵੇ ਤੇ ਆਪਣੇ ਰਾਜਖੇਤਰ ਵਿੱਚ ਉਸ ਨੂੰ ਖ਼ੁਸ਼ ਕਰਨ ਦੇ ਤੇ ਮੇਲਜੋਲ ਦੇ ਕਦਮ ਉਠਾਵੇ ਜੋ ਦੋਹਾਂ ਦੇ ਭਵਿੱਖ ਵਿੱਚ ਦੋਸਤਾਨਾ ਸਬੰਧ ਤੇ ਪਰਸਪਰ ਸਾਂਝ ਦਾ ਆਧਾਰ ਬਣ ਸਕਣ। (18 ਫਰਵਰੀ 1808 ਨੂੰ ਰੈਜ਼ੀਡੈਂਟ ਵੱਲੋਂ ਗਵਰਨਰ-ਜਨਰਲ ਨੂੰ) ਮੈਟਕਾਫ ਨੂੰ ਇਸ ਮੌਕੇ ਦਿੱਤੀਆਂ ਹਦਾਇਤਾਂ ਤੋਂ ਵੀ ਅੰਗਰੇਜ਼ੀ ਸਰਕਾਰ ਦੇ ਉੱਤਰੀ ਸੀਮਾਂ ਪ੍ਰਤੀ ਵਿਚਾਰਾਂ ਦਾ ਸਾਫ਼-ਸਾਫ਼ ਝਲਕਾਰਾ ਮਿਲਦਾ ਹੈ। ਉਸ ਨੂੰ ਜਮਨਾ ਦੇ ਕਿਨਾਰੇ 'ਤੇ ਪਹੁੰਚਣ ਦਾ ਹੁਕਮ ਦਿੱਤਾ ਗਿਆ ਤੇ ਰਣਜੀਤ ਸਿੰਘ ਦੇ ਪਹੁੰਚਣ ਦਾ ਇੰਤਜ਼ਾਰ ਕਰਨ ਲਈ ਕਿਹਾ ਗਿਆ। (ਐਸ.ਸੀ. 24 ਮਿਤੀ 11.4.1908) ਵਾਪਸੀ ਤੇ ਉਸ ਨੇ ਫਿਰ ਰਣਜੀਤ ਸਿੰਘ ਦੇ ਨਾਲ ਸੀਮਾ ਤੱਕ ਭਾਵ ਜਮਨਾ ਦੇ ਕੰਢੇ ਤੱਕ ਸਤਿਕਾਰ ਨਾਲ ਛੱਡਣ ਜਾਣਾ ਸੀ।
2. ਉਮਦਾਤ-ਉੱਤ-ਤਵਾਰੀਖ, ਦਫ਼ਤਰ II, 79

ਭਾਗ ਸਿੰਘ ਜੀਂਦ, ਲਾਲ ਸਿੰਘ ਕੈਥਲ, ਭਗਵਾਨ ਸਿੰਘ ਜਗਾਧਰੀ ਅਤੇ ਪਟਿਆਲਾ ਤੇ ਨਾਭੇ ਦੇ ਵਕੀਲਾਂ ਉੱਪਰ ਆਧਾਰਿਤ ਇਕ ਸ਼ਿਸ਼ਟ ਪ੍ਰਤਿਨਿਧ ਮੰਡਲ ਦਿੱਲੀ ਵਿੱਚ ਰੈਜ਼ੀਡੈਂਟ ਨੂੰ ਮਿਲਿਆ ਤੇ ਉਸ ਨੂੰ ਇਕ ਲੰਮਾ ਯਾਦ-ਪੱਤਰ ਦਿੱਤਾ ਜਿਸ ਵਿੱਚ ਲਿਖਿਆ ਸੀ ਕਿ ਮਰਹੱਟਿਆਂ ਤੇ ਮੁਗ਼ਲਾਂ ਦੇ ਸਥਾਨ 'ਤੇ ਅੰਗਰੇਜ਼ਾਂ ਦੇ ਆਉਣ ਨਾਲ ਉਹ ਅੰਗਰੇਜ਼ਾਂ ਨੂੰ ਆਪਣਾ ਸਰਵਉੱਚ ਹਾਕਮ ਮੰਨਦੇ ਹਨ ਤੇ ਉਮੀਦ ਕਰਦੇ ਹਨ ਕਿ ਉਹ ਰਣਜੀਤ ਸਿੰਘ ਤੋਂ ਬਚਾਉਣ ਲਈ ਉਹਨਾਂ ਦੀ ਰੱਖਿਆ ਕਰਨਗੇ। ਰੈਜ਼ੀਡੈਂਟ ਨੇ ਉਹ ਯਾਦ-ਪੱਤਰ ਬਿਨਾਂ ਕੋਈ ਵਚਨ ਦਿੱਤੇ ਗਵਰਨਰ ਜਨਰਲ ਨੂੰ ਭੇਜ ਦਿੱਤਾ। ਕਿਉਂਕਿ ਕੰਪਨੀ ਦੀ ਨੀਤੀ ਉਸ ਸਮੇਂ ਜਮਨਾ ਤੋਂ ਅੱਗੇ ਵਧਣ ਦੀ ਨਹੀਂ ਸੀ ਇਸ ਲਈ ਉਸ ਨੇ ਪ੍ਰਤਿਨਿਧਤਾ ਨੂੰ ਸਰਕਾਰੀ ਪੱਧਰ 'ਤੇ ਅਣਗੌਲਿਆਂ ਕਰ ਦਿੱਤਾ।

ਮਹਾਰਾਜੇ ਨੇ ਮਲਵਈ ਸਰਦਾਰਾਂ ਨੂੰ ਅੰਮ੍ਰਿਤਸਰ ਬੁਲਾਇਆ। ਉਸ ਨੇ ਉਹਨਾਂ ਨੂੰ ਰਸਮੀ ਤੌਰ 'ਤੇ ਵਿਸ਼ਵਾਸ ਦੁਆਇਆ ਕਿ ਉਸ ਦਾ ਉਹਨਾਂ ਦੀਆਂ ਰਿਆਸਤਾਂ ਆਪਣੇ ਰਾਜ ਵਿੱਚ ਸ਼ਾਮਿਲ ਕਰਨ ਦਾ ਕੋਈ ਇਰਾਦਾ ਨਹੀਂ ਸੀ ਤੇ ਉਹਨਾਂ ਨੂੰ ਦਰਬਾਰ ਦੇ ਬਰਾਬਰ ਦੇ ਭਾਈਵਾਲ ਬਣਨ ਲਈ ਸੱਦਾ ਪੱਤਰ ਦਿੱਤਾ। ਮੁਖੀਆਂ ਨੇ ਆਪਣੀ ਕਿਸਮਤ ਆਪਣੇ ਦੇਸ਼ਵਾਸੀਆਂ ਨਾਲ ਜੋੜਨ ਲਈ ਸਹਿਮਤੀ ਪ੍ਰਗਟ ਕੀਤੀ। ਉਹਨਾਂ ਨੇ ਸ਼ੇਰ ਤੇ ਬਘਿਆੜ ਵਿੱਚੋਂ ਵਧੇਰੇ ਤਾਕਤਵਰ ਨੂੰ ਤਾਂ ਚੁਣਨਾ ਹੀ ਪੈਣਾ ਸੀ।[3]

ਇਸ ਸਮੇਂ ਮੈਟਕਾਫ ਰੰਗ-ਮੰਚ ਤੇ ਆ ਹਾਜ਼ਰ ਹੋਇਆ ਭਾਵੇਂ ਮੈਟਕਾਫ ਦਾ ਉਦੇਸ਼ ਫ਼ਰਾਂਸੀਸੀ ਹਮਲੇ ਦੀ ਸੂਰਤ ਵਿੱਚ ਰਣਜੀਤ ਸਿੰਘ ਨੂੰ ਅੰਗਰੇਜ਼ਾਂ ਦੀ ਹਿਮਾਇਤ ਲਈ ਤਿਆਰ ਕਰਨਾ ਸੀ, ਪਰ ਕਈ ਅਜਿਹੇ ਹੋਰ ਕਾਰਨ ਵੀ ਸਨ ਜਿਹਨਾਂ ਨੇ ਦਰਬਾਰ ਵਿੱਚ ਉਸ ਦੇ ਮਨੋਰਥਾਂ ਬਾਰੇ ਸੰਦੇਹ ਪੈਦਾ ਕਰ ਦਿੱਤਾ। ਫਰਾਂਸ ਬਹੁਤ ਦੂਰ ਸੀ ਤੇ ਹਿੰਦੁਸਤਾਨ ਉੱਪਰ ਹਮਲੇ ਦੀ ਕੋਈ ਵਾਸਤਵਿਕ ਯੋਜਨਾ ਵੀ ਨਹੀਂ ਸੀ।[4] ਫਰਾਂਸੀਸੀ ਸਰਕਾਰ ਨੇ ਰਣਜੀਤ ਸਿੰਘ ਨਾਲ ਸੰਪਰਕ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਸੀ ਤੇ ਨਾ ਹੀ ਉਸ ਨੂੰ ਸਿੰਧੀਆ ਜਾਂ ਅਫ਼ਗਾਨਾਂ ਨਾਲ ਅਜਿਹੇ ਕਿਸੇ ਸੰਪਰਕ ਦਾ ਗਿਆਨ ਸੀ। ਦੂਸਰੇ ਪਾਸੇ ਅੰਗਰੇਜ਼ ਆਪਣਾ ਦੂਤ ਅਫ਼ਗਾਨਾਂ ਕੋਲ ਗਠਜੋੜ ਕਾਇਮ ਕਰਨ ਲਈ ਭੇਜਦੇ ਰਹੇ ਸਨ ਜਿਹੜੇ ਪੰਜਾਬੀਆਂ ਤੇ ਖ਼ਾਸ ਕਰਕੇ ਸਿੱਖਾਂ ਦੇ ਪਰੰਪਰਕ ਤੌਰ 'ਤੇ ਵੈਰੀ ਰਹੇ ਹਨ। ਉਹ ਸਿੰਧ ਦੇ ਅਮੀਰਾਂ ਵੱਲ ਵੀ ਆਪਣਾ ਦੂਤ ਭੇਜਦੇ ਰਹੇ ਹਨ ਜਦੋਂ ਕਿ ਦਰਬਾਰ ਸਮੁੰਦਰ ਵੱਲ ਆਪਣੇ ਇਲਾਕੇ ਦਾ ਵਿਸਥਾਰ ਕਰਨ ਲਈ ਵਿਚਾਰ ਕਰ ਰਿਹਾ ਸੀ।

ਮੈਟਕਾਫ ਨੂੰ ਗਵਰਨਰ ਜਨਰਲ ਵੱਲੋਂ ਭੇਜੀਆਂ ਗਈਆਂ ਹਿਦਾਇਤਾਂ ਵਿੱਚੋਂ ਇਹ ਸਪੱਸ਼ਟ ਸੀ ਕਿ ਉਸ ਦੀ ਸਰਕਾਰ ਮਾਲਵੇ ਦੇ ਸਿੱਖ ਮੁਖੀਆਂ ਉੱਪਰ ਆਪਣਾ ਕੋਈ ਹੱਕ ਨਹੀਂ ਸਮਝਦੀ ਸੀ। ਉਸ ਨੇ ਸਾਫ਼-ਸਾਫ਼ ਕਹਿ ਦਿੱਤਾ ਸੀ ਕਿ ਅੰਗਰੇਜ਼ ਦਰਬਾਰ ਦੀਆਂ

---

3. ਈ. ਥਾਮਸਨ, ਦੀ ਲਾਈਫ ਆਫ ਚਾਰਲਸ ਮੈਟਕਾਫ, ਪੰਨਾ 75
4. ਦਰਬਾਰ ਦਾ ਸਰਕਾਰੀ ਇਤਿਹਾਸਕਾਰ ਸੋਹਨ ਲਾਲ ਜੋ ਆਪਣੀ ਪੁਸਤਕ ਉਮਦਾਤ-ਉੱਤ-ਤਵਾਰੀਖ ਦੇ ਕਈ ਪੰਨੇ ਮੈਟਕਾਫ਼ ਦੇ ਮਿਸ਼ਨ ਨੂੰ ਸਮਰਪਿਤ ਕਰ ਦਿੰਦਾ ਹੈ, ਆਪਣੇ ਬਿਰਤਾਂਤ ਵਿੱਚ ਫਰਾਂਸ ਦਾ ਇਕ ਵਾਰ ਵੀ ਜ਼ਿਕਰ ਨਹੀਂ ਕਰਦਾ।

ਮਾਲਵਾ ਬਾਰੇ ਯੋਜਨਾਵਾਂ ਵਿੱਚ ਦਖ਼ਲ-ਅੰਦਾਜ਼ੀ ਨਹੀਂ ਕਰਨਗੇ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਹਨਾਂ ਰਿਆਸਤਾਂ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਅਕਾਰਨ ਹੀ ਰੱਖਿਆਤਮਕ ਸੰਧੀ ਕਰਨ ਨਾਲ ਅੰਗਰੇਜ਼ਾਂ ਦੀ ਬਣ ਜਾਏਗੀ। ਫਿਰ ਵੀ ਗਵਰਨਰ ਜਨਰਲ ਚਾਹੁੰਦਾ ਸੀ ਕਿ ਮੈਟਕਾਫ ਮਾਲਵੇ ਦੀ ਵਰਤੋਂ ਇਕ ਮੁਹਰੇ ਦੇ ਤੌਰ 'ਤੇ ਕਰੇ। ਉਸ ਨੇ ਮੈਟਕਾਫ ਨੂੰ ਹਿਦਾਇਤ ਕੀਤੀ ਕਿ "ਉਹ ਰਣਜੀਤ ਦੇ ਉਕਤ ਰਿਆਸਤਾਂ ਬਾਰੇ ਵਿਰੋਧੀ ਮਨਸੂਬਿਆਂ ਨਾਲ ਸਹਿਮਤੀ ਦੇਣ ਤੋਂ ਬਚੇ ਤੇ ਜਦੋਂ ਤੱਕ ਇਹ ਪਤਾ ਨ ਲੱਗ ਜਾਵੇ ਕਿ ਬਰਤਾਨਵੀ ਸਰਕਾਰ ਦੀ ਸੁਰੱਖਿਆ ਲਈ ਰਣਜੀਤ ਸਿੰਘ ਨਾਲ ਆਪਣੇ ਹਿਤਾਂ ਨੂੰ ਜੋੜਨਾ ਕਿਤਨਾ ਉਪਯੋਗੀ ਹੈ ਉਦੋਂ ਤੱਕ ਇਹ ਫ਼ੈਸਲਾ ਕਰ ਲੈਣਾ ਔਖਾ ਹੈ ਕਿ ਉਸ ਮਨੋਰਥ ਦੀ ਪ੍ਰਾਪਤੀ ਲਈ ਕਿਤਨੀ ਕੁਰਬਾਨੀ ਦੇਣੀ ਉੱਚਿਤ ਹੈ।"[5]

ਮੈਟਕਾਫ ਨੇ ਮਾਲਵੇ ਦੇ ਮੁਖੀਆਂ ਨਾਲ ਪਟਿਆਲੇ ਮੁਲਾਕਾਤ ਕੀਤੀ। ਸਾਹਿਬ ਸਿੰਘ ਨੇ ਬੜੇ ਨਾਟਕੀ ਅੰਦਾਜ਼ ਨਾਲ ਅੰਗਰੇਜ਼ ਨੂੰ ਕਿਲ੍ਹੇ ਦੀਆਂ ਚਾਬੀਆਂ ਪੇਸ਼ ਕਰਦਿਆਂ ਪਟਿਆਲੇ ਨੂੰ ਇਸ ਦੇ ਬਦਲੇ ਸੰਕੇਤਾਮਕ ਰੂਪ ਵਿੱਚ ਅੰਗਰੇਜ਼ੀ ਸੁਰੱਖਿਆ ਦੇਣ ਲਈ ਪ੍ਰਾਰਥਨਾ ਕੀਤੀ। ਮੈਟਕਾਫ਼ ਨੇ ਲਿਖਿਆ ਕਿ ਇਹ ਰਸਮ ਅਸਲੋਂ ਹੀ ਬੇਲੋੜੀ ਸੀ।" ਫਿਰ ਵੀ ਉਸ ਨੇ ਸਾਹਿਬ ਸਿੰਘ ਨੂੰ ਇਹ ਭਰੋਸਾ ਦੇਣ ਦਾ ਯਤਨ ਕੀਤਾ ਕਿ ਬਰਤਾਨਵੀ ਸਰਕਾਰ ਦੇ ਉਸ ਪ੍ਰਤੀ ਅਤਿਅੰਤ ਮੈਤਰੀ ਭਰਪੂਰ ਜਜ਼ਬਾਤ ਹਨ।[6]

ਮੁਖੀਆਂ ਨੇ ਦਰਬਾਰ ਤੇ ਅੰਗਰੇਜ਼ਾਂ ਦੋਹਾਂ ਨੂੰ ਇਕ ਦੂਸਰੇ ਵਿਰੁੱਧ ਵਰਤਣ ਦੀ ਚਾਲ ਖੇਡਣੀ ਸ਼ੁਰੂ ਕਰ ਦਿੱਤੀ। ਉਹਨਾਂ ਨੇ ਰਣਜੀਤ ਸਿੰਘ ਨੂੰ ਦੱਸਿਆ ਕਿ ਅੰਗਰੇਜ਼ ਦਰਬਾਰ ਦੇ ਇਲਾਕੇ ਨੂੰ ਆਪਣੇ ਰਾਜ ਵਿੱਚ ਮਿਲਾਉਣਾ ਚਾਹੁੰਦੇ ਸਨ। ਉਧਰ ਉਹਨਾਂ ਮੈਟਕਾਫ ਨੂੰ ਦੱਸਿਆ ਕਿ ਦਰਬਾਰ ਅੰਗਰੇਜ਼ਾਂ ਨਾਲ ਲੜਾਈ ਕਰਨ ਲਈ ਫ਼ੌਜਾਂ ਇਕੱਠੀਆਂ ਕਰ ਰਿਹਾ ਸੀ।

27 ਸਾਲਾ ਨੌਜਵਾਨ ਸਿੱਖ ਮਹਾਰਾਜੇ ਤੇ ਉਸ ਤੋਂ ਵੀ ਵਧੇਰੇ ਜਵਾਨ 23 ਸਾਲਾ ਰਾਜਦੂਤ ਦੀ ਪਹਿਲੀ ਮੁਲਾਕਾਤ ਕਸੂਰ ਨੇੜੇ ਖੇਮਕਰਨ ਵਿੱਚ 12 ਸਤੰਬਰ 1808 ਨੂੰ ਹੋਈ। ਕੁਝ ਦਿਨ ਪਿੱਛੋਂ ਅੰਗਰੇਜ਼ਾਂ ਨੇ ਦਰਬਾਰ ਨੂੰ ਸੂਚਿਤ ਕੀਤਾ ਕਿ ਫਰਾਂਸੀਸੀ ਜੋ ਈਰਾਨ ਵਿੱਚ ਪੈਰ ਜਮਾਉਣ ਦੀ ਕੋਸ਼ਿਸ਼ ਕਰ ਰਹੇ ਸਨ, ਉਹਨਾਂ ਦੇ ਕਾਬਲ ਤੇ ਪੰਜਾਬ ਪ੍ਰਤੀ ਵੀ ਭੈੜੇ ਮਨਸੂਬੇ ਹਨ ਤੇ ਇਸ ਤਰ੍ਹਾਂ ਇਸ ਪਾਸੇ ਦੇ ਸਾਰਿਆਂ ਰਾਜਾਂ ਦੇ ਹਿੱਤਾਂ ਲਈ ਤੇ ਦੁਸ਼ਮਣਾਂ ਦੀ ਸੈਨਾ ਦੇ ਖ਼ਾਤਮੇ ਲਈ, ਸ੍ਵੈ-ਰੱਖਿਆ ਲਈ ਉਹ ਇਕੱਠੇ ਹੋ ਜਾਣ।"[7]

ਦਰਬਾਰ ਨੇ ਫਰਾਂਸੀਸੀ ਹਮਲੇ ਵਿਰੁੱਧ ਸਾਂਝੀ ਸੁਰੱਖਿਆ ਦੀ ਤਜ਼ਵੀਜ਼ ਨਾਲ ਸਹਿਮਤੀ ਪ੍ਰਗਟ ਕਰਨ ਦੇ ਨਾਲ-ਨਾਲ ਇਹ ਸੁਝਾਓ ਵੀ ਦਿੱਤਾ ਕਿ ਉਹ ਦੋਹਾਂ ਰਾਜਾਂ ਦੇ ਪੱਕੇ ਸੰਬੰਧ ਤੇ ਤਾਲਮੇਲ ਵੀ ਸਥਾਪਤ ਕਰਨ ਤੇ ਮੁਲਕ ਵਿੱਚ ਅੰਗਰੇਜ਼ੀ ਸਰਕਾਰ ਤੇ ਰਾਜੇ ਵਿਚਕਾਰ ਉਤਪੰਨ ਹੋ ਰਹੇ ਝਗੜਿਆਂ ਦੀਆਂ ਅਫ਼ਵਾਹਾਂ ਦਾ ਅੰਤ ਕਰ ਦੇਣ। ਮਹਾਰਾਜੇ

5. ਐਸ.ਸੀ. 3 ਮਿਤੀ 20.06.1808
6. ਮੈਟਕਾਫ, ਪੰਨਾ 8 ਮਿਤੀ 24.08.1808
7. 'ਫਰਾਂਸੀਸੀ ਹਮਲੇ ਬਾਰੇ ਕੰਪਨੀ ਨੂੰ ਜੋ ਜਾਣਕਾਰੀ ਸੀ, ਉਹ ਅਸਪੱਸ਼ਟ ਸੀ'—ਈ. ਥਾਮਸਨ, ਪੰਨਾ 77

ਨੇ ਵਿਸ਼ੇਸ਼ ਤੌਰ 'ਤੇ ਕਿਹਾ ਕਿ ਅੰਗਰੇਜ਼ ਮਾਲਵੇ ਦੇ ਰਾਜਾਂ ਉੱਪਰ ਉਹਦੀ ਪ੍ਰਭੁਤਾ ਪ੍ਰਵਾਨ ਕਰ ਲੈਣ। ਮੈਟਕਾਫ ਇਸ ਵਿਚਾਰ ਬਾਰੇ ਕੋਈ ਚਰਚਾ ਨਹੀਂ ਕਰਨਾ ਚਾਹੁੰਦਾ ਸੀ ਕਿਉਂਕਿ ਇਸ ਦਾ ਸਬੰਧ ਇਕ-ਪਾਸੜ ਹਿੱਤ ਨਾਲ ਸੀ ਜਦੋਂ ਉਸ ਨੂੰ ਜੋ ਆਦੇਸ਼ ਮਿਲਿਆ ਸੀ ਉਹ ਦੁਵੱਲੀ ਹਿੱਤਾਂ ਦੇ ਮਾਮਲਿਆਂ 'ਤੇ ਵਿਚਾਰ ਕਰਨ ਬਾਰੇ ਸੀ। ਫ਼ਕੀਰ ਨੇ ਸਪੱਸ਼ਟ ਕੀਤਾ ਕਿ ਸਾਂਝੀ ਸੀਮਾ ਬਾਰੇ ਸਮਝੌਤਾ ਵੀ ਸਾਂਝੇ ਗੱਠਜੋੜ ਵਾਂਗ ਹੀ ਦੁਵੱਲੀ ਹਿੱਤਾਂ ਜਿਤਨਾ ਜ਼ਰੂਰੀ ਸੀ।

ਮੈਟਕਾਫ ਉਸ ਸਮੇਂ ਤੱਕ ਗੋਲ ਮੋਲ ਤੇ ਟਾਲਮਟੋਲ ਕਰਨ ਦੀਆਂ ਗੱਲਾਂ ਕਰਦਾ ਰਿਹਾ, ਤੇ ਮਹਾਰਾਜੇ ਦੇ ਸਬਰ ਦਾ ਪਿਆਲਾ ਛਲਕ ਪਿਆ। ਉਸ ਨੇ ਆਪਣਾ ਡੇਰਾ ਸਮਾਪਤ ਕਰ ਕੇ ਕੂਚ ਕਰ ਦਿੱਤਾ ਤੇ ਰਾਜਦੂਤ ਨੂੰ ਕਿਹਾ ਕਿ ਜੇ ਉਸ ਦੀ ਇੱਛਾ ਹੈ ਤਾਂ ਉਸ ਦੇ ਪਿੱਛੇ-ਪਿੱਛੇ ਆ ਜਾਵੇ। ਰਣਜੀਤ ਸਿੰਘ ਨੇ ਸਤਲੁਜ ਪਾਰ ਕੀਤਾ ਤੇ ਫਰੀਦਕੋਟ ਵੱਲ ਵਧਿਆ। ਭਾਵੇਂ ਫਰੀਦਕੋਟ ਨਾਮ ਮਾਤਰ ਹੀ ਪਟਿਆਲੇ ਦੇ ਅਧੀਨ ਸੀ ਪਰ ਉਸ ਰਿਆਸਤ ਨੇ ਪਟਿਆਲੇ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ ਤੇ ਰਣਜੀਤ ਸਿੰਘ ਕਿਉਂਕਿ ਪਟਿਆਲੇ ਦਾ ਵੀ ਸਰਵਉੱਚ ਹਾਕਮ ਸੀ, ਇਸ ਲਈ ਫਰੀਦਕੋਟ ਦੀ ਬਗ਼ਾਵਤ ਦਬਾਉਣੀ ਉਹਦੀ ਜ਼ਰੂਰਤ 'ਤੇ ਮਜ਼ਬੂਰੀ ਸੀ।

ਫਰੀਦਕੋਟ ਨੇ ਕੋਈ ਵਿਰੋਧ ਨ ਕੀਤਾ। ਮੈਟਕਾਫ ਵੀ ਫਰੀਦਕੋਟ ਪਹੁੰਚ ਗਿਆ ਤੇ ਉਸ ਨੇ ਮਹਾਰਾਜੇ ਅੱਗੇ ਸੰਧੀ ਦਾ ਖਰੜਾ ਪੇਸ਼ ਕਰ ਦਿੱਤਾ। ਇਸ ਦੀਆਂ ਤਿੰਨ ਧਾਰਾਵਾਂ ਸਨ। ਪਹਿਲੀ ਇਹ ਕਿ ਫ਼ਰਾਂਸੀਸੀ ਹਮਲੇ ਦੀ ਸੂਰਤ ਵਿੱਚ ਦੋਹਾਂ ਧਿਰਾਂ ਨੇ ਫਰਾਂਸੀਸੀਆਂ ਵਿਰੁੱਧ ਸਾਂਝੀ ਕਾਰਵਾਈ ਕਰਨੀ ਸੀ, ਦੂਸਰਾ ਦਰਬਾਰ ਨੇ ਬਰਤਾਨਵੀ ਸੈਨਾ ਨੂੰ ਆਪਣੇ ਮੁਲਕ ਵਿੱਚੋਂ ਲਾਂਘਾ ਦੇਣਾ ਸੀ ਤੇ ਤੀਸਰਾ ਪੰਜਾਬ ਵਿੱਚ ਫ਼ੌਜੀ ਛਾਉਣੀ ਤੇ ਨਿਗਰਾਨ ਚੌਕੀ ਦੀ ਸਥਾਪਨਾ ਕਰਨਾ ਸੀ ਜੇਕਰ ਲੜਾਈ ਸਿੰਧ ਤੋਂ ਪਾਰ ਹੋਵੇ।

ਦਰਬਾਰ ਨੇ ਆਪਣੇ ਵੱਲੋਂ ਮੋੜਵੀਆਂ ਤਜਵੀਜ਼ਾਂ ਮੈਟਕਾਫ਼ ਨੂੰ ਪੇਸ਼ ਕੀਤੀਆਂ। ਇਸ ਦੀਆਂ ਵੀ ਤਿੰਨ ਹੀ ਧਾਰਾਵਾਂ ਸਨ, ਪਹਿਲੀ ਇਹ ਕਿ ਅੰਗਰੇਜ਼ ਤੇ ਦਰਬਾਰ ਇਕ ਦੂਸਰੇ ਨੂੰ ਵੱਧ ਤੋਂ ਵੱਧ ਮੁਲਾਹਜ਼ੇਦਾਰ ਤਾਕਤ ਸਮਝਣਗੇ; ਅਫ਼ਗਾਨਾਂ ਨੂੰ ਤਰਜ਼ੀਹ ਨਹੀਂ ਦਿੱਤੀ ਜਾਵੇਗੀ ਤੇ ਨਾ ਹੀ ਅੰਗਰੇਜ਼ ਬਹਾਵਲਪੁਰ ਤੇ ਮੁਲਤਾਨ ਦੇ ਹਾਕਮਾਂ ਨਾਲ ਗੱਠਜੋੜ ਕਰਨਗੇ। ਦੂਸਰੀ ਇਹ ਕਿ ਸਾਰੀ ਸਿੱਖ ਕੌਮ ਉੱਪਰ ਰਣਜੀਤ ਸਿੰਘ ਦੀ ਸਰਦਾਰੀ ਪ੍ਰਵਾਨ ਕੀਤੀ ਜਾਵੇਗੀ। ਤੇ ਅੰਗਰੇਜ਼ ਕਿਸੇ ਅਸੰਤੁਸ਼ਟ ਜਾਂ ਵਿਦ੍ਰੋਹੀ ਸਰਦਾਰ ਨੂੰ ਮੂੰਹ ਨਹੀਂ ਲਾਉਣਗੇ ਤੇ ਖਾਲਸਾ ਜੀ ਦੇ ਦਸਤੂਰ ਰਸਮਾਂ-ਰਿਵਾਜਾਂ ਵਿੱਚ ਦਖ਼ਲ-ਅੰਦਾਜ਼ੀ ਨਹੀਂ ਕਰਨਗੇ। ਤੀਸਰਾ ਕਿ ਇਹ ਗੱਠਜੋੜ ਸਥਾਈ ਹੋਵੇਗਾ।

ਮੈਟਕਾਫ ਨੇ ਮੋੜਵੀਆਂ ਤਜ਼ੀਵਜ਼ਾਂ ਗਵਨਰ ਜਨਰਲ ਨੂੰ ਭੇਜ ਦਿੱਤੀਆਂ। ਇਕ ਪੰਦ੍ਹਰਵਾੜਾ ਫਰੀਦਕੋਟ ਵਿੱਚ ਬਤੀਤ ਕਰਕੇ ਮਹਾਰਾਜਾ ਨੇ ਮਲੇਰਕੋਟਲੇ ਵੱਲ ਕੂਚ ਕੀਤਾ। ਮੈਟਕਾਫ ਵੀ ਉਸ ਦੇ ਪਿੱਛੇ ਚਲਾ ਗਿਆ। ਮਲੇਰਕੋਟਲਾ ਦੇ ਅਫ਼ਗਾਨ ਹਾਕਮ ਨੇ ਰਣਜੀਤ ਸਿੰਘ ਦੀ ਅਧੀਨਗੀ ਸਵੀਕਾਰ ਕਰ ਲਈ। (ਮੈਟਕਾਫ ਨੇ ਨਵਾਬ ਦੀ ਉਸ ਵੱਲੋਂ

ਦਖ਼ਲ ਦੇ ਕੇ ਉਸ 'ਤੇ ਲਾਇਆ ਖਿਰਾਜ ਘਟਾ ਦੇਣ ਦੀ ਬੇਨਤੀ ਨੂੰ ਅਣਗੌਲਿਆਂ ਕਰ ਦਿੱਤਾ[8]) ਮਲੇਰਕੋਟਲੇ ਤੋਂ ਮਹਾਰਾਜਾ ਰਣਜੀਤ ਸਿੰਘ ਅੰਬਾਲੇ ਤੇ ਫਿਰ ਸ਼ਾਹਬਾਦ ਪਹੁੰਚਿਆ।

ਮਹਾਰਾਜੇ ਨੇ ਆਪਣੀ ਵਿਜਈ ਯਾਤਰਾ ਉਸ ਇਲਾਕੇ ਵਿੱਚ ਜਾਰੀ ਰੱਖੀ ਤੇ ਉਹ ਜਿੱਥੋਂ ਵੀ ਗਿਆ, ਉਸ ਦਾ ਨਿੱਘਾ ਸੁਆਗਤ ਕੀਤਾ ਗਿਆ। ਪਟਿਆਲੇ ਵਿੱਚ ਡਰੇ ਹੋਏ ਸਾਹਿਬ ਸਿੰਘ ਨੇ ਮਾਫ਼ੀ ਲਈ ਬੇਨਤੀ ਕੀਤੀ। ਰਣਜੀਤ ਸਿੰਘ ਨੇ ਉਹਦੇ ਪਹਿਲੇ ਵਤੀਰੇ ਨੂੰ ਅਣਗੌਲਿਆਂ ਕਰਕੇ ਉਸ ਨੂੰ ਜੱਫੀ ਵਿੱਚ ਲੈ ਲਿਆ ਤੇ ਉਸ ਨਾਲ ਪੱਗ ਵੀ ਵਟਾ ਲਈ।

ਇਸ ਤਰ੍ਹਾਂ ਮਹਾਰਾਜੇ ਨੇ ਸਪੱਸ਼ਟ ਸਬੂਤ ਦੇ ਦਿੱਤਾ, ਜੇਕਰ ਕਿਸੇ ਸਬੂਤ ਦੀ ਲੋੜ ਸੀ ਕਿ ਜਮਨਾ ਤੇ ਸਤਲੁਜ ਦਾ ਵਿਚਕਾਰਲਾ ਮੁਲਕ ਉਸ ਦੇ ਅਧੀਨ ਸੀ ਤੇ ਉਸ ਇਲਾਕੇ ਦੇ ਲਗਭਗ ਸਾਰੇ ਸਰਦਾਰ ਉਸ ਨੂੰ ਆਪਣਾ ਮਾਲਕ ਮੰਨਦੇ ਸਨ।

ਪਰ ਹੁਣ ਬਰਤਾਨਵੀ ਹਕੂਮਤ ਨੇ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਦੁਆਬੇ ਨੂੰ ਆਪਣੀ ਸੁਰੱਖਿਆ ਅਧੀਨ ਲੈਣ ਦਾ ਫ਼ੈਸਲਾ ਕਰ ਲਿਆ ਤੇ ਇਸ ਸਬੰਧ ਵਿੱਚ ਫ਼ੌਜਾਂ ਅੱਗੇ ਵਧਾਉਣ ਲੱਗੀ। ਮੈਟਕਾਫ ਨੂੰ ਹਦਾਇਤ ਕੀਤੀ ਗਈ ਕਿ ਭਾਵੇਂ ਹੁਣ ਦਰਬਾਰ ਨਾਲ ਗੱਠਜੋੜ ਦੀ ਕੋਈ ਜ਼ਰੂਰਤ ਨਹੀਂ, ਪਰ ਉਹ ਉਸ ਸਮੇਂ ਤੱਕ ਗੱਲਬਾਤ ਲਮਕਾਈ ਰੱਖੇ ਜਦ ਤੱਕ ਅਖਤਰਲੋਨੀ ਫ਼ੌਜਾਂ ਇਕੱਠੀਆਂ ਕਰਕੇ ਲੜਾਈ ਲਈ ਤਿਆਰ ਹੋ ਕੇ ਪਹੁੰਚ ਨਹੀਂ ਜਾਂਦਾ।

ਖ਼ੁਸ਼ਕਿਸਮਤੀ ਨਾਲ ਮਹਾਰਾਜਾ ਆਪਣੇ ਨਾਲ ਹੋਏ ਉਸ ਧੋਖੇ ਤੋਂ ਅਣਜਾਣ ਸੀ ਜੋ ਗਵਰਨਰ ਜਨਰਲ ਲਾਰਡ ਮਿੰਟੋ ਉਸ ਨਾਲ ਕਰਨ ਲਈ ਸੋਚੀ ਬੈਠਾ ਸੀ। ਉਹ ਮਾਲਵੇ ਦੇ ਦੌਰੇ ਤੋਂ ਅੰਮ੍ਰਿਤਸਰ ਵਾਪਸ ਪਹੁੰਚ ਗਿਆ ਜਿੱਥੇ ਲੋਕਾਂ ਨੇ ਉਸ ਦਾ ਇਕ ਯੋਧੇ ਵਾਂਗ ਸੁਆਗਤ ਕੀਤਾ, ਖ਼ੁਸ਼ੀ ਵਿੱਚ ਗੀਤ ਗਾਏ ਤੇ ਫੁੱਲਾਂ ਦੀ ਵਰਖਾ ਕੀਤੀ। ਕਈ ਰਾਤ ਬਾਜ਼ਾਰਾਂ ਤੇ ਮੰਦਰਾਂ ਵਿੱਚ ਰੌਸ਼ਨੀ ਕੀਤੀ ਜਾਂਦੀ ਰਹੀ। ਮਹਾਰਾਜਾ ਤੇ ਉਹਦੀ ਪਰਜਾ ਖ਼ੁਸ਼ੀਆਂ 'ਚ ਗਲਤਾਨ ਰਹੇ।

---

8. ਮੈਟਕਾਫ ਨੇ ਆਪਣੇ ਬਹੁਤ ਸਾਰੇ ਵਿਚਾਰ ਲਿਖੇ ਹੋਏ ਸਨ। ਉਹਨਾਂ ਵਿੱਚ ਉਸ ਨੇ ਜੋ ਕੁਝ ਲਿਖਿਆ ਹੋਇਆ ਸੀ, ਉਸ ਤੋਂ ਪਤਾ ਲਗਦਾ ਹੈ ਕਿ ਮੈਟਕਾਫ ਦਾ ਇਹ ਵਿਚਾਰ ਬਣ ਗਿਆ ਸੀ ਸਤਲੁਜ ਪਾਰ ਦੀਆਂ ਰਿਆਸਤਾਂ ਉੱਪਰ ਰਣਜੀਤ ਸਿੰਘ ਦੀ ਸਰਦਾਰੀ ਇਕ ਹਕੀਕਤ ਹੈ। ਤੇ ਜੇ ਉਸ ਦੀ ਸਰਕਾਰ ਸੱਚਮੁੱਚ ਹੀ ਰਣਜੀਤ ਸਿੰਘ ਦੀ ਦੋਸਤੀ ਦੀ ਇਛੱਕ ਹੈ ਤਾਂ ਉਸ ਨੂੰ ਇਹ ਹਕੀਕਤ ਸਵੀਕਾਰ ਕਰ ਲੈਣੀ ਚਾਹੀਦੀ ਹੈ। ਉਸ ਨੂੰ ਕੇਵਲ ਇਹ ਫ਼ਿਕਰ ਸੀ ਕਿ ਇਸੇ ਖੇਤਰ ਦੇ ਕੁਝ ਸਰਦਾਰਾਂ ਨੇ ਅਜੇ ਰਣਜੀਤ ਸਿੰਘ ਦੀ ਸਰਦਾਰੀ ਕਬੂਲ ਨਹੀਂ ਕੀਤੀ ਸੀ। ਜੇ ਉਹਦੀ ਸਰਕਾਰ ਨੇ ਰਣਜੀਤ ਸਿੰਘ ਦੀ ਬਿਨਾਂ ਸ਼ਰਤ ਇਸ ਖੇਤਰ ਵਿੱਚ ਪ੍ਰਭੁਤਾ ਮੰਨ ਲਈ ਤਾਂ ਅਜਿਹੇ ਮੁਖੀਆਂ ਨੂੰ ਜ਼ਬਰਦਸਤੀ ਉਹਦੀਆਂ ਬਾਹਵਾਂ ਵਿੱਚ ਧੱਕਣਾ ਹੋਵੇਗਾ। ਜੇ ਇਹ ਸ਼ਰਤ ਲਗਾਈ ਜਾਂਦੀ ਕਿ ਉਹ ਤਾਂ ਉਸ ਦੀ ਸਰਦਾਰੀ ਨੂੰ ਮਾਨਤਾ ਦੇਣਗੇ ਜੇ ਸਾਰੇ ਸਰਦਾਰ ਉਸ ਦੀ ਪ੍ਰਭੂਤਾ ਮੰਨਣ ਤਾਂ ਉਸ ਨੂੰ ਹਮਲਾ ਕਰਨ ਲਈ ਉਤਸ਼ਾਹਿਤ ਕਰਨ ਵਾਲੀ ਗੱਲ ਹੋਵੇਗੀ। ਮੈਟਕਾਫ ਨੂੰ ਰਣਜੀਤ ਸਿੰਘ ਦੀ ਸਰਦਾਰੀ ਬਾਰੇ ਤਾਂ ਨਹੀਂ ਪਰ ਉਸ ਦੀ ਸਰਦਾਰੀ ਨੂੰ ਮਾਨਤਾ ਦੇਣ ਲਈ ਸਹੀ ਸ਼ਬਦਾਂ ਦੀ ਵਰਤੋਂ ਦੀ ਚੋਣ ਕਰਨ ਬਾਰੇ ਪਰੇਸ਼ਾਨੀ ਸੀ।

ਮੈਟਕਾਫ 10 ਦਸੰਬਰ 1808 ਨੂੰ ਗਵਰਨਰ ਜਨਰਲ ਵੱਲੋਂ ਅੰਤਿਮ ਮੰਗ ਤੇ ਚਿਤਾਵਨੀ ਨਾਲ ਲੈਸ ਹੋ ਕੇ ਅੰਮ੍ਰਿਤਸਰ ਪਹੁੰਚਿਆ। ਉਹ ਮਹਾਰਾਜੇ ਦੀਆਂ ਨਾਚ ਪਾਰਟੀਆਂ ਵਿੱਚ ਬੜੇ ਜੋਸ਼ ਨਾਲ ਸ਼ਾਮਲ ਹੋਇਆ।

ਉਸ ਨੇ ਅਖਤਰਲੋਨੀ ਦੀ ਸਥਿਤੀ ਦੀ ਮਜਬੂਤ ਹੋਣ ਤੱਕ ਤੇ ਬਰਤਾਨਵੀ ਪ੍ਰਤਿਨਿੱਧਾਂ ਵੱਲੋਂ ਮਾਲਵੇ ਦੇ ਮੁਖੀਆਂ ਨਾਲ ਪੁਨਰ-ਸੰਬੰਧ ਸਥਾਪਿਤ ਕਰਨ ਤੱਕ ਤੇ ਉਸ ਦੇ ਸਹਿਕਰਮੀ ਇਲਫਿਨਸਟੋਨ ਦੇ ਕਾਬਲ ਤੋਂ ਆਪਣੇ ਉਦੇਸ਼ ਦੀ ਪ੍ਰਾਪਤੀ ਉਪਰੰਤ ਪੰਜਾਬ ਰਾਹੀਂ ਬਰਤਾਨਵੀ ਇਲਾਕੇ ਵਿੱਚ ਪਹੁੰਚਣ ਤੱਕ ਗੱਲਬਾਤ ਨੂੰ ਲਮਕਾਈ ਰੱਖਣਾ ਸੀ।[9]

ਮਹਾਰਾਜੇ ਨੇ ਇਹ ਸੂਚਨਾ ਇਸ ਅਟੱਲ ਮੰਗ ਨਾਲ ਪੇਸ਼ ਕਰ ਦਿੱਤੀ ਕਿ ਸਤਲੁਜ ਤੋਂ ਪੂਰਬ ਵੱਲ ਜੋ ਇਲਾਕੇ ਮਹਾਰਾਜੇ ਨੇ ਅੰਗਰੇਜ਼ੀ ਦੂਤ ਮੰਡਲ ਤੋਂ ਪਹਿਲਾਂ ਆਪਣੇ ਅਧਿਕਾਰ ਖੇਤਰ ਵਿੱਚ ਲੈ ਲਏ ਸਨ, ਉਸ ਉੱਪਰ ਉਸ ਦਾ ਅਧਿਕਾਰ ਬਹਾਲ ਰੱਖਿਆ ਜਾਵੇ। ਮਹਾਰਾਜੇ ਨੇ ਸਭ ਪਾਰਟੀਆਂ ਤੇ ਜਸ਼ਨ ਬੰਦ ਕਰ ਦਿੱਤੇ ਤੇ ਲਾਹੌਰ ਲਈ ਤੁਰ ਪਿਆ।[10] ਲਾਹੌਰ ਵਿੱਚ ਮੈਟਕਾਫ ਨੇ ਇਹ ਖ਼ਬਰ ਦਿੱਤੀ ਕਿ ਬਰਤਾਨਵੀ ਫ਼ੌਜ ਸਤਲੁਜ

---

9. ਕਈ ਵਾਰ ਮੈਟਕਾਫ ਦੇ ਵਿਚਾਰ ਉਹਦੇ ਮਿਸ਼ਨ ਦੇ ਮੂਲ ਮੰਤਵ ਵੱਲ ਚਲੇ ਜਾਂਦੇ। "ਮੈਂ ਇਹ ਨਾ ਭੁੱਲ ਸਕਿਆ ਕਿ ਮੈਨੂੰ ਜੰਗ ਲਈ ਨਹੀਂ ਗੱਠਜੋੜ ਲਈ ਭੇਜਿਆ ਗਿਆ ਸੀ।" ਉਸ ਨੇ ਆਪਣੀ ਡਾਇਰੀ ਵਿੱਚ ਲਿਖਿਆ। ਆਪਣੀ ਸਰਕਾਰ ਦੇ ਬਦਲੇ ਹੋਏ ਵਤੀਰੇ ਬਾਰੇ ਰਾਜਦੂਤ ਨੂੰ ਕੋਈ ਸੰਤਾਪ ਨਹੀਂ ਸੀ। ਉਸ ਨੂੰ ਯਕੀਨ ਸੀ ਕਿ ਰਣਜੀਤ ਸਿੰਘ ਦੇ ਵਤੀਰੇ ਵਿੱਚੋਂ ਉਹਨਾਂ ਨੂੰ ਜੰਗ ਕਰਨ ਦਾ ਬਹਾਨਾ ਮਿਲ ਜਾਵੇਗਾ। "ਉਸ ਦਾ ਵਤੀਰਾ ਮੈਨੂੰ ਉਸ ਪਰੇਸ਼ਾਨੀ 'ਚ ਕੱਢਣ ਦਾ ਬਹਾਨਾ ਦੇ ਦੇਵੇਗਾ, ਜੋ ਉਸ ਨਾਲ ਲੜਾਈ ਕਰਨ ਕਰਕੇ ਮੈਨੂੰ ਹੋਵੇਗੀ।"
10. ਮੈਟਕਾਫ, ਰਣਜੀਤ ਸਿੰਘ ਦੇ ਅੰਮ੍ਰਿਤਸਰ ਤੋਂ ਕਾਹਲੀ-ਕਾਹਲੀ ਜਾਣ ਦਾ ਇਕ ਹੋਰ ਕਾਰਨ ਦਿੰਦਾ ਹੈ : ਉਸ ਨੇ 14 ਦਸੰਬਰ 1808 ਨੂੰ ਇਕ ਪੱਤਰ ਵਿੱਚ ਲਿਖਿਆ : "ਉਸ ਦੀ ਚਹੇਤੀ ਰਖੇਲ ਮੋਰਾਂ ਜੋ ਮੁਸਲਮਾਨ ਬਣੀ ਹੈ ਤੇ ਥੋੜ੍ਹਾ ਚਿਰ ਪਹਿਲਾਂ ਖੱਤਰੀ ਜਾਤ ਦੀ ਹਿੰਦੂ ਸੀ, ਜੋ ਧਰਮ ਬਦਲ ਕੇ ਮੁਸਲਮਾਨ ਬਣੀ ਸੀ, ਭਾਵੇਂ ਉਹ ਮਰਜ਼ੀ ਨਾਲ ਬਣੀ ਸੀ ਜਾਂ ਜ਼ਬਰਦਸਤੀ ਬਣਾਈ ਗਈ ਸੀ, ਇਸ ਬਾਰੇ ਮੈਨੂੰ ਕੋਈ ਪਤਾ ਨਹੀਂ। ਅੰਮ੍ਰਿਤਸਰ ਸ਼ਹਿਰ ਕਈ ਦਿਨਾਂ ਤੋਂ, ਇਸ ਖ਼ਬਰ ਕਾਰਨ, ਗੜਬੜ ਤੇ ਭੜਕਾਹਟ ਦੀ ਲਪੇਟ ਵਿੱਚ ਸੀ। ਇਕ ਮੌਕੇ ਤਾਂ ਸ਼ਹਿਰ ਦੇ ਲੋਕਾਂ ਨੇ ਸਭ ਮੁਸਲਮਾਨ ਨਾਚੀਆਂ ਦੇ ਘਰ ਗੁੱਸੇ ਵਿੱਚ ਆ ਕੇ ਲੁੱਟ ਲਏ, ਉਹਨਾਂ ਵਿੱਚ ਮੋਰਾਂ ਦਾ ਘਰ ਵੀ ਸੀ ਤੇ ਰਾਜਾ ਸਹਿਮਤ ਹੋ ਗਿਆ ਸੀ ਕਿ ਉਹਨਾਂ ਨੂੰ ਸ਼ਹਿਰ 'ਚੋਂ, ਕਿਸੇ ਹੋਰ ਥਾਂ, ਬਾਹਰ ਭੇਜ ਦਿੱਤਾ ਜਾਵੇ।" (ਐਸ.ਸੀ. 100 ਮਿਤੀ 30.01.1808)
   ਮੈਟਕਾਫ ਨੇ ਆਪ ਕੋਈ ਘੱਟ ਨਹੀਂ ਕੀਤੀ ਸੀ। ਉਹ ਕੇਵਲ ਆਪ ਸ਼ਰਾਬ ਦੀਆਂ ਮਹਿਫਲਾਂ ਵਿੱਚ ਸ਼ਾਮਿਲ ਹੀ ਨ ਹੋਇਆ ਸਗੋਂ ਉਸ ਨੇ ਵੀ ਇਕ ਰਖੇਲ ਰੱਖੀ ਸੀ ਜਿਸ ਤੋਂ ਤਿੰਨ ਬੱਚੇ ਪੈਦਾ ਹੋਏ। ਪਰੰਤੂ ਮੈਟਕਾਫ ਤੇ ਉਸ ਦੇ ਜੀਵਨੀ ਲੇਖਕ ਕੇਅ ਨੇ (ਜਿਸ ਨੇ ਪੂਰਬੀ ਲੋਕਾਂ ਦੇ ਹਿਰਸੀ ਤੇ ਕਾਮੀ ਆਦਤਾਂ ਬਾਰੇ ਬਹੁਤ ਕੁਝ ਲਿਖਿਆ ਸੀ) ਇਸ ਸੰਬੰਧ ਬਾਰੇ ਬੜੀ ਪਾਕ ਚੁੱਪ ਧਾਰੀ ਹੋਈ ਸੀ। ਐਡਵਰਡ ਥਾਮਸਨ ਨੇ ਲਿਖਿਆ ਹੈ ਕਿ ਉਹ ਇਸਤਰੀ ਸਿੱਖ ਸੀ ਜਿਸ ਨਾਲ ਮੈਟਕਾਫ ਨੇ ਸਿੱਖ ਰੀਤੀ ਅਨੁਸਾਰ ਵਿਆਹ ਕਰਵਾਇਆ ਸੀ। (ਐਡਵਰਡ ਥਾਮਸਨ ਪੰਨਾ 101)

ਵੱਲ ਆ ਰਹੀ ਸੀ। ਦਰਬਾਰ ਦੇ ਸਲਾਹਕਾਰ ਦੋਚਿੱਤੀ ਵਿੱਚ ਸਨ। ਅੰਗਰੇਜ਼ਾਂ ਨਾਲ ਲੜਾਈ ਲੜਨ ਦੇ ਸਮਰਥਕ ਧੜੇ ਦਾ ਮੁਖੀ ਮੁਹਕਮਚੰਦ ਸੀ, ਜੋ ਇਸ ਗੱਲ ਦੇ ਹੱਕ ਵਿੱਚ ਸੀ ਕਿ ਬਿਨਾਂ ਲੜਿਆਂ ਹੀ ਹਾਰ ਮੰਨ ਲੈਣ ਨਾਲੋਂ ਲੜਦੇ ਹੋਏ ਮਰਨਾ ਜ਼ਿਆਦਾ ਬਿਹਤਰ ਸੀ। ਉਹਦੇ ਇਸ਼ਾਰੇ ਤੇ ਸਰਦਾਰਾਂ ਨੂੰ ਫ਼ੌਜਾਂ ਇਕੱਠੀਆਂ ਕਰਕੇ ਆਉਣ ਤੇ ਅੰਗਰੇਜ਼ਾਂ ਨੂੰ ਸਤਲੁਜ ਵੱਲ ਵਧਣ ਤੋਂ ਰੋਕਣ ਲਈ ਹੁਕਮ ਦੇ ਦਿੱਤੇ ਗਏ। ਗੋਬਿੰਦਗੜ੍ਹ, ਲਾਹੌਰ ਤੇ ਫਿਲੌਰ ਦੇ ਕਿਲ੍ਹਿਆਂ ਨੂੰ ਮਜ਼ਬੂਤ ਕੀਤਾ ਗਿਆ। ਕੁਝ ਹੀ ਦਿਨਾਂ ਵਿੱਚ ਉਹਦੇ ਹੁਕਮਾਂ ਤੇ ਇਕ ਲੱਖ ਫ਼ੌਜ ਇਕੱਠੀ ਹੋ ਗਈ। ਪਰ ਇਸ ਵਿਸ਼ਾਲ ਸੈਨਾ ਦੇ ਨਾਲ ਵੀ ਮੁਹਕਮ ਚੰਦ ਕੰਪਨੀ ਦੇ ਸੁਸਿੱਖਿਅਤ ਤੇ ਵੱਡੀ ਪ੍ਰਭਾਵਸ਼ਾਲੀ ਸੈਨਾ ਉੱਪਰ ਜਿੱਤ ਪ੍ਰਾਪਤ ਕਰ ਲੈਣ ਦਾ ਵਿਸ਼ਵਾਸ ਨਾ ਦੁਆ ਸਕਿਆ। ਫ਼ਕੀਰ ਅਜ਼ੀਜ਼-ਉਦ-ਦੀਨ, ਜਿੱਥੋਂ ਤੱਕ ਸੰਭਵ ਹੋ ਸਕੇ, ਸ਼ਾਂਤੀ ਤੇ ਸੰਤੁਸ਼ਟੀ ਦੇ ਹੱਕ ਵਿੱਚ ਸੀ। ਜਿਸ ਤੇਜ਼ੀ ਨਾਲ ਬਰਤਾਨਵੀ ਫ਼ੌਜ ਅੱਗੇ ਵਧੀ ਉਸ ਨੇ ਮਹਾਰਾਜੇ ਨੂੰ ਫ਼ਕੀਰ ਦੀ ਸਲਾਹ ਮੰਨਣ ਲਈ ਉਤਸ਼ਾਹਿਤ ਕੀਤਾ।

ਦੋ ਜਨਵਰੀ 1809 ਨੂੰ ਅਖਤਰਲੋਨੀ ਦਿੱਲੀ ਤੋਂ ਕਰਨਾਲ ਵੱਲ ਤਿੰਨ ਪਿਆਦਾ ਪਲਟਨਾਂ, ਇਕ ਘੋੜ ਸਵਾਰ ਪਲਟਨ ਤੇ ਕੁਝ ਤੋਪਾਂ ਲੈ ਕੇ ਤੁਰ ਪਿਆ। ਉਸ ਨੂੰ ਹਿਦਾਇਤਾਂ ਮਿਲੀਆਂ ਸਨ ਕਿ ਉਹ ਮਹਾਰਾਜੇ ਨੂੰ, ਹੁਣੇ ਹੁਣ ਜਿੱਤੇ ਇਲਾਕਿਆਂ ਤੋਂ ਆਪਣਾ ਹੱਕ ਛੱਡਣ ਦੀ ਪ੍ਰੇਰਨਾ ਦੇਵੇ। ਰਸਤੇ ਵਿੱਚ ਉਸ ਨੂੰ ਮਾਲਵੇ ਦੀਆਂ ਰਿਆਸਤਾਂ ਦੇ ਮੁਖੀਆਂ ਤੋਂ ਸਹਾਇਤਾ ਲੈਣ ਦੀ ਹਿਦਾਇਤ ਵੀ ਸੀ। ਜੇ ਉਹਨਾਂ 'ਚੋਂ ਕੋਈ ਰਣਜੀਤ ਸਿੰਘ ਪ੍ਰਤੀ ਹਮਦਰਦੀ ਦਿਖਾਵੇ ਤਾਂ ਉਸ ਨੂੰ ਇਹ ਵੀ ਦੱਸ ਦਿੱਤਾ ਜਾਵੇ ਕਿ ਉਸ ਦਾ ਭਵਿੱਖ ਕਿਹੋ ਜਿਹਾ ਹੋਵੇਗਾ। ਉਸ ਨੂੰ ਇਹ ਵੀ ਹਿਦਾਇਤ ਕੀਤੀ ਹੋਈ ਕਿ ਉਹ ਲਾਹੌਰ ਦਰਬਾਰ ਦੇ ਅਸੰਤੁਸ਼ਟ ਤੱਤਾਂ ਨੂੰ ਮਿਲਣ ਦਾ ਕੋਈ ਮੌਕਾ ਨ ਖੁੰਝਾਵੇ।

ਜਦੋਂ ਅਖਤਰਲੋਨੀ ਉੱਤਰ ਵੱਲ ਆ ਰਿਹਾ ਸੀ ਤਾਂ ਮੈਟਕਾਫ ਲੜਾਈ ਝਗੜੇ ਦੀ ਸਥਿਤੀ ਵਿੱਚ ਆਪਣੀ ਸਰਕਾਰ ਉੱਪਰ ਦਰਬਾਰ ਵਿਰੁੱਧ ਵੱਡੀ ਪੱਧਰ 'ਤੇ ਲੜਾਈ ਛੇੜਨ ਲਈ ਜ਼ੋਰ ਪਾ ਰਿਹਾ ਸੀ।[11]

ਖ਼ੁਸ਼ਕਿਸਮਤੀ ਨਾਲ ਹਮਲਾ ਕਰਨ ਦੀ ਜ਼ਰੂਰਤ ਨ ਪਈ। ਨਪੋਲੀਅਨ ਨੇ ਸਪੇਨ 'ਤੇ ਹਮਲਾ ਕਰ ਦਿੱਤਾ ਸੀ ਤੇ ਇਸ ਗੱਲ ਦੀ ਕੋਈ ਸੰਭਾਵਨਾ ਨਹੀਂ ਸੀ ਕਿ ਫ਼ਰਾਂਸੀਸੀ ਕਈ ਸਾਲਾਂ ਤੱਕ ਭਾਰਤ ਵੱਲ ਆਉਣ ਬਾਰੇ ਸੋਚ ਵੀ ਸਕਣਗੇ। ਇਸ ਅਨੁਸਾਰ ਹੀ ਦਰਬਾਰ ਪ੍ਰਤੀ ਬਰਤਾਨਵੀ ਵਤੀਰੇ ਵਿੱਚ ਤਬਦੀਲੀ ਆ ਗਈ। 30 ਜਨਵਰੀ 1809 ਨੂੰ ਅਖਤਰਲੋਨੀ ਨੂੰ ਤਾਜ਼ਾ ਹਿਦਾਇਤਾਂ ਆ ਗਈਆਂ। ਯੂਰਪ ਵਿੱਚ ਬਦਲੀ ਹੋਈ ਸਥਿਤੀ ਕਾਰਨ, ਦਰਬਾਰ ਨਾਲ ਜੇ ਲੜਾਈ ਕਰਨ ਦੀ ਸੰਭਾਵਨਾ ਹੋਈ ਵੀ ਤਾਂ ਉਹ ਸਿਰਫ਼ ਸ੍ਵੈ-ਰੱਖਿਆ ਲਈ ਹੀ ਹੋਵੇਗੀ ਤੇ ਸਤਲੁਜ ਤੇ ਫੌਜੀ ਛਾਉਣੀ ਵੀ ਕੇਵਲ ਪੰਜਾਬੀਆਂ ਨੂੰ ਰੋਕਣ ਲਈ ਹੀ ਸੀ ਜੇਕਰ ਉਹਨਾਂ ਨੇ ਦਰਿਆ ਪਾਰ ਕਰਨ ਦੀ ਕੋਈ ਕੋਸ਼ਿਸ਼ ਕੀਤੀ।

ਅਖਤਰਲੋਨੀ ਨੇ ਅੱਗੇ ਵਧਣਾ ਜਾਰੀ ਰੱਖਿਆ। ਪਟਿਆਲਾ ਵਿੱਚ ਮੰਦ-ਬੁੱਧੀ (ਬੇਅਕਲ) ਸਾਹਿਬ ਸਿੰਘ ਨੇ ਮੂਰਖਾਂ ਵਾਂਗ ਖ਼ੁਸ਼ ਹੋ ਕੇ ਉਸ ਦਾ ਸੁਆਗਤ ਕੀਤਾ। ਨਾਭੇ ਨੇ ਕੁਝ ਘੱਟ ਉਤਸ਼ਾਹ ਤੇ ਖ਼ੁਸ਼ੀ ਦਿਖਾਈ ਕਿਉਂਕਿ ਉਸ ਉੱਪਰ ਰਣਜੀਤ ਦੇ ਬੜੇ ਅਹਿਸਾਨ ਸਨ। ਇਸ ਤਰ੍ਹਾਂ ਹੀ ਜੀਂਦ ਦੇ ਭਾਗ ਸਿੰਘ ਨੇ ਕੀਤਾ ਜਿਸ ਨੂੰ ਉਸ ਦੇ ਭਾਣਜੇ

---

11. ਮੈਟਕਾਫ ਨੰ: 63, ਮਿਤੀ 26.03.1809

ਭਾਗ ਸਿੰਘ ਨੇ ਲੁਧਿਆਣਾ ਦੇ ਦਿੱਤਾ ਸੀ ਤੇ ਉਹ ਉਸ ਨਾਲ ਵਟਾਉਣਾ ਚਾਹੁੰਦਾ ਸੀ ਜੋ ਅੰਗਰੇਜ਼ਾਂ ਨੇ ਉਹ ਹਰਿਆਣਾ, ਕਰਨਾਲ ਤੇ ਪਾਣੀਪਤ ਦੇ ਕੇ ਲੈ ਲਿਆ ਸੀ। ਮਲੇਰਕੋਟਲਾ ਦੇ ਨਵਾਬ ਨੂੰ ਉਹਦੀ ਰਿਆਸਤ ਵਿੱਚ ਮੁੜ ਬਹਾਲ ਕਰ ਦਿੱਤਾ ਗਿਆ ਸੀ।

9 ਫਰਵਰੀ ਨੂੰ ਅਖਤਰਲੋਨੀ ਨੇ ਰਸਮੀ ਤੌਰ 'ਤੇ ਬਰਤਾਨਵੀ ਸਰਕਾਰ ਦੀ ਖ਼ੁਸ਼ੀ ਪ੍ਰਗਟ ਕਰਦਿਆਂ ਇਹ ਰਸਮੀ ਐਲਾਨ ਵੀ ਕੀਤਾ ਕਿ ਉਹਨਾਂ ਦਾ ਉਦੇਸ਼ ਮਹਾਰਾਜੇ ਨਾਲ ਮੈਤਰੀ ਸਬੰਧ ਪੱਕੇ ਕਰਨਾ ਹੈ ਤਾਂ ਜੋ ਉਸ ਦੇ ਮੁਲਕ ਨੂੰ ਕੋਈ ਨੁਕਸਾਨ ਨ ਹੋਵੇ ਤੇ ਇਹ ਵੀ ਕਿਹਾ ਕਿ ਅੱਗੇ ਤੋਂ ਮਹਾਰਾਜਾ ਦਰਿਆ ਦੇ ਇਸ ਪਾਰ ਸਿੱਖ ਸਰਦਾਰਾਂ ਦੇ ਇਲਾਕੇ ਵਿੱਚ ਵੀ ਦਾਖਲ ਨਹੀਂ ਹੋਵੇਗਾ। ਜੇ ਮਹਾਰਾਜੇ ਨੇ ਇਸ ਦੀ ਪਾਲਣਾ ਨਾ ਕੀਤੀ ਤਾਂ ਇਸ ਤੋਂ ਸਾਫ਼ ਜ਼ਾਹਿਰ ਹੋਵੇਗਾ ਕਿ ਮਹਾਰਾਜੇ ਨੂੰ ਅੰਗਰੇਜ਼ਾਂ ਦੀ ਮਿੱਤਰਤਾ ਦੀ ਕੋਈ ਪ੍ਰਵਾਹ ਨਹੀਂ ਸੀ।[12]

ਮਹਾਰਾਜੇ ਨੇ ਆਪਣੇ ਅਪਮਾਨ ਨੂੰ ਸਹਿਣ ਕਰ ਲਿਆ ਤੇ ਉਹ ਸਤਲੁਜ ਨੂੰ ਆਪਣੀ ਪੂਰਬੀ ਸੀਮਾ ਪ੍ਰਵਾਨ ਕਰਨ ਲਈ ਸਹਿਮਤ ਹੋ ਗਿਆ। ਉਹ ਪਹਿਲਾਂ ਹੀ ਅੰਮ੍ਰਿਤਸਰ ਪਹੁੰਚ ਗਿਆ ਜਿੱਥੇ ਸੰਧੀ ਦੀਆਂ ਸ਼ਰਤਾਂ ਉੱਪਰ ਵਿਚਾਰ ਕੀਤੀ ਗਈ।

ਪਿਛਲੇ ਛੇ ਮਹੀਨਿਆਂ ਵਿੱਚ ਹੋਈ ਗੱਲਬਾਤ ਨੇ ਇਤਨਾ ਤਨਾਅ ਪੈਦਾ ਕਰ ਦਿੱਤਾ ਸੀ ਕਿ ਫੂਲਾ ਸਿੰਘ ਦੇ ਨਿਹੰਗ ਤੇ ਮੈਟਕਾਫ ਦੇ ਮੁਸਲਮਾਨ ਅੰਗ ਰਖਿਅਕਾਂ ਵਿੱਚ ਮਾਮੂਲੀ ਤਕਰਾਰ ਤੇ ਲੜਾਈ ਨੇ ਬਾਰੂਦਖਾਨੇ ਨੂੰ ਪਲੀਤਾ ਹੀ ਲਾ ਦਿੱਤਾ ਸੀ।[13] ਖ਼ੁਸ਼ਕਿਸਮਤੀ

---

12. ਇਹ ਐਲਾਨ 3 ਮਈ 1809 ਨੂੰ ਦੁਬਾਰਾ ਕੀਤਾ ਗਿਆ। ਇਸ ਦੀ ਉਥਾਨਕਾ ਵਿੱਚ ਵਰਣਨ ਕੀਤਾ ਗਿਆ ਸੀ : "ਇਹ ਸੂਰਜ ਵਾਂਗ ਰੌਸ਼ਨ ਹੈ ਤੇ ਬੀਤੇ ਕੱਲ੍ਹ ਨਾਲੋਂ ਵੀ ਵਧੇਰੇ ਪ੍ਰਤੱਖ ਹੈ ਕਿ ਅੰਗਰੇਜ਼ੀ ਫ਼ੌਜ ਦੀ ਪਲਟਨ ਦਾ ਧਾਵਾ ਤੇ ਚੜ੍ਹਾਈ ਦਰਿਆ ਦੀ ਇਸ ਸਿਮਤ ਵੱਲ ਕੇਵਲ ਕਈ ਮੁਖੀ ਸਰਦਾਰਾਂ ਦੀ ਬੇਨਤੀ ਅਤੇ ਲਿਖਤੀ ਮੰਗ ਕਾਰਨ ਹੀ ਕੀਤੀ ਗਈ ਸੀ।
    ਇਸ ਐਲਾਨ ਨਾਮੇ ਦੀ ਧਾਰਾ ਇਸ ਤਰ੍ਹਾਂ ਹੈ : "ਕਿਉਂਕਿ ਮਾਲਵਾ ਤੇ ਸਿਰਹੰਦ ਦੇ ਸਰਾਦਾਰ ਬਰਤਾਨਵੀ ਸੁਰੱਖਿਆ ਅਧੀਨ ਆ ਗਏ ਹਨ ਇਸ ਲਈ ਅੱਗੋਂ ਤੋਂ ਉਹ ਇਸ ਸੰਧੀਆਂ ਦੀਆਂ ਸ਼ਰਤਾਂ ਅਨੁਸਾਰ ਮਹਾਰਾਜੇ ਦੇ ਅਧਿਕਾਰ 'ਤੇ ਪ੍ਰਭਾਵ ਤੋਂ ਮੁਕਤ ਰਹਿਣਗੇ।"
13. 25 ਫਰਵਰੀ 1809 ਨੂੰ ਮੁੱਹਰਮ ਦਾ ਦਿਨ ਸੀ ਤੇ ਮੈਟਕਾਫ ਦੇ ਅੰਗ-ਰਖਿਅਕਾਂ ਵਿਚਲੇ ਮੁਸਲਮਾਨਾਂ ਨੇ ਅੰਮ੍ਰਿਤਸਰ ਦੇ ਬਾਜ਼ਾਰਾਂ ਵਿੱਚ ਤਾਜ਼ੀਏ ਦਾ ਜਲੂਸ ਕੱਢਣ ਦਾ ਫ਼ੈਸਲਾ ਕਰ ਲਿਆ। ਉਸੇ ਦਿਨ ਹੋਲੀ ਸੀ ਤੇ ਬਹੁਤ ਸਾਰੇ ਸਿੱਖ ਖ਼ਾਸ ਕਰਕੇ ਅਕਾਲੀ ਆਪਣੇ ਪ੍ਰਸਿੱਧ ਨੇਤਾ ਅਕਾਲੀ ਫੂਲਾ ਸਿੰਘ ਨਾਲ ਉੱਥੇ ਆਏ ਹੋਏ ਸਨ। ਸ਼ੀਆ ਮੁਸਲਮਾਨਾਂ ਦਾ ਜਲੂਸ ਅੰਮ੍ਰਿਤਸਰ ਸ਼ਹਿਰ ਦੀਆਂ ਗਲੀਆਂ ਵਿੱਚੋਂ ਦੀ "ਹਸਨ ਹੁਸੈਨ" ਦਾ ਨਾਮ ਲੈ ਲੈ ਛਾਤੀਆਂ ਪਿੱਟਦਾ ਹੋਇਆ ਲੰਘਿਆ। ਉਹ ਹਰਿਮੰਦਰ ਦੇ ਪ੍ਰਵੇਸ਼ ਦੁਆਰ ਕੋਲ ਪਹੁੰਚ ਗਏ, ਜਿੱਥੇ ਅਕਾਲੀ ਅਰਦਾਸ ਕਰ ਰਹੇ ਸਨ। ਅਕਾਲੀਆਂ ਨੇ ਜਲੂਸ ਕੱਢਣ ਵਾਲਿਆਂ ਦਾ ਵਿਰੋਧ ਕੀਤਾ ਤੇ ਦੂਸਰੇ ਪਾਸੇ ਜਾਣ ਲਈ ਕਿਹਾ। ਵਾਦ-ਵਿਵਾਦ ਕਰਦਿਆਂ ਉਹ ਗੁੱਥਮ-ਗੁੱਥਾ ਹੋ ਪਏ ਤੇ ਫਿਰ ਸ਼ੀਆ ਫ਼ੌਜੀਆਂ ਦੀ ਗਹਿ-ਗੱਚ ਟੱਕਰ ਹੋ ਗਈ। ਇਹ ਨਹੀਂ ਪਤਾ ਲੱਗਿਆ ਕਿ ਕਿਸ ਨੇ ਪਹਿਲਾਂ ਹਮਲਾ ਕੀਤਾ ਸੀ। ਮੈਟਕਾਫ ਨੂੰ ਸ਼ੱਕ ਵੀ ਸੀ

(ਬਾਕੀ ਫੁੱਟਨੋਟ ਅਗਲੇ ਸਫ਼ੇ ਤੇ ਦੇਖੋ ☞)

ਨਾਲ, ਗਵਰਨਰ ਜਨਰਲ ਨੇ ਇਹ ਖ਼ਬਰਾਂ ਕਲਕੱਤਾ ਪਹੁੰਚਣ ਤੋਂ ਪਹਿਲਾਂ ਹੀ ਦਰਬਾਰ ਦੇ ਪੇਸ਼ ਕਰਨ ਲਈ ਸੰਧੀ ਦਾ ਖਰੜਾ ਭੇਜ ਦਿੱਤਾ ਸੀ। ਇਸ ਤਰ੍ਹਾਂ ਐਨ ਮੌਕੇ 'ਤੇ ਜੰਗ ਦਾ ਖ਼ਤਰਾ ਟਲ ਗਿਆ।

ਖਰੜੇ ਵਿੱਚ ਲਾਹੌਰ ਦਰਬਾਰ ਲਈ ਸਭ ਤੋਂ ਵੱਧ ਮੁਲਾਹਜ਼ੇਦਾਰੀ ਤੇ ਮੈਤਰੀ ਦੇ ਵਿਹਾਰ ਦਾ ਤੇ ਸਥਾਈ ਮਿੱਤਰਤਾ ਦਾ ਵਚਨ ਦਿੱਤਾ ਗਿਆ ਸੀ। ਸਤਲੁਜ ਤੋਂ ਉੱਤਰ ਵਾਲੇ ਸਭ ਇਲਾਕਿਆਂ ਵਿੱਚ ਮਹਾਰਾਜੇ ਦੀ ਪ੍ਰਭੁਤਾ ਸਵੀਕਾਰ ਕੀਤੀ ਗਈ ਤੇ ਮਹਾਰਾਜੇ ਨੂੰ ਇਹ ਰਿਆਇਤ ਦਿੱਤੀ ਗਈ ਕਿ ਸਤਲੁਜ ਦੇ ਦੱਖਣ ਵਿੱਚ ਵੀ ਦਰਿਆ ਦੇ ਪੂਰਬਲੇ ਪਾਸੇ ਆਪਣੇ ਇਲਾਕਿਆਂ ਅਤੇ ਮਿਲਖਾਂ ਦੇ ਪ੍ਰਬੰਧ ਤੇ ਮਾਲੀਆ ਇਕੱਠਾ ਕਰਨ ਲਈ ਫ਼ੌਜ ਰੱਖਣ ਦਾ ਅਧਿਕਾਰ ਹੋਵੇਗਾ। ਦਰਬਾਰ ਦੀਆਂ ਫ਼ੌਜਾਂ ਨੇ ਉਹ ਸਾਰੇ ਇਲਾਕੇ ਖ਼ਾਲੀ ਕਰ ਦਿੱਤੇ ਜਿਹੜੇ ਉਹਨਾਂ ਨੇ ਪਿਛਲੀ ਮੁਹਿੰਮ ਦੌਰਾਨ ਤੇ 25 ਅਪ੍ਰੈਲ ਨੂੰ ਸੰਧੀ ਤੇ ਦਸਤਖ਼ਤ ਹੋਣ ਵਾਲੇ ਦਿਨ ਨੂੰ ਆਪਣੇ ਅਧਿਕਾਰ ਹੇਠ ਲਏ ਸਨ।[14] ਇਸ ਮਗਰੋਂ ਇਕ ਹਫ਼ਤਾ ਵਿਦਾਇਗੀ ਪਾਰਟੀਆਂ ਹੁੰਦੀਆਂ ਰਹੀਆਂ ਤੇ ਰਾਜਦੂਤ ਖ਼ੁਸ਼ੀ-ਖ਼ੁਸ਼ੀ ਪੰਜਾਬ ਤੋਂ ਵਿਦਾ ਹੋ ਗਿਆ।

ਸੰਧੀ ਤੇ ਮਗਰੋਂ ਹੋਣ ਵਾਲੇ ਜਸ਼ਨਾਂ ਦੇ ਬਾਵਜੂਦ ਦੋਹਾਂ ਧਿਰਾਂ ਵਿੱਚ ਕਾਫ਼ੀ ਸਮਾਂ ਮੰਦ-ਭਾਵਨਾ ਜਾਰੀ ਰਹੀ। ਦਰਬਾਰ ਵਿੱਚ ਮੁਹਕਮ ਚੰਦ ਤੇ ਅਕਾਲੀ ਫੂਲਾ ਸਿੰਘ ਵਰਗੇ ਲੋਕ ਵੀ ਸਨ ਜੋ "ਕਰੋ ਜਾਂ ਮਰੋ" ਵਾਲੀ ਨੀਤੀ ਦੇ ਸਮਰਥਕ ਸਨ ਤੇ ਚਾਹੁੰਦੇ ਸਨ ਕਿ

---

(ਪਿਛਲੇ ਸਫ਼ੇ ਦਾ ਬਾਕੀ ਫੁੱਟਨੋਟ)

ਤੇ ਉਸ ਦਾ ਖ਼ਿਆਲ ਵੀ ਸੀ ਕਿ ਪਹਿਲੀ ਗੋਲੀ ਉਹਦੋਂ ਹੀ ਅੰਗ ਰੱਖਿਅਕ ਨੇ ਚਲਾਈ ਸੀ। (ਮੈਟਕਾਫ ਨੰ: 72 ਮਿਤੀ 7.3.1809) ਸ਼ੀਆਂ ਦੇ ਮੁਕਾਬਲੇ ਅਕਾਲੀਆਂ ਦੇ ਜ਼ਿਆਦਾ ਆਦਮੀ ਮਰੇ ਸਨ। ਇਹ ਤੱਥ ਜੋ ਮੈਟਕਾਫ ਦੇ ਆਪਣੇ ਇਕਬਾਲ ਤੋਂ ਪ੍ਰਗਟ ਹੁੰਦਾ ਹੈ ਕਿ ਸਾਡੇ ਹਮਲਾਵਰਾਂ ਦੀਆਂ ਬੰਦੂਕਾਂ ਦਾ ਨਿਸ਼ਾਨਾ ਸਾਡੇ ਸੈਨਕਾਂ ਦੀਆਂ ਬੰਦੂਕਾਂ ਨਾਲੋਂ ਜ਼ਿਆਦਾ ਨਿਸ਼ਚਿਤ ਤੇ ਪੱਕਾ ਸੀ, ਇਹ ਵੀ ਅਕਾਲੀਆਂ ਵੱਲੋਂ ਹਮਲੇ ਦੀ ਪਹਿਲਾਂ ਦਾ ਸਮਰਥਨ ਨਹੀਂ ਕਰਦਾ। ਤੇ ਨਾ ਹੀ ਬਰਤਾਨਵੀ ਇਤਿਹਾਸਕਾਰਾਂ ਦੀ ਪ੍ਰਚੱਲਤ ਕੀਤੀ ਕਹਾਣੀ ਦੀ ਪੁਸ਼ਟੀ ਕਰਦਾ ਹੈ ਕਿ ਭਾਵੇਂ ਅੰਗਰੇਜ਼ਾਂ ਦੇ ਸਿਪਾਹੀਆਂ ਨਾਲੋਂ ਅਕਾਲੀਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਤਾਂ ਵੀ ਉਹਨਾਂ ਨੇ ਅਕਾਲੀਆਂ ਨੂੰ ਹਰਾ ਦਿੱਤਾ ਸੀ ਤੇ ਉਸ ਤੋਂ ਪ੍ਰਭਾਵਿਤ ਹੋ ਕੇ ਹੀ ਤੇ ਅੰਗਰੇਜ਼ੀ ਫ਼ੌਜ ਦਾ ਵਧੀਆ ਅਨੁਸ਼ਾਸਨ ਵੇਖ ਕੇ ਉਸ ਨੇ ਆਪਣੀ ਸੈਨਾ ਦੇ ਯੂਰਪੀਕਰਨ ਦਾ ਫ਼ੈਸਲਾ ਕੀਤਾ ਸੀ। ਉਸ ਦੀ ਸੈਨਾ ਦਾ ਤਾਂ 1803 ਵਿੱਚ ਹੀ ਯੂਰਪੀਕਰਨ ਹੋ ਚੁੱਕਾ ਸੀ। ਇਸ ਦਾ ਜ਼ਿਕਰ ਵਿਸਥਾਰ ਨਾਲ ਅਮਰਨਾਥ ਦੇ ਲਿਖੇ ਜ਼ਫ਼ਰਨਾਮਾ-ਇ-ਰਣਜੀਤ ਸਿੰਘ ਵਿੱਚ ਕੀਤਾ ਗਿਆ ਹੈ। ਮੈਟਕਾਫ ਇਸ ਘਟਨਾ ਨੂੰ ਲੜਾਈ ਲਈ ਬਹਾਨੇ ਵਜੋਂ ਨਾ ਵਰਤ ਸਕਿਆ। ਉਸ ਦੀ ਰਿਪੋਰਟ ਵਿੱਚ ਅਕਾਲੀ ਫੂਲਾ ਸਿੰਘ ਨੂੰ ਦੋਸ਼ੀ ਕਿਹਾ ਗਿਆ ਹੈ, ਰਣਜੀਤ ਸਿੰਘ ਨੂੰ ਨਹੀਂ ਜਿਸ ਨੇ ਐਨ ਮੌਕੇ 'ਤੇ ਪਹੁੰਚ ਕੇ ਇਸ ਗੜਬੜ ਨੂੰ ਰੋਕਿਆ। ਉਸ ਨੇ ਆਪਣੇ ਦਰਬਾਰੀ ਮੈਟਕਾਫ ਕੋਲ ਭੇਜ ਕੇ ਆਪਣੇ ਮਹਿਮਾਨਾਂ ਪ੍ਰਤੀ ਦੁਰਵਿਵਹਾਰ ਲਈ ਖਿਮਾ ਮੰਗੀ ਤੇ ਮੁਆਵਜ਼ਾ ਦੇਣ ਦਾ ਵਚਨ ਦਿੱਤਾ।

14. ਅੰਤਿਕਾ, 6

ਮਹਾਰਾਜਾ ਸੰਧੀ ਨੂੰ ਪਾੜ ਦੇਵੇ ਤੇ ਲੜਾਈ ਲੜੇ। ਮਰਹੱਟਿਆਂ, ਰੋਹੇਲਿਆਂ ਤੇ ਬੇਗਮ ਸਮਰੂ ਨਾਲ ਸੰਪਰਕ ਕੀਤਾ ਗਿਆ ਤੇ ਸਾਰੇ ਭਾਰਤ ਵਿੱਚ ਇਹ ਅਫ਼ਵਾਹ ਫੈਲ ਗਈ ਸੀ ਕਿ ਅੰਗਰੇਜ਼ਾਂ ਨੂੰ ਭਾਰਤ ਵਿੱਚੋਂ ਕੱਢਣ ਲਈ ਸਿੱਖ-ਮਰਹੱਟਾ ਗੱਠਜੋੜ ਹੋਣ ਵਾਲਾ ਸੀ। ਅੰਗਰੇਜ਼ ਵੀ ਇਹਨਾਂ ਅਫ਼ਵਾਹਾਂ ਤੋਂ ਚਿੰਤਤ ਸਨ ਤੇ ਉਹ ਵੀ ਫ਼ੌਜੀ-ਟੁਕੜੀਆਂ ਲੈ ਕੇ ਹਾਂਸੀ ਵੱਲ ਤੁਰ ਪਏ ਤਾਂ ਜੋ ਸਿੰਧੀਆਂ ਜਾਂ ਹੁਲਕਰ ਤੇ ਮਹਾਰਾਜੇ ਦੀਆਂ ਸੈਨਾਵਾਂ ਦੇ ਸੰਗਮ ਨੂੰ ਰੋਕਿਆ ਜਾ ਸਕੇ। ਮਹਾਰਾਜਾ ਸ਼ਾਂਤ ਰਿਹਾ। ਉਹ ਮੁਹਕਮ ਚੰਦ ਦੇ ਵਿਚਾਰ ਸੁਣਦਾ ਰਿਹਾ, ਜਿਸ ਪ੍ਰਤੀ ਉਸ ਦੇ ਮਨ ਵਿੱਚ ਬੜੀ ਸ਼ਰਧਾ ਤੇ ਪ੍ਰਸ਼ੰਸਾ ਸੀ ਪਰ ਉਸ ਨੇ ਮਰਹੱਟਿਆਂ ਵੱਲੋਂ ਸਹਾਇਤਾ ਦੇਣ ਦੇ ਵਾਅਦਿਆਂ ਤੇ ਕੋਈ ਵਿਸ਼ਵਾਸ ਨਾ ਕੀਤਾ। ਉਸ ਨੇ ਆਪਣੇ ਦਰਬਾਰੀਆਂ ਨੂੰ ਕਿਹਾ, "ਮਰਹੱਟਿਆਂ ਨੂੰ ਪਹਿਲਾਂ ਕਾਰਵਾਈ ਕਰਨੀ ਚਾਹੀਦੀ ਹੈ, ਫਿਰ ਮੈਂ ਉਹਨਾਂ ਦਾ ਸਮਰਥਨ ਕਰਾਂਗਾ।" ਮਰਹੱਟਿਆਂ ਨੇ ਕੋਈ ਕਾਰਵਾਈ ਪਹਿਲਾਂ ਨਾ ਕੀਤੀ ਤੇ ਨਾ ਹੀ ਉਹਨਾਂ ਮਗਰੋਂ ਹੀ ਸਹਾਇਤਾ ਕਰਨੀ ਸੀ ਜੇਕਰ ਕਿਸਮਤ ਪੰਜਾਬੀਆਂ ਦਾ ਸਾਥ ਨ ਦਿੰਦੀ। ਜਿਉਂ-ਜਿਉਂ ਮਹੀਨੇ ਲੰਘਦੇ ਗਏ, ਅਫ਼ਵਾਹਾਂ ਖ਼ਤਮ ਹੁੰਦੀਆਂ ਗਈਆਂ, ਸ਼ੱਕ ਦੇ ਬੱਦਲ ਫਟ ਗਏ ਤੇ ਦਰਬਾਰ ਤੇ ਅੰਗਰੇਜ਼ਾਂ ਦੇ ਸੰਬੰਧ ਪਹਿਲਾਂ ਸਾਧਾਰਨ ਤੇ ਫਿਰ ਦੋਸਤਾਨਾ ਹੋ ਗਏ। ਜੂਨ ਦੇ ਮਹੀਨੇ ਤੱਕ ਗਵਰਨਰ-ਜਨਰਲ ਮਹਾਰਾਜੇ ਨੂੰ ਦੋਹਾਂ ਧਿਰਾਂ ਦੇ ਸਬੰਧਾਂ ਬਾਰੇ ਆਪਣੀ ਸੰਤੁਸ਼ਟਤਾ ਪ੍ਰਗਟ ਕਰਨ ਦੇ ਸਮਰੱਥ ਹੋ ਗਿਆ ਸੀ। ਰਣਜੀਤ ਸਿੰਘ ਨੇ ਬੜੇ ਚਾਅ ਤੇ ਜੋਸ਼ ਨਾਲ ਲਿਖਿਆ, "ਆਪਣੇ ਦਿਲ ਤੋਂ ਹੀ ਮੇਰੇ ਦਿਲ ਦੀ ਹਾਲਤ ਪੁੱਛੋ।"[15]

ਲਾਹੌਰ ਦੀ ਸੰਧੀ ਪੰਜਾਬੀਆਂ ਦੀ ਏਕਤਾ ਦੇ ਸੁਪਨੇ ਲਈ ਬੜੀ ਦੁਖਦਾਇਕ ਸੱਟ ਸੀ।[16] ਮਾਲਵਾ ਸਦਾ ਲਈ ਮੁਲਕ ਦੇ ਬਾਕੀ ਭਾਗ ਨਾਲੋਂ ਅੱਡਰਾ ਹੋ ਗਿਆ। ਮਲਵਈ ਮੁਖੀ ਪਹਿਲਾਂ ਵਾਂਗ ਹੀ ਆਪਣੀਆਂ ਸਾਜ਼ਿਸ਼ਾਂ ਤੇ ਰੇੜਕਿਆਂ ਦੇ ਮਨ-ਪਸੰਦ ਸ਼ੁਗਲਾਂ

---

15. ਲਾਰਡ ਮਿੰਟੋ ਦੀ ਸਿਆਸੀ ਚਿੱਠੀ-ਚਪੱਠੀ ਨੰ: 275 ਜਿਲਦ IV, ਜੁਲਾਈ-ਦਸੰਬਰ 1809
16. ਲੰਡਨ ਤੇ ਕਲਕੱਤਾ ਵਿੱਚ ਸਤਲੁਜ ਦੇ ਦੱਖਣੀ ਪਾਸੇ ਦੀਆਂ ਰਿਆਸਤ ਉੱਪਰ ਇਕ ਰਸਮੀ ਨਿਰਣਾ ਲੈਣ ਪਿੱਛੋਂ ਕਿ ਜਮਨਾ ਹੀ ਉਹਨਾਂ ਦੇ ਰਾਜ ਦੀ ਅੰਤਿਮ ਸੀਮਾ ਹੋਵੇਗੀ, ਉਹਨਾਂ ਉੱਪਰ ਅਧਿਕਾਰ ਕਰਨਾ, ਉਹ ਵੀ ਬਿਨਾਂ ਕਿਸੇ ਉਕਸਾਹਟ, ਭੜਕਾਹਟ ਦੇ, ਆਤਮ ਚਿੰਤਨ ਦਾ ਕਾਰਨ ਬਣਿਆ। ਬੋਰਡ ਆਫ ਡਾਇਰੈਕਟਰਾਂ ਦੀ ਗੁਪਤ ਕਮੇਟੀ ਲਾਹੌਰ ਦੀ ਸੰਧੀ ਦੀ ਸਮੀਖਿਆ ਕਰਦਿਆਂ ਇਹ ਕਹਿਣ 'ਤੇ ਮਜ਼ਬੂਰ ਹੋ ਗਈ ਕਿ 19 ਅਕਤੂਬਰ 1805 ਤੇ 27 ਫਰਵਰੀ 1806 ਦੇ ਸਿਧਾਂਤਾਂ ਦੀ ਉਲੰਘਣਾ ਕੀਤੀ ਗਈ ਹੈ, ਜਿਹਨਾਂ ਵਿੱਚ ਜਮਨਾ ਨੂੰ ਭਾਰਤ ਵਿੱਚ ਅੰਗਰੇਜ਼ੀ ਰਾਜ ਦੀ ਪੱਛਮੀ ਸੀਮਾ ਮਿਥਿਆ ਗਿਆ ਸੀ। ਸ਼ਾਇਦ ਇਹੋ ਦੋਸ਼ੀ ਹੋਣ ਦਾ ਅਨੁਭਵ ਸੀ ਜਿਸ ਕਾਰਨ ਅੰਗਰੇਜ਼ ਰਣਜੀਤ ਸਿੰਘ ਦੀ ਮਿੱਤਰਤਾ ਪ੍ਰਤੀ ਉਮਾਹ ਨਾਲ ਡੁਲ੍ਹ ਡੁਲ੍ਹ ਪੈਂਦੇ ਸਨ ਤੇ ਇਸ ਨੇ ਮੈਟਕਾਫ ਦੀ ਯਾਤਰਾ ਕਾਰਨ ਪੈਦਾ ਹੋਈ ਕੁੜੱਤਣ ਨੂੰ ਖ਼ਤਮ ਕਰਨ ਵਿੱਚ ਉਸ ਦੀ ਸਹਾਇਤਾ ਕੀਤੀ।

ਵਿੱਚ ਰੁੱਝ ਗਏ। ਬਰਤਾਨਵੀ ਸਰਕਾਰ ਨੂੰ ਪਤਾ ਲੱਗ ਗਿਆ ਕਿ ਉਹਨਾਂ ਨੂੰ ਦਰਬਾਰ ਵੱਲੋਂ ਨਹੀਂ ਸਗੋਂ ਇਕ ਦੂਸਰੇ ਤੋਂ ਸੁਰੱਖਿਆ ਦੀ ਲੋੜ ਸੀ। ਫਲਸਰੂਪ 22 ਅਗਸਤ 1811 ਨੂੰ ਅੰਗਰੇਜ਼ ਸਰਕਾਰ ਨੇ ਇਕ ਹੋਰ ਐਲਾਨ ਕੀਤਾ ਜਿਸ ਅਨੁਸਾਰ ਉਹਨਾਂ ਦਾ ਮਨੋਰਥ ਉਸ ਸਮਾਜ ਦੀ ਹਾਲਤ ਸੁਧਾਰਨਾ ਹੈ ਜੋ ਮਲਵਈ ਸਰਦਾਰਾਂ ਦੇ ਲੋਭ ਦਾ ਸ਼ਿਕਾਰ ਹੋਈ ਹੈ। ਇਸ ਐਲਾਨ ਨਾਮੇ ਨੇ ਅੰਗਰੇਜ਼ਾਂ ਨੂੰ ਅਧਿਕਾਰ ਦੇ ਦਿੱਤਾ ਕਿ ਜਦੋਂ ਸਰਦਾਰ ਕਾਨੂੰਨ ਆਪਣੇ ਹੱਥ ਵਿੱਚ ਲੈਣ ਤਾਂ ਉਹ ਦਖਲ ਦੇ ਸਕਦੀ ਹੈ। ਇਸ ਤਰ੍ਹਾਂ ਅੰਗਰੇਜ਼ ਦੋ ਤਿੰਨ ਸਾਲਾਂ ਦੇ ਅੰਦਰ ਹੀ ਰਾਖਿਆਂ ਤੋਂ ਪ੍ਰਭੂਤਾ ਦੇ ਮਾਲਕ ਭਾਵ ਸਰਵਉੱਚ ਹਾਕਮ ਬਣ ਗਏ।

ਮਾਲਵਾ ਹਕੀਕੀ ਤੌਰ 'ਤੇ ਬਰਤਾਨਵੀ ਭਾਰਤ ਦਾ ਹਿੱਸਾ ਬਣ ਗਿਆ ਸੀ ਤੇ ਮਲਵਈ ਸੁਤੰਤਰ ਪੰਜਾਬੀ ਰਾਜ ਦੀਆਂ ਸੈਨਿਕ ਜਿੱਤਾਂ ਦੇ ਕੇਵਲ ਦਰਸ਼ਕ ਬਣ ਕੇ ਹੀ ਰਹਿ ਗਏ।

ਪਹਿਲੇ-ਪਹਿਲ ਤਾਂ ਇਸ ਸੰਧੀ ਨੇ ਦਰਬਾਰ ਨੂੰ ਪੂਰਬੀ ਸੀਮਾ ਵੱਲੋਂ ਸੁਰੱਖਿਆ ਦਾ ਭਰੋਸਾ ਦਿੱਤਾ ਤੇ ਇਸ ਨਾਲ ਦਰਬਾਰ ਨੂੰ ਹੋਰ ਪਾਸੇ ਆਪਣੀਆਂ ਵਿਸਥਾਰ ਦੀਆਂ ਯੋਜਨਾਵਾਂ ਵਿੱਚ ਦਖਲ ਦੇਣ ਦਾ ਕੋਈ ਡਰ ਨਾ ਰਿਹਾ ਪਰ ਮਗਰੋਂ ਜਾ ਕੇ ਇਹ ਵੀ ਇਕ ਭਰਮ ਹੀ ਸਿੱਧ ਹੋਇਆ। ਜਦੋਂ ਅੰਗਰੇਜ਼ ਆਪਣੀਆਂ ਹੋਰ ਜਿੱਤਾਂ ਦੀਆਂ ਯੋਜਨਾਵਾਂ ਬਣਾ ਕੇ ਤਿਆਰ ਹੋ ਗਏ ਤਾਂ ਇਸੇ ਸੰਧੀ ਨੂੰ, ਉਹਨਾਂ ਨੇ ਦਰਬਾਰ ਦੀਆਂ ਸਿੰਧ, ਉੱਤਰ ਤੇ ਉੱਤਰ-ਪੱਛਮ ਵੱਲ ਕਾਰਵਾਈਆਂ ਵਿੱਚ ਰੋਕ ਪਾਉਣ ਲਈ ਵਰਤਿਆ।

# ਕਾਂਡ—14
# *ਪੰਜਾਬ ਉੱਪਰ ਪੱਕਾ ਅਧਿਕਾਰ*

ਕਾਂਗੜੇ ਉੱਪਰ ਅਧਿਕਾਰ ਤੇ ਗੋਰਖਿਆਂ ਨੂੰ ਬਾਹਰ ਕੱਢਣਾ :

ਲਾਹੌਰ ਦੀ ਸੰਧੀ ਲੜਾਈ ਝਗੜੇ ਲਈ ਮਸ਼ਹੂਰ ਲੋਕਾਂ ਦੀਆਂ ਨਜ਼ਰਾਂ ਵਿੱਚ ਕੋਈ ਮਾਨ ਵਧਾਉਣ ਵਾਲੀ ਘਟਨਾ ਨਹੀਂ ਸੀ। ਖ਼ੁਸ਼ਕਿਸਮਤੀ ਨਾਲ, ਅੰਗਰੇਜ਼ ਦੂਤ ਦੇ ਚਲੇ ਜਾਣ ਦੇ ਕੁਝ ਮਹੀਨਿਆਂ ਮਗਰੋਂ ਹੀ ਉਸ ਨੂੰ ਆਪਣੀ ਗੁਆਚੀ ਹੋਈ ਸ਼ਾਨ ਪ੍ਰਾਪਤ ਕਰਨ ਦਾ ਮੌਕਾ ਹੱਥ ਲੱਗਾ। ਸੰਸਾਰ ਚੰਦ, ਜੋ ਗੋਰਖਿਆਂ ਵਿਰੁੱਧ ਲੜਾਈ ਵਿੱਚ ਹਾਰ ਰਿਹਾ ਸੀ, ਉਸ ਨੇ ਲਾਹੌਰ ਦਰਬਾਰ ਅਤੇ ਅੰਗਰੇਜ਼ਾਂ, ਦੋਹਾਂ ਨੂੰ ਸਹਾਇਤਾ ਲਈ ਬੇਨਤੀ ਕੀਤੀ। ਸੰਸਾਰ ਚੰਦ ਦੀ ਚਾਲ ਨੂੰ ਅਸਫਲ ਬਣਾਉਣ ਲਈ ਗੋਰਖਿਆਂ ਨੇ ਅੰਗਰੇਜ਼ਾਂ ਨੂੰ ਉਸ ਦੇ ਨਾਲ ਰਲ ਕੇ ਕਾਂਗੜੇ ਉੱਪਰ ਕਬਜ਼ਾ ਕਰਨ ਲਈ ਆਖਿਆ ਤੇ ਮਹਾਰਾਜੇ ਨੂੰ ਨਿਰਪੱਖ ਰਹਿਣ ਦੇ ਬਦਲੇ ਉਸ ਨੇ ਖਿਰਾਜ ਦੇਣ ਦੀ ਪੇਸ਼ਕਸ਼ ਕੀਤੀ। ਅੰਗਰੇਜ਼ਾਂ ਨੇ ਸੰਸਾਰ ਚੰਦ ਦੀ ਤੇ ਗੋਰਖਿਆਂ ਦੀ ਬੇਨਤੀ ਇਸ ਕਰਕੇ ਰੱਦ ਕਰ ਦਿੱਤੀ ਕਿ ਉਹ ਸਤਲੁਜ ਦੇ ਲਹਿੰਦੇ ਪਾਸੇ ਦੇ ਲੋਕਾਂ ਦੇ ਮਾਮਲੇ ਵਿੱਚ ਦਖ਼ਲ ਨਹੀਂ ਦੇ ਸਕਦੇ।[1] ਦਰਬਾਰ ਨੇ ਸੰਸਾਰ ਚੰਦ ਦੀ ਇਸ ਆਧਾਰ 'ਤੇ ਵੀ ਸਹਾਇਤਾ ਕਰਨ ਦਾ ਫ਼ੈਸਲਾ ਕੀਤਾ ਕਿ ਕਾਂਗੜਾ ਪੰਜਾਬ ਦਾ ਭਾਗ ਸੀ; ਪਰ ਨਾਲ ਹੀ ਕਾਂਗੜੇ ਦਾ ਕਿਲਾ ਹਵਾਲੇ ਕਰ ਦੇਣ ਦੀ ਸ਼ਰਤ ਵੀ ਰੱਖੀ। ਸੰਸਾਰ ਚੰਦ ਨੇ ਇਹ ਸ਼ਰਤ ਪ੍ਰਵਾਨ ਕਰ ਲਈ ਤੇ ਦਰਬਾਰ ਦੀਆਂ ਸੈਨਾਵਾਂ ਨੇ ਤੁਰਤ ਹੀ ਗੋਰਖਿਆਂ ਦੀ ਨਿਪਾਲ ਵੱਲੋਂ ਆਉਂਦੀ ਰਸਦ ਸਮੱਗਰੀ ਤੇ ਸਹਾਇਤਾ ਸਮੱਗਰੀ ਰੋਕਣ ਲਈ ਮੋਰਚੇ ਸੰਭਾਲ ਲਏ। ਕਾਂਗੜਾ ਖੇਤਰ ਦੇ ਮੁਖੀ ਸਰਦਾਰਾਂ ਨੂੰ ਵੀ ਹੁਕਮ ਦੇ ਦਿੱਤਾ ਗਿਆ ਕਿ ਉਹ ਗੋਰਖਿਆਂ ਨੂੰ ਕੋਈ ਰਸਦ ਸਾਮਾਨ ਨਾ ਵੇਚਣ।

ਮਹਾਰਾਜਾ ਕਾਂਗੜੇ ਦੇ ਕਿਲ੍ਹੇ ਉੱਪਰ ਕਬਜ਼ਾ ਕਰਨ ਲਈ ਕਾਂਗੜੇ ਪਹੁੰਚ ਗਿਆ। ਸੰਸਾਰ ਚੰਦ ਟਾਲਮਟੋਲ ਕਰਨ ਲੱਗ ਗਿਆ। ਉਸ ਨੇ ਇਕਰਾਰ ਕੀਤਾ ਕਿ ਜਦੋਂ ਹੀ ਗੋਰਖਿਆਂ ਨੂੰ ਕੱਢ ਦਿੱਤਾ ਗਿਆ, ਉਸ ਵੇਲੇ ਹੀ ਕਿਲ੍ਹਾ ਦਰਬਾਰ ਦੇ ਹਵਾਲੇ ਕਰ ਦਿੱਤਾ

---

1. ਸੰਸਾਰ ਚੰਦ ਨੇ ਮਗਰੋਂ ਮਿੰਟੋ ਨੂੰ ਲਿਖਿਆ : "ਇਹਨਾਂ ਔਖੇ ਦਰਿਆਂ ਤੇ ਰਸਤਿਆਂ ਵਿੱਚ ਰਾਹ ਬਣਾਉਣ ਦੀ ਕਿਸੇ ਤੋਂ ਕਲਪਣਾ ਨਹੀਂ ਕੀਤੀ ਜਾ ਸਕਦੀ ਸੀ, "ਪਰ ਗੋਰਖਿਆਂ ਨੇ ਉਹ ਵੀ ਕਰ ਦਿਖਾਇਆ ਤੇ ਸੰਸਾਰ ਚੰਦ ਨੂੰ ਕਿਲ੍ਹਾ ਰਣਜੀਤ ਸਿੰਘ ਦੇ ਹਵਾਲੇ ਕਰ ਦੇਣ ਲਈ ਮਜਬੂਰ ਕਰ ਦਿੱਤਾ। ਸੰਸਾਰ ਚੰਦ ਨੇ ਰੋਣਾ ਰੋਇਆ ਕਿ "ਅੰਗਰੇਜ਼ਾਂ ਨੇ ਉਸ ਦੀ ਸਹਾਇਤਾ ਕਿਉਂ ਨ ਕੀਤੀ ?"
"ਇਸ ਵਿੱਚ ਕਾਹਦੀ ਹੈਰਾਨੀ ਹੈ ਜੇ ਬਾਦਸ਼ਾਹ ਗ਼ਰੀਬਾਂ ਦੀ ਸਹਾਇਤਾ ਕਰ ਦੇਣ ?"

ਜਾਵੇਗਾ। ਮਹਾਰਾਜਾ ਸੰਸਾਰ ਚੰਦ ਦੀ ਚਾਲ ਵਿੱਚ ਆਉਣ ਵਾਲਾ ਨਹੀਂ ਸੀ ਤੇ ਉਸ ਨਾਲ ਵਾਦ-ਵਿਵਾਦ ਕਰਨ ਦਾ ਸਮਾਂ ਵੀ ਨਹੀਂ ਸੀ, ਉਸ ਨੇ ਸੰਸਾਰ ਚੰਦ ਦੇ ਪੁੱਤਰ ਅਨੁਰੋਧ ਚੰਦ ਨੂੰ, ਜੋ ਯਰਗਮਾਲ ਵਜੋਂ ਮਹਾਰਾਜੇ ਪਾਸ ਸੀ, ਮਹਾਰਾਜੇ ਨੇ ਕੈਦ ਵਿੱਚ ਸੁੱਟ ਦਿੱਤਾ। ਸੰਸਾਰ ਚੰਦ ਨੇ ਮਹਾਰਾਜੇ ਦੀ ਈਨ ਮੰਨ ਲਈ ਤੇ 24 ਅਗਸਤ 1809 ਈ: ਨੂੰ ਦਰਬਾਰ ਦੀਆਂ ਸੈਨਾਵਾਂ ਕਿਲ੍ਹੇ ਵਿੱਚ ਦਾਖਲ ਹੋ ਗਈਆਂ।

ਗੋਰਖਿਆਂ ਨੇ ਰਾਸ਼ਨ ਸਮੱਗਰੀ ਦੀ ਘਾਟ ਦੇ ਬਾਵਜੂਦ ਡਟ ਕੇ ਮੁਕਾਬਲਾ ਕੀਤਾ। ਜਦੋਂ ਉਹ ਸਰੀਰਕ ਤੌਰ 'ਤੇ ਲੜਾਈ ਲੜਨ ਦੇ ਸਮਰੱਥ ਨਾ ਰਹੇ ਤਾਂ ਪੰਜਾਬੀਆਂ ਨੇ ਉਹਨਾਂ ਤੇ ਇਕ ਜ਼ੋਰਦਾਰ ਹੱਲਾ ਬੋਲ ਦਿੱਤਾ। ਇਹ ਲੜਾਈ ਗਣੇਸ਼ ਘਾਟੀ ਦੀ ਪਹਾੜੀ 'ਤੇ ਲੜੀ ਗਈ ਸੀ। ਘੇਰੇ ਦੇ ਕਾਰਨ ਥੱਕੇ ਹੋਏ ਤੇ ਭੁੱਖਮਰੀ ਦੇ ਮਾਰੇ ਹੋਏ ਗੋਰਖੇ ਉੱਗੜ ਦੁੱਗੜੇ ਪਿੱਛੇ ਨੂੰ ਨੱਠ ਗਏ ਤੇ ਪੰਜਾਬ ਉੱਪਰ ਨਿਪਾਲੀ ਖ਼ਤਰਾ ਸਦਾ ਲਈ ਟਲ ਗਿਆ।

ਮਹਾਰਾਜੇ ਨੇ ਕਾਂਗੜੇ ਦੇ ਕਿਲ੍ਹੇ ਅੰਦਰ ਸ਼ਾਹੀ ਦਰਬਾਰ ਲਗਾਇਆ। ਉਸ ਨੂੰ ਖਿਰਾਜ ਜਾਂ ਨਜ਼ਰਾਨੇ ਭੇਟ ਕਰਨ ਵਾਲਿਆਂ ਵਿੱਚ ਕਾਂਗੜਾ, ਚੰਬਾ, ਨੂਰਪੁਰ, ਕੋਟਲਾ-ਸ਼ਾਹਪੁਰ, ਜਸਰੋਟਾ, ਬਾਸ਼ੋਲੀ, ਮਨਕੋਟ, ਜਸਵਾਂ, ਮੰਡੀ, ਸਕੇਤ, ਕੁੱਲੂ ਤੇ ਦਾਤਾਰਪੁਰ ਦੇ ਰਾਜੇ ਸ਼ਾਮਿਲ ਸਨ।

ਦੇਸਾ ਸਿੰਘ ਮਜੀਠੀਏ[2] ਨੂੰ ਪਹਾੜੀ ਇਲਾਕਿਆਂ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ ਤੇ ਪਹਾੜ ਸਿੰਘ ਮਾਨ ਨੂੰ ਕਾਂਗੜੇ ਦਾ ਗਵਰਨਰ ਥਾਪਿਆ ਗਿਆ।[3] ਇਕ ਵਾਰ ਫਿਰ ਮਹਾਰਾਜਾ ਆਪਣੇ ਲੋਕਾਂ ਦੇ ਸਾਮ੍ਹਣੇ ਆਉਣ ਜੋਗਾ ਹੋ ਗਿਆ ਸੀ। ਉਸ ਦੀ ਵਾਪਸੀ ਸਮੇਂ, ਉਸ ਦੇ ਵਿਜਈ ਮਾਰਗ 'ਤੇ ਪੈਂਦੇ ਪਿੰਡਾਂ ਤੇ ਸ਼ਹਿਰਾਂ ਨੂੰ ਬੜੀ ਠਾਠ ਨਾਲ ਸੁਆਗਤ ਲਈ ਸਜਾਇਆ ਗਿਆ ਸੀ। ਉਹ ਜਨਵਰੀ 1810 ਦੇ ਸ਼ੁਰੂ ਵਿੱਚ ਅੰਮ੍ਰਿਤਸਰ ਪਹੁੰਚਿਆ। ਉਸ ਦੇ ਪਹੁੰਚਣ 'ਤੇ ਗੋਬਿੰਦਗੜ੍ਹ ਦੇ ਕਿਲ੍ਹੇ 'ਚੋਂ ਤੋਪਾਂ ਦੀ ਸਲਾਮੀ ਦਿੱਤੀ ਗਈ। ਰਾਤ ਸਮੇਂ ਉਹ ਦੀਪਮਾਲਾ ਨਾਲ ਸਜੇ ਬਾਜ਼ਾਰਾਂ ਵਿੱਚੋਂ ਦੀ ਹਰਿਮੰਦਰ ਸਾਹਿਬ ਪਹੁੰਚਿਆ ਜਿੱਥੇ ਉਸ ਨੇ ਗੁਰੂ ਜੀ ਸਾਹਮਣੇ ਸ਼ੁਕਰਾਨਾ ਭੇਟ ਕੀਤਾ। ਖ਼ੁਸ਼ੀਆਂ ਦੇ ਇਹੋ ਨਜ਼ਾਰੇ ਰਾਜਧਾਨੀ ਵਿੱਚ ਵੀ ਵੇਖੇ ਗਏ। ਪਟਿਆਲਾ ਤੇ ਜੀਂਦ ਦੇ ਰਾਜਿਆਂ ਨੇ ਲਾਹੌਰ

---

2. ਦੇਸਾ ਸਿੰਘ ਮਜੀਠੀਆ ਪ੍ਰਸਿੱਧ ਮਜੀਠਾ ਪਰਿਵਾਰ ਦਾ ਸੱਦਸਵੀ ਸੀ ਜਿਸ ਦੀ ਵੰਸ ਦੇ ਕਈ ਵਿਅਕਤੀ ਦਰਬਾਰ ਵਿੱਚ ਉੱਚੀਆਂ ਪਦਵੀਆਂ 'ਤੇ ਰਹੇ। ਕਾਂਗੜੇ ਦਾ ਪ੍ਰਬੰਧ ਸੰਭਾਲਣ ਮਗਰੋਂ ਉਸ ਨੂੰ ਅੰਮ੍ਰਿਤਸਰ ਦਾ ਨਾਜ਼ਮ ਬਣਾਇਆ ਗਿਆ ਤੇ ਵਿਸ਼ੇਸ਼ ਤੌਰ 'ਤੇ ਹਰਿਮੰਦਰ ਦਾ ਪ੍ਰਬੰਧ ਸੌਂਪਿਆ ਗਿਆ। ਉੱਘਾ ਸਰਦਾਰ ਲਹਿਣਾ ਸਿੰਘ ਉਹਦੇ ਪੁੱਤਰਾਂ ਵਿੱਚੋਂ ਹੀ ਇਕ ਸੀ। ਦੇਸਾ ਸਿੰਘ 1832 ਈ: ਵਿੱਚ ਮਰ ਗਿਆ।
3. ਫਤਿਹ ਸਿੰਘ ਮਾਨ ਮੁਗ਼ਲ ਚੱਕ ਦੇ ਸਰਦਾਰ ਮਾਨ ਸਿੰਘ ਦਾ ਲੜਕਾ ਸੀ। ਉਸ ਤੋਂ ਪਹਿਲਾਂ ਉਸ ਦੇ ਪਿਤਾ ਤੇ ਦਾਦੇ ਨੇ ਵੀ ਸ਼ੁਕਰਚੱਕੀਆਂ ਦੀ ਨੌਕਰੀ ਕੀਤੀ ਸੀ ਤੇ ਉਸ ਨੇ ਆਪਣੇ ਤਿੰਨ ਭਰਾਵਾਂ ਸਮੇਤ ਰਣਜੀਤ ਸਿੰਘ ਨਾਲ ਮਿਲ ਕੇ ਲਾਹੌਰ 'ਤੇ ਕਬਜ਼ਾ ਕੀਤਾ ਸੀ। ਉਸ ਨੇ ਰਣਜੀਤ ਸਿੰਘ ਦੀਆਂ ਕਈ ਮੁਹਿੰਮਾਂ ਵਿੱਚ ਵੀ ਭਾਗ ਲਿਆ ਤੇ ਦੋ ਲੱਖ ਦੀ ਜਾਗੀਰ ਪ੍ਰਾਪਤ ਕੀਤੀ। ਉਸ ਦੀ ਮੌਤ ਦਸੰਬਰ 1813 ਵਿੱਚ ਹੋਈ।

ਦਰਬਾਰ ਵਿੱਚ ਵਧਾਈ ਦੇਣ ਲਈ ਆਪਣੇ ਦੂਤ ਭੇਜੇ। ਉਸ ਦੀ ਕਿਸਮਤ ਨੂੰ ਥੋੜ੍ਹੇ ਸਮੇਂ ਲਈ ਲੱਗਾ ਗ੍ਰਹਿਣ ਖ਼ਤਮ ਹੋ ਗਿਆ।

**ਪੰਜਾਬ ਦਾ ਏਕੀਕਰਨ**—ਕਾਂਗੜੇ ਦੀ ਜਿੱਤ ਪਿੱਛੋਂ ਦਰਬਾਰ ਨੇ ਰਾਜ ਦੀਆਂ ਹੱਦਾਂ ਅੰਦਰ ਸੁਤੰਤਰ ਰਿਆਸਤਾਂ ਵੱਲ ਮੂੰਹ ਕੀਤਾ। ਸਭ ਤੋਂ ਪਹਿਲਾਂ ਗੁਜਰਾਤ ਦੇ ਭੰਗੀ ਸਰਦਾਰ ਦੀ ਵਾਰੀ ਆਈ ਜੋ ਆਪਣੇ ਪੁੱਤਰ ਨਾਲ ਲੜ ਪਿਆ ਸੀ। ਅੱਡੋ ਪਾਟੀ ਹੋਏ ਭੰਗੀਆਂ ਦੀ ਸੈਨਾ ਨੇ ਮਾਮੂਲੀ ਜਿਹੀ ਟੱਕਰ ਲਈ। ਬੁੱਢਾ ਭੰਗੀ ਸਰਦਾਰ ਪਹਾੜਾਂ ਵੱਲ ਨੱਠ ਗਿਆ ਤੇ ਪੁੱਤਰ ਨੇ ਵਫ਼ਾਦਾਰ ਬਣ ਕੇ ਰਹਿਣਾ ਪ੍ਰਵਾਨ ਕਰ ਲਿਆ। ਫ਼ਕੀਰ ਨੂਰ-ਉਦ-ਦੀਨ ਨੇ ਗੁਜਰਾਤ ਤੇ ਭੰਗੀਆਂ ਦੇ ਸਾਰੇ ਕਿਲ੍ਹਿਆਂ ਉੱਪਰ ਦਰਬਾਰ ਦੇ ਹੁਕਮ ਅਤੇ ਨਾਮ ਉੱਪਰ ਕਬਜ਼ਾ ਕਰ ਲਿਆ। ਮਹਾਰਾਜੇ ਨੇ ਆਪ ਸ਼ਾਹਪੁਰ, ਮਿਆਨੀ ਤੇ ਭੇਰਾ ਦੇ ਥਲੀ ਖੇਤਰਾਂ ਦੇ ਬਲੋਚ ਕਬਾਇਲੀਆਂ ਨੂੰ ਫਤਿਹ ਕਰ ਲਿਆ। ਫਰਵਰੀ 1810 ਈ: ਵਿੱਚ ਉਸ ਨੇ ਬਲੋਚ ਮੁਖੀ ਜਾਫਰ ਖ਼ਾਂ ਤੋਂ ਖ਼ੁਸ਼ਹਾਬ ਤੇ ਕੱਛ ਦਾ ਕਿਲ੍ਹਾ ਖੋਹ ਕੇ ਉਸ ਨੂੰ ਜ਼ਿੰਦਗੀ ਭਰ ਲਈ ਜਾਗੀਰ ਦੇ ਦਿੱਤੀ ਤੇ ਸ਼ਾਹੀਵਾਲ ਦੇ ਹਾਕਮ ਫਤਿਹ ਖ਼ਾਂ ਤੋਂ ਸ਼ਾਹੀਵਾਲ ਵੀ ਜਿੱਤ ਲਿਆ।

ਜਦੋਂ ਰਣਜੀਤ ਸਿੰਘ ਬਲੋਚ ਕਬੀਲਿਆਂ ਨੂੰ ਆਪਣੇ ਅਧੀਨ ਕਰਨ ਵਿੱਚ ਲੱਗਾ ਹੋਇਆ ਸੀ ਤਾਂ ਉਸ ਦੇ ਜਰਨੈਲ ਰਾਜ ਦੇ ਸਾਰੇ ਪਾਸਿਆਂ ਵਿੱਚ, ਖਿੱਲਰੀਆਂ ਹੋਈਆਂ ਰਿਆਸਤਾਂ ਨੂੰ ਦਰਬਾਰ ਦੇ ਅਧੀਨ ਕਰਨ ਲਈ ਫੈਲ ਗਏ ਸਨ। ਦੀਵਾਨ ਮੁਹਕਮ ਚੰਦ ਨੇ ਸਿੰਘਪੁਰੀਆ ਮਿਸਲ ਦੇ ਮੁਖੀ ਦੀਆਂ ਮਿਲਖਾਂ ਤੇ ਉਸ ਦੀ ਰਾਜਧਾਨੀ ਜਾਲੰਧਰ ਉੱਪਰ ਅਧਿਕਾਰ ਕਰ (ਜਿਸ ਦਾ ਮਾਮਲਾ ਸਾਲਾਨਾ ਤਿੰਨ ਲੱਖ ਰੁਪਿਆ ਸੀ) ਕੇ ਦਰਬਾਰ ਵਿੱਚ ਸ਼ਾਮਿਲ ਕਰ ਲਿਆ। ਇਸ ਤੋਂ ਪਹਿਲਾਂ ਹੁਕਮਾ ਸਿੰਘ ਚਿਮਨੀ ਜਿਸ ਨੇ ਜੰਮੂ ਨੂੰ ਦਰਬਾਰ ਦੇ ਰਾਜ ਵਿੱਚ ਸ਼ਾਮਿਲ ਕਰ ਲਿਆ ਸੀ, ਉਹ ਹੁਣ ਕੁਸ਼ਕ ਨੂੰ ਅਧੀਨ ਕਰਨ ਲਈ ਮਹਾਰਾਜੇ ਨਾਲ ਜਾ ਮਿਲਿਆ ਜਿਸ ਦਾ ਖਿਉੜੇ ਦੀਆਂ ਲੂਣ ਦੀਆਂ ਖਾਣਾਂ ਉੱਪਰ ਅਧਿਕਾਰ ਸੀ। ਦੇਸਾ ਸਿੰਘ ਮਜੀਠੀਆ ਜਿਸ ਨੂੰ ਕਾਂਗੜੇ ਦਾ ਅਧਿਕਾਰੀ ਬਣਾ ਦਿੱਤਾ ਗਿਆ ਸੀ, ਉਸ ਨੇ ਮੰਡੀ ਤੇ ਸਕੇਤ ਦੀਆਂ ਗੁਆਂਢੀ ਰਿਆਸਤਾਂ 'ਤੇ ਕਬਜ਼ਾ ਕਰ ਲਿਆ। ਨੂਰਉਦਦੀਨ ਨੇ ਵਜ਼ੀਰਾਬਾਦ ਤੇ ਕਬਜ਼ਾ ਕਰ ਲਿਆ। ਇਹਨਾਂ ਤੂਫ਼ਾਨੀ ਮੁਹਿੰਮਾਂ ਵਿੱਚ ਜਿਹੜੇ ਇਲਾਕਿਆਂ ਉੱਪਰ ਅਧਿਕਾਰ ਕੀਤਾ ਗਿਆ, ਉਹਨਾਂ ਵਿੱਚ ਜਿਹਲਮ ਕਿਨਾਰੇ ਡਸਕਾ, ਹਲੋਵਾਲ ਤੇ ਮੰਗਲਾ ਸ਼ਾਮਿਲ ਸਨ ਜਿਸ ਨਾਲ ਉੱਤਰੀ ਹਿਮਾਲਯ ਦੇ ਖੇਤਰਾਂ ਦਾ ਰਸਤਾ ਖੁਲ੍ਹ ਗਿਆ। ਫਿਰ ਨਕੱਈਆਂ ਦੀ ਵਾਰੀ ਆ ਗਈ ਜੋ ਮਹਾਰਾਜੇ ਦੇ, ਦੂਸਰੀ ਪਤਨੀ ਤੇ ਉਸ ਦੇ ਵਲੀ-ਅਹਿਦ ਦੇ ਨਾਲ ਰਿਸ਼ਤੇਦਾਰੀ ਕਰਕੇ, ਸਬੰਧੀ ਸਨ। ਨਕੱਈ ਸਰਦਾਰ ਕਾਹਨ ਸਿੰਘ ਨੂੰ ਸਾਲਾਨਾ 20000/- ਰੁਪੈ ਦੀ ਜਾਗੀਰ ਦੇ ਦਿੱਤੀ ਗਈ ਤੇ ਉਸ ਦੀ ਮਿਲਖ ਤੇ ਮਿਸਲ ਜਿਸ ਵਿੱਚ ਚੂਨੀਆਂ, ਦੀਪਾਲਪੁਰ, ਸ਼ਰਕਪੁਰ ਤੇ ਕਮਾਲੀਆ ਸ਼ਾਮਿਲ ਸਨ, ਰਾਜ ਵਿੱਚ ਸ਼ਾਮਿਲ ਕਰ ਲਏ ਗਏ। ਸਦਾ ਕੌਰ ਦੀ ਕਨ੍ਹਈਆ ਮਿਸਲ ਨੂੰ ਅੰਸ਼ਕ ਰੂਪ ਵਿੱਚ ਗ੍ਰਹਿਣ ਲੱਗ ਗਿਆ। ਉਸ ਦੇ ਇਲਾਕੇ ਨੂੰ ਤਾਂ ਨਾ ਛੇੜਿਆ ਗਿਆ ਪਰ ਉਹਦੇ ਦਿਉਰ ਦੇ ਬਿਆਸ ਦਰਿਆ ਨਾਲ ਲੱਗਦੇ ਇਲਾਕਿਆਂ 'ਤੇ ਦਰਬਾਰ ਦਾ ਅਧਿਕਾਰ ਹੋ ਗਿਆ।

**ਸ਼ਾਹ ਸ਼ੁਜਾਹ ਤੇ ਮੁਲਤਾਨ**—ਮਹਾਰਾਜਾ ਉਸ ਵੇਲੇ ਖੁਸ਼ਾਬ ਦੇ ਕੋਲ ਹੀ ਸੀ, ਜਦੋਂ

ਇਕ ਏਲਚੀ ਸ਼ਾਹ ਸ਼ੁਜਾਹ ਦੇ ਪੰਜਾਬ ਪਹੁੰਚਣ ਦੀ ਖ਼ਬਰ ਲੈ ਕੇ ਆਇਆ। ਸ਼ਾਹ ਸ਼ੁਜਾਹ ਦੇ ਆਉਣ ਦਾ ਮਨੋਰਥ ਜਾਣਨ ਲਈ, ਅਫ਼ਗਾਨਿਸਤਾਨ ਦੀ ਸਿਆਸਤ ਬਾਰੇ ਕੁਝ ਵਾਕਫ਼ੀਅਤ ਵੀ ਜ਼ਰੂਰੀ ਹੈ।

ਅਫ਼ਗਾਨ ਸਾਮਰਾਜ ਦੀ ਗੱਦੀ ਦੇ ਵਾਰਿਸ ਬਣਨ ਦੇ ਤਾਂਘਵਾਨ ਅਹਿਮਦਸ਼ਾਹ ਦੇ ਤਿੰਨ ਪੋਤਰੇ, ਸ਼ਾਹ ਜ਼ਮਾਨ, ਸ਼ਾਹ ਸ਼ੁਜਾਹ ਤੇ ਸ਼ਾਹ ਮਹਿਮੂਦ ਸਨ। ਪਰੰਤੂ ਅਸਲੀ ਤਾਕਤ ਸਦੋਜ਼ਈ ਕਬੀਲੇ ਦੇ ਸ਼ਾਹੀ ਪਰਿਵਾਰ ਹੱਥੋਂ ਨਿਕਲ ਕੇ ਬਾਰਕਜ਼ ਕਬੀਲੇ ਦੇ ਮੁੱਖ ਮੰਤਰੀ ਵਜ਼ੀਰ ਫਤਿਹ ਖ਼ਾਂ ਦੇ ਹੱਥਾਂ ਵਿੱਚ ਚਲੀ ਗਈ ਸੀ। ਬਾਰਕਜ਼ਈ ਦੂਸਰੇ ਦੋਹਾਂ ਭਰਾਵਾਂ ਦੇ ਮੁਕਾਬਲੇ ਤੇ ਸ਼ਾਹ ਮਹਿਮੂਦ ਦੇ ਹੱਕ ਵਿੱਚ ਸਨ। ਸ਼ਾਹ ਜ਼ਮਾਨ ਜਿਸ ਨੇ ਭਾਰਤ ਨੂੰ ਜਿੱਤਣ ਲਈ ਚਾਰ ਹਮਲੇ ਕੀਤੇ ਸਨ, ਉਸ ਦਾ ਬਾਰਕਜ਼ਈਆਂ ਨੇ ਤਖ਼ਤਾ ਪਲਟ ਕੇ ਸ਼ਾਹ ਮਹਿਮੂਦ ਨੂੰ ਗੱਦੀ 'ਤੇ ਬਿਠਾ ਦਿੱਤਾ। ਮਹਿਮੂਦ ਨੇ ਸਦਾ ਲਈ ਰੰਗ-ਮੰਚ ਤੋਂ ਲਾਂਭੇ ਰੱਖਣ ਲਈ ਸ਼ਾਹ ਜ਼ਮਾਨ ਦੀਆਂ ਅੱਖਾਂ ਕਰਵਾ ਦਿੱਤੀਆਂ। ਜ਼ਮਾਨ ਦੀ ਥਾਂ ਤੇ ਸ਼ਾਹ ਸ਼ੁਜਾਹ ਆ ਗਿਆ ਤੇ ਉਸ ਨੇ ਮਹਿਮੂਦ ਨੂੰ ਕਾਬਲ 'ਚੋਂ ਕੱਢ ਦਿੱਤਾ। ਜਦੋਂ ਲਾਰਡ ਮਿੰਟੋ ਨੇ ਸੰਭਾਵੀ ਫਰਾਂਸੀਸੀ ਹਮਲੇ ਵਿਰੁੱਧ ਗੱਠਜੋੜ ਕਰਨ ਲਈ ਆਪਣਾ ਦੂਤ ਕਾਬਲ ਭੇਜਿਆ ਸੀ, ਸ਼ੁਜਾਹ ਗੱਦੀ ਉੱਪਰ ਬੜੀ ਮਜ਼ਬੂਤੀ ਨਾਲ ਸਥਾਪਿਤ ਜਾਪਦਾ ਸੀ। ਪਰ ਅਜੇ ਇਲਫਿਨਸਟੋਨ ਨੇ ਮਸਾਂ ਹੀ ਕਾਬਲ ਵੱਲ ਆਪਣੀ ਕੰਡ ਕੀਤੀ ਸੀ ਕਿ ਬਾਰਕਜ਼ਈਆਂ ਨੇ ਸ਼ੁਜਾਹ ਨੂੰ ਕੱਢ ਕੇ ਆਪਣੇ ਨਾਮਜ਼ਦ ਮਹਿਮੂਦ ਨੂੰ ਗੱਦੀ 'ਤੇ ਬਿਠਾ ਦਿੱਤਾ। ਸ਼ੁਜਾਹ ਆਪਣੀ ਗੱਦੀ ਵਾਪਸ ਲੈਣ ਲਈ ਦਰਬਾਰ ਤੋਂ ਸਹਾਇਤਾ ਲੈਣ ਲਈ ਆਇਆ ਸੀ।

ਮਹਾਰਾਜੇ ਤੇ ਸ਼ਾਹ ਸ਼ੁਜਾਹ ਵਿੱਚ ਮੁਲਾਕਾਤ ਸਮੇਂ ਕੀ ਵਾਪਰਿਆ, ਉਸ ਬਾਰੇ ਕੋਈ ਪੱਕੀ ਤੇ ਸਹੀ ਜਾਣਕਾਰੀ ਨਹੀਂ ਹੈ। ਜਾਪਦਾ ਹੈ ਕਿ ਸ਼ੁਜਾਹ ਕੇਵਲ ਪੰਜਾਬੀਆਂ ਤੋਂ ਇਹ ਆਸ ਰੱਖਦਾ ਸੀ ਕਿ ਉਹ ਉਸ ਨੂੰ ਕਾਬਲ ਦੇ ਤਖ਼ਤ 'ਤੇ ਹੀ ਨਾ ਬਿਠਾਉਣ ਸਗੋਂ ਪੰਜਾਬ ਦੇ ਉਹ ਇਲਾਕੇ ਖ਼ਾਸ ਕਰਕੇ ਮੁਲਤਾਨ ਲੈਣ ਦਾ ਵੀ ਚਾਹਵਾਨ ਸੀ ਜੋ ਅਫ਼ਗਾਨਾਂ ਨੇ ਮੁਗ਼ਲਾਂ ਤੋਂ ਖੋਹੇ ਸਨ। ਦੂਸਰੇ ਪਾਸੇ ਮਹਾਰਾਜਾ ਉਤਨਾ ਹੀ ਉਤਸੁਕ ਸੀ ਕਿ ਦਰਬਾਰ ਵੱਲੋਂ ਅਫ਼ਗਾਨਿਸਤਾਨ ਉੱਪਰ ਉਸ ਨੂੰ ਗੱਦੀ 'ਤੇ ਬਿਠਾਉਣ ਦਾ ਵਚਨ ਦੇਣ ਤੋਂ ਪਹਿਲਾਂ ਉਹ ਇਸ ਗੱਲ ਲਈ ਉਤਾਵਲਾ ਸੀ ਕਿ ਉਹ ਪੰਜਾਬ ਵਿੱਚ ਆਪਣੀਆਂ ਪਹਿਲਾਂ ਪ੍ਰਾਪਤ ਕੀਤੀਆਂ ਜਿੱਤਾਂ ਦਾ ਅਧਿਕਾਰ ਤਿਆਗ ਦੇਵੇ। ਇਸ ਵਿੱਚ ਕੋਈ ਹੈਰਾਨੀ ਨਹੀਂ ਸੀ ਕਿ ਸ਼ੁਜਾਹ ਤੁਰਤ ਵਿਦਾਇਗੀ ਲੈ ਕੇ ਪਿਸ਼ਾਵਰ ਵੱਲ ਪਿੱਛੇ ਹਟ ਗਿਆ।

ਦਰਬਾਰ ਨੇ ਮੁਲਤਾਨ ਉੱਪਰ ਹਮਲਾ ਕਰਨ ਲਈ ਫ਼ੌਜ ਨੂੰ ਹੁਕਮ ਦੇ ਦਿੱਤਾ। ਮੁਜ਼ੱਫਰ ਖ਼ਾਂ ਬੜੀ ਤੀਬਰਤਾ ਤੇ ਬਦਹਵਾਸੀ ਨਾਲ ਅੰਗਰੇਜ਼ਾਂ ਨੂੰ ਸਹਾਇਤਾ ਲਈ ਬੇਨਤੀਆਂ ਕਰਨ ਲੱਗਾ।[4] ਅੰਗਰੇਜ਼ਾਂ ਨੇ 1809 ਈ: ਦੀ ਸੰਧੀ ਅਨੁਸਾਰ ਆਪਣੀ ਮਜਬੂਰੀ ਪ੍ਰਗਟ ਕੀਤੀ। ਦਰਬਾਰ ਦੀ ਸੈਨਾ ਨੇ ਸ਼ਹਿਰ ਦੇ ਚਾਰ ਚੁਫੇਰੇ ਬਿਨਾਂ ਕਿਸੇ ਔਖਿਆਈ ਦੇ ਕਬਜ਼ਾ ਕਰ ਲਿਆ। ਪਰੰਤੂ ਵਿਸ਼ਾਲ ਕਿਲ੍ਹੇ ਦਾ ਤੋਪਾਂ ਕੁਝ ਨਾ ਵਿਗਾੜ ਸਕੀਆਂ, ਜ਼ਮਜ਼ਮਾ ਤੋਪ ਦਾ ਵੀ ਕਿਲ੍ਹੇ ਦੀ ਬੁਰਜਦਾਰ ਕੰਧ 'ਤੇ ਕੋਈ ਅਸਰ ਨ ਹੋਇਆ। ਪੰਜਾਬ ਦੇ ਥੋੜ੍ਹੇ ਸਮੇਂ ਦੀ ਠੰਡ ਪਿੱਛੋਂ ਗਰਮੀ ਤੇ ਹਨੇਰੀਆਂ ਦਾ ਮੌਸਮ ਆ ਗਿਆ ਜਿਸ

4. ਪੀ.ਸੀ. 8 ਮਿਤੀ 17.04.1810

ਲਈ ਮੁਲਤਾਨ ਬੜਾ ਮਸ਼ਹੂਰ ਹੈ। ਮਹਾਰਾਜੇ ਨੂੰ ਗੁੱਸਾ ਆ ਗਿਆ ਤੇ ਉਸ ਨੇ ਕਾਹਲ, ਬੇਸਬਰੀ ਤੇ ਉਤਾਵਲਾ ਹੋ ਕੇ ਕਈ ਖ਼ਤਰੇ ਸਹੇੜ ਲਏ। ਇਸ ਬਦਲੇ ਉਸ ਦੇ ਅਫ਼ਸਰਾਂ ਤੇ ਸੈਨਿਕਾਂ ਨੂੰ ਆਪਣੀਆਂ ਜਾਨਾਂ ਵਾਰ ਕੇ ਮਹਿੰਗਾ ਮੁੱਲ ਭਰਨਾ ਪਿਆ। ਅਤਰ ਸਿੰਘ ਧਾਰੀ, ਨਿਹਾਲ ਸਿੰਘ ਅਟਾਰੀਵਾਲਾ ਬਹੁਤ ਸਖ਼ਤ ਜ਼ਖ਼ਮੀ ਹੋ ਗਏ। ਮੁਜ਼ੱਫਰ ਖ਼ਾਂ ਨੂੰ ਪਤਾ ਲੱਗ ਗਿਆ ਕਿ ਘੇਰਾ ਪਾਉਣ ਵਾਲੇ ਮੁਸ਼ਕਲਾਂ ਭਰੀ ਸਥਿਤੀ ਵਿੱਚ ਹਨ। ਉਸ ਨੇ ਤੁਰਤ ਹਮਲਾ ਕਰ ਦਿੱਤਾ। ਪਰੰਤੂ ਭਾਰੀ ਗਰਮੀ ਦੋਹਾਂ ਧਿਰਾਂ ਵਿੱਚ ਸਮਝੌਤੇ ਦਾ ਕਾਰਨ ਬਣੀ। ਮੁਜ਼ੱਫਰ ਖ਼ਾਂ ਨਾਮ ਮਾਤ੍ਰ ਖਿਰਾਜ ਦੇਣ ਲਈ ਸਹਿਮਤ ਹੋ ਗਿਆ ਤੇ ਮਹਾਰਾਜੇ ਨੇ ਅਪ੍ਰੈਲ 1810 ਵਿੱਚ ਘੇਰਾ ਉਠਾ ਲਿਆ।

1810 ਦੇ ਅੰਤ ਤੱਕ ਸ਼ਾਹੀ ਪਰਿਵਾਰ ਵਿੱਚ ਪੰਜਾਬ ਦੀਆਂ ਦਹਿਲੀਜ਼ਾਂ 'ਤੇ ਆ ਪਹੁੰਚਿਆ। ਸ਼ਾਹ ਸ਼ੁਜਾਹ ਦੀ ਜਿੱਤ ਥੋੜ-ਚਿਰੀ ਸੀ। ਵਜ਼ੀਰ ਫਤਿਹ ਖ਼ਾਂ ਫਿਰ ਮਹਿਮੂਦ ਨੂੰ ਗੱਦੀ 'ਤੇ ਬਿਠਾਉਣ ਵਿੱਚ ਸਫਲ ਹੋ ਗਿਆ। ਸ਼ੁਜਾਹ ਅਟਕ ਪਹੁੰਚ ਗਿਆ ਜਿੱਥੋਂ ਦੇ ਗਵਰਨਰ ਜਹਾਂ ਦਾਦ ਖ਼ਾਂ ਨੇ ਉਸ ਨੂੰ ਸ਼ਰਨ ਦਿੱਤੀ। ਫਿਰ ਉਸ ਨੂੰ ਸ਼ੱਕ ਪੈਦਾ ਹੋ ਗਿਆ ਕਿ ਸ਼ੁਜਾਹ ਵਜ਼ੀਰ ਵਜ਼ੀਰ ਫ਼ਤਿਹ ਖ਼ਾਂ ਦਾ ਵਿਸ਼ਵਾਸ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ (ਉਹ ਵਜ਼ੀਰ ਦਾ ਸਖ਼ਤ ਵਿਰੋਧੀ ਸੀ), ਉਸ ਨੂੰ ਸੰਗਲਾਂ ਵਿੱਚ ਜਕੜ ਕੇ ਸੁਰਖਿਅਤਾ ਵਾਸਤੇ ਕਸ਼ਮੀਰ ਦੇ ਗਵਰਨਰ ਅਤਾ ਮੁਹੰਮਦ ਖ਼ਾਂ ਕੋਲ ਭੇਜ ਦਿੱਤਾ।[5]

ਸ਼ੁਜਾਹ ਤੇ ਅੰਨ੍ਹੇ ਜ਼ਮਾਨ ਦੇ ਪਰਿਵਾਰਾਂ ਨੂੰ ਦਰਬਾਰ ਨੇ ਸ਼ਰਨ ਦਿੱਤੀ ਹੋਈ ਸੀ ਤੇ ਉਹ ਦਰਬਾਰ ਦੀ ਪੈਨਸ਼ਨ ਤੇ ਰਾਵਲਪਿੰਡੀ ਰਹਿ ਰਹੇ ਸਨ। ਜਦੋਂ ਮਹਾਰਾਜਾ ਤੇ ਉਹਦੇ ਅਧਿਕਾਰੀ ਪੰਜਾਬ ਨੂੰ ਇਕਮੁੱਠ ਕਰਨ ਵਿੱਚ ਲੱਗੇ ਹੋਏ ਸਨ, ਉਸ ਸਮੇਂ ਜ਼ਮਾਨ ਵਿਦੇਸ਼ੀ ਤਾਕਤਾਂ ਕੋਲ ਆਪਣੇ ਪਰਿਵਾਰ ਦੀ ਕਾਬਲ ਦੇ ਤਖ਼ਤ ਉੱਪਰ ਬਹਾਲੀ ਲਈ ਗੱਲਬਾਤ ਕਰਨ ਲਈ ਏਲਚੀ ਭੇਜ ਰਿਹਾ ਸੀ।

ਦਰਬਾਰ ਨੂੰ ਇਸ ਪਰਵਾਸੀ ਸਰਕਾਰ ਨੂੰ ਆਪਣੀ ਸਰਜ਼ਮੀਨ 'ਤੇ ਆਇਆ ਵੇਖ ਕੇ ਜਦੋਂ ਕੁਝ ਉਲਝਣ ਤੇ ਪਰੇਸ਼ਾਨੀ ਅਨੁਭਵ ਹੋਈ ਤਾਂ ਅਫ਼ਗਾਨੀ ਪਰਿਵਾਰ ਨੂੰ ਲਾਹੌਰ ਤਬਦੀਲ ਕਰ ਦਿੱਤਾ ਗਿਆ। 1811 ਨਵੰਬਰ ਵਿੱਚ ਕਿਸੇ ਸਮੇਂ ਲਾਹੌਰ ਨੂੰ ਜਿੱਤਣ ਵਾਲਾ ਇਕ ਭਿਖਾਰੀ ਦੇ ਵਾਂਗੂੰ ਸ਼ਹਿਰ ਵਿੱਚ ਪਹੁੰਚਿਆ। ਉਸ ਦਾ ਬੜਾ ਸਤਿਕਾਰ ਕੀਤਾ ਗਿਆ। ਸਰਕਾਰੀ ਸੈਨਾ ਉਸ ਨੂੰ ਨਿਸ਼ਚਿਤ ਕੀਤੀ ਰਿਹਾਇਸ਼ ਤੇ ਸਤਿਕਾਰ ਨਾਲ ਲੈ ਕੇ ਗਈ, ਜਿੱਥੇ ਮਹਾਰਾਜੇ ਨੇ ਉਸ ਦਾ ਆਪ ਸੁਆਗਤ ਕੀਤਾ। ਇਕੋ ਇਕ ਚੀਜ਼ ਜਿਹੜੀ ਉਸ ਸ਼ਾਹੀ ਸ਼ਰਨਾਰਥੀ ਦੇ ਮਨ ਦੀ ਬੇਚੈਨੀ ਵਧਾ ਰਹੀ ਸੀ, ਉਹ ਫਤਿਹ ਖ਼ਾਂ ਤੇ ਸ਼ਾਹ ਮਹਿਮੂਦ ਦੇ ਏਲਚੀ ਦਾ ਮਹਾਰਾਜੇ ਤੋਂ ਕਸ਼ਮੀਰ ਜਿੱਤਣ ਲਈ, ਸਹਾਇਤਾ ਲੈਣ

---

5. ਸੋਹਨ ਲਾਲ ਦਾ ਬ੍ਰਿਤਾਂਤ ਥੋੜ੍ਹਾ ਜਿਹਾ ਵੱਖਰਾ ਹੈ। ਉਸ ਅਨੁਸਾਰ ਅਤਾ ਮੁਹੰਮਦ ਖ਼ਾਂ ਨੇ ਉਸ ਨੂੰ ਵਰਗਲਾ ਕੇ ਆਪਣੇ ਕੋਲ ਸੱਦਵਾ ਲਿਆ ਤੇ ਫਿਰ ਉਸ ਨੂੰ ਕੈਦਰ ਕਰ ਲਿਆ। ਸੋਹਨ ਲਾਲ ਅਨੁਸਾਰ ਸੱਦਾ ਪੱਤਰ ਇਸ ਤਰ੍ਹਾਂ ਲਿਖਿਆ ਹੋਇਆ ਸੀ : "ਜੇ ਤੁਸੀਂ ਇਸ ਵੇਲੇ ਸਾਡੇ ਕੋਲ ਪਹੁੰਚ ਜਾਵੋ, ਤਾਂ ਸਾਰੇ ਸਾਧਨ ਵਰਤ ਕੇ ਮਨੋਰਥ ਦੀ ਲਾੜੀ ਨੂੰ ਤੁਹਾਡੀ ਇੱਛਾ ਦੇ ਮਹਿਲ ਵਿੱਚ ਸਥਾਨ 'ਤੇ ਬਹਾ ਕੇ ਸਮੱਸਿਆ ਹੱਲ ਕਰ ਲਈ ਜਾਵੇਗੀ।" (ਦਫ਼ਤਰ II, ਪੰਨਾ 142)

ਬੇਨਤੀ ਕਰਨ ਲਈ ਪਹੁੰਚਣਾ ਸੀ, ਜਿੱਥੇ ਪਹਿਲਾਂ ਸ਼ਾਹ ਸ਼ੁਜਾਹ ਨੂੰ ਕੈਦ ਕੀਤਾ ਗਿਆ ਸੀ।

ਜਦੋਂ ਵਿਰੋਧੀ ਅਫ਼ਗਾਨ ਪਰਿਵਾਰ ਦਰਬਾਰ ਕੋਲ ਇਕ ਦੂਸਰੇ ਨਾਲ ਵੱਧ ਚੜ੍ਹ ਕੇ ਮਹਾਰਾਜੇ ਤੋਂ ਸਹਾਇਤਾ ਲੈਣ ਲਈ ਇਕਰਾਰ ਤੇ ਪੇਸ਼ਕਸ਼ਾਂ ਦੇ ਰਹੇ ਸਨ, ਉਸ ਸਮੇਂ ਮਹਾਰਾਜਾ ਆਪਣੇ ਪੁੱਤਰ ਤੇ ਵਾਰਿਸ ਖੜਕ ਸਿੰਘ ਦੇ ਵਿਆਹ ਵਿੱਚ ਪੂਰੀ ਤਰ੍ਹਾਂ ਰੁੱਝਾ ਹੋਇਆ ਸੀ।[6]

ਜਦੋਂ ਵਿਆਹ ਵੇਖਣ ਆਏ ਮਹਿਮਾਨ ਵਿਦਾ ਹੋ ਗਏ ਤਾਂ ਮਹਾਰਾਜੇ ਨੇ ਕਸ਼ਮੀਰ ਉੱਪਰ ਅਫ਼ਗਾਨ ਹਮਲੇ ਦੇ ਸੱਦੇ 'ਤੇ ਵਿਚਾਰ ਕੀਤੀ। ਵਜ਼ੀਰ ਫ਼ਤਿਹ ਖ਼ਾਂ ਵੱਲੋਂ ਭੇਜੇ ਗਏ ਦੂਤ ਨੇ ਪੇਸ਼ਕਸ਼ ਕੀਤੀ ਕਿ ਜੇ ਪੰਜਾਬੀ ਸੈਨਾ ਬਾਰਕਜ਼ਈ ਅਫ਼ਗਾਨਾਂ ਦੇ ਨਾਲ ਮਿਲ ਕੇ ਕਸ਼ਮੀਰ 'ਤੇ ਚੜ੍ਹਾਈ ਕਰੇ ਤਾਂ ਉਹਨਾਂ ਨੂੰ ਲੁੱਟ ਦਾ ਅੱਧ ਤੇ 9 ਲੱਖ 'ਸਾਲਾਨਾ ਕਰ' ਦਿੱਤਾ ਜਾਇਆ ਕਰੇਗਾ। ਸ਼ਰਨਾਰਥੀ ਪਰਿਵਾਰ, ਖ਼ਾਸ ਕਰਕੇ ਸ਼ਾਹ ਸ਼ੁਜਾਹ ਦੀ ਪਟਰਾਣੀ ਵਫ਼ਾ ਬੇਗਮ ਤੇ ਉਸ ਦੇ ਬੇਟੇ, ਵਜ਼ੀਰ ਤੇ ਮਹਿਮੂਦ ਵੱਲੋਂ (ਉਸ ਨੇ ਸ਼ਾਹ ਜ਼ਮਾਨ ਨੂੰ ਵੀ ਪਹਿਲਾਂ ਅੰਨ੍ਹਾ ਕੀਤਾ ਹੋਇਆ ਸੀ) ਸ਼ਾਹ ਸ਼ੁਜਾਹ ਦੀ ਗਰਿਫ਼ਤਾਰੀ ਦੀ ਸੰਭਾਵਨਾ ਬਾਰੇ ਸੋਚ ਕੇ ਭੈਅਭੀਤ ਹੋ ਗਏ। ਉਹਨਾਂ ਨੇ ਮੁਕਾਬਲੇ ਤੇ ਇਕੋ-ਇਕ ਕੀਮਤੀ ਵਸਤੂ, ਕੋਹਿਨੂਰ ਹੀਰਾ, ਜੋ ਉਹਨਾਂ ਪਾਸ ਸੀ, ਦੇਣ ਦੀ ਪੇਸ਼ਕਸ਼ ਕਰ ਦਿੱਤੀ।[7]

1812 ਈਃ ਦੀ ਬਹਾਰ ਦੀ ਰੁੱਤ ਵਿੱਚ ਦਰਬਾਰ ਦੀਆਂ ਫ਼ੌਜਾਂ ਨੂੰ ਮੁਹਕਮ ਚੰਦ ਦੀ

---

6. ਅਖਤਰ ਲੋਨੀ, ਈਸਟ ਇੰਡੀਆ ਕੰਪਨੀ ਦਾ ਪ੍ਰਤਿਨਿਧ ਬਣ ਕੇ, ਸਤਲੁਜ ਦੇ ਪਾਰ ਦੱਖਣੀ ਰਿਆਸਤਾਂ ਪਟਿਆਲਾ, ਨਾਭਾ, ਜੀਂਦ ਤੇ ਕੈਥਲ ਦੇ ਰਾਜਿਆਂ ਨਾਲ ਆਇਆ। ਦੁਸ਼ਮਣ ਦੋਸਤ ਦਾ ਇਕੋ ਜਿਹਾ ਸੁਆਗਤ ਕੀਤਾ ਗਿਆ। ਕਾਂਗੜੇ ਦਾ ਰਾਜਾ ਸੰਸਾਰ ਚੰਦ ਆਪ ਆਇਆ। ਮੁਲਤਾਨ ਤੇ ਬਹਾਵਲਪੁਰ ਦੇ ਨਵਾਬਾਂ ਨੇ ਆਪਣੇ ਪਰਿਵਾਰ ਦੇ ਵਿਅਕਤੀ ਆਪਣੇ ਪ੍ਰਤਿਨਿਧ ਬਣਾ ਕੇ ਭੇਜੇ। ਲਾੜੇ ਨੂੰ ਜੋ ਨਕਦ ਭੇਟਾ ਦਿੱਤੀ ਗਈ ਉਹ 2 ਲੱਖ 36 ਹਜ਼ਾਰ ਬਣੀ। ਅਖਤਰ ਲੋਨੀ ਨੇ ਆਪਣੀ ਸਰਕਾਰ ਵੱਲੋਂ 5000 ਰੁਪਏ ਭੇਟਾ ਕੀਤੇ।
7. ਕੋਹਿਨੂਰ ਜੋ ਸ਼ਾਇਦ ਸੰਸਾਰ ਦੇ ਸਾਰੇ ਹੀਰਿਆਂ ਤੋਂ ਵਧੇਰੇ ਪ੍ਰਸਿੱਧ ਸੀ, ਗੋਲਕੁੰਡਾ ਦੀਆਂ ਖਾਣਾਂ ਵਿੱਚੋਂ ਕੱਢਿਆ ਗਿਆ ਸੀ ਤੇ ਫਿਰ ਇਹ ਮੁਗ਼ਲ ਸਮਰਾਟਾਂ ਕੋਲ ਪਹੁੰਚ ਗਿਆ ਸੀ। ਈਰਾਨੀ ਨਾਦਰ ਸ਼ਾਹ ਇਸ ਨੂੰ ਤਖਤਿ ਤਾਊਸ ਸਮੇਤ ਮੁਗ਼ਲ ਸਮਰਾਟ ਮੁਹੰਮਦ ਸ਼ਾਹ ਤੋਂ ਲੈ ਗਿਆ ਜਦੋਂ ਉਸ ਨੇ 1739 ਈਃ ਵਿੱਚ ਦਿੱਲੀ ਲੁੱਟੀ ਤੇ ਇਸ ਦੇ ਸ਼ਹਿਰੀਆਂ ਦਾ ਕਤਲਾਮ ਕੀਤਾ। 1747 ਈਃ ਵਿੱਚ ਨਾਦਰਸ਼ਾਹ ਦੇ ਕਤਲ ਹੋ ਜਾਣ ਪਿੱਛੋਂ ਇਹ ਅਹਿਮਦ ਸ਼ਾਹ ਅਬਦਾਲੀ ਦੇ ਹੱਥ ਵਿੱਚ ਆ ਗਿਆ ਤੇ ਉਸ ਦੀ ਮੌਤ ਪਿੱਛੋਂ ਉਹਦੇ ਪੁੱਤਰ ਤੇ ਉੱਤਰਾਧਿਕਾਰੀ ਤੈਮੂਰ ਕੋਲ ਆ ਗਿਆ। ਤੈਮੂਰ 1795 ਈਃ ਵਿੱਚ ਮਰ ਗਿਆ। ਸ਼ਾਹ ਜ਼ਮਾਨ ਜੋ ਤੈਮੂਰ ਦੇ ਪੁੱਤਰਾਂ ਵਿੱਚੋਂ ਇਕ ਸੀ, ਉਸ ਸਮੇਂ ਰਾਜਧਾਨੀ ਵਿੱਚ ਸੀ, ਉਸ ਨੇ ਸਰਕਾਰ, ਤਖ਼ਤ, ਸ਼ਾਹੀ ਖ਼ਜ਼ਾਨੇ ਉੱਪਰ ਸਮੇਤ ਕੋਹਿਨੂਰ ਦੇ ਅਧਿਕਾਰ ਕਰ ਲਿਆ। ਜਦੋਂ ਉਸ ਨੂੰ ਉਸ ਦੇ ਭਰਾ ਮਹਿਮੂਦ ਨੂੰ ਗੱਦੀਓਂ ਉਤਾਰ ਕੇ ਅੰਨ੍ਹਾ ਕਰ ਦਿੱਤਾ ਤਾਂ ਕੋਹਿਨੂਰ ਸ਼ਾਹ ਸ਼ੁਜਾਹ ਤੇ ਉਹਦੀ ਪਤਨੀ ਵਫ਼ਾ ਬੇਗਮ ਦੇ ਹੱਥ ਆ ਗਿਆ ਸੀ।

ਅਗਵਾਈ ਵਿੱਚ ਕਸ਼ਮੀਰ ਵੱਲ ਕੂਚ ਕਰਨ ਦਾ ਆਦੇਸ਼ ਦੇ ਦਿੱਤਾ ਗਿਆ। ਜੰਮੂ ਤੇ ਅਖਨੂਰ ਜੋ ਪਹਿਲਾਂ ਹੀ ਪੰਜਾਬ ਵਿੱਚ ਸ਼ਾਮਿਲ ਕਰ ਲਏ ਗਏ ਸਨ, ਉੱਥੇ ਰਸਦ ਭੰਡਾਰ ਜਮ੍ਹਾ ਕਰ ਲਏ ਗਏ। ਅਚਾਨਕ ਹਮਲਾ ਕਰਕੇ ਰਾਜੌਰੀ ਤੇ ਭਿੰਬਰ ਉੱਪਰ ਅਧਿਕਾਰ ਕਰ ਲਿਆ ਗਿਆ ਤੇ ਉੱਥੋਂ ਦੇ ਰਾਜਿਆਂ ਸੁਲਤਾਨ ਖ਼ਾਂ ਤੇ ਅੱਘੜ ਖ਼ਾਂ ਨੂੰ ਕੈਦ ਕਰਕੇ ਲਾਹੌਰ ਲਿਆਂਦਾ ਗਿਆ। ਗਰਮੀ ਦੀ ਰੁੱਤ ਤੱਕ, ਜਦੋਂ ਕਸ਼ਮੀਰ ਉੱਪਰ ਹਮਲਾ ਕੀਤਾ ਜਾ ਸਕਦਾ ਸੀ, ਮੁਹਕਮ ਚੰਦ ਨੇ ਘਾਟੀ ਦੇ ਪੂਰਬੀ ਮਾਰਗਾਂ 'ਤੇ ਅਧਿਕਾਰ ਕਰ ਲਿਆ ਸੀ। ਉਸ ਸਮੇਂ ਬਾਰਕਜ਼ਈ ਦੂਤ ਨੂੰ ਕਾਬਲ ਜਾਣ ਲਈ ਵਿਦਾ ਕਰ ਦਿੱਤਾ ਗਿਆ ਸੀ।

ਕੁਝ ਦਿਨ ਮਗਰੋਂ ਵਜ਼ੀਰ ਫਤਿਹ ਖ਼ਾਂ ਆਪਣੀਆਂ ਫ਼ੌਜਾਂ ਨਾਲ ਦਰਿਆ ਅਟਕ ਪਾਰ ਕਰਕੇ ਦਰਬਾਰ ਦੇ ਇਲਾਕੇ ਵਿੱਚ ਦਾਖਲ ਹੋ ਗਿਆ। ਮਹਾਰਾਜਾ ਨੇ ਵੀ ਤੁਰਤ ਉੱਤਰ ਵੱਲ ਕੂਚ ਕਰਕੇ ਰੋਹਤਾਸ ਜਾ ਕੇ ਡੇਰਾ ਲਾ ਲਿਆ। ਅਫ਼ਗਾਨ ਹੁਣ ਪੰਜਾਬੀਆਂ ਨੂੰ ਲਾਂਭੇ ਛੱਡ ਕੇ ਕਸ਼ਮੀਰ ਵਿੱਚ ਦਾਖਲ ਨਹੀਂ ਹੋ ਸਕਦੇ ਸਨ। ਰਣਜੀਤ ਸਿੰਘ ਨੇ ਆਪਣਾ ਦੂਤ ਵਜ਼ੀਰ ਫਤਿਹ ਖ਼ਾਂ ਕੋਲ ਇਹ ਜਾਨਣ ਲਈ ਭੇਜਿਆ ਕਿ ਪੰਜਾਬ ਵਿੱਚ ਦਾਖ਼ਲ ਹੋਣ ਪਿੱਛੇ ਉਸ ਦਾ ਕੀ ਮੰਤਵ ਸੀ।

ਵਜ਼ੀਰ ਨੇ ਮਹਾਰਾਜੇ ਨਾਲ ਮੁਲਾਕਾਤ ਕਰਨ ਲਈ ਬੇਨਤੀ ਕੀਤੀ। ਉਹ ਪੂਰੀ ਤਰ੍ਹਾਂ ਹਥਿਆਰਬੰਦ 18 ਭਰਾਵਾਂ ਨਾਲ ਇਸ ਤਰ੍ਹਾਂ ਤਿਆਰੀ ਕਰਕੇ ਆਇਆ ਕਿ ਜੇ ਰਣਜੀਤ ਸਿੰਘ ਕਸ਼ਮੀਰ ਉੱਪਰ ਸਾਂਝਾ ਹਮਲਾ ਕਰਨ ਲਈ ਸਹਿਮਤ ਨ ਹੋਇਆ ਤਾਂ ਉਸ ਦਾ ਕਤਲ ਕਰ ਦਿੱਤਾ ਜਾਵੇਗਾ।[8] ਮਹਾਰਾਜੇ ਨੂੰ ਕਤਲ ਕਰਨ ਦੀ ਲੋੜ ਹੀ ਨਹੀਂ ਸੀ ਕਿਉਂਕਿ ਮਹਾਰਾਜੇ ਨੇ ਕਸ਼ਮੀਰ ਦੀ ਅੱਧੀ ਲੁੱਟ ਤੇ ਸਾਲਾਨਾ 9 ਲੱਖ ਖਿਰਾਜ ਲੈਣ ਬਾਰੇ ਸਹਿਮਤੀ ਪ੍ਰਗਟ ਕਰ ਦਿੱਤੀ ਸੀ।[9]

ਇਸ ਗੱਲ ਵਿੱਚ ਸੰਦੇਹ ਹੈ ਕਿ ਦਰਬਾਰ ਆਪਣੇ ਵਚਨ ਤੇ ਪਾਬੰਦ ਰਹਿਣਾ ਚਾਹੁੰਦਾ ਸੀ ਤੇ ਅਫ਼ਗਾਨਾਂ ਦੀ ਵੀ ਆਪਣੇ ਵਚਨਾਂ ਦੇ ਪਾਬੰਦ ਰਹਿਣ ਦੀ ਕੋਈ ਖ਼ਾਹਿਸ਼ ਨਹੀਂ ਸੀ। ਦਰਬਾਰ ਨੇ ਆਪਣੇ ਸਭ ਤੋਂ ਯੋਗ ਜਰਨੈਲਾਂ ਮੁਹਕਮ ਚੰਦ ਤੇ ਦਲ ਸਿੰਘ ਅਧੀਨ 12000 ਫ਼ੌਜ ਅਫ਼ਗਾਨਾਂ ਦੇ ਨਾਲ ਜਾਣ ਲਈ ਭੇਜੀ। ਦੋਵੇਂ ਫ਼ੌਜਾਂ ਪਹਿਲੀ ਦਸੰਬਰ 1812 ਨੂੰ ਜਿਹਲਮ ਤੋਂ ਤੁਰੀਆਂ। ਪੰਜਾਬੀਆਂ ਨੇ ਰਾਜੌਰੀ ਦੇ ਰਸਤੇ ਅਫ਼ਗਾਨਾਂ ਨੂੰ ਨਾਲ ਲਿਜਾ ਕੇ ਆਪਣਾ ਭਰੋਸਾ ਉਹਨਾਂ 'ਤੇ ਪ੍ਰਗਟ ਕੀਤਾ ਜਿਹੜਾ ਇਲਾਕਾ ਪਹਿਲਾਂ ਹੀ ਪੰਜਾਬੀਆਂ ਦੇ ਅਧੀਨ ਸੀ, ਤੇ ਉਹਨਾਂ ਨੇ ਮੁਜ਼ੱਫਰਾਬਾਦ ਦਾ ਰਸਤਾ ਨਾ ਅਪਣਾਇਆ ਜੋ ਉਸ ਸਮੇਂ ਬਰਫ਼ ਨਾਲ ਢੱਕਿਆ ਹੋਇਆ ਸੀ।

ਚਤਰ ਤੇ ਸੂਝਵਾਨ ਮੁਹਕਮ ਚੰਦ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਅਫ਼ਗਾਨ ਉਹਨਾਂ ਨਾਲ ਧੋਖਾ ਕਰਨਾ ਚਾਹੁੰਦੇ ਸਨ ਤੇ ਉਸ ਨੇ ਮਹਾਰਾਜੇ ਨੂੰ ਇਸ ਸਬੰਧੀ ਸੁਚੇਤ ਵੀ

---

8. ਏ. ਬਰਨਜ਼, "ਟਰੈਵਲਜ਼ ਇਨਟੂ ਬੁਖਾਰਾ", III ਪੰਨਾ 237 ਤੇ ਲਿਖਦਾ ਹੈ ਕਿ ਤਜ਼ਵੀਜ਼ ਕੀਤਾ ਕਤਲ, ਫਤਿਹ ਖ਼ਾਂ ਦੀ ਨੀਤੀ ਦਾ ਹਿੱਸਾ ਨਹੀਂ ਸੀ।"
9. ਸਮਝੌਤੇ ਦੀਆਂ ਸਹੀ ਸ਼ਰਤਾਂ ਦੀ ਪੂਰੀ ਜਾਣਕਾਰੀ ਨਹੀਂ ਹੈ। ਬਰਤਾਨਵੀ ਸ੍ਰੋਤਾਂ ਅਨੁਸਾਰ (ਮੈਟਕਾਫ ਦੇ ਗਵਰਨਰ ਜਨਰਲ ਨੂੰ ਪੀ.ਸੀ. 5 ਮਿਤੀ 8.1.1813) ਰਣਜੀਤ ਨੇ 11 ਲੱਖ ਸਾਲਾਨਾ ਪ੍ਰਾਪਤ ਕਰਨਾ ਸੀ ਤੇ ਵਚਨ ਪੂਰਾ ਨਾ ਕਰਨ ਦੀ ਸੂਰਤ ਵਿੱਚ ਉਸ ਨੂੰ ਅੱਧਾ ਕਸ਼ਮੀਰ ਮਿਲਣਾ ਸੀ।

ਕਰ ਦਿੱਤਾ। ਇਹ ਇਤਲਾਹ ਮਿਲ ਜਾਣ 'ਤੇ ਵੀ ਕਿ ਵਜ਼ੀਰ ਨੇ ਦੋ ਵੱਡੇ ਕਿਲ੍ਹਿਆਂ ਉੱਪਰ ਸਣੇ ਉਹਨਾਂ ਦੇ ਖ਼ਜ਼ਾਨਿਆਂ 'ਤੇ ਅਧਿਕਾਰ ਕਰ ਲਿਆ ਹੈ ਤੇ ਉਸ ਨੇ ਆਪਣਾ ਇਕਰਾਰ ਸਮਝੌਤੇ ਅਨੁਸਾਰ ਪੂਰਾ ਨਹੀਂ ਕੀਤਾ, ਮਹਾਰਾਜੇ ਨੇ ਮੁਹਕਮ ਚੰਦ ਨੂੰ ਲਿਖਿਆ ਕਿ "ਉਹ ਕੋਈ ਅਸੰਤੋਸ਼ ਜਾਂ ਸ਼ੱਕ ਜ਼ਾਹਿਰ ਨ ਕਰੇ, ਤੇ ਫ਼ਤਿਹ ਖ਼ਾਂ ਦੀ ਇੱਛਾ ਅਨੁਸਾਰ ਚਲੇ ਤੇ ਜੇ ਉਸ ਨੇ ਸਹੁੰਆਂ ਸੁਗੰਧਾਂ ਖਾ ਕੇ ਕੀਤੀ ਹੋਈ ਸੰਧੀ ਦੀ ਉਲੰਘਣਾ ਕੀਤੀ ਤਾਂ ਉਸ ਨਾਲ ਹਿਸਾਬ-ਕਿਤਾਬ ਬਰਾਬਰ ਕਰ ਲਿਆ ਜਾਵੇਗਾ।"[10]

ਫਤਿਹ ਖ਼ਾਂ ਛੇਤੀ-ਛੇਤੀ ਹੀ ਦਰਬਾਰ ਦੇ ਇਲਾਕੇ ਵਿੱਚ ਦੀ ਲੰਘਦਾ ਗਿਆ ਤੇ ਮੁਹਕਮ ਚੰਦ ਤੋਂ ਦੋ ਮਨਜ਼ਲਾਂ ਅੱਗੇ ਪਹੁੰਚ ਗਿਆ। ਦੀਵਾਨ ਨੂੰ ਪਤਾ ਸੀ ਕਿ ਜੇ ਅਫ਼ਗਾਨ ਪਹਿਲਾਂ ਟੀਚੇ 'ਤੇ ਪਹੁੰਚ ਗਿਆ ਤਾਂ ਸ਼ਾਹ ਸ਼ੁਜਾਹ ਦੀ ਕਿਸਮਤ ਦਾ ਭੋਗ ਪੈ ਜਾਵੇਗਾ। ਉਸ ਨੇ ਛੋਟੇ ਰਸਤੇ ਜਾ ਕੇ ਸ਼ੇਰ ਗੜ੍ਹ ਦੇ ਕਿਲ੍ਹੇ ਵਿੱਚ ਪਹਿਲਾਂ ਪਹੁੰਚ ਕੇ ਅਫ਼ਗਾਨਾਂ ਨੂੰ ਹੈਰਾਨ ਕਰ ਦਿੱਤਾ ਜਿੱਥੇ ਸ਼ਾਹ ਸ਼ੁਜਾਹ ਕੈਦ ਕੀਤਾ ਹੋਇਆ ਸੀ। ਕਿਲ੍ਹੇ ਨੂੰ ਬਿਨਾਂ ਕਿਸੇ ਵਿਰੋਧ ਦੇ ਕਬਜ਼ੇ ਵਿੱਚ ਲੈ ਲਿਆ ਗਿਆ। ਜਦੋਂ ਅਫ਼ਗਾਨ ਲੁੱਟ ਮਾਰ ਵਿੱਚ ਰੁੱਝੇ ਹੋਏ ਸਨ ਤਾਂ ਪੰਜਾਬੀ ਤੈਹਖ਼ਾਨੇ ਤੇ ਕਿਲ੍ਹੇ ਦੀਆਂ ਕੈਦ-ਕੋਠੜੀਆਂ ਦੀ ਖੋਜ-ਬੀਣ ਕਰਕੇ ਸ਼ਾਹ ਸ਼ੁਜਾਹ ਨੂੰ ਲੱਭ ਕੇ ਆਪਣੇ ਡੇਰੇ ਵਿੱਚ ਚੋਰੀ ਲੈ ਗਏ। ਜਦੋਂ ਵਜ਼ੀਰ ਫਤਿਹ ਖ਼ਾਂ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਮੰਗ ਕੀਤੀ ਕਿ ਸ਼ਾਹ ਉਸ ਦੇ ਹਵਾਲੇ ਕੀਤਾ ਜਾਵੇ। ਦੀਵਾਨ ਨੇ ਜਦੋਂ ਸ਼ਾਹੀ ਯਰਗਮਾਲ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਉਸ ਨੇ ਜ਼ਬਰਦਸਤੀ ਖੋਹਣ ਦੀ ਕੋਸ਼ਿਸ਼ ਕੀਤੀ। ਇਹ ਕੋਸ਼ਿਸ਼ ਅਸਫਲ ਬਣਾ ਦਿੱਤੀ ਗਈ ਪਰ ਇਸ ਨਾਲ ਵਜ਼ੀਰ ਨੂੰ ਇਕ ਬਹਾਨਾ ਮਿਲ ਗਿਆ ਤੇ ਉਸ ਨੇ ਇਕਰਾਰ ਅਨੁਸਾਰ ਲੁੱਟ ਦਾ ਅੱਧਾ ਮਾਲ ਦੇਣ ਤੋਂ ਨਾਂਹ ਕਰ ਦਿੱਤੀ। ਅਫ਼ਗਾਨਾਂ ਨੇ ਬਾਕੀ ਦਾ ਕਸ਼ਮੀਰ ਵੀ ਆਪਣੇ ਅਧਿਕਾਰ ਹੇਠ ਕਰ ਲਿਆ।

ਮਹਾਰਾਜੇ ਨੇ ਅਟਕ ਦੇ ਗਵਰਨਰ ਜਹਾਂ ਦਾਦ ਖ਼ਾਂ ਨਾਲ ਸਮਝੌਤੇ ਦੀ ਗੱਲਬਾਤ ਚਲਾਈ, ਜਿਸ ਦੇ ਸਾਥੀ ਅਤਾ ਮੁਹੰਮਦ ਖ਼ਾਂ ਨੂੰ ਕਸ਼ਮੀਰ 'ਚੋਂ ਬੇਦਖਲ ਕਰ ਦਿੱਤਾ ਗਿਆ ਸੀ ਤੇ ਜੋ ਬਾਰਕਜ਼ਈਆਂ ਦਾ ਵੀ ਵੈਰੀ ਸੀ। ਜਹਾਂਦਾਦ ਨੇ ਵਜ਼ੀਰਾਬਾਦ ਵਿੱਚ ਜਾਗੀਰ ਦੇ ਪੇਸ਼ਕਸ਼ ਪ੍ਰਵਾਨ ਕਰਕੇ ਅਟਕ ਦਾ ਕਿਲ੍ਹਾ ਦਰਬਾਰ ਦੇ ਏਲਚੀ, ਫ਼ਕੀਰ ਅਜ਼ੀਜ਼ਉਦ-ਦੀਨ ਦੇ ਹਵਾਲੇ ਕਰ ਦਿੱਤਾ।

ਵਜ਼ੀਰ ਫਤਿਹ ਖ਼ਾਂ ਨੂੰ ਇਹ ਜਾਣ ਕੇ ਬੜੀ ਨਿਰਾਸਤਾ ਹੋਈ ਕਿ ਉਹ ਕਿਲ੍ਹਾ ਜੋ ਭਾਰਤ ਦਾ ਸੰਤਰੀ (ਪਹਿਰੇਦਾਰ) ਸਮਝਿਆ ਜਾਂਦਾ ਸੀ, ਪੰਜਾਬੀਆਂ ਦੇ ਹੱਥਾਂ ਵਿੱਚ ਚਲਾ ਗਿਆ ਸੀ।[11] ਉਹ ਵਿਸ਼ਵਾਸਘਾਤ ਬਾਰੇ ਜ਼ੋਰਦਾਰ ਵਿਰੋਧ ਨਾਲ ਚੀਕ ਚਿਹਾੜਾ ਪਾਉਣ

---

10. ਪੀ.ਸੀ. 31 ਮਿਤੀ 26.3.1813
11. ਅੰਗਰੇਜ਼ਾਂ ਨੇ ਅਫ਼ਗਾਨਾਂ ਹੱਥੋਂ ਕਿਲ੍ਹੇ ਦਾ ਨਿਕਲ ਕੇ ਪੰਜਾਬੀਆਂ ਹੱਥ ਆ ਜਾਣ ਤੇ ਸੁਆਗਤ ਕੀਤਾ ਕਿਉਂ ਜੋ ਇਸ ਨਾਲ ਅਫ਼ਗਾਨਾਂ ਤੇ ਹੋਰ ਕਿਸੇ ਵੀ ਤਾਕਤ ਵੱਲੋਂ ਭਾਰਤ ਉੱਪਰ ਹਮਲਾ ਕਰਨਾ ਮੁਸ਼ਕਲ ਹੋ ਗਿਆ। ਸੋਹਨ ਲਾਲ ਅਨੁਸਾਰ ਮੈਟਕਾਫ ਨੇ ਮਹਾਰਾਜੇ ਨੂੰ ਵਧਾਈ ਪੱਤਰ ਵੀ ਭੇਜਿਆ ਤੇ ਇਹ ਸਲਾਹ ਵੀ ਦਿੱਤੀ ਕਿ ਉਹ ਕਦੇ ਵੀ ਕਿਲ੍ਹਾ ਖਾਲੀ ਨਾ ਕਰੇ ਤੇ ਉਸ ਨੇ ਜੋ ਲੋੜ ਪਵੇ ਤਾਂ ਅੰਗਰੇਜ਼ਾਂ ਦੀ ਸਹਾਇਤਾ ਦੇਣ ਦਾ ਇਸ਼ਾਰਾ ਵੀ ਕੀਤਾ। (ਦਫ਼ਤਰ, II, ਪੰਨਾ 142)

ਲੱਗਾ। ਉਸ ਨੇ ਆਪਣੇ ਭਰਾ ਆਜ਼ਿਮ ਖ਼ਾਂ ਨੂੰ ਕਸ਼ਮੀਰ ਦਾ ਗਵਰਨਰ ਬਣਾ ਦਿੱਤਾ ਤੇ ਆਪ ਪਿਸ਼ਾਵਰ ਮੁੜ ਗਿਆ। ਉੱਥੇ ਜਾ ਕੇ ਉਸ ਨੇ ਮਹਾਰਾਜੇ ਨੂੰ ਕਈ ਅਪਮਾਨਜਨਕ ਖਤ ਲਿਖੇ ਕਿ ਉਹ ਅਟਕ ਦਾ ਕਿਲ੍ਹਾ ਖ਼ਾਲੀ ਕਰ ਦੇਵੇ ਜਾਂ ਨਤੀਜੇ ਭੁਗਤਣ ਲਈ ਤਿਆਰ ਰਹੇ।




**ਕੋਹਿਨੂਰ ਦਾ ਪ੍ਰਸੰਗ**—ਸ਼ਾਹ ਸ਼ੁਜਾਹ ਦਾ ਲਾਹੌਰ ਵਿੱਚ ਬੜੀ ਠਾਠ-ਬਾਠ ਨਾਲ ਵਿਧੀ ਪੂਰਵਕ ਸੁਆਗਤ ਕੀਤਾ ਗਿਆ ਜਿਸ ਤਰ੍ਹਾਂ ਇਕ ਸਾਲ ਪਹਿਲਾਂ ਉਸ ਦੇ ਭਰਾ ਦਾ ਕੀਤਾ ਗਿਆ ਸੀ। ਉਸ ਨੂੰ ਵਫ਼ਾ ਬੇਗਮ ਦੇ ਸਪੁਰਦ ਕਰ ਦਿੱਤਾ ਗਿਆ ਤੇ ਉਸ ਨੂੰ ਕੋਹਿਨੂਰ ਹੀਰਾ ਸੌਂਪ ਕੇ ਆਪਣਾ ਵਚਨ ਪੂਰਾ ਕਰਨ ਲਈ ਕਿਹਾ ਗਿਆ। ਕਸ਼ਮੀਰ ਦੀ ਮੁਹਿੰਮ ਮਹਾਰਾਜੇ ਲਈ ਮਹਿੰਗੀ ਸਾਬਿਤ ਹੋਈ ਸੀ। ਦਰਬਾਰ ਦੇ ਇਕ ਹਜ਼ਾਰ ਸੈਨਕ ਮਾਰੇ ਗਏ ਸਨ। ਬਾਰਕਜ਼ਈਆਂ ਨੇ ਸਾਰੇ ਪ੍ਰਾਂਤ ਅਤੇ ਲੁੱਟ ਦੇ ਮਾਲ 'ਤੇ ਅਧਿਕਾਰ ਕਰ ਲਿਆ ਸੀ ਤੇ ਦਰਬਾਰ ਦਾ ਖ਼ਜ਼ਾਨਾ ਖ਼ਾਲੀ ਹੋ ਗਿਆ ਸੀ।

ਬੇਗਮ ਦਰਬਾਰ ਦੀ ਹੀਰੇ ਬਾਰੇ ਬੇਨਤੀ ਟਾਲਮਟੋਲ ਕਰਦੀ ਰਹੀ। ਮਹਾਰਾਜਾ ਉਸ ਦੀ ਇਤਨੀ ਅਦੁੱਤੀ ਤੇ ਦੁਰਲੱਭ ਵਸਤੂ ਦੇਣ ਦੀ ਝਿਜਕ ਨੂੰ ਚੰਗੀ ਤਰ੍ਹਾਂ ਸਮਝਦਾ ਸੀ, ਇਸ ਲਈ ਉਸ ਨੂੰ ਮਹਾਰਾਜੇ ਨੇ 300000 ਰੁਪਏ ਨਕਦ ਸੰਕੇਤ ਵਜੋਂ ਤੇ 50 ਹਜ਼ਾਰ ਰੁਪਏ ਸਾਲਾਨਾ ਦੀ ਜਾਗੀਰ ਦੇਣ ਦੀ ਪੇਸ਼ਕਸ਼ ਕੀਤੀ। ਪਰੰਤੂ ਇਸ ਨਾਲ ਵੀ ਬੇਗਮ ਤੇ ਉਸ ਦੇ ਪਤੀ ਨੇ ਸਹਿਮਤੀ ਪ੍ਰਗਟ ਨ ਕੀਤੀ। ਰਣਜੀਤ ਸਿੰਘ ਦਾ ਧੀਰਜ ਮੁੱਕ ਗਿਆ ਤੇ ਉਸ ਨੇ ਕੋਹਿਨੂਰ ਹਵਾਲੇ ਕਰਨ ਦੇਣ ਦਾ ਆਖ਼ਰੀ ਹੁਕਮ ਸੁਣਾ ਦਿੱਤਾ ਤੇ ਅਫ਼ਗਾਨ ਪਰਿਵਾਰ ਤੇ ਪਹਿਰਾ ਲਾ ਦਿੱਤਾ।

ਉਹਨਾਂ ਦੀ ਰਸਦ ਵੀ ਘਟਾ ਦਿੱਤੀ ਗਈ ਤੇ ਆਖ਼ਰ ਕੁਝ ਦਿਨਾਂ ਪਿੱਛੋਂ ਅਫ਼ਗਾਨਾਂ ਨੇ 1 ਜੂਨ 1813 ਨੂੰ ਹੀਰਾ ਰਣਜੀਤ ਸਿੰਘ ਦੇ ਹਵਾਲੇ ਕਰ ਦਿੱਤਾ।[12]

---

12. ਕੋਹਿਨੂਰ ਦੀ ਗਾਥਾ ਨੂੰ ਇਤਿਹਾਸਕਾਰਾਂ ਨੇ ਰਣਜੀਤ ਸਿੰਘ ਦੇ ਵਿਰੁੱਧ ਵਿਗਾੜ ਕੇ ਪੇਸ਼ ਕੀਤਾ ਹੈ। ਖ਼ੁਸ਼ਕਿਸਮਤੀ ਨਾਲ ਸ਼ਾਹ ਸ਼ੁਜਾਹ ਨੇ ਆਪ ਇਸ ਘਟਨਾ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ। ਉਸ ਦੀ ਸ਼ੇਰਗੜ੍ਹ ਪਿੱਛੋਂ ਰਿਹਾਈ ਦਾ ਵੇਰਵਾ ਇਸ ਤਰ੍ਹਾਂ ਹੈ : "ਰਣਜੀਤ ਸਿੰਘ ਵੱਲੋਂ ਮੁਹਕਮ ਚੰਦ ਨੇ ਸਾਨੂੰ ਇਤਲਾਹ ਦਿੱਤੀ ਕਿ ਉਸ ਦੇ ਆਕਾ ਦੀ ਇੱਛਾ ਹੈ ਕਿ ਅਸੀਂ ਜਿਤਨੀ ਸੌਖ ਨਾਲ ਸੰਭਵ ਹੋਵੇ ਲਾਹੌਰ ਆ ਜਾਈਏ ਤੇ ਆਪਣੇ ਹਰਮ (ਰਣਵਾਸ) ਦੀ ਰਿਹਾਇਸ਼ 'ਚ ਜਾ ਕੇ ਪਰਿਵਾਰ ਨੂੰ ਮਿਲੀਏ; ਉਸ ਨੇ ਇਹ ਵੀ ਜ਼ਿਕਰ ਕੀਤਾ ਕਿ ਸਾਡੇ ਉੱਥੇ ਪਹੁੰਚਣ ਨਾਲ ਉਹਦੇ ਮਾਲਕ ਦੀ ਸ਼ੁਹਰਤ ਤੇ ਸ਼ੋਭਾ ਵਧੇਗੀ।" ਸ਼ਾਹ, ਦੀਵਾਨ ਮੁਹਕਮ ਚੰਦ ਦੀ ਅਗਵਾਈ ਵਿੱਚ ਲਾਹੌਰ ਪਹੁੰਚਿਆ। ਉਹ ਅੱਗੇ ਲਿਖਦਾ ਹੈ : "ਦੂਸਰੇ ਦਿਨ ਸਵੇਰੇ ਰਾਮ ਸਿੰਘ ਸਾਨੂੰ ਮਿਲਣ ਆਇਆ ਤੇ ਆਪਣੇ ਸੁਆਮੀ ਲਈ ਕੋਹਿਨੂਰ ਹੀਰੇ ਦੀ ਮੰਗ ਕੀਤੀ। ਅਸੀਂ ਕਿਹਾ ਕਿ ਇਹ ਸਾਡੇ ਕੋਲ ਨਹੀਂ, ਪਰ ਅਸੀਂ ਰਣਜੀਤ ਸਿੰਘ ਦੀ ਮਹਿਮਾਨ ਨਿਵਾਜ਼ੀ ਤੇ ਸਹਾਇਤਾ ਦਾ ਸਤਿਕਾਰ ਕਰਦੇ ਹੋਏ ਇਸ ਬਾਰੇ ਵਿਚਾਰ ਕਰਾਂਗੇ। ਰਾਮ ਸਿੰਘ ਫਿਰ ਅਗਲੇ ਦਿਨ ਵੀ ਆਇਆ ਤੇ ਉਸ ਨੂੰ ਪਹਿਲਾ ਉੱਤਰ ਹੀ ਦਿੱਤਾ ਗਿਆ। ਇਸ ਮਗਰੋਂ ਸਾਡੀਆਂ ਆਮ ਲੋੜਾਂ ਦੀਆਂ ਵਸਤੂਆਂ ਦੀ ਥੁੜ ਸ਼ੁਰੂ ਹੋ ਗਈ ਤੇ ਸਾਡੇ ਉੱਪਰ ਸਿਪਾਹੀਆਂ ਦਾ ਪਹਿਰਾ ਲਾ ਦਿੱਤਾ ਗਿਆ।" ਸ਼ੁਜਾਹ ਵਰਨਨ ਕਰਦਾ ਹੈ ਕਿ ਰਣਜੀਤ ਸਿੰਘ ਨੇ 40 ਤੋਂ 50 ਰੁਪਏ ਦੇਣ ਦੀ ਪੇਸ਼ਕਸ਼ ਵੀ ਕੀਤੀ ਤੇ ਉੱਤਰ ਦੇ ਇਲਾਕੇ ਵਾਪਸ ਲੈਣ ਲਈ ਸਹਾਇਤਾ ਦੇਣ ਦਾ ਵਚਨ ਵੀ ਦਿੱਤਾ ਜਿਸ ਨਾਲ ਸ਼ਾਹ ਨੇ ਸਹਿਮਤੀ ਪ੍ਰਗਟ ਕੀਤੀ। "ਫਿਰ ਉਸ ਨੇ ਪਗੜੀ ਵਟਾਉਣ ਦਾ ਸੁਝਾਅ ਦਿੱਤਾ ਜਿਹੜਾ ਸਿੱਖਾਂ ਵਿੱਚ ਸਦੀਵੀ ਮਿੱਤਰਤਾ' ਦਾ ਪ੍ਰਣ ਹੁੰਦਾ ਹੈ, ਤੇ ਮੈਂ ਉਸ ਨੂੰ ਕੋਹਿਨੂਰ ਹੀਰਾ ਦੇ ਦਿੱਤਾ। ਦੋ ਦਿਨ ਮਗਰੋਂ ਸਾਡੇ ਪਰਿਵਾਰ ਦੀ ਰਿਹਾਇਸ਼ਗਾਹ ਉੱਪਰ ਮੁਲਾਕਾਤ ਕਰਨ ਵਾਲਿਆਂ ਤੇ ਲੱਗੀ ਰੋਕ ਹਟਾ ਲਈ ਗਈ। (ਕਲਕੱਤਾ ਮਾਸਿਕ ਪੱਤਰ, 1839, ਸ੍ਵੈ-ਜੀਵਨੀ ਦਾ ਖਾਕਾ ਜੋ ਸ਼ਾਹ ਸ਼ੁਜਾਹ ਨੇ ਆਪ 1826-27 ਵਿੱਚ ਲੁਧਿਆਣੇ ਲਿਖਿਆ ਤੇ ਜਿਸ ਦਾ ਅਨੁਵਾਦ ਤੋਪਖਾਨੇ ਦੇ ਲੈਫਟੈਨ ਬੇਨੇਟ ਨੇ ਕੀਤਾ।

ਇਹ ਤੱਥ ਰਣਜੀਤ ਸਿੰਘ ਦਾ ਸਨਮਾਨ ਕਿਸੇ ਤਰ੍ਹਾਂ ਵੀ ਘਟਾਉਂਦੇ ਨਹੀਂ। ਜੇ ਉਹ ਵਫ਼ਾ ਬੇਗਮ ਨੂੰ ਲੁੱਟਣਾ ਚਾਹੁੰਦਾ ਤਾਂ ਉਸ ਨੂੰ ਕੌਣ ਰੋਕ ਸਕਦਾ ਸੀ ? ਜਿਸ ਢੰਗ ਨਾਲ ਭਾਰਤ ਵਿੱਚੋਂ ਕੋਹਿਨੂਰ ਲਿਜਾਇਆ ਗਿਆ, ਉਸ ਹਿਸਾਬ ਤਾਂ ਇਸ ਨੂੰ ਜ਼ਬਰਦਸਤੀ ਵਾਪਸ ਲੈ ਲੈਣਾ ਵੀ ਉੱਚਿਤ ਹੀ ਹੁੰਦਾ। ਪਰੰਤੂ ਰਣਜੀਤ ਸਿੰਘ ਨੇ ਜੋ ਢੰਗ ਅਪਣਾਇਆ ਉਹ ਤਾਂ ਬੜਾ ਸਨਮਾਨਪੂਰਵਕ ਸੀ।

ਸ਼ਾਹ ਸ਼ੁਜਾਹ ਇਸ ਘਾਟੇ ਨਾਲ ਕੰਗਾਲ ਨਹੀਂ ਹੋ ਗਿਆ ਸੀ। ਉਸ ਨੂੰ ਅਜੇ ਵੀ ਲਾਹੌਰ ਦਰਬਾਰ ਤੋਂ ਗੁਜ਼ਾਰਾ ਭੱਤਾ ਮਿਲਦਾ ਸੀ ਤੇ ਅਜੇ ਵੀ ਜਿਵੇਂ ਪਿੱਛੋਂ ਸਿੱਧ ਹੋ ਗਿਆ, ਉਸ ਕੋਲ ਕਾਫ਼ੀ ਸੋਨਾ, ਗਹਿਣੇ ਤੇ ਹੀਰੇ ਸਨ।

## ਅਫ਼ਗਾਨਾਂ ਉੱਪਰ ਪੰਜਾਬੀਆਂ ਦੀ ਪਹਿਲੀ ਜਿੱਤ

**ਅਟਕ ਦੀ ਲੜਾਈ, ਜੁਲਾਈ 1813**—ਵਜ਼ੀਰ ਫਤਿਹ ਖ਼ਾਂ ਨੇ ਦਰਬਾਰ ਨਾਲ ਅਟਕ ਦਾ ਕਿਲ੍ਹਾ ਹਵਾਲੇ ਕਰਨ ਲਈ ਗੱਲਬਾਤ ਸ਼ੁਰੂ ਕੀਤੀ। ਉਸ ਨੇ ਮਹਾਰਾਜੇ ਨਾਲ ਦੋਸਤੀ ਦਾ ਦਾਅਵਾ ਜਤਾਇਆ ਤੇ ਉਸ ਦੀ ਵਡਿਆਈ ਵਾਲੇ ਸ਼ਬਦਾਂ ਤੇ ਤੁਹਫਿਆਂ ਨਾਲ ਉਸ ਨੂੰ ਭਰਮਾਉਣ ਤੇ ਚਾਪਲੂਸੀ ਕਰਨ ਦੀ ਕੋਸ਼ਿਸ਼ ਕੀਤੀ ਤੇ ਵਚਨ ਦਿੱਤਾ ਕਿ ਉਹ ਮੁਲਤਾਨ ਜਿੱਤ ਕੇ ਦਰਬਾਰ ਦੇ ਹਵਾਲੇ ਕਰੇਗਾ। ਦਰਬਾਰ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਫਤਿਹ ਖ਼ਾਂ ਪਹਿਲਾਂ ਮੁਲਤਾਨ ਜਿੱਤ ਕੇ ਦੇਵੇ ਤੇ ਫਿਰ ਅਟਕ ਬਾਰੇ ਗੱਲਬਾਤ ਕਰੇ। ਦਰਬਾਰ ਨੇ ਉਸ ਸਮੇਂ ਤੱਕ ਅਫ਼ਗਾਨਾਂ ਨਾਲ ਪੱਤਰ-ਵਿਹਾਰ ਜਾਰੀ ਰੱਖਿਆ ਜਦ ਤੱਕ ਪੰਜਾਬੀ ਸੈਨਾ ਕਿਲ੍ਹੇ ਦੀ ਸਹਾਇਤਾ ਲਈ ਨਾ ਪਹੁੰਚੀ। ਅਟਕ ਦੇ ਕਿਲ੍ਹੇ ਨੂੰ ਵਧੇਰੇ ਸੁਰੱਖਿਅਤ ਕਰਨ ਲਈ ਦਰਬਾਰ ਦੀ ਸੈਨਾ ਨੇ ਹਰੀਪੁਰ ਦੀ ਅਗਲੀ ਚੌਕੀ 'ਤੇ ਵੀ ਅਧਿਕਾਰ ਕਰ ਲਿਆ।

ਵਜ਼ੀਰ ਫਤਿਹ ਖ਼ਾਂ ਨੇ ਆਸ-ਪਾਸ ਦੇ ਕਬਾਇਲੀਆਂ ਨੂੰ ਇਕੱਠਾ ਕਰਕੇ, ਸਰਹੱਦੀ ਇਲਾਕੇ ਦੇ ਲੋਕਾਂ ਨੂੰ ਕਾਫ਼ਰਾਂ ਵਿਰੁੱਧ ਜਹਾਦ ਛੇੜਨ ਦਾ ਐਲਾਨ ਕਰ ਦਿੱਤਾ। ਤਿੰਨ ਮਹੀਨੇ ਲਈ ਪੰਜਾਬ ਤੇ ਅਫ਼ਗਾਨ ਆਮੋ ਸਾਮ੍ਹਣੇ ਬਿਨਾਂ ਕਿਸੇ ਵੱਡੀ ਲੜਾਈ ਦੇ ਡਟੇ ਰਹੇ। ਸਿਆਲ ਲੰਘਿਆ ਤਾਂ ਬਹਾਰ ਦਾ ਸੁਖਾਵਾਂ ਮੌਸਮ ਆ ਗਿਆ ਤੇ ਫਿਰ ਸਖ਼ਤ ਗਰਮੀ ਦਾ ਮੌਸਮ ਆ ਗਿਆ। ਦੀਵਾਨ ਮੁਹਕਮ ਚੰਦ ਨੇ ਆਪਣੀ ਯੁੱਧ ਜੁਗਤੀ ਵਿੱਚ ਤਬਦੀਲੀ ਕਰਕੇ ਆਪਣੀਆਂ ਫ਼ੌਜਾਂ ਅਫ਼ਗਾਨਾਂ ਤੇ ਅਟਕ ਦਰਿਆ ਦੇ ਦਰਮਿਆਨ ਲਿਆ ਖੜ੍ਹੀਆਂ ਕੀਤੀਆਂ। ਉਸ ਨੇ ਵੈਰੀ ਨੂੰ ਅਟਕ ਦਰਿਆ ਤੋਂ ਪਾਣੀ ਲੈਣ ਵਿੱਚ ਵਿਘਨ ਪਾ ਦਿੱਤਾ ਤੇ ਉਸ ਨੂੰ ਹਮਲਾ ਕਰਨ ਲਈ ਮਜ਼ਬੂਰ ਕਰ ਦਿੱਤਾ। ਇਹ ਲੜਾਈ, ਜੋ ਕਿਲ੍ਹੇ ਦੇ ਉੱਤਰ ਪੂਰਬ ਵਿੱਚ ਮਨਸਰ ਦੇ ਮੈਦਾਨ ਵਿੱਚ ਲੜੀ ਗਈ ਸੀ, ਇਸ ਵਿੱਚ ਅਫ਼ਗਾਨ ਦਰਿਆ ਵੱਲ ਵਧਣ ਲਈ ਘੇਰਾ ਤੋੜਨ ਲਈ ਧਾਵਾ ਬੋਲਦੇ ਤੇ ਪੰਜਾਬੀ ਉਹਨਾਂ ਨੂੰ ਪਿੱਛੇ ਧੱਕਣ ਦੇ ਯਤਨ ਕਰਦੇ ਰਹੇ। ਅਫ਼ਗਾਨਾਂ ਨੂੰ ਹੁੰਮਸ ਭਰੀ ਗਰਮੀ ਤੇ ਪਿਆਸ ਬੁਝਾਉਣ ਲਈ ਪਾਣੀ ਦੀ ਇਕ ਵੀ ਬੂੰਦ ਤੋਂ ਬਿਨਾਂ ਲੜਨਾ ਪਿਆ। ਜਦੋਂ ਮੁਹਕਮ ਚੰਦ ਨੇ ਵੇਖਿਆ ਕਿ ਅਫ਼ਗਾਨਾਂ ਦਾ ਦਬਾਅ ਘੱਟ ਗਿਆ ਹੈ ਤਾਂ ਉਸ ਨੇ ਘੋੜਸਵਾਰ ਸੈਨਾ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਅਫ਼ਗਾਨਾਂ ਕਤਾਰਾਂ ਤੋੜ ਕੇ ਭੱਜ ਤੁਰੇ। ਜੰਗ ਦੇ ਮੈਦਾਨ ਵਿੱਚ ਉਹਨਾਂ ਦੇ 2000 ਸੈਨਿਕਾਂ ਮਾਰੇ ਗਏ ਤੇ ਉਹਨਾਂ ਦੀਆਂ ਭਾਰੀ ਤੋਪਾਂ ਤੇ ਸਾਜ਼ੋ ਸਾਮਾਨ ਜੇਤੂਆਂ ਦੇ ਹੱਥ ਲੱਗਾ।[13]

ਇਹ ਪੰਜਾਬੀਆਂ ਦੀ ਅਫ਼ਗਾਨਾਂ ਤੇ ਪਠਾਨਾਂ ਉੱਪਰ ਪ੍ਰਾਪਤ ਕੀਤੀ ਪਹਿਲੀ ਜਿੱਤ ਸੀ। ਇਹ ਜਿੱਤ ਅਟਕ ਦੇ ਮੈਦਾਨ ਵਿੱਚ ਪ੍ਰਾਪਤ ਹੋਈ ਸੀ, ਇਸ ਲਈ ਇਸ ਦੀ ਮਹੱਤਤਾ ਹੋਰ ਵੀ ਜ਼ਿਆਦਾ ਸੀ। ਅਟਕ ਦੇ ਕਿਲ੍ਹੇ ਨੂੰ 1802 ਈ: ਵਿੱਚ ਮਹਿਮੂਦ ਗਜ਼ਨਵੀ ਨੇ ਰਾਜਾ ਜੈਪਾਲ ਤੋਂ ਖੋਹ ਲਿਆ ਸੀ ਤੇ ਉਸ ਸਮੇਂ ਤੋਂ ਹੀ ਇਹ ਵਿਦੇਸ਼ੀ ਹੱਥਾਂ ਵਿੱਚ ਰਿਹਾ

13. ਇਸ ਲੜਾਈ ਦਾ ਸਰ ਓਲਫ ਕੇਰੋਅ ਨੇ ਵੱਖਰਾ ਵੇਰਵਾ ਦਿੱਤਾ ਹੈ ਦੀ ਪਠਾਨਜ਼, ਪੰਨਾ 289

ਸੀ। ਇਸ ਉੱਪਰ ਮੁੜ ਕਬਜ਼ਾ ਹੋ ਜਾਣ ਨਾਲ ਉੱਤਰੀ ਭਾਰਤ ਪਠਾਣਾਂ 'ਤੇ ਅਫ਼ਗਾਨਾਂ ਦੇ ਖ਼ਤਰੇ ਤੋਂ ਮੁਕਤ ਹੋ ਗਿਆ ਸੀ। ਜਦੋਂ ਜਿੱਤ ਦੀ ਖ਼ਬਰ ਲਾਹੌਰ ਪਹੁੰਚੀ ਤਾਂ ਸ਼ਹਿਰ ਖ਼ੁਸ਼ੀਆਂ ਨਾਲ ਝੂਮ ਉਠਿਆ। ਲੋਕ ਗਾਉਂਦੇ ਨੱਚਦੇ ਹੋਏ ਗਲੀਆਂ ਬਾਜ਼ਾਰਾਂ ਵਿੱਚ ਆ ਗਏ ਤੇ ਨਾਅਰੇ ਲਾ ਲਾ ਕੇ ਆਪਣੇ ਗਲ ਬਿਠਾ ਲਏ। ਮਹਾਰਾਜਾ ਆਪਣੀ ਪਰਜਾ ਦੇ ਜਸ਼ਨਾਂ ਵਿੱਚ ਸ਼ਾਮਲ ਹੋਣ ਲਈ ਮਹਿਲ ਤੋਂ ਬਾਹਰ ਆਇਆ ਤੇ ਖ਼ੁਸ਼ੀ ਮਨਾ ਰਹੇ ਹਜੂਮ ਤੇ ਉਸ ਨੇ ਆਪਣੇ ਸੁਭਾਅ ਅਨੁਸਾਰ ਬਖ਼ਸ਼ਿਸ਼ਾਂ ਦਾ ਮੀਂਹ ਵਰ੍ਹਾ ਦਿੱਤਾ।

ਜਦੋਂ ਸੈਨਾ ਪਠਾਣਾਂ ਨਾਲ ਯੁੱਧ ਵਿੱਚ ਲੱਗੀ ਹੋਈ ਸੀ ਤੇ ਮਹਾਰਾਜੇ ਦਾ ਧਿਆਨ ਪੂਰੀ ਤਰ੍ਹਾਂ ਸੀਮਾਂਤ ਸਮੱਸਿਆਵਾਂ ਵੱਲ ਲੱਗਾ ਹੋਇਆ ਸੀ ਤਾਂ ਸ਼ਾਹ ਸ਼ੁਜਾਹ ਨੇ ਦਰਬਾਰ ਦਾ ਤਖ਼ਤਾ ਪਲਟਾਉਣ ਲਈ ਇਕ ਘਿਨਾਉਣੀ ਸਾਜ਼ਿਸ਼ ਘੜ ਲਈ। 23 ਜੂਨ, 1813 ਦਾ ਅਖ਼ਬਾਰ ਇਸ ਘਟਨਾ ਦਾ ਵਰਣਨ ਕਰਦਾ ਹੈ : "ਪੁਲੀਸ ਥਾਣੇ ਦਾ ਮੁਖੀ ਪੀਰ ਬਾਤਿਸ਼ ਆਇਆ ਤੇ ਉਸ ਨੇ ਬਿਆਨ ਕੀਤਾ ਕਿ ਹਜ਼ਰਤ ਸ਼ੁਜਾਹ-ਉੱਲ ਮਲਕ ਦੇ ਕੁਝ ਸਾਥੀਆਂ ਨੇ ਆਪਣੀ ਮਰਜ਼ੀ ਨਾਲ ਆਪਣੀ ਮੁਹਰ ਲਾ ਕੇ ਸਰਦਾਰ ਫ਼ਤਿਹ ਖ਼ਾਂ ਵਜ਼ੀਰ ਨੂੰ ਖ਼ਤ ਭੇਜੇ ਹਨ। ਉਹਨਾਂ ਖ਼ਤਾਂ ਨੂੰ ਲਿਜਾਣ ਵਾਲਾ ਕੈਦ ਕਰਕੇ ਲਿਆਂਦਾ ਗਿਆ ਹੈ ਇਸ ਲਈ ਉਸ ਨੇ ਉਹ ਖ਼ਤ ਸਰਕਾਰ ਦੇ (ਰਣਜੀਤ ਸਿੰਘ) ਸਪੁਰਦ ਕਰ ਦਿੱਤੇ ਹਨ। ਉਹਨਾਂ ਖ਼ਤਾਂ ਵਿੱਚ ਲਿਖਿਆ ਗਿਆ ਸੀ ਕਿ ਮੁਹਤਰਮ ਸਰਕਾਰ ਇਸ ਵੇਲੇ ਲਾਹੌਰ ਵਿੱਚ ਇਕੱਲੀ ਹੈ, ਉਸ ਦੇ ਕੋਲ ਕੋਈ ਫ਼ੌਜ ਨਹੀਂ ਹੈ ਤੇ ਜੇ ਉਹ (ਵਜ਼ੀਰ) ਆਪਣੀ ਫ਼ੌਜ ਭੇਜ ਦੇਵੇ ਤਾਂ ਲਾਹੌਰ ਨੂੰ ਜਿੱਤ ਲੈਣਾ ਮੁਸ਼ਕਲ ਨਹੀਂ ਹੋਵੇਗਾ।

ਰਣਜੀਤ ਸਿੰਘ ਹੋਛੇ ਤੇ ਗੁਸੈਲੇ ਸੁਭਾਅ ਦਾ ਵਿਅਕਤੀ ਨਹੀਂ ਸੀ। ਹਾਂ ਜੇ ਕਰ ਉਸ ਨੂੰ ਇਕ ਵਾਰ ਗੁੱਸਾ ਆ ਜਾਏ ਤਾਂ ਉਸ ਨੂੰ ਕਾਬੂ ਕਰਨਾ ਬਹੁਤ ਔਖਾ ਹੁੰਦਾ ਸੀ ਤੇ ਉਹ ਕੁਝ ਵੀ ਕਰ ਸਕਦਾ ਸੀ। ਉਸ ਨੇ ਸ਼ੁਜਾਹ ਤੋਂ ਇਸ ਹਰਕਤ ਦਾ ਜੁਆਬ ਮੰਗਿਆ ਤੇ ਜਦੋਂ ਉਸ ਨੂੰ ਯਕੀਨ ਹੋ ਗਿਆ ਕਿ ਸ਼ਾਹ ਝੂਠ ਬੋਲ ਰਿਹਾ ਸੀ[14], ਤਾਂ ਉਸ ਨੇ ਉਹ ਆਦਮੀ ਗਰਿਫ਼ਤਾਰ ਕਰ ਲਏ ਤੇ ਸ਼ਾਹ ਨੂੰ ਬਾਕੀ ਰਹਿੰਦੇ ਧਨ ਤੋਂ ਵੀ ਵੰਚਿਤ ਕਰ ਦਿੱਤਾ। ਉਸ

---

14. ਸ਼ੁਜਾਹ ਨੇ ਅਖਥਰ ਲੋਨੀ ਨੂੰ ਲਿਖੇ ਪੱਤਰ ਵਿੱਚ ਆਪਣੇ ਮੇਜ਼ਬਾਨ ਨੂੰ ਧੋਖਾ ਦੇਣ ਤੇ ਆਪਣੇ ਸਾਬਕਾ ਵੈਰੀ ਵਜ਼ੀਰ ਫਤਿਹ ਖ਼ਾਂ ਨੂੰ ਪੰਜਾਬ ਉੱਪਰ ਹਮਲਾ ਕਰਨ ਲਈ ਸੱਦਾ ਪੱਤਰ ਦੇਣ ਦੀ ਸਾਜ਼ਿਸ਼ ਵਿੱਚ ਸਾਂਝ ਹੋਣ ਦਾ ਇਕਬਾਲ ਕੀਤਾ ਸੀ। ਪੀ.ਸੀ. 12 ਮਿਤੀ 12.11.1813 ਵਿੱਚ ਇਸ ਤਰ੍ਹਾਂ ਲਿਖਿਆ ਗਿਆ ਹੈ :
"ਦੋ ਮਹੀਨੇ ਪਹਿਲਾਂ ਹੁਸੈਨ ਖ਼ਾਂ, ਤੁਹਾਡੇ ਵੱਲ ਆਉਣ ਦੇ ਇਰਾਦੇ ਨਾਲ ਮੇਰੇ ਭਰਾ ਮਹਿਮੂਦ ਵੱਲੋਂ ਭੇਜਿਆ ਏਥੇ ਪਹੁੰਚਿਆ। ਜਦੋਂ ਉਹ ਏਥੇ ਪਹੁੰਚਿਆ ਤਾਂ, ਤੁਸੀਂ ਇਹ ਖ਼ਬਰ ਸੁਣ ਹੀ ਲਈ ਹੋਵੇਗੀ, ਉਸ ਕੋਲੋਂ ਪੜਤਾਲ ਕਰਨ ਤੇ ਗੁਪਤ ਪੱਤਰ ਫੜੇ ਗਏ ਜਿਸ ਦੇ ਫਲਸਰੂਪ ਉਸ ਨੂੰ ਨਜ਼ਰਬੰਦ ਕਰ ਲਿਆ ਗਿਆ ਹੈ ਤੇ ਉਹ ਦੋ ਮਹੀਨੇ ਕੈਦ ਰਿਹਾ।' ਮੁਹੰਮਦ ਅਮੀਰ ਨੂੰ ਅਖਤਰਲੋਨੀ ਕੋਲ ਇਹ ਪੱਤਰ ਦੇ ਕੇ ਭੇਜਿਆ ਗਿਆ ਸੀ, ਜਿਸ ਵਿੱਚ ਲਿਖਿਆ ਸੀ : "ਅਸੀਂ ਇਕੋ ਅੱਲਾਹ ਦੇ ਉਪਾਸਕ ਹਾਂ। ਇਹ ਸਾਡਾ ਕਰਤੱਵ ਬਣਦਾ ਹੈ ਕਿ ਅਸੀਂ ਮਿਲ ਕੇ ਰਣਜੀਤ ਦੇ ਸ਼ਾਹੀ ਬਾਗ਼ 'ਚੋਂ ਕਾਫਰਾਂ ਦੀ ਨਸਲ ਦਾ ਖਾਤਮਾ ਕਰ ਦੇਈਏ ਜਿਉਂ ਹੀ ਜੰਗ ਦੇ ਭਾਂਬੜ ਮੱਚ ਉੱਠਣਗੇ ਤੇ ਵਜ਼ੀਰ ਫ਼ਤਿਹ ਖ਼ਾਂ

(ਬਾਕੀ ਫੁੱਟਨੋਟ ਅਗਲੇ ਸਫ਼ੇ 'ਤੇ) ☞

ਪਿੱਛੋਂ ਅਫ਼ਗਾਨ ਪਰਿਵਾਰ ਉੱਪਰ ਪਹਿਰਾ ਕੁਝ ਨਰਮ ਕਰ ਦਿੱਤਾ ਗਿਆ ਤੇ ਪਰਿਵਾਰ ਦੀ ਲਾਮਡੋਰੀ ਨੂੰ ਨਕਲੋ-ਹਰਕਤ ਦੀ ਆਜ਼ਾਦੀ ਦੇ ਦਿੱਤੀ ਗਈ। ਇਸ ਨਿਗਰਾਨੀ ਵਿੱਚ ਆਈ ਢਿੱਲ ਨਾਲ ਪਹਿਲਾਂ ਬੇਗਮ ਤੇ ਫਿਰ ਸ਼ਾਹ ਨੂੰ ਲਾਹੌਰ ਵਿੱਚੋਂ ਨੱਠ ਕੇ ਅੰਗਰੇਜ਼ੀ ਇਲਾਕੇ ਵਿੱਚ ਜਾਣ ਦਾ ਮੌਕਾ ਮਿਲ ਗਿਆ।

---

(ਪਿਛਲੇ ਸਫ਼ੇ ਦਾ ਬਾਕੀ ਫੁੱਟਨੋਟ)

ਦੀਆਂ ਫ਼ੌਜਾਂ ਉਸ ਪਾਸੇ ਹਰਕਤ ਵਿੱਚ ਆ ਗਈਆਂ, ਅਸੀਂ ਏਧਰ ਗੜਬੜ ਫੈਲਾ ਦਿਆਂਗੇ ਤੇ ਜੇ ਅੱਲਾਹ ਨੇ ਚਾਹਿਆ, ਆਪਸ ਵਿੱਚ ਪੰਜਾਬ ਵੰਡ ਲਵਾਂਗੇ।" ਯੋਜਨਾ ਇਹ ਸੀ ਕਿ ਜਦੋਂ ਲਾਹੌਰ ਦੀ ਫ਼ੌਜ ਵਜ਼ੀਰ ਫਤਿਹ ਖ਼ਾਂ ਵਿਰੁੱਧ ਲੜਾਈ ਵਿੱਚ ਰੁੱਝੀ ਹੋਈ ਹੋਵੇਗੀ, ਉਸ ਦਾ ਭਰਾ ਆਜ਼ਿਮ ਖ਼ਾਂ, ਸੂਬੇਦਾਰ ਕਸ਼ਮੀਰ ਪੰਜਾਬ 'ਤੇ ਹਮਲਾ ਕਰੇਗਾ ਤੇ ਇਸ ਸ਼ਹਿਰ ਦੇ ਕਾਫਰਾਂ ਦਾ ਖ਼ਾਤਮਾ ਕਰ ਦੇਵੇਗਾ।

ਲੁਧਿਆਣਾ ਪਹੁੰਚਣ ਪਿੱਛੋਂ ਵਫ਼ਾ ਬੇਗਮ ਨੇ ਕਈ ਖ਼ਤ ਗਵਰਨਰ ਜਨਰਲ ਨੂੰ ਲਿਖੇ ਸਨ ਜਿਨ੍ਹਾਂ ਵਿੱਚ ਉਸ ਨੇ ਲਾਹੌਰ ਆਉਣ ਦੇ ਹਾਲਾਤ ਦਾ ਵਰਣਨ ਕੀਤਾ ਸੀ ਤੇ ਉਸ ਨੇ ਲਾਹੌਰ 'ਚੋਂ ਆਪਣੇ ਪਤੀ ਦੀ ਰਿਹਾਈ ਲਈ ਦਖਲ ਦੇਣ ਲਈ ਬੇਨਤੀ ਕੀਤੀ ਸੀ। ਉਸ ਨੇ ਪਹਿਲੇ ਪੱਤਰ (ਜਿਲਦ 58 ਏ, ਪਰਸ਼ੀਅਨ ਲੈਟਰਜ਼ ਦਸੰਬਰ 1814) ਵਿੱਚ ਲਿਖਿਆ : "ਸਾਡੇ ਨਾਲ ਰਣਜੀਤ ਸਿੰਘ ਦੀ ਕੋਈ ਸੰਧੀ ਨਹੀਂ ਸੀ ਪਰ ਜਦੋਂ ਅਸੀਂ ਉਸ ਦੇ ਰਾਜ ਵਿੱਚ ਸ਼ਰਨ ਲਈ ਤਾਂ ਉਸ ਨੇ ਮੁਖਤਾਰ ਉਲ-ਦੌਲਾਹ (ਵਜ਼ੀਰ ਫ਼ਤਿਹ ਖ਼ਾਂ) ਦੇ ਪੁੱਤਰਾਂ ਕੋਲੋਂ ਬਾਦਸ਼ਾਹ ਦੀ ਰਿਹਾਈ ਕਰਵਾਈ।' ਨਾ ਹੀ ਇਸ ਪੱਤਰ ਵਿੱਚ ਤੇ ਨਾ ਹੀ ਦੂਸਰੇ ਵਿੱਚ ਜਿੱਥੇ ਉਸ ਨੇ ਆਪਣੇ ਪ੍ਰਤਿਨਿਧ ਬਾਲਕ ਨਾਥ ਨੂੰ ਗਰਿਫਤਾਰ ਕਰਨ ਦੀ ਤੇ ਆਪਣੀ ਜਾਇਦਾਦ 'ਤੇ ਕਬਜ਼ਾ ਕਰਨ ਦੀ ਸ਼ਿਕਾਇਤ ਕੀਤੀ ਸੀ, ਉਸ ਨੇ ਕੋਈ ਸੰਕੇਤ ਦਿੱਤਾ ਕਿ ਰਣਜੀਤ ਸਿੰਘ ਨੇ ਅਯੋਗ ਢੰਗ ਨਾਲ ਕੋਹਿਨੂਰ ਹੀਰਾ ਖੋਹ ਲਿਆ ਸੀ। ਤੇ ਤੀਸਰੇ ਪੱਤਰ ਵਿੱਚ ਤਾਂ ਉਸ ਨੇ ਸਾਫ਼ ਇਕਬਾਲ ਕੀਤਾ ਸੀ ਕਿ ਉਹਦਾ ਪਤੀ ਲਾਹੌਰ ਵਿੱਚ ਉਹਦਾ ਮਹਿਮਾਨ ਹੁੰਦਿਆਂ ਹੋਇਆਂ ਵੀ ਰਣਜੀਤ ਸਿੰਘ ਦਾ ਤਖ਼ਤ ਪਲਟਾਉਣ ਲਈ ਸਾਜ਼ਿਸ਼ ਕਰਦਾ ਰਿਹਾ ਸੀ। "ਬਾਦਸ਼ਾਹ ਸਲਾਮਤ ਆਪ ਨੂੰ ਮਿਲ ਕੇ ਦੋਹਾਂ ਰਾਜਾਂ ਦੇ ਹਿੱਤ ਵਿੱਚ ਵਿਚਾਰ ਕਰਨਾ ਚਾਹੁੰਦੇ ਸਨ। ਇਹ ਅੱਲਾਹ ਦੀ ਮਰਜ਼ੀ ਸੀ ਕਿ ਰਣਜੀਤ ਸਿੰਘ ਨੂੰ ਇਸ ਸਾਜ਼ਿਸ਼ ਦਾ ਪਤਾ ਲੱਗ ਗਿਆ ਜਿਸ ਨੇ ਬਾਦਸ਼ਾਹ ਸਲਾਮਤ ਉੱਪਰ ਸਖ਼ਤ ਪਹਿਰਾ ਲਾ ਦਿੱਤਾ।"

ਇਹ ਸਾਫ਼ ਜ਼ਾਹਰ ਹੈ ਕਿ ਸ਼ਾਹ ਸ਼ੁਜਾਹ ਨੇ ਵਜ਼ੀਰ ਫ਼ਤਿਹ ਖ਼ਾਂ (ਜਿਸ ਨੇ ਸ਼ਾਹ ਮਹਿਮੂਦ ਨੂੰ ਗੱਦੀਓਂ ਲਾਹ ਕੇ ਸ਼ੁਜਾਹ ਦੀ ਸਹਾਇਤਾ ਕਰਨ ਦਾ ਫ਼ੈਸਲਾ ਕਰ ਲਿਆ ਸੀ) ਤੇ ਅੰਗਰੇਜ਼ਾਂ, ਦੋਹਾਂ ਧਿਰਾਂ ਨਾਲ ਹੀ ਸਮਝੌਤੇ ਦੀ ਗੱਲਬਾਤ ਸ਼ੁਰੂ ਕੀਤੀ ਹੋਈ ਸੀ। ਵਜ਼ੀਰ ਦੀ ਯੋਜਨਾ ਸੀ ਕਿ ਪੰਜਾਬ ਉੱਪਰ ਕਿਸੇ ਵੀ ਪਾਸੇ ਤੋਂ ਹਮਲਾ ਕਰ ਦਿੱਤਾ ਜਾਵੇ। ਇਕ ਪੱਤਰ ਵਿੱਚ ਉਸ ਨੇ ਕਾਵਿਕ ਅੰਦਾਜ਼ ਵਿੱਚ ਕਿਹਾ :

ਮੈਂ ਡੂੰਘੀ ਚੁੱਭੀ ਲਾਉਣ ਲਈ ਸਾਗਰ ਦੀ ਤਹਿ ਤੱਕ ਜਾਣ ਲਈ ਤਿਆਰ ਹਾਂ;
ਤਾਂ ਜੋ ਅਭਿਲਾਸਾ ਦਾ ਮੋਤੀ ਲੱਭ ਲਿਆਵਾਂ ਜਾਂ ਫਿਰ ਇੰਝ ਯਤਨ ਕਰਦਾ ਫਨਾਹ ਹੋ ਜਾਵਾਂ,
ਮੇਰਾ ਇਰਾਦਾ ਅਟੱਲ ਹੈ ਤੇ ਮੈਂ ਆਪਣੀ ਯੋਜਨਾ ਸਿਰੇ ਚੜ੍ਹਾਵਾਂਗਾ
ਤੇ ਕਿਰਮਚੀ ਹੜ੍ਹ ਮੇਰਿਆਂ ਰੁਖਸਾਰਾਂ ਨੂੰ ਜਾਂ ਤਾਂ ਲਾਲਮਾ ਬਖ਼ਸ਼ੇਗਾ
ਜਾਂ ਇਹ ਲਹੂ ਮੇਰੀ ਨਿਰਜੰਦ ਨਾੜਾਂ ਵਿੱਚ ਜੰਮ ਕੇ ਰਹਿ ਜਾਵੇਗਾ।

## ਕਾਂਡ—15

# ਉੱਤਰੀ ਭਾਰਤ 'ਚੋਂ ਅਫ਼ਗਾਨ ਸ਼ਕਤੀ ਦਾ ਖ਼ਾਤਮਾ

**1813-14 ਵਿੱਚ ਕਸ਼ਮੀਰ ਦੀ ਦੂਸਰੀ ਮੁਹਿੰਮ**—ਅਟਕ ਉੱਪਰ ਇਕ ਮਹੀਨਾ ਮਗਰੋਂ ਦਰਬਾਰ ਨੇ ਅਫ਼ਗਾਨਾਂ ਤੋਂ ਕਸ਼ਮੀਰ ਖੋਹ ਲੈਣ ਦਾ ਪੱਕਾ ਇਰਾਦਾ ਕਰ ਲਿਆ। ਜਿਸ ਸਮੇਂ ਤੱਕ ਯੋਜਨਾ ਸੰਪੂਰਨ ਹੋਈ, ਉਸ ਸਮੇਂ ਪੱਤਝੜ ਸੀ ਤੇ ਬਰਫ਼ਬਾਰੀ ਪਹਿਲਾਂ ਸ਼ੁਰੂ ਹੋਣ ਕਾਰਨ ਫ਼ੌਜਾਂ ਦੇ ਜਾਣ ਵਿੱਚ ਰੁਕਾਵਟ ਪੈ ਗਈ। ਉਸ ਨਾਲ ਕੇਵਲ ਆਉਂਦੀ ਬਹਾਰ ਰੁੱਤ ਵਿੱਚ ਮੁਹਿੰਮ ਭੇਜਣ ਦੀ ਤਿਆਰੀ ਹੀ ਕੀਤੀ ਗਈ।

ਜਿਉਂ ਹੀ ਬਰਫ਼ ਪੰਘਰਨੀ ਸ਼ੁਰੂ ਹੋਈ ਤਾਂ ਸੈਨਾ ਨੂੰ ਲਾਮਬੰਦ ਕੀਤਾ ਗਿਆ। ਜੂਨ ਦੇ ਸ਼ੁਰੂ ਵਿੱਚ ਹੀ ਲਗਭਗ 50 ਹਜ਼ਾਰ ਸੈਨਿਕਾਂ ਨੇ ਵਜ਼ੀਰਾਬਾਦ ਵਿੱਚ ਡੇਰਾ ਲਾ ਲਿਆ। ਮੁਹਕਮ ਚੰਦ ਦੀ ਬੀਮਾਰੀ ਕਾਰਨ, ਉਸ ਦੀ ਗ਼ੈਰ-ਹਾਜ਼ਰੀ ਵਿੱਚ ਮਹਾਰਾਜੇ ਵੱਲੋਂ ਸੈਨਾ ਦਾ ਇਕ ਵੱਡਾ ਭਾਗ, 30 ਹਜ਼ਾਰ ਜਵਾਨ ਦੀਵਾਨ ਦੇ 20 ਸਾਲਾ ਪੋਤਰੇ ਰਾਮ ਦਿਆਲ ਨੂੰ ਸੌਂਪ ਦਿੱਤੇ ਗਏ। ਨੌਜੁਆਨ ਸੈਨਾਪਤੀ ਨਾਲ ਹਰੀ ਸਿੰਘ ਨਲਵਾ, ਮਿੱਤ ਸਿੰਘ ਭੜਾਣੀਆ, ਜੋਧ ਸਿੰਘ ਕਲਸੀਆ ਤੇ ਤੋਪਖਾਨੇ ਦਾ ਕਮਾਂਡਰ ਮੀਆਂ ਗੌਸਾ ਵਰਗੇ ਉੱਘੇ ਜਰਨੈਲਾਂ ਜਿਹੇ ਰਤਨ ਸਨ। ਇਹ ਫ਼ੌਜ ਬਾਰਾਮੂਲਾ ਤੇ ਸੋਪੀਆਂ ਵੱਲ ਅੱਗੇ ਵਧੀ। ਬਾਕੀ ਦੀ ਰਹਿੰਦੀ ਫ਼ੌਜ ਰਣਜੀਤ ਸਿੰਘ ਦੀ ਨਿੱਜੀ ਕਮਾਨ ਹੇਠ ਪੁਣਛ ਲਈ ਚੱਲ ਪਈ। ਇਹ ਸੰਨ੍ਹੀ ਰੂਪੀ ਮੁਹਿੰਮ ਜੁਲਾਈ ਦੇ ਦੂਸਰੇ ਹਫ਼ਤੇ ਵਿੱਚ ਸ਼ੁਰੂ ਹੋਈ। ਉਸ ਸਮੇਂ ਹੀ ਪਹਾੜਾਂ ਵਿੱਚ ਮੂਨਸੂਨ (ਵਰਖਾ) ਸ਼ੁਰੂ ਹੋ ਗਈ।

ਮੂਸਲੇਧਾਰ ਮੀਂਹ ਨੇ ਮਹਾਰਾਜੇ ਨੂੰ ਰਾਜੌਰੀ ਵਿੱਚ ਹੀ ਰੋਕ ਲਿਆ। ਰਾਮ ਦਿਆਲ ਦੇ ਅਧੀਨ ਸੈਨਾ ਬੜੀ ਬੀਰਤਾ ਨਾਲ ਅੱਗੇ ਵਧਦੀ ਹੋਈ 20 ਜੁਲਾਈ 1814 ਨੂੰ ਬਹਿਰਾਮ ਗੋਲੇ ਦੇ ਕਿਲ੍ਹੇ 'ਤੇ ਕਬਜ਼ਾ ਕਰਨ ਵਿੱਚ ਸਫਲ ਹੋ ਗਈ ਤੇ ਤੰਗ ਦੱਰੇ ਰਾਹੀਂ ਲੰਘ ਕੇ ਆਦਮਪੁਰ, ਹਰੀਪੁਰ ਹੁੰਦੀ ਹੋਈ ਸੋਪੀਆਂ ਵੱਲ ਵਧੀ। ਸੋਪੀਆਂ ਵਿੱਚ ਕਸ਼ਮੀਰ ਦੇ ਸੂਬੇਦਾਰ ਆਜ਼ਿਮ ਖ਼ਾਂ ਤੇ ਉਹਦੀ ਅਫ਼ਗਾਨ ਸੈਨਾ ਨੇ ਉਹਨਾਂ ਦਾ ਰਾਹ ਰੋਕ ਲਿਆ। ਭਾਈ ਵਰਖਾ ਵਿੱਚ ਲੜਾਈ ਸ਼ੁਰੂ ਹੋ ਗਈ ਜਿਸ ਵਿੱਚ ਮੋਰਚੇ ਮੱਲੀ ਬੈਠੇ ਅਫ਼ਗਾਨਾਂ ਨੂੰ ਨਿਸ਼ਚਿਤ ਤੌਰ ਤੇ ਪੰਜਾਬੀਆਂ ਨਾਲੋਂ ਲਾਭ ਰਿਹਾ। ਰਾਮ ਦਿਆਲ ਰਸਤੇ ਵਿੱਚ ਆ ਰਹੀ ਸਹਾਇਤਾ ਦੀ ਉਡੀਕ ਵਿੱਚ ਲੜਾਈ ਨੂੰ ਲਮਕਾਉਣ ਦੀ ਕੋਸ਼ਿਸ਼ ਕਰਦਾ ਰਿਹਾ। ਪਰ ਘਾਤ ਲੈ ਕੇ ਬੈਠੇ ਅਫ਼ਗਾਨ ਨਿਸ਼ਾਨਚੀਆਂ ਨੇ ਆ ਰਹੀ ਕੁਮਕ ਨੂੰ ਸੋਪੀਆਂ ਤੋਂ ਦੂਰ ਹੀ ਰੁਕਣ ਲਈ ਮਜ਼ਬੂਰ ਕਰ ਦਿੱਤਾ।

ਮਹਾਰਾਜੇ ਨੂੰ ਵੀ ਬਹੁਤੀ ਸਫਲਤਾ ਨ ਮਿਲੀ। ਪੁਣਛੀਆਂ ਨੇ ਆਪਣੀਆਂ ਖੜੀਆਂ ਫ਼ਸਲਾਂ ਨੂੰ ਅੱਗ ਲਾ ਦਿੱਤੀ ਤੇ ਆਪਣਾ ਮਾਲ ਅਸਬਾਬ ਤੇ ਪਸ਼ੂ ਡੰਗਰ ਆਸੇ ਪਾਸੇ ਲੈ ਗਏ। ਰਾਸ਼ਨ ਤੇ ਖਾਧ ਸਮੱਗਰੀ ਦੀ ਸਮੱਸਿਆ ਗੰਭੀਰ ਹੋ ਗਈ ਤੇ ਭਾਰੀ ਵਰਖਾ ਨੇ ਤੇ

ਪਿੱਛੋਂ ਹਮਲਾ ਕਰ ਰਹੇ ਪੁਣਛੀ ਗੁਰੀਲਿਆਂ ਨੇ ਪੰਜਾਬੀ ਹੌਸਲੇ ਨੂੰ ਹੋਰ ਢਾਹ ਲਾਈ। ਇਸ ਮਗਰੋਂ ਫ਼ੌਜ ਵਿੱਚ ਹੈਜ਼ਾ ਫੈਲ ਗਿਆ। ਹੈਜ਼ੇ ਦੀ ਭੇਟ ਚੜ੍ਹਨ ਵਾਲਿਆਂ ਵਿੱਚ ਮੀਆਂ ਗੌਸਾ ਵੀ ਸੀ ਜੋ ਲਾਹੌਰ ਨੂੰ ਵਾਪਸ ਜਾਂਦਿਆਂ ਰਸਤੇ ਵਿੱਚ ਹੀ ਮਰ ਗਿਆ। ਅਫ਼ਗਾਨਾਂ ਨੇ ਹਮਲਾ ਕਰਕੇ ਮਹਾਰਾਜੇ ਨੂੰ ਪਹਾੜੀ ਇਲਾਕੇ 'ਚੋਂ ਬਾਹਰ ਕੱਢ ਦਿੱਤਾ।

ਰਾਮਦਿਆਲ ਸ੍ਰੀਨਗਰ ਦੇ ਨਜ਼ਦੀਕ ਬੜੀ ਦ੍ਰਿੜ੍ਹਤਾ ਨਾਲ ਡਟਿਆ ਰਿਹਾ। ਅਜ਼ੀਮ ਖ਼ਾਂ ਨਹੀਂ ਚਾਹੁੰਦਾ ਸੀ ਕਿ ਪੰਜਾਬੀ ਉਹਦੀ ਰਾਜਧਾਨੀ ਦੇ ਇਤਨਾ ਨਜ਼ਦੀਕ ਡਟੇ ਰਹਿਣ। ਉਸ ਨੇ ਰਾਮ ਦਿਆਲ ਨੂੰ ਉੱਥੋਂ ਉਖਾੜਨ ਵਿੱਚ ਅਸਫਲ ਰਹਿਣ ਪਿੱਛੋਂ ਉਸ ਨਾਲ ਸਮਝੌਤਾ ਕਰਨ ਲਈ ਗੱਲਬਾਤ ਸ਼ੁਰੂ ਕਰ ਦਿੱਤੀ। ਤੁਹਫਿਆਂ ਦਾ ਆਦਾਨ ਪ੍ਰਦਾਨ ਕੀਤਾ ਗਿਆ। ਅਜ਼ੀਮ ਖ਼ਾਂ ਨੇ ਦਰਬਾਰ ਨਾਲ ਦੋਸਤੀ ਦਾ ਦਮ ਭਰਿਆ ਤੇ ਵਚਨ ਦਿੱਤਾ ਕਿ ਉਹ ਦਰਬਾਰ ਦੇ ਵੈਰੀਆਂ ਦਾ ਸਾਥ ਨਹੀਂ ਦੇਵੇਗਾ। ਰਾਮ ਦਿਆਲ ਨੇ ਆਪਣੇ ਆਪ ਨੂੰ ਕਸੂਤੀ ਸਥਿਤੀ 'ਚੋਂ ਕੱਢ ਲਿਆ ਤੇ ਉਹ ਪੰਜਾਬ ਮੁੜ ਆਇਆ।[1] ਇਹ ਮੁਹਿੰਮ ਬੁਰੀ ਤਰ੍ਹਾਂ ਅਸਫਲ ਰਹੀ।

1815 ਦੀ ਪਤਝੱੜ ਰੁੱਤ ਤੱਕ ਦਰਬਾਰ ਨੇ ਕੋਈ ਵੱਡੀ ਮੁਹਿੰਮ ਸ਼ੁਰੂ ਨ ਕੀਤੀ। ਗੋਰਖਿਆਂ ਤੇ ਅੰਗਰੇਜ਼ਾਂ ਵਿਚਕਾਰ ਜੰਗ ਛਿੜ ਗਈ ਸੀ ਤੇ ਦਰਬਾਰ ਕਿਸੇ ਵੀ ਸੰਭਵ ਘਟਨਾ ਲਈ ਤਿਆਰ ਬਰ ਤਿਆਰ ਰਹਿਣਾ ਚਾਹੁੰਦਾ ਸੀ। ਨਿਪਾਲ ਦਾ ਰਾਜਪੂਤ ਲਾਹੌਰ ਆਇਆ ਤੇ ਆਮ ਵਾਂਗ ਹੀ ਮਹਾਰਾਜੇ ਦੀ ਚਾਪਲੂਸੀ ਕਰਦਿਆਂ ਮਹਾਰਾਜੇ ਨੂੰ ਹਿੰਦੂਆਂ ਦਾ ਰੱਖਿਅਕ ਤੇ ਹਿੰਦੁਸਤਾਨ ਦੀ ਆਸ-ਉਮੀਦ ਆਖਿਆ ਤੇ ਧਨ-ਦੌਲਤ ਦੀ ਲੁਭਾਉਣੀ ਪੇਸ਼ਕਸ਼ ਕੀਤੀ। ਦਰਬਾਰ ਨੇ ਨਿਪਾਲੀਆਂ ਦਾ ਪ੍ਰਸਤਾਵ ਠੁਕਰਾ ਦਿੱਤਾ ਤੇ ਇਸ ਦੀ ਥਾਂ 'ਤੇ ਕੰਪਨੀ ਨੂੰ ਸਹਾਇਤਾ ਦੀ ਪੇਸ਼ਕਸ਼ ਕੀਤੀ। ਜੰਗ ਦਾ ਰੁਖ ਪਹਿਲਾਂ ਹੀ ਅੰਗਰੇਜ਼ਾਂ ਦੇ ਹੱਕ ਵਿੱਚ ਹੋ ਗਿਆ ਸੀ। ਗਵਰਨਰ ਜਨਰਲ ਨੇ ਦਰਬਾਰ ਪ੍ਰਤੀ ਧੰਨਵਾਦ ਪ੍ਰਗਟ ਕੀਤਾ ਪਰ ਸਹਾਇਤਾ ਦੀ ਪੇਸ਼ਕਸ਼ ਪ੍ਰਵਾਨ ਨ ਕੀਤੀ।

ਗੋਰਖਿਆਂ ਤੇ ਅੰਗਰੇਜ਼ਾਂ ਦੇ ਯੁੱਧ ਨੂੰ ਲਾਹੌਰ ਵਿੱਚ ਬੜੀ ਦਿਲਚਸਪੀ ਨਾਲ ਵੇਖਿਆ ਜਾ ਰਿਹਾ ਸੀ। ਜਦੋਂ ਨਿਪਾਲੀਆਂ ਨੂੰ ਹਾਰ ਹੋਈ ਤਾਂ ਦਰਬਾਰ ਨੇ ਬਰਖ਼ਾਸਤ ਕੀਤੇ ਗੋਰਖਿਆਂ ਨੂੰ ਨੌਕਰੀ ਦੇਣ ਦੀ ਪੇਸ਼ਕਸ਼ ਕੀਤੀ।

(ਕਸ਼ਮੀਰ[2] ਦੀ ਮੁਹਿੰਮ ਨੇ ਪਹਾੜੀ ਯੁੱਧ ਲਈ ਪਹਾੜੀਆਂ ਦੀ ਮਹੱਤਤਾ ਤੇ ਜ਼ਰੂਰਤ ਸਿੱਧ ਕਰ ਦਿੱਤੀ ਸੀ।) ਸੈਨਾ ਦਾ ਪ੍ਰਬੰਧ, ਭੰਡਾਰ ਤੇ ਸਾਜ਼ੋ ਸਾਮਾਨ ਦੀ ਖ਼ਰੀਦ, ਤਨਖ਼ਾਹਾਂ

---

1. ਪ੍ਰਿੰਸਪ ਦੇ ਇਸ ਕਥਨ ਦਾ ਕੋਈ ਸਬੂਤ ਨਹੀਂ ਦਿੱਤਾ ਕਿ ਆਜ਼ਿਮ ਖ਼ਾਂ ਨੇ ਲਾਹੌਰ ਦੀਆਂ ਫ਼ੌਜਾਂ ਨੂੰ ਬਿਨਾਂ ਨੁਕਸਾਨ ਪਹੁੰਚਾਏ ਇਸ ਕਰਕੇ ਜਾਣ ਦਿੱਤਾ ਕਿਉਂਕਿ ਉਸ ਦੇ ਮਨ ਵਿੱਚ ਰਾਮ ਦਿਆਲ ਦੇ ਦਾਦੇ ਮੁਹਕਮ ਚੰਦ ਬਾਰੇ ਬੜੀ ਇੱਜ਼ਤ ਸੀ। ਇਸ ਤੋਂ ਬਿਨਾਂ ਕੋਈ ਵੀ ਦਸਤਾਵੇਜ਼ ਇਹ ਸੰਕੇਤ ਨਹੀਂ ਦਿੰਦਾ ਕਿ ਕਦੇ ਕੋਈ ਇਹੋ ਜਿਹਾ ਵਿਚਾਰ ਉਹਨਾਂ ਲੋਕਾਂ ਲਈ ਕੋਈ ਮਹੱਤਵ ਰੱਖਦਾ ਹੋਵੇ ਜੋ ਸਿੱਖਾਂ ਨੂੰ, ਜੋ ਪੰਜਾਬੀ ਫ਼ੌਜ ਦਾ ਵੱਡਾ ਭਾਗ ਸਨ, ਕਾਫਰ ਸਮਝਦੇ ਸਨ ਤੇ ਉਹਨਾਂ ਨੂੰ ਹਥਿਆਰ ਸੁੱਟ ਦੇਣ ਪਿੱਛੋਂ ਵੀ ਨਹੀਂ ਬਖ਼ਸ਼ਦੇ ਸਨ।
2. ਕਸ਼ਮੀਰ ਵਿੱਚ ਇਸ ਵੱਡੀ ਅਸਫਲਤਾ ਤੋਂ ਬਿਨਾਂ ਦਰਬਾਰ ਆਪਣੇ ਵੱਡੇ ਸੈਨਾਪਤੀ ਤੋਂ ਵੀ ਵਾਂਝਾ ਹੋ ਗਿਆ, ਜਿਸ ਦੀ 29 ਅਕਤੂਬਰ 1814 ਨੂੰ ਫਿਲੌਰ ਵਿੱਚ ਮੌਤ ਹੋ ਗਈ।

ਦੀ ਅਦਾਇਗੀ ਦਾ ਬਾਕਾਇਦਗੀ ਨਾਲ ਕੰਮ, ਉਸ ਸਮੇਂ ਦੋ ਕਸ਼ਮੀਰੀ ਬ੍ਰਾਹਮਣਾਂ ਗੰਗਾ ਰਾਮ ਤੇ ਦੀਨਾ ਨਾਥ ਦੇ ਸਪੁਰਦ ਕਰ ਦਿੱਤਾ ਗਿਆ।[3]

ਨਵੀਆਂ ਗੋਰਖਾਂ ਪਲਟਣਾਂ ਨੂੰ ਦੁਸਹਿਰੇ ਦੇ ਮੌਕੇ ਫ਼ੌਜਾਂ ਦੀ ਗਿਣਤੀ ਪਿੱਛੋਂ ਮੁਹਿੰਮਾਂ ਲਈ ਵਰਤਿਆ ਗਿਆ। ਮਹਾਰਾਜੇ ਨੇ ਆਪ ਨਿੱਜੀ ਤੌਰ 'ਤੇ ਉਸ ਕਾਰਵਾਈ ਦੀ ਅਗਵਾਈ ਕੀਤੀ ਜਿਸ ਅਧੀਨ ਭਿੰਬਰ, ਰਾਜੌਰੀ ਤੇ ਕੋਟਲਾ ਉੱਪਰ ਦੁਬਾਰਾ ਕਬਜ਼ਾ ਕੀਤਾ ਗਿਆ। ਮਗਰੋਂ ਉਸ ਸਿਆਲ ਵਿੱਚ ਹੀ ਦਰਬਾਰ ਦੀਆਂ ਸੈਨਾਵਾਂ ਨੇ ਨੂਰਪੁਰ, ਜਸਵਾਂ ਤੇ ਕਾਂਗੜਾ ਘਾਟੀ ਦੀਆਂ ਪਹਾੜੀ ਰਿਆਸਤਾਂ ਉੱਪਰ ਮੁੜ ਕਬਜ਼ਾ ਕੀਤਾ। ਇਹ ਮੁਹਿੰਮ ਕਸ਼ਮੀਰ ਉੱਪਰ ਕਬਜ਼ਾ ਕਰਨ ਦੇ ਇਕ ਹੋਰ ਯਤਨ ਦਾ ਸੰਕੇਤ ਸੀ। ਪਰ ਜਦੋਂ ਬਰਫ਼ ਪਿਘਲੀ ਤਾਂ ਫ਼ੌਜ ਨੂੰ ਦੱਖਣ ਵਾਲੇ ਪਾਸੇ ਮੁਲਤਾਨ ਵੱਲ ਜਾਣ ਦਾ ਹੁਕਮ ਦੇ ਦਿੱਤਾ ਗਿਆ।

ਦੱਖਣ ਦੀਆਂ ਮੁਸਲਮਾਨ ਰਿਆਸਤਾਂ ਉੱਪਰ ਫ਼ੌਜੀ ਹਮਲੇ ਲਈ ਕਿਸੇ ਬਹਾਨੇ ਦੀ ਜ਼ਰੂਰਤ ਨਹੀਂ ਸੀ। ਉਹਨਾਂ ਨੇ ਆਪਣਾ ਖਿਰਾਜ ਸਮੇਂ ਸਿਰ ਅਦਾ ਨਹੀਂ ਕੀਤਾ ਸੀ ਤੇ ਸਦਾ ਹੀ ਇਹ ਬਹਾਨਾ ਬਣਾਉਂਦੇ ਰਹਿੰਦੇ ਸਨ ਕਿ ਅਫ਼ਗਾਨ ਵੀ ਉਹਨਾਂ ਦੇ ਮਾਲਕ ਹੋਣ ਦਾ ਦਾਅਵਾ ਕਰਦੇ ਸਨ। ਜਦੋਂ ਦੇ ਪੰਜਾਬੀਆਂ ਤੇ ਅਫ਼ਗਾਨਾਂ ਦੇ ਸਬੰਧ ਖੁਲ੍ਹ-ਮਖੁੱਲ੍ਹੇ ਵੈਰੀਆਂ ਵਾਲੇ ਹੋ ਗਏ ਸਨ, ਅਫ਼ਗਾਨ ਮੁਲਤਾਨ ਉੱਪਰ ਮੁੜ ਅਧਿਕਾਰ ਕਰਨ ਦੀਆਂ ਗੱਲਾਂ ਕਰਦੇ ਰਹਿੰਦੇ ਸਨ।

ਦਰਬਾਰ ਦੀਆਂ ਫ਼ੌਜਾਂ ਦਾ ਨਵਾਂ ਸੈਨਾਪਤੀ ਮਿਸਰ ਦੀਵਾਨ ਚੰਦ ਸੀ, ਜੋ ਬੜੀ ਜਲਦੀ ਹੀ ਮਹਾਰਾਜੇ ਦੀਆਂ ਨਜ਼ਰਾਂ ਵਿੱਚ ਚੰਗਾ ਸਥਾਨ ਪ੍ਰਾਪਤ ਕਰ ਗਿਆ ਸੀ। ਦੀਵਾਨ ਚੰਦ ਦਾ ਪਹਿਲਾ ਨਿਸ਼ਾਨਾ ਬਹਾਵਲਪੁਰ ਸੀ। ਨਵਾਬ ਨੇ 80000 ਰੁਪਏ ਨਕਦ ਤੇ 70000 ਰੁਪਏ ਸਾਲਾਨਾ ਕਰ ਅਦਾ ਕਰਨ ਦੇ ਇਕਰਾਰ ਨਾਲ ਅਧੀਨਗੀ ਸਵੀਕਾਰ ਕਰ ਲਈ।

ਮੁਲਤਾਨ ਦਾ ਹਾਕਮ ਮੁਜ਼ੱਫਰ ਖ਼ਾਂ ਅੜਿਆ ਹੋਇਆ ਸੀ। ਉਸ ਦੇ ਕੁਝ ਕਿਲ੍ਹਿਆਂ 'ਤੇ ਅਧਿਕਾਰ ਕਰ ਲਿਆ ਗਿਆ ਤੇ ਫੂਲਾ ਸਿੰਘ ਨਿਹੰਗ ਨੇ ਮੁਲਤਾਨ ਨੂੰ ਲੁੱਟ ਲਿਆ। ਉਸ ਮਗਰੋਂ ਨਵਾਬ ਨੇ ਬਕਾਏ ਦੀ ਅਦਾਇਗੀ ਕਰ ਦਿੱਤੀ। ਮਨਕੇਰਾ ਦੇ ਮੁਖੀ ਨਾਲ ਵੀ ਉਹੋ ਜੁਗਤ ਵਰਤਣੀ ਪਈ। ਝੰਗ ਦਾ ਨਵਾਬ ਜਿਸ ਜ਼ਿੰਮੇ ਤਿੰਨ ਸਾਲ ਤੋਂ ਕਰ ਦਾ ਬਕਾਇਆ ਸੀ, ਉਸ ਨੂੰ ਜਾਗੀਰ ਦੇ ਦਿੱਤੀ ਗਈ ਤੇ ਉਸ ਦੀ 4 ਲੱਖ ਸਾਲਾਨਾ ਦੀ ਮਿਲਖ ਲਾਹੌਰ ਦਰਬਾਰ ਵਿੱਚ ਸ਼ਾਮਿਲ ਕਰ ਲਈ ਗਈ।

ਇਸ ਤਰ੍ਹਾਂ ਹੀ 'ਉੱਚ' ਦੇ ਜ਼ਿਲ੍ਹੇ ਉੱਪਰ ਅਧਿਕਾਰ ਕਰ ਲਿਆ ਗਿਆ। ਉਸ ਵੇਲੇ ਹੀ, ਰਾਮਗੜ੍ਹੀਆ ਮਿਸਲਦਾਰ ਦੀ ਮੌਤ ਮਗਰੋਂ ਮਿਸਲ ਦੇ ਇਲਾਕੇ ਜਿਹਨਾਂ ਦਾ ਸਾਲਾਨਾ ਮਾਮਲਾ 4 ਲੱਖ ਰੁਪਏ ਸੀ ਤੇ ਜਿਸ ਵਿੱਚ ਕਾਦੀਆਂ ਤੇ ਹਰਗੋਬਿੰਦਪੁਰ ਦੇ ਉੱਘੇ ਸ਼ਹਿਰਾਂ ਤੋਂ ਬਿਨਾਂ ਕਈ ਸ਼ਕਤੀਸ਼ਾਲੀ ਕਿਲ੍ਹੇ ਸ਼ਾਮਲ ਸਨ, ਦਰਬਾਰ ਵਿੱਚ ਮਿਲਾ ਲਏ ਗਏ ਤੇ ਰਾਮਗੜ੍ਹੀਆ ਮਿਸਲਾਂ ਦੀਆਂ ਫ਼ੌਜਾਂ ਨੂੰ ਦਰਬਾਰ ਦੀ ਫ਼ੌਜ ਵਿੱਚ ਸ਼ਾਮਿਲ ਕਰ ਲਿਆ

---

3. ਦੀਨਾ ਨਾਥ ਨੇ ਦਰਬਾਰ ਦੇ ਯੋਗ ਤੇ ਵਫ਼ਾਦਾਰ ਪ੍ਰਬੰਧਕ ਵਜੋਂ ਨਾਮਣਾ ਖੱਟਿਆ। ਉਸ ਨੂੰ ਦੀਵਾਨ ਬਣਾ ਦਿੱਤਾ ਗਿਆ ਤੇ ਮਗਰੋਂ ਉਸ ਨੂੰ ਰਾਜੇ ਦੀ ਉਪਾਧੀ ਬਖ਼ਸ਼ੀ ਗਈ।



Harimandir, The golden Temple of the Sikhs at Amritsar (Photo courtesy Rakesh Sahai, AGP Photobank)

ਨਵਾਬ ਮੁੱਜ਼ਫ ਖ਼ਾਂ ਸਿੱਖਾਂ ਦੀਆਂ ਵੱਡੇ ਪੈਮਾਨੇ ਦੀਆਂ ਤਿਆਰੀਆਂ ਤੋਂ ਬੇਖ਼ਬਰ ਨਹੀਂ ਸੀ ਤੇ ਉਸ ਨੇ ਅਨੁਮਾਨ ਲਾ ਲਿਆ ਕਿ ਇਸ ਵਾਰ ਉਹ ਪੈਸਿਆਂ ਦੀ ਅਦਾਇਗੀ ਨਾਲ ਦਰਬਾਰ ਨੂੰ ਟਾਲ ਨਹੀਂ ਸਕੇਗਾ। ਇਕ ਵਾਰ ਫਿਰ ਉਸ ਨੇ ਮੁਸਲਮਾਨ ਕਿਸਾਨਾਂ ਨੂੰ ਕਾਫਰਾਂ ਵਿਰੁੱਧ ਜਹਾਦ ਵਾਸਤੇ ਭੜਕਾਇਆ ਤੇ ਸ਼ਹਿਰ ਤੇ ਕਿਲ੍ਹੇ ਦੇ ਲੰਬੇ ਘੇਰੇ ਲਈ ਤਿਆਰੀ ਕਰ ਲਈ। ਉਸ ਨੇ ਪੇਂਡੂ ਖੇਤਰਾਂ, ਸ਼ਹਿਰ ਤੇ ਕਿਲ੍ਹੇ ਦੀ ਤੀਹਰੀ ਰੱਖਿਆ ਪੰਗਤੀ ਲਈ ਪੂਰੀ ਤਰ੍ਹਾਂ ਤਿਆਰੀ ਦੀ ਵਿਉਂਤ ਬਣਾਈ। ਪਹਿਲੀ ਲੜਾਈ ਤਾਂ ਖੁਲ੍ਹੇ ਮੈਦਾਨ ਵਿੱਚ ਹੋਈ ਜਿੱਥੇ ਉਸ ਨੇ ਆਪਣੇ ਗਾਜ਼ੀਆਂ ਨੂੰ ਤਲਵਾਰਾਂ ਤੇ ਨੇਜ਼ਿਆਂ ਨਾਲ ਲੈਸ ਕਰਕੇ ਤੋਪਾਂ ਤੇ ਬੰਦੂਕਾਂ ਨਾਲ ਲੈਸ ਅਨੁਸ਼ਾਸਿਤ ਸੈਨਾ ਦੇ ਟਾਕਰੇ ਤੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਮੈਦਾਨ ਵਿੱਚ ਉਤਾਰ ਦਿੱਤਾ। ਇਹ ਲੜਾਈ ਇਕ ਦਿਨ ਚੱਲੀ ਤੇ ਮੁਜ਼ੱਫਰ ਖ਼ਾਂ ਆਪਣੀ ਬਚੀ ਖੁਚੀ ਫ਼ੌਜ ਲੈ ਕੇ ਸ਼ਹਿਰ ਦੀ ਚਾਰ ਦੀਵਾਰੀ ਅੰਦਰ ਚਲਾ ਗਿਆ। ਦੂਸਰਾ ਦੌਰ ਉਸ ਸਮੇਂ ਸ਼ੁਰੂ ਹੋਇਆ ਜਦੋਂ ਲਾਹੌਰ ਦੀਆਂ ਫ਼ੌਜਾਂ ਨੇ ਸ਼ਹਿਰ ਨੂੰ ਘੇਰਾ ਪਾ ਕੇ ਇਸ ਦੀ ਚਾਰਦੀਵਾਰੀ ’ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਰਖਵਾਲਿਆਂ ਨੇ ਉਹਨਾਂ ਨੂੰ ਕਈ ਹਫ਼ਤੇ ਦੂਰ ਹੀ ਰੱਖਿਆ ਤੇ ਸ਼ਹਿਰ ਵਿੱਚ ਵੜਨ ਨਾ ਦਿੱਤਾ। ਜਦੋਂ ਸ਼ਹਿਰ ਦੀਆਂ ਦੀਵਾਰਾਂ ਡਿੱਗਣ ਲੱਗੀਆਂ ਤਾਂ ਰਾਖੇ ਤੀਸਰੀ ਤੇ ਆਖ਼ਰੀ ਦੌਰ ਦੀ ਲੜਾਈ ਲੜਨ ਲਈ ਕਿਲ੍ਹੇ ਦੇ ਅੰਦਰ ਵੜ ਗਏ।

ਕਿਲ੍ਹੇ ਉਦਾਲੇ ਵੱਡੀ ਡੂੰਘੀ ਖਾਈ ਸੀ। ਭਾਵੇਂ ਸਾਲ ਦੇ ਉਸ ਸਮੇਂ ਮਾਰਚ ਦੇ ਮਹੀਨੇ ਖਾਈ ਵਿੱਚ ਪਾਣੀ ਨਹੀਂ ਭਰਿਆ ਹੋਇਆ ਸੀ ਤਾਂ ਵੀ ਇਹ ਇਤਨੀ ਚੌੜੀ ਸੀ ਕਿ ਤੋਪਾਂ ਕਿਲ੍ਹੇ ਦੀ ਦੀਵਾਰ ਦਾ ਕੁਝ ਨੁਕਸਾਨ ਨਹੀਂ ਕਰ ਸਕਦੀਆਂ ਸਨ ਤੇ ਡੂੰਘੀ ਇਤਨੀ ਸੀ ਕਿ ਇਸ ਨਾਲ ਸੁਰੰਗਾਂ ਵਿਛਾਉਣ ਵਾਲਿਆਂ ਦਾ ਕਾਰਜ ਵੀ ਜ਼ੋਖ਼ਮ ਭਰਿਆ ਹੋ ਗਿਆ ਸੀ। ਪੂਰਾ ਇਕ ਮਹੀਨਾ ਇਲਾਹੀ ਬਖ਼ਸ਼ ਦਾ ਤੋਪਖਾਨਾ ਵਿਸ਼ਾਲ ਕੰਧਾਂ ’ਤੇ ਗੋਲੇ ਵਰ੍ਹਾਉਂਦਾ ਰਿਹਾ ਪਰ ਕੋਈ ਨੁਕਸਾਨ ਨਾ ਪਹੁੰਚਾ ਸਕਿਆ। ਮਾਰਚ ਦੀ ਥਾਂ ਅਪ੍ਰੈਲ ਚੜ੍ਹ ਗਿਆ ਤੇ ਗਰਮੀ ਸਹਿਣੀ ਔਖੀ ਹੋ ਗਈ। ਵਰਖਾ ਰੁੱਤ ਵੀ ਬਹੁਤੀ ਦੂਰ ਨਹੀਂ ਸੀ। ਜੇ ਕਿਲ੍ਹੇ ਤੇ ਖਾਈ ਦੇ ਪਾਣੀ ਨਾਲ ਭਰੇ ਜਾਣ ਤੋਂ ਪਹਿਲਾਂ ਅਧਿਕਾਰ ਨ ਕੀਤਾ ਗਿਆ ਤਾਂ ਇਸ ’ਤੇ ਕਦੇ ਵੀ ਜਿੱਤ ਪ੍ਰਾਪਤ ਨਹੀਂ ਕੀਤੀ ਜਾ ਸਕੇਗੀ।

ਅਪ੍ਰੈਲ ਵਿੱਚ ਜ਼ਮਜ਼ਮਾ ਤੋਪ ਵੀ ਪਹੁੰਚ ਗਈ। ਇਸ ਵਾਰ ਇਹ ਵਧੇਰੇ ਉਪਯੋਗੀ ਸਿੱਧ ਹੋਈ। ਹਰ ਨਿਸ਼ਾਨੇ ਨਾਲ ਇਸ ਵਿੱਚ ਸਖ਼ਤ ਧਾਤ ਦੇ 80 ਗੋਲੇ ਨਿਕਲਦੇ ਤੇ ਕੰਧਾਂ ਨੂੰ ਵਜ ਕੇ ਮਘੋਰੇ ਕਰ ਦਿੰਦੇ। ਜਦੋਂ ਰਾਖਿਆਂ ਦੀ ਸਾਰੀ ਸ਼ਕਤੀ ਨੁਕਸਾਨ ਨੂੰ ਰੋਕਣ ਤੇ ਲੱਗੀ ਹੋਈ ਸੀ[5], ਤਾਂ ਨਿਹੰਗਾਂ ਦੀ ਇਕ ਟੋਲੀ ਨੇ ਹਨੇਰੇ ਦਾ ਲਾਭ ਲੈ ਕੇ ਕੰਧ ਦੇ ਇਕ

---

5. ਗੁਲਾਮ ਜੀਲਾਣੀ ਨੇ ਜੰਗ-ਇ-ਮੁਲਤਾਨ ਵਿੱਚ ਬੜਾ ਪ੍ਰੇਰਨਾਦਾਇਕ ਤੇ ਜੋਸ਼ ਦਿਵਾਉਣ ਵਾਲਾ ਬਿਰਤਾਂਤ ਦਿੱਤਾ ਸੀ। ਉਹ ਇਕ ਜਾਸੂਸ ਸੀ ਜੋ ਦਰਬਾਰ ਦੀਆਂ ਫ਼ੌਜਾਂ ਵਿੱਚ ਮਿਲ ਗਿਆ ਸੀ। ਉਸ ਨੇ ਵਰਣਨ ਕੀਤਾ ਹੈ ਕਿ ਤੋਪ ਦਾ ਇਕ ਪਹੀਆ ਟੁੱਟ ਗਿਆ ਜਿਸ ਕਾਰਨ ਬਿਨਾਂ ਆਸਰੇ ਉਸ ਵਿੱਚੋਂ ਗੋਲਾ ਦਾਗਿਆ ਨਹੀਂ ਜਾ ਸਕਦਾ ਸੀ। ਦਰਬਾਰ ਦੇ ਸੈਨਿਕ ਇਕ ਦੂਸਰੇ ਨਾਲ ਤੋਪ ਨੂੰ ਆਪਣੇ ਮੋਢਿਆਂ ਨਾਲ ਆਸਰਾ ਦੇਣ ਲਈ ਖਹਿਬੜ ਰਹੇ ਸਨ। ਤੋਪ ਦੇ ਝਟਕੇ ਨਾਲ ਬਹੁਤ ਸਾਰੇ ਮਾਰੇ ਗਏ।

ਪਾਸੇ ਖਾਈ ਵਿੱਚ ਸੁਰੰਗ ਵਿਛਾਉਣ ਵਿੱਚ ਸਫ਼ਲ ਹੋ ਗਈ। ਅਗਲੀ ਸਵੇਰ ਕੰਧ ਦਾ ਇਕ ਹਿੱਸਾ ਬਾਰੂਦ ਨਾਲ ਉਡਾ ਦਿੱਤਾ ਗਿਆ।

ਨਵਾਬ ਤਾਂ ਹਥਿਆਰ ਸੁੱਟਣ ਲਈ ਤਿਆਰ ਸੀ, ਪਰੰਤੂ ਆਪਣੇ ਸਬੰਧੀਆਂ ਤੇ ਸਰਦਾਰਾਂ ਦੇ ਫਿਟਕਾਰਨ ਤੋਂ ਅਧੀਨਗੀ ਪ੍ਰਵਾਨ ਕਰਨ ਦੀਆਂ ਸ਼ਰਤਾਂ ਤੋਂ ਮੁੱਕਰ ਗਿਆ। ਜੰਗ ਫਿਰ ਸ਼ੁਰੂ ਹੋ ਗਈ। ਨਿਹੰਗ ਮੁਖੀ ਸਾਧੂ ਸਿੰਘ[6] ਨੇ ਆਪਣੇ ਦਲ ਨਾਲ ਸਿਰ ਧੜ ਦੀ ਬਾਜ਼ੀ ਲਾ ਕੇ ਨਿਧੜਕਤਾ ਨਾਲ ਇਕ ਪਾੜ ਵਿੱਚੋਂ ਦੀ ਲੰਘ ਕੇ ਰਾਖਿਆਂ ਨੂੰ ਜਾ ਘੇਰਿਆ। ਮੁਜ਼ੱਫਰ ਖ਼ਾਂ, ਉਸ ਦੇ ਦੋ ਲੜਕੇ ਤੇ ਇਕ ਭਤੀਜਾ ਲੜਦੇ ਹੋਏ ਮਾਰੇ ਗਏ ਤੇ ਉਸ ਦੇ ਦੋ ਛੋਟੇ ਲੜਕਿਆਂ ਨੂੰ ਬੰਦੀ ਬਣਾ ਲਿਆ ਗਿਆ।

ਮੁਲਤਾਨ ਦਾ ਕਿਲ੍ਹਾ 2 ਜੂਨ, 1818 ਨੂੰ ਅਧੀਨ ਹੋ ਗਿਆ। ਛੇਤੀ ਹੀ ਮਗਰੋਂ ਸੁਜਾਹਬਾਦ ਦਾ ਕਿਲ੍ਹਾ ਵੀ ਜਿੱਤ ਲਿਆ ਗਿਆ। ਵਿਜੈਤਾ ਮਿਸਰ ਦੀਵਾਨ ਚੰਦ ਨੂੰ "ਜ਼ਫ਼ਰ ਜੰਗ" ਦੀ ਉਪਾਧੀ ਨਾਲ ਸੁਸ਼ੋਭਿਤ ਕੀਤਾ ਗਿਆ।[7]

ਮੁਲਤਾਨ ਉੱਪਰ ਜਿੱਤ ਨਾਲ ਪੰਜਾਬ ਵਿੱਚੋਂ ਅਫ਼ਗਾਨਾਂ ਦਾ ਪ੍ਰਭਾਵ ਖ਼ਤਮ ਹੋ ਗਿਆ। ਇਸ ਨਾਲ ਦੱਖਣ ਵਿੱਚ ਮੁਸਲਮਾਨ ਰਿਆਸਤਾਂ ਦੀ ਮਜ਼ਬੂਤ ਪੰਗਤੀ ਟੁੱਟ ਗਈ। ਇਸ ਮਗਰੋਂ ਬਹਾਵਲਪੁਰ, ਡੇਰਾ ਗਾਜ਼ੀ ਖ਼ਾਂ, ਡੇਰਾ ਇਸਮਾਈਲ ਖ਼ਾਂ ਤੇ ਮਾਨਕੇਰਾ ਦੇ ਹਾਕਮਾਂ ਨੂੰ ਵੀ ਲਾਹੌਰ ਦਰਬਾਰ ਨੇ ਆਪਣੇ ਅਧੀਨ ਕਰ ਲਿਆ। ਇਸ ਨਾਲ ਸਿੰਧ ਵੱਲ ਵਧਣ ਦਾ ਰਸਤਾ ਖੁਲ੍ਹ ਗਿਆ। ਇਹਨਾਂ ਸਭ ਫ਼ੌਜੀ ਤੇ ਸਿਆਸੀ ਲਾਭਾਂ ਦੇ ਨਾਲ-ਨਾਲ ਮੁਲਤਾਨ ਇਕ ਵੱਡੀ ਆਰਥਿਕ ਪ੍ਰਾਪਤੀ ਸੀ। ਇਸ ਤੋਂ ਸਾਲਾਨਾ 7 ਲੱਖ ਦੀ ਆਮਦਨ ਮਿਲਣ ਲੱਗੀ।[8]

ਦਰਬਾਰ ਵਿੱਚ 1818 ਈ: ਵਿੱਚ ਜਿਹੜੀ ਮਹੱਤਵਪੂਰਨ ਤਬਦੀਲੀ ਆਈ, ਉਹ ਜਮਾਂਦਾਰ ਖ਼ੁਸ਼ਹਾਲ ਸਿੰਘ ਦੀ ਥਾਂ ਡੋਗਰਾ ਧਿਆਨ ਸਿੰਘ ਦੀ ਡਿਉੜੀਦਾਰ ਵਜੋਂ ਯੁਕਤੀ ਸੀ। ਨਵਾਂ ਅਹੁਦੇਦਾਰ ਸਨਿਮਰ ਤੇ ਨਿਰਦੋਸ਼ ਸ਼ਿਸ਼ਟਾਚਾਰ ਦਾ ਮਾਲਕ ਸੀ। ਉਹ ਦਰਬਾਰ

---

6. ਪ੍ਰੇਮ ਸਿੰਘ ਸਮੇਤ ਬਹੁਤ ਸਾਰੇ ਲੇਖਕਾਂ ਦੇ ਬਿਰਤਾਂਤਾਂ ਵਿੱਚ ਇਸ ਵਿਜਈ ਹਮਲੇ ਦਾ ਸਿਹਰਾ ਫੂਲਾ ਸਿੰਘ ਨੂੰ ਦਿੱਤਾ ਗਿਆ ਹੈ। ਸੋਹਣ ਲਾਲ ਬਿਲਕੁਲ ਸਹੀ ਵਰਣਨ ਕਰਦਾ ਹੈ ਕਿ ਉਸ ਸਮੇਂ ਫੂਲਾ ਸਿੰਘ ਅਟਕ ਵਿੱਚ ਸੀ।
7. ਰਣਜੀਤ ਸਿੰਘ ਨੇ ਅੰਗਰੇਜ਼ ਯਾਤਰੀ ਵਿਲੀਅਮ ਮੂਰਕਰਾਫਟ ਨੂੰ ਦੱਸਿਆ ਕਿ ਮੁਜ਼ੱਫਰ ਖ਼ਾਂ ਦੇ ਜਿਹੜੇ 500 ਆਦਮੀਆਂ ਨੇ ਆਤਮ-ਸਮਰਪਣ ਕਰ ਦਿੱਤਾ ਉਹਨਾਂ ਦੀਆਂ ਜਾਨਾਂ ਬਖ਼ਸ਼ ਦਿੱਤੀਆਂ ਗਈਆਂ ਸਨ। ਗ੍ਰਿਫਿਨ, ਰਣਜੀਤ ਸਿੰਘ, ਪੰਨਾ 187 ਇਸ ਨੂੰ ਸਹੀ ਨਹੀਂ ਮੰਨਦਾ ਪਰ ਬਿਨਾਂ ਕਿਸੇ ਸ੍ਰੋਤ ਦਾ ਹਵਾਲਾ ਦੇਣ ਦੇ ਲਿਖਦਾ ਹੈ ਕਿ ਉਸ ਨੇ ਸਾਰੀ ਰੱਖਿਆ ਸੈਨਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਉਸ ਨੇ ਇਹ ਵੀ ਲਿਖਿਆ ਸੀ ਕਿ ਮੁਲਤਾਨ ਸ਼ਹਿਰ ਨੂੰ ਲੁੱਟਿਆ ਗਿਆ ਤੇ ਉਸ ਤੋਂ 20 ਲੱਖ ਪੌਂਡ ਦਾ ਮਾਲ ਲੁਟੇਰਿਆਂ ਦੇ ਹੱਥ ਲੱਗਾ ਜਿਹਨਾਂ ਤੋਂ ਦਰਬਾਰ ਨੇ 5 ਲੱਖ ਮੁੜ ਪ੍ਰਾਪਤ ਕਰ ਲਏ।
8. ਸੋਹਨ ਲਾਲ ਅਨੁਸਾਰ ਮੁਲਤਾਨ 6 ਲੱਖ ਰੁਪੈ ਸਾਲਾਨਾ ਦੇ ਹਿਸਾਬ ਨਾਲ ਪਿਸ਼ਾਵਰ ਦੇ ਦੀਵਾਨ ਸ਼ਾਮ ਸਿੰਘ ਨੂੰ ਠੇਕੇ 'ਤੇ ਦਿੱਤਾ ਗਿਆ ਤੇ ਰਹਿੰਦਾ ਇਕ ਲੱਖ ਪ੍ਰਬੰਧ ਦੇ ਖ਼ਰਚੇ ਲਈ ਵਰਤਿਆ ਗਿਆ। ਸੀਤਾ ਰਾਮ ਕੋਹਲੀ ਅਨੁਸਾਰ ਮੁਲਤਾਨ ਤੋਂ ਅਸਲ ਆਮਦਨ 6,80,975 ਰੁਪੈ ਸੀ। (ਮਹਾਰਾਜਾ ਰਣਜੀਤ ਸਿੰਘ, ਪੰਨਾ 48)

ਵਿੱਚ ਆਪਣੇ ਦੋ ਭਰਾ ਵੀ ਲੈ ਆਇਆ। ਵੱਡਾ ਗੁਲਾਬ ਸਿੰਘ ਬੇਅਸੂਲਾ ਤੇ ਅਭਿਲਾਖੀ ਸੀ। ਛੋਟਾ ਸੁਚੇਤ ਸਿੰਘ ਆਪਣੇ ਜਮਾਂਦਰੂ ਸ਼ਿਸ਼ਟਾਚਾਰੀ ਸੁਭਾਅ ਦੇ ਨਾਲ-ਨਾਲ ਬਹੁਤ ਸੁਹਣਾ ਸੀ। ਉਹਦੀ ਨਿਯੁਕਤੀ ਮਹਾਰਾਜੇ ਕੋਲ ਬਿਨੈ-ਪੱਤਰ ਪੇਸ਼ ਕਰਨ ਦੀ ਲਗਾਈ ਗਈ ਸੀ। ਇਸ ਤਰ੍ਹਾਂ ਦਾ ਹੀ ਧਿਆਨ ਸਿੰਘ ਦਾ ਲੜਕਾ ਹੀਰਾ ਸਿੰਘ ਸੀ ਜੋ ਛੋਟੀ ਮਹਾਰਾਜੇ ਦਾ ਲਾਡਲਾ ਤੇ ਚਹੇਤਾ ਬਣ ਗਿਆ। ਡੋਗਰਿਆਂ ਦਾ ਪ੍ਰਭਾਵ ਹੌਲੀ-ਹੌਲੀ ਵਧਦਾ ਗਿਆ ਤੇ ਆਖ਼ਰ ਉਹ ਪੰਜਾਬ ਦਰਬਾਰ ਦਾ ਸ਼ਕਤੀਸ਼ਾਲੀ ਤੇ ਪ੍ਰਮੁੱਖ ਭਾਗ ਬਣ ਗਏ।

**ਸਿੰਧ ਦਰਿਆ ਤੋਂ ਪਾਰ ਪਿਸ਼ਾਵਰ ਵੱਲ**—ਅਗਸਤ 1818 ਵਿੱਚ ਸ਼ਹਿਜ਼ਾਦਾ ਕਾਮਰਾਨ ਨੇ ਵਜ਼ੀਰ ਫਤਿਹ ਖ਼ਾਂ ਬਾਰਕਜ਼ਈ ਨੂੰ ਕਤਲ ਕਰ ਦਿੱਤਾ, ਜਿਸ ਦੇ ਪਿਤਾ ਸ਼ਾਹ ਮਹਿਮੂਦ ਨੂੰ ਕਈ ਸਾਲਾਂ ਤੋਂ ਵਜ਼ੀਰ ਨੇ ਕਾਬਲ ਦੇ ਤਖ਼ਤ 'ਤੇ ਬਿਠਾਇਆ ਹੋਇਆ ਸੀ। ਵਜ਼ੀਰ ਦੇ ਅਨੇਕਾਂ ਭਰਾ ਬਦਲੇ ਦੀ ਭਾਵਨਾ ਨਾਲ ਮੈਦਾਨ ਵਿੱਚ ਆ ਗਏ ਤੇ ਅਫ਼ਗਾਨਿਸਤਾਨ ਗ੍ਰਹਿ ਯੁੱਧ ਵਿੱਚ ਉਲਝ ਗਿਆ।

ਇਸ ਝਗੜੇ ਦੀ ਸਿਖਰ ਦੇ ਸਮੇਂ ਮਰਹੂਮ ਵਜ਼ੀਰ ਫਤਿਹ ਖ਼ਾਂ ਦੇ ਬਾਰਕਜ਼ਈ ਰਿਸ਼ਤੇਦਾਰਾਂ ਤੇ ਮਹਿਮੂਦ ਦੀ ਸਦੋਜ਼ਈ ਸ਼ਾਖਾ ਦੇ ਅਫ਼ਗਾਨਾਂ ਨੇ ਪੰਜਾਬ ਨਾਲ ਲੱਗਦੀ ਸਰਹੱਦ ਤੇ ਦੱਖਣ ਪੂਰਬ ਦੀਆਂ ਰੱਖਿਆ ਚੌਕੀਆਂ ਵੱਲ ਬਹੁਤਾ ਧਿਆਨ ਨ ਦਿੱਤਾ ਤੇ ਉਹਨਾਂ ਦੀ ਸੁਰੱਖਿਆ ਢਿੱਲੀ ਹੋ ਗਈ। ਅਟਕ ਨੂੰ ਵਧੇਰੇ ਸੁਰੱਖਿਅਤ ਕਰਨ ਲਈ ਇਹ ਸੁਨਹਿਰੀ ਮੌਕਾ ਸੀ ਜੋ ਕਿ ਵੈਰੀ ਕਬਾਇਲੀਆਂ ਵਿੱਚ ਇਕ ਟਾਪੂ ਵਾਂਗ ਘਿਰਿਆ ਹੋਇਆ ਸੀ, ਤੇ ਇਹ ਤਾਂ ਹੀ ਸੰਭਵ ਸੀ ਜੇ ਸੀਮਾ ਨੂੰ ਉੱਤਰ ਵਿੱਚ ਪਿਸ਼ਾਵਰ ਵੱਲ ਤੇ ਜੇ ਸੰਭਵ ਹੋਵੇ ਖੈਬਰ ਦੇ ਦੱਰੇ ਤੱਕ ਵਧਾਇਆ ਜਾ ਸਕੇ।

ਅਕਤੂਬਰ 1818 ਵਿੱਚ ਮਹਾਰਾਜੇ ਨੇ ਆਪਣੀ ਸੈਨਾ ਦੀ ਅਗਵਾਈ ਉੱਤਰ-ਪੱਛਮ ਵੱਲ ਜਾਣ ਲਈ ਕੀਤੀ। ਉਹਦੇ ਨਾਲ ਜੋ ਜਰਨੈਲ ਗਏ ਉਹ ਉਸ ਇਲਾਕੇ ਅਤੇ ਉੱਥੋਂ ਦੇ ਲੋਕਾਂ ਦੇ ਚੰਗੇ ਭੇਤੀ ਸਨ ਤੇ ਉਹਨਾਂ ਦੇ ਨਾਮ ਵੀ ਕਬਾਇਲੀਆਂ ਲਈ ਹਊਆ ਬਣਦੇ ਜਾ ਰਹੇ ਸਨ ਤੇ ਉਹ ਸਨ ਹਰੀ ਸਿੰਘ ਨਲਵਾ ਤੇ ਨਿਹੰਗ ਫੂਲਾ ਸਿੰਘ।

ਫ਼ੌਜ ਰੁਹਤਾਸ, ਰਾਵਲਪਿੰਡੀ ਤੇ ਹਸਨ ਅਬਦਾਲ 'ਚੋਂ ਲੰਘਦੀ ਹੋਈ ਹਜ਼ਾਰਾ ਦੇ ਮੈਦਾਨਾਂ ਵਿੱਚ ਜਾ ਪਹੁੰਚੀ। ਹਜ਼ਾਰਾ ਵਿੱਚ ਖਟਕ ਕਬਾਇਲੀਆਂ ਨੇ ਅਟਕ ਪਾਰ ਕਰਨ ਵਾਲੇ ਜਾਸੂਸੀ ਦਸਤੇ 'ਤੇ ਘਾਤ ਲਾ ਕੇ ਹਮਲਾ ਕਰ ਦਿੱਤਾ ਤੇ ਸਭ ਨੂੰ ਹੀ ਮਾਰ ਦਿੱਤਾ। ਇਹ ਇਲਾਕਾ ਦਰਬਾਰ ਦੇ ਅਧੀਨ ਸੀ ਤੇ ਖਟਕ ਲਾਹੌਰ ਦਰਬਾਰ ਨੂੰ ਖਿਰਾਜ ਅਦਾ ਕਰਦੇ ਸਨ। ਘਾਤ ਲਾ ਕੇ ਹਮਲਾ ਲੜਾਈ ਨਹੀਂ ਸੀ ਸਗੋਂ ਇਹ ਤਾਂ ਵਿਸ਼ਵਾਸਘਾਤੀ ਬਗ਼ਾਵਤ ਸੀ।

ਇਸ ਘਟਨਾ ਦੀ ਖ਼ਬਰ ਨੇ ਕਦੇ ਕਦਾਈਂ ਗੁੱਸੇ ਵਿੱਚ ਆਉਣ ਵਾਲੇ ਮਹਾਰਾਜੇ ਨੂੰ ਕਰੋਧ ਤੇ ਗੁੱਸਾ ਬਹੁਤ ਭੜਕਾ ਦਿੱਤਾ। ਉਸ ਨੇ ਆਪਣੀ ਤਲਵਾਰ ਮਿਆਨ ਚੋਂ ਕੱਢੀ ਤੇ ਮੁਹਰਾਂ ਦਾ ਭਰਿਆ ਥਾਲ ਦਰਿਆ ਅਟਕ ਦੀ ਭੇਟਾ ਕਰਨ ਲਈ ਵਗਾਹ ਕੇ ਪਾਣੀ ਵਿੱਚ ਸੁੱਟ ਦਿੱਤਾ ਤੇ ਆਪ ਹਾਥੀ ਉੱਤੇ ਅਸਵਾਰ ਹੋ ਕੇ ਘੁੰਮਣਘੇਰੀਆਂ ਖਾਂਦੇ ਦਰਿਆ ਵਿੱਚ ਠਿੱਲ੍ਹ ਪਿਆ। ਉਸ ਦੀ ਸੈਨਾ ਦੇ ਬਾਕੀ ਆਦਮੀ ਘੋੜਿਆਂ 'ਤੇ ਹੀ ਉਸ ਦੇ ਮਗਰ ਠਿਲ੍ਹ ਪਏ ਤੇ ਕੁਝ ਨੇ ਦਰਿਆ ਤਰ ਕੇ ਪਾਰ ਕੀਤਾ। ਕਬਾਇਲੀ ਪੰਜਾਬੀ ਸੈਨਾ ਦੇ ਗੁੱਸਾ ਦਾ

ਮੁਕਾਬਲਾ ਨ ਕਰ ਸਕੇ। ਕਬਾਇਲੀਆਂ ਦੇ ਖੈਰਾਬਾਦ ਤੇ ਜਹਾਂਗੀਰਾ ਨਾਮ ਕਿਲ੍ਹਿਆਂ ਉੱਤੇ ਅਧਿਕਾਰ ਕਰ ਲਿਆ ਗਿਆ ਤੇ ਸੈਨਿਕਾਂ ਨੂੰ ਖਟਕ ਕਬੀਲਿਆਂ ਦੇ ਪਿੰਡ ਲੁੱਟਣ ਦੀ ਖੁੱਲ੍ਹ ਦੇ ਦਿੱਤੀ ਗਈ। ਫਿਰ ਵੀ ਜਦੋਂ ਉਹਨਾਂ ਦੇ ਮੁਖੀਏ ਫੀਰੋਜ਼ ਖ਼ਾਂ ਨੇ ਅਧੀਨਗੀ ਪ੍ਰਵਾਨ ਕਰ ਲਈ, ਤਾਂ ਉਸ ਨੂੰ ਮਾਫ਼ ਕਰਕੇ ਮੁੜ ਉੱਥੇ ਬਹਾਲ ਕਰ ਦਿੱਤਾ।

ਇਸ ਤੋਂ ਪਿੱਛੋਂ ਸਿੱਖ ਸੈਨਾ ਪਿਸ਼ਾਵਰ ਵੱਲ ਵਧੀ। ਪਿਸ਼ਾਵਰ ਦੇ ਅਫ਼ਗਾਨ ਗਵਰਨਰ ਯਾਰ ਮੁਹੰਮਦ ਖ਼ਾਂ ਨੇ ਜਦੋ ਖਟਕਾਂ ਉੱਪਰ ਲਾਹੌਰ ਦਰਬਾਰ ਦੀ ਜਿੱਤ ਦੀ ਖ਼ਬਰ ਸੁਣੀ ਤਾਂ ਉਹ ਬਹੁਤ ਡਰ ਗਿਆ ਅਤੇ ਆਪਣੀਆਂ 14 ਵੱਡੀਆਂ ਤੋਪਾਂ ਤੇ ਜੰਗੀ ਸਾਜ਼ੋ ਸਾਮਾਨ ਪਿੱਛੇ ਛੱਡ ਕੇ ਸ਼ਹਿਰ 'ਚੋਂ ਨੱਸ ਗਿਆ। ਨਵੰਬਰ 1819 ਵਿੱਚ ਪੰਜਾਬੀ ਪਠਾਣਾਂ ਦੇ ਪ੍ਰਸਿੱਧ ਕਿਲ੍ਹੇ ਵਿੱਚ ਦਾਖਲ ਹੋ ਗਏ। ਅਫ਼ਗਾਨਾਂ ਤੇ ਪਠਾਣਾਂ ਦੀ ਰੀਤੀ ਤੇ ਆਦਤ ਦੇ ਉਲਟ, ਜੋ ਸਦਾ ਹੀ ਉੱਤਰ ਭਾਰਤ ਦੇ ਸ਼ਹਿਰਾਂ ਤੇ ਕਸਬਿਆਂ ਨੂੰ ਲੁੱਟਦੇ ਰਹੇ ਸਨ, ਮਹਾਰਾਜੇ ਨੇ ਆਪਣੇ ਸੈਨਿਕਾਂ ਨੂੰ ਹੁਕਮ ਦੇ ਦਿੱਤਾ ਕਿ ਉਹ ਕਿਸੇ ਵੀ ਆਦਮੀ ਜਾਂ ਉਹਨਾਂ ਦੀ ਜਾਇਦਾਦ ਨੂੰ ਹੱਥ ਨਾ ਲਾਉਣ। ਅਗਲੀ ਸਵੇਰ ਉਹ ਹਾਥੀ 'ਤੇ ਅਸਵਾਰ ਹੋ ਕੇ ਬਾਜ਼ਾਰਾਂ ਵਿੱਚੋਂ ਦੀ ਲੰਘਿਆ। ਅੱਠ ਸੌ ਸਾਲਾਂ ਵਿੱਚ ਪਹਿਲੀ ਵਾਰ ਸ਼ਹਿਰ ਦੀਆਂ ਗਲੀਆਂ ਬਾਜ਼ਾਰਾਂ ਵਿੱਚ ਕੋਈ ਭਾਰਤੀ ਵਿਜੈਤਾ ਦੀ ਸਵਾਰੀ ਵੇਖੀ ਗਈ।

ਜਹਾਂ ਦਾਦ ਖ਼ਾਂ, (ਜਿਸ ਨੇ ਪੰਜ ਸਾਲ ਪਹਿਲਾਂ ਦਰਬਾਰ ਨੂੰ ਅਟਕ ਦਾ ਕਿਲ੍ਹਾ ਸੌਂਪਿਆ ਸੀ) ਨੂੰ ਪਿਸ਼ਾਵਰ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ। ਪਰ ਜਿਉਂ ਹੀ ਪੰਜਾਬੀ ਫ਼ੌਜ ਉੱਥੋਂ ਵਾਪਸ ਆਈ ਤਾਂ ਦੋਸਤ ਮੁਹੰਮਦ ਨੇ, ਜੋ ਬਾਰਕਜ਼ਈ ਭਰਾਵਾਂ ਵਿੱਚੋਂ ਇਕ ਸੀ ਤੇ ਉਹ ਅਫ਼ਗਾਨ ਰੰਗ ਮੰਚ ਦਾ ਮੁੱਖ ਅਭਿਨੇਤਾ ਬਣ ਗਿਆ ਸੀ, ਉਸ ਨੇ ਜਹਾਂਦਾਦ ਖ਼ਾਂ ਨੂੰ ਕਾਬਲ ਵਿੱਚੋਂ ਕੱਢ ਦਿੱਤਾ। ਦੋਸਤ ਮੁਹੰਮਦ ਨੇ ਇਕ ਲੱਖ ਰੁਪਿਆ ਸਾਲਾਨਾ ਖਿਰਾਜ ਦੇਣ ਤੇ ਮਹਾਰਾਜੇ ਦੀ ਪਿਸ਼ਾਵਰ ਉੱਪਰ ਪ੍ਰਭੁਤਾ ਸਵੀਕਾਰ ਕਰਨ ਦੀ ਪੇਸ਼ਕਸ਼ ਕੀਤੀ। ਦਰਬਾਰ ਨੇ ਇਹ ਪੇਸ਼ਕਸ਼ ਪ੍ਰਵਾਨ ਕਰ ਲਈ ਤੇ ਆਪਣੀ ਸੈਨਾ ਨੂੰ ਇਕ ਹੋਰ ਔਖੀ ਮੁਹਿੰਮ ਤੋਂ ਬਚਾ ਲਿਆ।

**ਜੁਲਾਈ 1819 ਵਿੱਚ ਕਸ਼ਮੀਰ ਉੱਪਰ ਜਿੱਤ**—ਕਸ਼ਮੀਰ ਦਾ ਗਵਰਨਰ ਆਜ਼ਿਮ ਖ਼ਾਂ, ਵਜ਼ੀਰ ਫਤਿਹ ਖ਼ਾਂ ਬਾਰਕਜ਼ਈ ਦਾ ਭਰਾ ਸੀ। ਉਹ ਵਜ਼ੀਰ ਦੇ ਕਤਲ ਦਾ ਬਦਲਾ ਲੈਣ ਅਫ਼ਗਾਨਿਸਤਾਨ ਚਲਾ ਗਿਆ ਤੇ ਆਪਣੇ ਛੋਟੇ ਭਰਾ ਜੱਬਾਰ ਖ਼ਾਂ ਨੂੰ ਵਾਦੀ ਦੀ ਰੱਖਿਆ ਕਰਨ ਲਈ ਥੋੜ੍ਹੀ ਜਿਹੀ ਫ਼ੌਜ ਦੇ ਕੇ ਪਿੱਛੇ ਛੱਡ ਗਿਆ। ਜਹਾਂਦਾਦ ਖਾਂ ਨੇ ਸੋਚਿਆ ਕਿ ਹਾਲਤ ਅਨੁਸਾਰ ਵਧੀਆ ਨੀਤੀ ਇਹੋ ਸੀ ਕਿ ਸਖ਼ਤੀ ਨਾਲ ਹਕੂਮਤ ਕੀਤੀ ਜਾਵੇ। ਉਸ ਦਾ ਗ਼ੈਰ-ਮੁਸਲਮਾਨ ਕਸ਼ਮੀਰੀਆਂ ਨਾਲ ਸਲੂਕ ਬੜਾ ਸਖ਼ਤ ਸੀ ਤੇ ਬਹੁਤ ਸਾਰੇ ਹਿੰਦੂ ਕਸ਼ਮੀਰ ਘਾਟੀ ਛੱਡਣ ਲਈ ਮਜਬੂਰ ਹੋ ਗਏ ਸਨ। ਸ਼ਰਨਾਰਥੀ ਬਣਨ

---

9. ਪੰਜਾਬ ਤੇ ਉੱਤਰ ਪੱਛਮੀ ਸੀਮਾ ਵਿੱਚ ਪ੍ਰਚੱਲਤ ਲੋਕ-ਕਥਾਵਾਂ ਵਿੱਚ ਇਕ ਇਹ ਵੀ ਸੀ ਕਿ ਜਿਉਂ ਹੀ ਮਹਾਰਾਜੇ ਨੇ ਆਪਣਾ ਹਾਥੀ ਦਰਿਆ ਵਿੱਚ ਉਤਾਰਿਆ ਤਾਂ ਹੜ੍ਹ ਦਾ ਪਾਣੀ ਘਟ ਗਿਆ। ਇਸ ਕਥਾਨਕ ਦੀ ਬੜੀ ਹੀ ਮਨੋਵਿਗਿਆਨਕ ਮਹੱਤਤਾ ਸੀ ਕਿਉਂਕਿ ਇਸ ਨਾਲ ਕਬਾਇਲੀਆਂ ਵਿੱਚ ਇਹ ਗੱਲ ਪ੍ਰਚੱਲਤ ਹੋ ਗਈ ਕਿ "ਖ਼ੁਦਾ ਹਮ ਖਾਲਸਾ ਸੁਦ"—"ਖ਼ੁਦਾ ਵੀ ਸਿੱਖਾਂ ਦਾ ਸਾਥੀ ਬਣ ਗਿਆ ਹੈ।"

ਵਾਲਿਆਂ ਵਿੱਚ ਜਬੱਾਰ ਖ਼ਾਂ ਦਾ ਦੀਵਾਨ (ਮਾਲ ਮੰਤਰੀ) ਪੰਡਤ ਬੀਰਬਲ ਧਾਰ ਵੀ ਸੀ। ਉਹ ਲਾਹੌਰ ਆਪਣੇ ਦੇਸ਼ਵਾਸੀਆਂ ਦੀ ਦੁਰਦਸ਼ਾ ਬਾਰੇ ਸ਼ਿਕਾਇਤ ਕਰਨ ਆਇਆ ਤੇ ਉਸ ਨੇ ਦਰਬਾਰ ਨੂੰ ਸਲਾਹ ਦਿੱਤੀ ਕਿ ਹੁਣ ਕਸ਼ਮੀਰ ਉੱਪਰ ਕਬਜ਼ਾ ਕਰਨ ਦਾ ਸਹੀ ਮੌਕਾ ਸੀ।

ਪੰਜਾਬੀਆਂ ਨੇ ਪਹਿਲਾਂ ਹੀ ਕਸ਼ਮੀਰ ਨੂੰ ਅਫ਼ਗਾਨਿਸਤਾਨ ਨਾਲੋਂ ਵੱਖ ਕਰ ਦਿੱਤਾ ਹੋਇਆ ਸੀ ਤੇ ਉਹਨਾਂ ਦੇ ਕਬਜ਼ੇ ਅਧੀਨ ਉਹ ਸਾਰੇ ਦੱਰੇ ਤੇ ਰਸਤੇ ਸਨ ਜੋ ਜਿਹਲਮ ਘਾਟੀ ਵੱਲ ਜਾਂਦੇ ਸਨ। ਪੰਜਾਬ ਦੀ ਸੈਨਾ ਨੇ ਅਪ੍ਰੈਲ ਵਿੱਚ ਮਹਾਰਾਜੇ ਦੀ ਅਗਵਾਈ ਵਿੱਚ ਵਜ਼ੀਰਾਬਾਦ ਜਾ ਡੇਰੇ ਲਾਏ। ਰਣਜੀਤ ਸਿੰਘ ਆਪ ਮੁੱਢਲੇ ਅੱਡੇ ਜਾਂ ਪੜਾਅ ਵਾਲੇ ਡੇਰੇ ਤੇ ਰਸਦ ਪਾਣੀ ਤੇ ਜੰਗੀ ਸਾਮਾਨ ਦਾ ਅੱਗੇ ਜਾ ਰਹੇ ਦਸਤਿਆਂ ਲਈ ਪ੍ਰਬੰਧ ਕਰਨ ਲਈ ਠਹਿਰ ਗਿਆ। ਬਾਕੀ ਦੀ ਸੈਨਾ ਰਾਜੌਰੀ ਪਹੁੰਚ ਗਈ ਜਿੱਥੇ ਇਸ ਨੂੰ ਦੋ ਭਾਗਾਂ ਵਿੱਚ ਵੰਡ ਦਿੱਤਾ ਗਿਆ। ਇਕ ਦਸਤਾ ਮਿਸਰ ਦੀਵਾਨ ਚੰਦ ਦੇ ਅਧੀਨ ਸੀ ਤੇ ਦੂਸਰਾ ਰਾਜ ਕੁਮਾਰ ਖੜਕ ਸਿੰਘ ਦੇ ਅਧੀਨ ਸੀ। ਉਹਨਾਂ ਨੇ ਸਨ੍ਹੀ ਵਾਂਗ ਅੱਗੇ ਸੋਪੀਆਂ ਦੇ ਅਸਥਾਨ ਤੇ ਮਿਲਣਾ ਸੀ ਜਿੱਥੇ ਉਹਨਾਂ ਦੀ ਅਫ਼ਗਾਨਾਂ ਨਾਲ ਟੱਕਰ ਹੋਣ ਦੀ ਉਮੀਦ ਸੀ। ਰਾਜੌਰੀ ਵਿੱਚ ਇੱਕਾ ਦੁੱਕਾ ਤੇ ਕਿਤੇ-ਕਿਤੇ ਲੜਾਈ ਸ਼ੁਰੂ ਹੋ ਗਈ ਤੇ ਉੱਥੋਂ ਦਾ ਰਾਜਾ ਧੋਖਾ ਦੇ ਕੇ ਅਫ਼ਗਾਨਾਂ ਨਾਲ ਜਾ ਮਿਲਿਆ। ਭਿੰਬਰ ਦੇ ਰਾਜੇ ਨੇ ਦਰਬਾਰ ਦੀਆਂ ਫ਼ੌਜਾਂ ਨੂੰ ਰਸਤੇ ਦੀ ਜਾਣਕਾਰੀ ਦਿੱਤੀ ਤੇ ਖੜਕ ਸਿੰਘ ਦੀਆਂ ਫ਼ੌਜਾਂ ਬਿਨਾਂ ਕਿਸੇ ਮੁਸ਼ਕਲ ਦੇ ਬਹਿਰਾਮਗੋਲਾ ਰਾਹੀਂ ਅੱਗੇ ਵਧੀਆਂ। ਦੂਸਰੇ ਪਾਸਿਉਂ ਦੀਵਾਨ ਚੰਦ ਪੀਰ ਪੰਜਾਲ ਦੀਆਂ ਪਹਾੜੀਆਂ ਲੰਘ ਕੇ ਆਇਆ ਤੇ ਦੋਵੇਂ ਦਸਤੇ ਇਕ ਦੂਸਰੇ ਦੇ ਸਾਮ੍ਹਣੇ ਆ ਗਏ ਜਿੱਥੇ ਜੱਬਾਰ ਖ਼ਾਂ ਸੋਪੀਆਂ ਦੇ ਅਸਥਾਨ 'ਤੇ ਜਬੱਾਰ ਖ਼ਾਂ 12 ਹਜ਼ਾਰ ਅਫ਼ਗਾਨਾਂ ਨਾਲ ਯੁੱਧ ਲਈ ਤਿਆਰ ਬੈਠਾ ਸੀ। ਦੀਵਾਨ ਚੰਦ ਨੇ ਆਪਣੀ ਸੈਨਾ ਨੂੰ ਕੁਝ ਦਿਨਾਂ ਲਈ ਆਰਾਮ ਕਰ ਲੈਣ ਦੀ ਆਗਿਆ ਦੇ ਦਿੱਤੀ। ਜਦੋਂ ਉਹਦੇ ਆਦਮੀ ਤਾਜ਼ਾ ਦਮ ਹੋ ਗਏ ਤਾਂ ਉਸ ਨੇ ਚੁੱਪਚਾਪ ਅਫ਼ਗਾਨਾਂ ਨੂੰ ਘੇਰਾ ਪਾ ਲਿਆ।

ਸੋਪੀਆਂ ਦੀ ਲੜਾਈ 3 ਜੁਲਾਈ 1819 ਨੂੰ ਸਵੇਰ ਵੇਲੇ ਲੜੀ ਗਈ। ਪੰਜਾਬੀਆਂ ਦੀ ਤੋਪਖਾਨੇ ਵਿੱਚ ਪਰਮੁੱਖਤਾ ਨੇ ਅਫ਼ਗਾਨਾਂ ਨੂੰ ਨਜ਼ਦੀਕ ਤੋਂ ਹਮਲਾ ਕਰਨ ਲਈ ਮਜਬੂਰ ਕਰ ਦਿੱਤਾ। ਉਹਨਾਂ ਨਾਲ ਅੱਗੋਂ ਨਿਹੰਗਾਂ ਨੇ ਟੱਕਰ ਲਈ। ਅਫ਼ਗਾਨਾਂ ਨੂੰ ਪਿੱਛੇ ਧੱਕ ਦਿੱਤਾ ਗਿਆ ਤੇ ਮੈਦਾਨ ਵਿੱਚੋਂ ਪਹਾੜੀਆਂ ਵੱਲ ਭੱਜ ਗਏ। ਜਬੱਾਰ ਖ਼ਾਂ ਸਖ਼ਤ ਜ਼ਖ਼ਮੀ ਹੋ ਗਿਆ ਤੇ ਮਸਾਂ ਹੀ ਆਪਣੀ ਜਾਨ ਬਚਾ ਕੇ ਦੌੜ ਸਕਿਆ। ਸੋਪੀਆਂ ਦੀ ਜਿੱਤ ਦੇ ਇਕ ਦਿਨ ਪਿੱਛੋਂ ਖੜਕ ਸਿੰਘ ਤੇ ਮਿਸਰ ਦੀਵਾਨ ਚੰਦ ਸ੍ਰੀਨਗਰ ਵਿੱਚ ਦਾਖ਼ਲ ਹੋਏ।

ਕਸ਼ਮੀਰ ਰਣਜੀਤ ਸਿੰਘ ਦੀ ਮਹੱਤਵਪੂਰਨ ਜਿੱਤ ਸੀ। 70 ਲੱਖ[10] ਸਾਲਾਨਾ ਮਾਮਲੇ ਤੋਂ ਬਿਨਾਂ ਇਸ ਦੀ ਪ੍ਰਾਪਤੀ ਨਾਲ ਰਾਜ ਦੀਆਂ ਹੱਦਾਂ ਤਿੱਬਤ ਤੇ ਚੀਨ ਤੱਕ ਫੈਲ ਗਈਆਂ। ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ ਗਿਆ।

ਡੇਰਾ ਗਾਜ਼ੀ ਖ਼ਾਂ, ਹਜ਼ਾਰਾ ਤੇ ਮਨਕੇਰਾ—ਫਰਵਰੀ 1820 ਈ: ਨੂੰ ਮਹਾਰਾਜੇ ਨੇ

---

10. ਸੋਹਨ ਲਾਲ (ਦਫ਼ਤਰ ਪੰਨਾ 269) ਅਤੇ ਅਮਰ ਨਾਥ ਕਸ਼ਮੀਰ ਦੀ ਆਮਦਨ 70 ਲੱਖ ਰੁਪਏ ਲਿਖਦੇ ਹਨ।

ਦੱਖਣ-ਪੱਛਮੀ ਪੰਜਾਬ ਦਾ ਦੌਰਾ ਕੀਤਾ। ਉਸ ਦਾ ਪਹਿਲਾ ਲੰਬਾ ਪੜਾਅ ਮੁਲਤਾਨ ਸੀ ਜਿੱਥੇ ਉਸ ਨੇ ਆਪਣੇ ਮਰਹੂਮ ਦੁਸ਼ਮਣ ਦੀ ਕਬਰ 'ਤੇ ਉਸ ਨੂੰ ਸ਼ਰਧਾਂਜਲੀ ਭੇਟ ਕੀਤੀ। ਮੁਲਤਾਨ ਤੋਂ ਜਮਾਂਦਾਰ ਖ਼ੁਸ਼ਹਾਲ ਸਿੰਘ ਡੇਰਾ ਗਾਜ਼ੀ ਖ਼ਾਂ ਵੱਲ ਅੱਗੇ ਵਧਿਆ। ਉਸ ਨੇ ਨਵਾਬ ਨੂੰ ਉੱਥੋਂ ਕੱਢ ਦਿੱਤਾ ਜੋ ਸਦਾ ਹੀ ਅਫ਼ਗਾਨਾਂ ਦਾ ਸਾਥ ਦਿੰਦਾ ਰਿਹਾ ਸੀ। ਡੇਰਾ ਗਾਜ਼ੀ ਖ਼ਾਂ ਨਵਾਬ ਬਹਾਵਲਪੁਰ ਨੂੰ ਤਿੰਨ ਲੱਖ ਸਾਲਾਨਾ ਕਰ ਦੀ ਅਦਾਇਗੀ ਬਦਲੇ ਸੌਂਪ ਦਿੱਤਾ ਗਿਆ।

ਮਹਾਰਾਜਾ ਦੱਖਣ ਦੀਆਂ ਦੂਸਰੀਆਂ ਰਿਆਸਤਾਂ ਉੱਪਰ ਹਜ਼ਾਰੇ ਵਿੱਚ ਵੱਡੀ ਪੱਧਰ 'ਤੇ ਗੜਬੜ ਹੋਣ ਕਾਰਨ, ਜਿੱਤ ਦਾ ਕੰਮ ਪੂਰਾ ਨ ਕਰ ਸਕਿਆ। ਇਹ ਖੇਤਰ ਕਸ਼ਮੀਰ ਨਾਲ ਸਬੰਧਿਤ ਸੀ ਪਰ ਜਦ ਤੋਂ ਘਾਟੀ ਉੱਪਰ ਦਰਬਾਰ ਦਾ ਅਧਿਕਾਰ ਹੋ ਗਿਆ ਸੀ, ਹਜ਼ਾਰੇ ਦੇ ਕਬਾਇਲੀ ਬੇਕਾਬੂ ਹੋ ਗਏ ਸਨ। ਉਹਨਾਂ ਨੂੰ ਸਿੱਧੇ ਕਰਨ ਵਿੱਚ ਕਈ ਮਹੀਨੇ ਲੱਗ ਗਏ ਤੇ ਸ਼ਾਂਤੀ ਸਥਾਪਿਤ ਕਰਨ ਵਿੱਚ ਰਾਮ ਦਿਆਲ ਸਮੇਤ ਕਈ ਜਾਨਾਂ ਗੁਆਉਣੀਆਂ ਪਈਆਂ। ਇਹਨਾਂ ਦੰਡਾਤਮਕ ਮੁਹਿੰਮਾਂ ਦੇ ਬਾਵਜੂਦ ਤੇ ਪੰਜਾਬੀਆਂ ਵੱਲੋਂ ਕਿਲ੍ਹਿਆਂ ਦੀ ਇਕ ਨਿਰੰਤਰ ਲੜੀ ਬਣਾਉਣ ਦੇ ਬਾਅਦ ਵੀ ਲਾਹੌਰ ਦਰਬਾਰ ਲਈ ਕਬਾਇਲੀਆਂ ਵਿੱਚ ਸ਼ਾਂਤੀ ਦੀ ਸਥਾਪਨਾ ਇਕ ਸਮੱਸਿਆ ਹੀ ਬਣੀ ਰਹੀ।

1821 ਦੀ ਪਤਝੱੜ ਵਿੱਚ ਮਹਾਰਾਜਾ ਨੇ ਆਪਣੀ ਸੱਸ ਸਦਾ ਕੌਰ ਦੀ ਜਗੀਰ ਜ਼ਬਤ ਕਰਨ ਦਾ ਹੁਕਮ ਦੇ ਦਿੱਤਾ। ਬਟਾਲਾ ਸ਼ੇਰ ਸਿੰਘ ਨੂੰ (ਜੋ ਸਦਾ ਕੌਰ ਦਾ ਦੋਹਤਰਾ ਤੇ ਮਹਿਤਾਬ ਕੌਰ ਦਾ ਪੁੱਤਰ ਸੀ) ਜਾਗੀਰ ਦੇ ਰੂਪ ਵਿੱਚ ਦੇ ਦਿੱਤਾ ਗਿਆ ਤੇ ਬਾਕੀ ਦਾ ਇਲਾਕਾ ਕਾਂਗੜੇ ਵਿੱਚ ਮਿਲਾ ਦਿੱਤਾ ਗਿਆ। ਸਦਾ ਕੌਰ ਜੋ ਬਰਤਾਨਵੀ ਇਲਾਕੇ ਵਿੱਚ ਜਾਣ ਦੀ ਕੋਸ਼ਿਸ਼ ਕਰ ਰਹੀ ਸੀ, ਗਰਿਫਤਾਰ ਕਰ ਲਈ ਗਈ, ਮਹਾਰਾਜੇ ਦੀ ਨਿਗਰਾਨੀ ਵਿੱਚ ਜੇਲ੍ਹ ਵਿੱਚ ਸੁੱਟ ਦਿੱਤਾ। ਉਹ ਦਸੰਬਰ 1832 ਈ: ਵਿੱਚ ਮਰ ਗਈ।[11]

---

11. ਸਦਾ ਕੌਰ ਬਹਾਦਰ ਤੇ ਮਰਦਾਵੇਂ ਸੁਭਾਅ ਵਾਲੀ ਇਸਤਰੀ ਸੀ (ਰੌਸ) ਜਿਸ ਨੇ ਰਣਜੀਤ ਸਿੰਘ ਨੂੰ ਪੰਜਾਬ ਦੇ ਸਰਦਾਰਾਂ ਵਿੱਚੋਂ ਸਭ ਤੋਂ ਤਾਕਤਵਰ ਬਣਾਉਣ ਵਿੱਚ ਉੱਘੀ ਭੂਮਿਕਾ ਅਦਾ ਕੀਤੀ। ਪਰੰਤੂ ਲਾਹੌਰ ਉੱਪਰ ਕਬਜ਼ਾ ਕਰਨ ਪਿੱਛੋਂ ਰਣਜੀਤ ਸਿੰਘ ਨਾਲੋਂ ਸਦਾ ਕੌਰ ਉਸ ਤੇ ਜ਼ਿਆਦਾ ਨਿਰਭਰ ਹੋ ਗਈ। ਸਦਾ ਕੌਰ ਦੀ ਬੇਟੀ ਮਹਿਤਾਬ ਕੌਰ ਵੱਲੋਂ ਪੁੱਤਰ ਪੈਦਾ ਨਾ ਕਰ ਸਕਣ ਕਰਕੇ ਤੇ ਪਤੀ ਪਤਨੀ ਵਿੱਚ ਅਣਬਣ ਕਾਰਨ ਸਦਾ ਕੌਰ ਤੇ ਰਣਜੀਤ ਸਿੰਘ ਵਿੱਚ ਦਰਾੜ ਪੈ ਗਈ। ਸਦਾ ਕੌਰ ਆਪਣੀ ਬੇਟੀ ਨੂੰ ਆਪਣੇ ਕੋਲ ਬਟਾਲੇ ਲੈ ਗਈ ਤੇ ਦੋਵੇਂ ਹੀ ਉਦੋਂ ਤੋਂ ਹੀ ਛੇੜਖਾਨੀਆਂ ਕਰਨ ਲੱਗ ਗਈਆਂ। ਉਹ ਉਸ ਸਮੇਂ ਤੋਂ ਰਣਜੀਤ ਸਿੰਘ ਦੇ ਪਤਨ ਲਈ ਸਾਜ਼ਿਸ਼ਾਂ ਕਰਨ ਲੱਗ ਗਈਆਂ ਤੇ ਉਸ ਵਿਰੁੱਧ ਸਦਾ ਹੀ ਨਫ਼ਰਤ ਫੈਲਾਉਣ ਲਈ ਤਿਆਰ ਰਹਿੰਦੀਆਂ ਸਨ। ਉਹਨਾਂ ਦੀ 1809 ਵਿੱਚ ਮੈਟਕਾਫ ਨਾਲ ਸਮਝੌਤੇ ਸਮੇਂ ਭੂਮਿਕਾ ਵੀ ਗੱਦਾਰੀ ਤੋਂ ਘੱਟ ਨਹੀਂ ਸੀ। ਰਣਜੀਤ ਸਿੰਘ ਬੜੇ ਸਬਰ ਨਾਲ ਉਹਦੀਆਂ ਝਿੜਕਾਂ ਤੇ ਉਹਦੀ ਹੱਠਧਰਮ ਤੇ ਸ਼ੱਕੀ ਵਫ਼ਾਦਾਰੀ ਇਸ ਕਰਕੇ ਸਹਿੰਦਾ ਰਿਹਾ ਕਿਉਂਕਿ ਉਹ ਉਸ ਦੀ ਚਤਰਤਾ ਭਰੀ ਸੂਝ ਤੇ ਦਲੇਰੀ ਦਾ ਕਦਰਦਾਨ ਸੀ। ਪਰੰਤੂ ਉਹ ਉਹਦੀ ਅਭਿਲਾਸ਼ਾ ਕਾਰਨ ਉਸ 'ਤੇ ਵਿਸ਼ਵਾਸ ਨਹੀਂ ਕਰਦਾ ਸੀ ਤੇ ਦਿਲੋਂ ਸਦਾ ਹੀ ਉਹਦੀ ਧੌਂਸ ਜਮਾਉਣ ਦੇ ਢੰਗ ਤਰੀਕਿਆਂ ਨੂੰ ਨਫ਼ਰਤ ਕਰਦਾ ਸੀ।

ਨਵਾਬ ਹਾਫ਼ਿਜ਼ ਅਹਿਮਦ ਖ਼ਾਂ ਮਨਕੇਰਾ ਦੀ ਰਿਆਸਤ ਸਿੰਧ ਦਰਿਆ ਦੇ ਦੋਹਾਂ ਕਿਨਾਰਿਆਂ 'ਤੇ ਸੀ। ਇਸ ਵਿੱਚ ਲਈਆਹ, ਭੱਖਰ ਤੇ ਡੇਰਾ ਇਸਮਾਈਲ ਖ਼ਾਂ ਦੇ ਮਸ਼ਹੂਰ ਸ਼ਹਿਰ ਸ਼ਾਮਿਲ ਸਨ। ਦਰਿਆ ਦੇ ਰਸਤੇ ਵਪਾਰ ਕਾਫ਼ੀ ਹੁੰਦਾ ਸੀ ਤੇ ਉਸ ਦੀ ਰਿਆਸਤ ਰਾਹੀਂ ਫਾਰਸ (ਈਰਾਨ) ਤੇ ਬਲੋਚਿਸਤਾਨ ਤੋਂ ਆਉਣ ਵਾਲੇ ਕਾਫਲੇ ਭਾਰਤ ਨੂੰ ਇਸ ਰਸਤਿਉਂ ਹੀ ਲੰਘਦੇ ਸਨ। ਵੀਰਾਨ ਇਲਾਕਾ ਹੋਣ 'ਤੇ ਵੀ ਮਨਕੇਰਾ ਦੀ ਸਾਲਾਨਾ ਆਮਦਨੀ 10 ਲੱਖ ਰੁਪੈ ਹੁੰਦੀ ਸੀ। ਇਸ ਦੀ ਰਾਜਸੀ ਮਹੱਤਤਾ ਵੀ ਬਹੁਤ ਜ਼ਿਆਦਾ ਸੀ। ਉਸ ਖੇਤਰ ਦੇ ਹੋਰ ਮੁਸਲਮਾਨ ਹਾਕਮਾਂ ਵਾਂਗ ਨਵਾਬ ਵੀ ਸੁਤੰਤਰ ਹੋ ਗਿਆ ਸੀ। ਤੇ ਜਦੋਂ ਹਾਲਾਤ ਤੋਂ ਮਜਬੂਰ ਹੋ ਜਾਂਦਾ ਸੀ ਤਾਂ ਉਹ ਵੀ ਉਹਨਾਂ ਵਾਂਗ ਲਾਹੌਰ ਨਾਲੋਂ ਕਾਬਲ ਨੂੰ ਖਿਰਾਜ ਅਦਾ ਕਰਨ ਨੂੰ ਪਹਿਲ ਦਿੰਦਾ।

ਅਕਤੂਬਰ 1821 ਈ: ਵਿੱਚ ਮਹਾਰਾਜੇ ਨੇ ਜਿਹਲਮ ਪਾਰ ਕੀਤਾ ਤੇ ਉਹ ਖੁਸ਼ਾਬ ਵਿੱਚ ਦਾਖਲ ਹੋਇਆ। ਟਿਵਾਣਾ ਸਰਦਾਰ, ਅਹਿਮਦਯਾਰ ਵੀ ਆਪਣੇ ਘੋੜਸਵਾਰਾਂ ਨਾਲ ਮਹਾਰਾਜੇ ਨੂੰ ਆ ਮਿਲਿਆ। ਉਹਨਾਂ ਦੇ ਮਗਰ-ਮਗਰ ਮਿਸਰ ਦੀਵਾਨ ਚੰਦ ਤੇ ਹਰੀ ਸਿੰਘ ਨਲਵਾ ਆਪਣੀਆਂ ਫ਼ੌਜਾਂ ਲੈ ਕੇ ਆ ਗਏ।

ਭੱਖਰ ਦੇ ਕਿਲ੍ਹੇ ਤੇ ਗੋਲੀ ਚਲਾਏ ਬਿਨਾਂ ਹੀ ਅਧਿਕਾਰ ਹੋ ਗਿਆ। ਰਣਜੀਤ ਸਿੰਘ ਆਪ ਭੱਖਰ ਰੁਕ ਗਿਆ ਤੇ ਦੂਸਰੀਆਂ ਦੋਵੇਂ ਫ਼ੌਜਾਂ ਵੱਖ-ਵੱਖ ਪਾਸੇ ਭੇਜ ਦਿੱਤੀਆਂ। ਪੰਦਰ੍ਹਾਂ ਹਜ਼ਾਰ ਸੈਨਿਕਾਂ ਦੀ ਇਕ ਫ਼ੌਜ ਦਲ ਸਿੰਘ ਭੜਾਣੀਆਂ ਤੇ ਖ਼ੁਸ਼ਹਾਲ ਸਿੰਘ ਦੀ ਅਗਵਾਈ ਵਿੱਚ ਡੇਰਾ ਇਸਮਾਈਲ ਖ਼ਾਂ ਵਿਰੁੱਧ ਭੇਜ ਦਿੱਤੀ ਗਈ। ਨਵਾਬ ਦੀ ਸੈਨਾ ਨੇ ਥੋੜ੍ਹੀ ਜਿਹੀ ਵਿਰੋਧਤਾ ਕਰਨ ਪਿੱਛੋਂ ਹਥਿਆਰ ਸੁੱਟ ਦਿੱਤੇ। ਮਿਸਰ ਦੀਵਾਨ ਚੰਦ ਦੀ ਅਗਵਾਈ ਵਿੱਚ ਦੂਸਰੀ ਫ਼ੌਜ ਲਈਆਹ ਵਿੱਚੋਂ ਲੰਘੀ ਤੇ ਫਿਰ ਤਿੰਨੇ ਸੈਨਾਵਾਂ ਇਕੱਠੀਆਂ ਹੋ ਗਈਆਂ ਤੇ ਮਨਕੇਰਾ ਉੱਪਰ ਚੜ੍ਹਾਈ ਕਰ ਦਿੱਤੀ।

ਮਨਕੇਰਾ ਇਕ ਮਾਰੂਥਲ ਦੇ ਵਿਚਕਾਰ ਸਥਿਤ ਸੀ ਤੇ ਮੀਲਾਂ ਤੱਕ ਵੀ ਕਿਧਰੇ ਪਾਣੀ ਦਾ ਕੋਈ ਤਾਲਾਬ ਜਾਂ ਟੋਭਾ ਨਹੀਂ ਸੀ। ਨਵਾਬ ਇਸ ਆਸ ਵਿੱਚ ਸੀ ਕਿ ਉਹ ਘੇਰਨ ਵਾਲਿਆਂ ਕੋਲੋਂ ਪਾਣੀ ਮੁੱਕ ਜਾਣ ਤੱਕ ਟਾਕਰਾ ਕਰਦਾ ਰਹੇ। ਪਰ ਦਰਬਾਰ ਦੇ ਸੈਨਿਕਾਂ ਨੇ ਤਿੰਨ ਦਿਨਾਂ ਵਿੱਚ ਹੀ ਪਾਣੀ ਪੀਣ ਲਈ ਖ਼ੂਹ ਪੁੱਟ ਲਏ। ਇਹ ਘੇਰਾ ਇਕ ਪੰਦਰਵਾੜਾ ਹੀ ਚਲਿਆ। ਨਵਾਬ ਨੇ ਦਰਬਾਰ ਦੀ ਡੇਰਾ ਇਸਮਾਈਲ ਖ਼ਾਂ ਵਿੱਚ ਸੁਰੱਖਿਅਤ ਰਿਹਾਇਸ਼ ਦੀ ਤੇ ਜਾਗੀਰ ਦੀ ਪੇਸ਼ਕਸ਼ ਪ੍ਰਵਾਨ ਕਰ ਲਈ ਤੇ ਅਸਲਾਹਖਾਨੇ ਸਮੇਤ ਕਿਲ੍ਹਾ ਸੌਂਪ ਦਿੱਤਾ। ਮਨਕੇਰਾ ਫਤਿਹ ਹੋਣ ਨਾਲ ਜਿਹਲਮ ਤੇ ਸਿੰਧ ਸਾਗਰ ਦਾ ਵਿਸ਼ਾਲ ਖੇਤਰ ਸਿੰਧ ਸਾਗਰ ਦੁਆਬਾ, ਪੰਜਾਬ ਵਿੱਚ ਸ਼ਾਮਿਲ ਕਰ ਲਿਆ ਗਿਆ।[12]

---

12. ਕਸ਼ਮੀਰ, ਪਿਸ਼ਾਵਰ ਤੇ ਮੁਲਤਾਨ ਦੀ ਜਿੱਤਾਂ ਦੇ ਜਸ਼ਨ ਉਹਨਾਂ ਇਲਾਕਿਆਂ ਅਨੁਸਾਰ ਹੀ ਨਵ-ਜੰਮੇ ਪੁੱਤਰਾਂ ਦੇ ਨਾਮ ਰੱਖ ਕੇ ਮਨਾਏ ਗਏ। ਰਾਜਕੁਮਾਰ ਕਸ਼ਮੀਰਾ ਸਿੰਘ ਤੇ ਮਗਰੋਂ ਪਿਸ਼ੌਰਾ ਸਿੰਘ ਦਯਾ ਕੌਰ ਤੋਂ ਪੈਦਾ ਹੋਏ ਤੇ ਰਾਜਕੁਮਾਰ ਮੁਲਤਾਨਾ ਸਿੰਘ ਨੂੰ ਰਤਨ ਕੌਰ ਨੇ ਜਨਮ ਦਿੱਤਾ। ਦੋਵੇਂ ਇਸਤਰੀਆਂ ਗੁਜਰਾਤ ਦੇ ਭੰਗੀ ਸਰਦਾਰ ਦੀਆਂ ਵਿਧਵਾਵਾਂ ਸਨ ਜਿਹਨਾਂ ਨੂੰ ਮਹਾਰਾਜੇ ਨੇ ਉਹਨਾਂ ਦੇ ਪਤੀ ਦੀ ਮੌਤ ਪਿੱਛੋਂ 1811 ਈ: ਵਿੱਚ ਆਪਣੇ ਹਰਮ (ਜ਼ਨਾਨ-ਖਾਨੇ) ਵਿੱਚ ਸ਼ਾਮਿਲ ਕਰ ਲਿਆ ਸੀ।

# ਕਾਂਡ—16

## *ਸੈਨਾ ਦਾ ਯੂਰਪੀਕਰਨ*

1822 ਦੀ ਬਸੰਤ ਰੁੱਤ ਵਿੱਚ ਨਪੋਲੀਅਨ ਬੋਨਾਪਾਰਟ ਦੀ ਅਨੁਸ਼ਾਸਿਤ ਸੈਨਾ ਦੇ ਦੋ ਅਫ਼ਸਰ "ਜਾਂ ਬਪਤਿਸਤੇ ਵੈਂਤੂਰਾ" ਅਤੇ "ਜਾਂ ਫਰੈਂਕੋਈ ਅਲਾਰਡ" ਲਾਹੌਰ ਆਏ ਤੇ ਦਰਬਾਰ ਤੋਂ ਸ਼ਰਨ ਮੰਗੀ। ਉਹਨਾਂ ਨੂੰ ਬੜੀ ਖੁਲ੍ਹਦਿਲੀ ਨਾਲ ਉੱਚੇ ਪਦਾਂ ਦੀ ਪੇਸ਼ਕਸ਼ ਕੀਤੀ ਗਈ ਤੇ ਨਪੋਲੀਅਨ ਦੀ ਮਹਾਨ ਸੈਨਾ ਵਾਂਗ ਯੁੱਧਅਭਿਆਸਾਂ ਦੇ ਢੰਗ ਅਨੁਸਾਰ ਨਵੇਂ ਜਵਾਨ ਸਿਖਲਾਈ ਕਰਾਉਣ ਲਈ ਦਿੱਤੇ ਗਏ। ਇਸ ਨਾਲ ਪੰਜਾਬੀ ਸੈਨਾ ਦੇ ਯੂਰੋਪੀਕਰਨ ਨੂੰ ਬੜਾ ਉਤਸ਼ਾਹ ਮਿਲਿਆ ਜੋ ਉਕਤ ਦੋ ਅਫ਼ਸਰਾਂ ਤੇ ਅਨੇਕਾਂ ਹੋਰਨਾਂ ਦੀ ਸਿਖਲਾਈ ਨਾਲ ਜੋ ਉਹਨਾਂ ਦੇ ਮਗਰੋਂ ਆਏ, ਏਸ਼ੀਆ ਦੀ ਇਕ ਸ਼ਕਤੀਸ਼ਾਲੀ ਸੈਨਾ ਬਣ ਗਈ।[1]

ਕੁਝ ਹੀ ਸਾਲਾਂ ਵਿੱਚ ਯੂਰਪ ਦੇ ਵੱਖ-ਵੱਖ ਦੇਸ਼ਾਂ ਤੋਂ ਦਰਜਨਾਂ ਦੀ ਗਿਣਤੀ ਵਿੱਚ ਫਰਾਂਸੀਸੀ, ਅੰਗਰੇਜ਼, ਇਤਾਲਵੀ, ਸਪੇਨੀ, ਹੰਗਰੀ ਵਾਸੀ, ਯੂਨਾਨੀ ਤੇ ਯੂਰੇਸ਼ੀਆਈ ਕੌਮਾਂ ਦੇ ਲੋਕ ਦਰਬਾਰ ਵਿੱਚ ਮੁਲਾਜ਼ਮਤ ਲਈ ਆਏ। ਭਾਵੇਂ ਉਹਨਾਂ ਨੂੰ ਬਰਾਬਰ ਦੀ ਪਦਵੀ ਤੇ ਕੰਮ ਕਰਦੇ ਭਾਰਤੀਆਂ ਨਾਲੋਂ ਵਧੇਰੇ ਤਨਖ਼ਾਹ ਦਿੱਤੀ ਗਈ ਸੀ, ਪਰ ਉਹਨਾਂ ਉੱਪਰ ਖ਼ਾਸ ਸ਼ਰਤਾਂ ਵੀ ਠੋਸੀਆਂ ਗਈਆਂ ਸਨ। ਉਹਨਾਂ ਤੋਂ ਇਹ ਉਮੀਦ ਕੀਤੀ ਜਾਂਦੀ ਸੀ ਕਿ ਉਹ ਇਸ ਮੁਲਕ ਦੇ ਬਣ ਕੇ ਰਹਿਣ, ਉਹਨਾਂ ਨੂੰ ਦੇਸੀ ਇਸਤਰੀਆਂ ਨਾਲ

---

1. ਵੈਂਤੂਰਾ ਤੇ ਐਲਾਰਡ ਪੰਜਾਬੀ ਸੈਨਾ ਵਿੱਚ ਭਰਤੀ ਹੋਣ ਵਾਲੇ ਪਹਿਲੇ ਯੂਰੋਪੀਅਨ ਨਹੀਂ ਸਨ। ਸਭ ਤੋਂ ਪਹਿਲਾਂ, ਇਕ ਭਗੌੜਾ, ਪ੍ਰਾਈਸ ਨਾਮ ਦਾ ਵਿਅਕਤੀ ਸੀ ਜੋ 1809 ਵਿੱਚ ਮਹਾਰਾਜੇ ਦੀ ਨੌਕਰੀ ਵਿੱਚ ਆਇਆ। ਪ੍ਰਾਈਸ ਮਗਰੋਂ ਕੁਝ ਹੋਰ, ਜੋ ਵਧੇਰੇ ਕਰਕੇ ਦੋ-ਨਸਲੇ ਸਨ ਭਾਵ ਦੇਸ਼ੀ ਇਸਤਰੀਆਂ ਦੀ ਕੁੱਖ 'ਚੋਂ ਜਨਮ ਲੈਣ ਵਾਲੇ ਅੰਗਰੇਜ਼ਾਂ ਦੇ ਨਾਜ਼ਾਇਜ਼ ਬੱਚੇ ਸਨ, ਵੀ ਭਰਤੀ ਹੋਏ। ਕੁਝ ਤਾਂ ਬੜੇ ਉੱਘੇ ਵਿਅਕਤੀਆਂ ਜਿਵੇਂ ਕਰਨਲ ਵਾਨ ਕੋਰਟਲੈਂਡ, ਜਨਰਲ ਸਰ ਰਾਬਰਟ ਡਿੱਕ, ਤੇ ਜੈਕਬ ਥਾਮਸ ਦੇ ਪੁੱਤਰ ਸਨ। ਰਣਜੀਤ ਸਿੰਘ ਆਪਣੀ ਨੌਕਰੀ ਵਿੱਚ ਅੰਗਰੇਜ਼ਾਂ ਤੇ ਯੂਰੋਪੀਅਨਾਂ ਦੀ ਗਿਣਤੀ ਘੱਟ ਤੋਂ ਘੱਟ ਰੱਖਣ ਦਾ ਇੱਛਕ ਸੀ, ਕਿਉਂਕਿ ਈਸਟ ਇੰਡੀਆ ਕੰਪਨੀ ਨਾਲ ਲੜਾਈ ਦੀ ਹਾਲਤ ਵਿੱਚ ਉਸ ਨੂੰ ਉਹਨਾਂ ਦੀ ਵਫਾਦਾਰੀ ਬਾਰੇ ਭਰੋਸਾ ਨਹੀਂ ਸੀ। ਉਸ ਨੂੰ ਇਹ ਵੀ ਸ਼ੱਕ ਸੀ ਕਿ ਉਹਨਾਂ ਨੂੰ ਇਸ ਲਈ ਭਰਤੀ ਕਰਵਾਇਆ ਗਿਆ ਹੈ ਤਾਂ ਜੋ ਉਹ ਅੰਗਰੇਜ਼ਾਂ ਨੂੰ ਲਾਹੌਰ ਦਰਬਾਰ ਦੀ ਸੈਨਿਕ ਤਿਆਰੀ ਤੇ ਸੈਨਿਕ ਗਤੀਵਿਧੀਆਂ ਬਾਰੇ ਜਾਣਕਾਰੀ ਦਿੰਦੇ ਰਹਿਣ। ਜਿਹਨਾਂ ਉੱਪਰ ਉਹ ਵਿਸ਼ਵਾਸ ਕਰਦਾ ਸੀ ਜਾਂ ਤਾਂ ਉਹ ਫਰਾਂਸੀਸੀ ਸਨ ਜਾਂ ਜੋ ਕਿਸੇ ਵੇਲੇ ਅੰਗਰੇਜ਼ਾਂ ਵਿਰੁੱਧ ਲੜਾਈ ਲੜ ਚੁੱਕੇ ਸਨ।

ਵਿਆਹ ਕਰਾਉਣ ਲਈ ਉਤਸ਼ਾਹਿਤ ਕੀਤਾ ਜਾਂਦਾ ਸੀ। ਉਹਨਾਂ ਨੂੰ ਮਹਾਰਾਜੇ ਦੀ ਰਸਮੀ ਮਨਜ਼ੂਰੀ ਤੋਂ ਬਿਨਾਂ ਨੌਕਰੀ ਛੱਡ ਕੇ ਜਾਣ ਦੀ ਮਨਾਹੀ ਸੀ ਤੇ ਉਹਨਾਂ ਨੂੰ ਦਰਬਾਰ ਦੇ ਵਿਰੁੱਧ ਲੜ ਰਹੇ ਕਿਸੇ ਵੀ ਦੇਸ਼ ਵਿਰੁੱਧ ਲੜਾਈ ਵਿੱਚ ਹਿੱਸਾ ਲੈਣਾ ਜ਼ਰੂਰੀ ਸੀ, ਭਾਵੇਂ ਉਹ ਉਹਨਾਂ ਦਾ ਆਪਣਾ ਮੁਲਕ ਹੀ ਕਿਉਂ ਨਾ ਹੋਵੇ।

ਦਰਬਾਰ ਨੂੰ ਯੂਰਪ ਦੇ ਇਹਨਾਂ ਤਰੰਦੜਾਂ ਤੇ ਕੱਢੇ ਹੋਏ ਸੈਨਿਕਾਂ ਨੂੰ ਪੰਜਾਬ ਵਿੱਚ ਆਪਣਾ ਘਰ ਬਣਾਉਣ ਦੀ ਪ੍ਰੇਰਨਾ ਦੇਣ ਵਿੱਚ ਅੰਸ਼ਕ ਸਫਲਤਾ ਹੀ ਮਿਲੀ। ਭਾਵੇਂ ਉਹਨਾਂ ਨੇ ਖਾਲਸਈ ਸਰੂਪ ਦੇ ਬਾਹਰਲੇ ਭੇਖ ਤੇ ਦਸਤੂਰ ਅਪਣਾਉਣ ਵਿੱਚ (ਜਿਵੇਂ ਦਾੜ੍ਹੀ ਤੇ ਸਿਰ ਦੇ ਵਾਲ ਅਣਕਟਾਏ ਰੱਖਣੇ, ਤੰਮਾਕੂ ਤੇ ਮਾਸ ਤੋਂ ਪਰਹੇਜ਼ਗਾਰ ਹੋਣਾ) ਕੋਈ ਝਿਜਕ ਨਾ ਦਿਖਾਈ, ਅਤੇ ਉਹਨਾਂ ਨੇ ਬੜੇ ਚਾਅ ਨਾਲ ਕਸ਼ਮੀਰੀ ਇਸਤਰੀਆਂ ਨਾਲ ਵਿਆਹ ਕਰਕੇ ਘਰ ਵਸਾਏ, ਪਰ ਇਹ ਤਾਮੀਲ ਤੇ ਅਨੁਸਾਰਤਾ ਵੀ ਉਹਨਾਂ ਦੀਆਂ ਜੜ੍ਹਾਂ ਇਸ ਮੁਲਕ ਵਿੱਚ ਨਾ ਲਾ ਸਕੀ ਤੇ ਨਾ ਹੀ ਉਹ ਉਸ ਰਾਜ ਦੇ ਵਫ਼ਾਦਾਰ ਬਣ ਸਕੇ ਜਿਸ ਦਾ ਉਹਨਾਂ ਨੇ ਨਮਕ (ਲੂਣ) ਖਾਧਾ ਸੀ। ਜਦੋਂ ਉਹਨਾਂ ਨੇ ਕਾਫੀ ਧਨ ਕਮਾ ਲਿਆ ਤਾਂ ਉਹ ਆਪਣੀਆਂ ਪਤਨੀਆਂ ਤੇ ਬੱਚਿਆਂ ਨੂੰ ਲਾਵਾਰਸ ਛੱਡ ਕੇ ਆਪਣੇ-ਆਪਣੇ ਮੁਲਕਾਂ ਨੂੰ ਚਲੇ ਗਏ।

ਪੰਜਾਬੀ, ਯੂਰਪੀਨਾਂ ਨੂੰ ਕਵਾਇਦ ਕਰਾਉਣ ਵਾਲੇ ਹਮਲਾਵਰ ਹੀ ਸਮਝਦੇ ਸਨ। 1822 ਈ: ਤੋਂ ਬਹੁਤ ਪਹਿਲਾਂ ਹੀ ਰਾਜ ਲਈ ਜਿੱਤਾਂ ਤਾਂ ਮੁਹਕਮ ਚੰਦ, ਹਰੀ ਸਿੰਘ ਨਲਵਾ ਤੇ ਮਿਸਰ ਦੀਵਾਨ ਚੰਦ ਜਿਹੇ ਯੋਧੇ ਪ੍ਰਾਪਤ ਕਰ ਚੁੱਕੇ ਸਨ। ਉਸ ਮਿਤੀ ਤੋਂ ਮਗਰੋਂ ਵੀ ਦਰਬਾਰ ਦੀਆਂ ਮੁਹਿੰਮਾਂ ਦੀ ਪ੍ਰਭਾਵਸ਼ਾਲੀ ਵਾਗਡੋਰ ਪੰਜਾਬੀਆਂ ਦੇ ਹੱਥਾਂ ਵਿੱਚ ਹੀ ਰਹੀ। ਯੂਰਪੀਨਾਂ ਦੀ ਵਫ਼ਾਦਾਰੀ ਉੱਪਰ ਸਦਾ ਹੀ ਸੰਦੇਹ ਰਿਹਾ ਤੇ ਕਦੇ ਹੀ ਦੋ ਤੋਂ ਵੱਧ ਯੂਰਪੀਨ ਅਫ਼ਸਰਾਂ ਨੂੰ ਆਪਣੀਆਂ ਫ਼ੌਜਾਂ ਨਾਲ ਲਾਹੌਰ ਵਿੱਚ ਇਕੋ ਸਮੇਂ ਰਹਿਣ ਦੀ ਆਗਿਆ ਦਿੱਤੀ ਜਾਂਦੀ ਸੀ।[2]

ਕੁਝ ਯੂਰਪੀ ਅਫ਼ਸਰਾਂ ਦੇ ਨਾਮ ਜ਼ਿਕਰ ਯੋਗ ਹਨ। ਉਹਨਾਂ ਵਿੱਚੋਂ ਸਭ ਤੋਂ ਉੱਘਾ ਪਿਆਦਾ ਫ਼ੌਜ ਦਾ ਅਫ਼ਸਰ ਵੈਂਤੂਰਾ ਸੀ, ਜੋ ਜਰਨੈਲ ਬਣਿਆ ਤੇ ਅਮਲੀ ਤੌਰ 'ਤੇ ਉਹ ਦਰਬਾਰ ਦੀ ਫ਼ੌਜ ਦਾ ਸੈਨਾਪਤੀ ਸੀ। ਮਗਰੋਂ ਉਸ ਨੂੰ ਮੰਡੀ ਦੇ ਕਾਉਂਟ (ਨਵਾਬੀ ਦਾ ਪਦ) ਦੀ ਪਦਵੀ ਦਿੱਤੀ ਗਈ। ਐਲਾਰਡ, ਜੋ ਘੋੜਸਵਾਰਾਂ (ਰਿਸਾਲੇ) ਦਾ ਅਵਸਰ ਸੀ, ਉਹ ਇਕ ਅਫ਼ਸਰ ਵਜੋਂ ਤਾਂ ਇਤਨਾ ਉੱਘਾ ਨ ਹੋਇਆ, ਪਰ ਉਹ ਮਹਾਰਾਜੇ ਦਾ ਖ਼ਾਸ

---

2. ਰਣਜੀਤ ਸਿੰਘ ਯੂਰਪੀਨਾਂ ਨੂੰ ਆਪਣੇ ਤੋਂ ਕਿਤਨਾ ਦੂਰ ਰੱਖਦਾ ਸੀ, ਇਸ ਦਾ ਪਤਾ ਦਰਬਾਰੀ ਸ਼ਿਸ਼ਟਾਚਾਰ ਉੱਪਰ ਝਾਤ ਮਾਰਨ ਤੋਂ ਲੱਗਦਾ ਹੈ। ਭਾਵੇਂ ਉਹਨਾਂ 'ਚੋਂ ਕਈ ਤਰੱਕੀ ਕਰਕੇ ਜਰਨੈਲ ਵੀ ਬਣੇ ਤੇ ਕਈ ਮਹੱਤਵਪੂਰਨ ਜ਼ਿਲ੍ਹਿਆਂ ਦੇ ਗਵਰਨਰ ਵੀ ਬਣਾਏ ਗਏ, ਪਰੰਤੂ ਉਹਨਾਂ ਨੂੰ ਰਸਮੀ ਸਮਾਗਮਾਂ ਤੇ ਕਦੀ ਹਾਜ਼ਰ ਹੋਣ ਦੀ ਆਗਿਆ ਨਹੀਂ ਦਿੱਤੀ ਗਈ ਸੀ। ਰਣਜੀਤ ਸਿੰਘ ਦਾ ਆਪਣੇ ਯੂਰੋਪੀਨ ਅਫ਼ਸਰਾਂ ਪ੍ਰਤੀ ਵਤੀਰਾ ਸਦਾ ਸ਼ੱਕ-ਭਰਪੂਰ ਹੀ ਰਿਹਾ। ਇਕ ਵਾਰ ਜਦੋਂ ਜਰਮਨੀ ਦੇ ਸੇਵੀਅਸ (ਆਪੂੰ ਬਣੇ ਸਰਦਾਰ ਸੇਵੀਅਸ) ਨੂੰ ਉਸ ਨੇ ਬਰਖ਼ਾਸਤ ਕੀਤਾ ਤਾਂ ਉਸ ਨੇ ਗਰਜਦਿਆਂ ਹੋਇਆਂ ਕਿਹਾ, "ਅੰਗਰੇਜ਼, ਜਰਮਨ ਤੇ ਫਰਾਂਸੀਸੀ ਇਹ ਸਾਰੇ ਇਕੋ ਤਰ੍ਹਾਂ ਦੇ ਹਰਾਮਜ਼ਾਦੇ ਹਨ।"

ਚਹੇਤਾ ਬਣ ਗਿਆ, ਜਿਸ ਨੂੰ ਫ਼ਰਾਂਸੀਸੀ ਯਾਤਰੀ ਜੇਕਮਾਂ ਨੇ ਰਣਜੀਤ ਸਿੰਘ ਦਾ ਕਾਫ਼ੀ ਹੱਦ ਤੱਕ "ਸੁਲੇਮਾਨ ਬੇਗ" ਕਿਹਾ ਹੈ। ਅਲਾਰਡ, ਫਰਾਂਸ ਦੇ ਸਮਰਾਟ ਲੂਈ ਫਿਲਿਪ ਵੱਲੋਂ ਮਹਾਰਾਜੇ ਲਈ ਤੁਹਫ਼ੇ ਤੇ ਸ਼ੁਭ ਇੱਛਾਵਾਂ ਦਾ ਪੱਤਰ ਲੈ ਕੇ ਆਇਆ। ਉਹ ਲਾਹੌਰ ਵਿੱਚ ਬੜੇ ਠਾਠ ਨਾਲ ਰਹਿੰਦਾ ਰਿਹਾ।[3] ਤੇ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਕੁਝ ਮਹੀਨੇ ਪਹਿਲਾਂ ਮਰ ਗਿਆ।

ਉਸ ਦੀ ਨੌਕਰੀ ਵਿੱਚ ਇਤਾਲਵੀ ਪਾਉਲੋ ਦਾ ਅਵੀਤੇਬਾਇਲ ਤੇ ਫਰਾਂਸੀਸੀ ਕੋਰਟ 1826 ਵਿੱਚ ਆਏ। ਅਵੀਤੇਬਾਇਲ ਨੂੰ ਪਹਿਲਾਂ ਵਜ਼ੀਰਾਬਾਦ ਦਾ ਗਵਰਨਰ ਤੇ ਮਗਰੋਂ ਪਿਸ਼ਾਵਰ ਦਾ ਗਵਰਨਰ ਨਿਯੁਕਤ ਕੀਤਾ ਗਿਆ ਸੀ। ਉਸ ਦੇ ਕਠੋਰ ਰਾਜ ਨੇ (ਪਹਿਲੇ ਕੁਝ ਦਿਨਾਂ ਵਿੱਚ ਤਾਂ ਉਹ ਸਵੇਰ ਦਾ ਨਾਸ਼ਤਾ ਲੈਣ ਤੋਂ ਪਹਿਲਾਂ 50 ਧਾੜਵੀਆਂ ਨੂੰ ਫਾਹੇ ਲਾਉਂਦਾ ਰਿਹਾ) ਕਬਾਇਲੀਆਂ ਨੂੰ ਕਾਨੂੰਨ ਦਾ ਸਨਮਾਨ ਕਰਨਾ ਸਿਖਾ ਦਿੱਤਾ। ਕੋਰਟ, ਜੋ ਤੋਪਖਾਨੇ ਦੀ ਸਿਖਲਾਈ ਦਿੰਦਾ ਸੀ ਲਾਹੌਰ ਦੇ ਢਲਾਈ ਕਾਰਖਾਨੇ ਵਿੱਚ ਤੋਪਾਂ ਢਾਲਿਆ ਕਰਦਾ ਸੀ, ਇਕ ਸਾਊ ਤੇ ਵਿਦਵਾਨ ਸੀ। ਉਹ ਦਰਬਾਰ ਦੇ ਸਰਵੋਤਮ ਵਿਗਿਆਨੀ ਪ੍ਰਤਿਭਾ ਦੇ ਸੁਆਮੀ ਲਹਿਣਾ ਸਿੰਘ ਮਜੀਠੀਆਂ ਨਾਲ ਰਲ ਕੇ ਕੰਮ ਕਰਦਾ ਸੀ। ਮਹਾਰਾਜੇ ਦਾ ਇਕ ਹੋਰ ਮਨਭਾਉਂਦਾ ਅਫ਼ਸਰ ਸਪੇਨਵਾਸੀ ਸੇਨਰ ਉਮਜ਼ ਸੀ, ਜਿਸ ਨੂੰ ਸਭ "ਮੂਸਾ ਸਾਹਿਬ" ਕਹਿੰਦੇ ਸਨ; ਉਹ ਜ਼ਰੂਰ ਹੀ ਉੱਚੀ ਪਦਵੀ ਤੱਕ ਪਹੁੰਚਦਾ ਜੇਕਰ 1828 ਵਿੱਚ ਹੈਜ਼ੇ ਦੀ ਮਹਾਂਮਾਰੀ ਸਮੇਂ ਉਸ ਦੀ ਜੀਵਨ-ਲੀਲ੍ਹਾ ਸਮਾਪਤ ਨ ਹੋ ਗਈ ਹੁੰਦੀ। ਹਾਰਲਾਂ ਨਾਮ ਦਾ ਇਕ ਅਮਰੀਕੀ ਨੀਮ ਹਕੀਮ ਸੀ ਜਿਸ ਨੂੰ ਪਹਿਲਾਂ ਨੂਰਪੁਰ ਤੇ ਜਸਰੋਟਾ ਦਾ ਤੇ ਮਗਰੋਂ ਗੁਜਰਾਤ ਦਾ ਗਵਰਨਰ ਨਿਯੁਕਤ ਕੀਤਾ ਗਿਆ ਸੀ। ਉਸ ਨੂੰ ਮਹਾਰਾਜੇ ਨੇ ਦੁਆਈ ਦੇ ਬਦਲੇ ਇਕ ਲੱਖ ਰੁਪਿਆ ਮੰਗਣ ਕਰਕੇ ਬੇਇੱਜ਼ਤ ਕਰਕੇ ਬਰਖ਼ਾਸਤ ਕਰ ਦਿੱਤਾ ਗਿਆ ਸੀ। ਹਾਰਲਾਂ ਦੀ ਥਾਂ 'ਤੇ ਇਕ ਹੋਰ ਯੂਰੇਸ਼ਿਆਈ ਹੋਮਜ਼ ਆ ਗਿਆ। ਇਹਨਾਂ ਤੋਂ ਬਿਨਾਂ ਹੰਗਰੀ ਦੇ ਡਾਕਟਰ ਹੋਨੀਬਰਗਰ ਜਿਹੇ ਵੀ ਸਨ ਜੋ ਤੋਪਖਾਨੇ ਲਈ ਬਾਰੂਦ ਤਿਆਰ ਕਰਦਾ ਸੀ ਤੇ ਮਹਾਰਾਜੇ ਲਈ ਬਰਾਂਡੀ (ਮਦਰਾ) ਕੱਢਿਆ ਕਰਦਾ ਸੀ।

ਯੂਰੋਪੀਅਨਾਂ ਦੀ ਭਰਤੀ ਕਰਨ ਦਾ ਵੱਡਾ ਪ੍ਰਭਾਵ ਇਹ ਸੀ ਕਿ ਮਹਾਰਾਜੇ ਦੀ ਸੈਨਾ ਖ਼ਾਸ ਕਰਕੇ ਪਿਆਦਾ ਤੇ ਤੋਪਖਾਨੇ ਦੇ ਆਕਾਰ ਵਿੱਚ ਭਾਰੀ ਵਾਧਾ ਹੋਇਆ। ਇਕ ਸਾਲ ਵਿੱਚ ਹੀ ਪਿਆਦਾ ਫ਼ੌਜ 8000 ਤੋਂ ਵੱਧ ਕੇ 11681 ਹੋ ਗਈ। ਮਹਾਰਾਜੇ ਦੇ ਅਕਾਲ ਚਲਾਣੇ ਸਮੇਂ ਪਿਆਦਾ ਫ਼ੌਜ ਦੀ ਗਿਣਤੀ 27000 ਸੀ। 16 ਸਾਲਾਂ ਵਿੱਚ ਤੋਪਾਂ ਦੀ ਗਿਣਤੀ 22 ਤੋਂ ਵੱਧ ਕੇ 190 ਅਤੇ ਜੰਬੂਰਕਾਂ ਦੀ 188 ਤੋਂ 280 ਹੋ ਗਈ ਤੇ ਇਸੇ ਸਮੇਂ ਵਿੱਚ ਤੋਪਖਾਨੇ ਦੇ ਕਰਮਚਾਰੀਆਂ ਦੀ ਗਿਣਤੀ 800 ਤੋਂ ਵੱਧ ਕੇ 4500 ਭਾਵ 6 ਗੁਣਾ ਹੋ ਗਈ। ਘੋੜਸਵਾਰ ਸੈਨਾ (ਰਸਾਲਾ) ਦੀ ਗਿਣਤੀ ਇਹਦੇ ਤਿੰਨਾਂ ਸੰਘਟਕਾਂ ਵਿੱਚ ਕਾਫੀ

---

3. ਅਲਾਰਡ ਦਾ ਘਰ ਅਜੇ ਵੀ ਪੂਰਬੀ ਸੰਸਕ੍ਰਿਤੀ ਵਿੱਚ ਲਘੂ ਵਰਸੇ (ਫਰਾਂਸੀ ਮਹਿਲ) ਵਾਂਗ ਲੱਗਦਾ ਹੈ। ਇਕ ਟੀਲੇ ਤੇ ਉਹਦੀ ਲੜਕੀ ਚਾਰਲੋ ਦੀ ਢੱਠੀ ਹੋਈ ਕਬਰ ਹੈ। ਉਸ ਨੂੰ 'ਕੁੜੀ ਬਾਗ਼' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਅਲਾਰਡ ਨੂੰ ਸ਼ਹਿਰ ਦੀ ਦੀਵਾਰ ਤੋਂ ਬਾਹਰਵਾਰ ਕਬਰਸਤਾਨ ਵਿੱਚ ਦਫ਼ਨਾਇਆ ਗਿਆ ਸੀ।

ਵਧੀ, ਭਾਵੇਂ ਇਹ ਇਤਨੀ ਜ਼ਿਆਦਾ ਨਹੀਂ। ਪਹਿਲਾ ਭਾਗ ਬਾਕਾਇਦਾ ਘੋੜਸਵਾਰ ਸੈਨਾ ਦਾ ਸੀ, ਜਿਸ ਦੀ ਸਿਖਲਾਈ ਐਲਾਰਡ ਵੱਲੋਂ ਕਰਵਾਈ ਜਾਂਦੀ ਸੀ; ਦੂਸਰਾ ਭਾਗ ਮਿਸਲਾਂ ਦੀ ਤੋੜੀ ਗਈ ਸੈਨਾ 'ਤੇ ਆਧਾਰਿਤ ਸੀ, ਤੇ ਤੀਸਰਾ ਭਾਗ ਜਾਗੀਰਦਾਰਾਂ ਵੱਲੋਂ ਦਿੱਤੇ ਜਾਂਦੇ ਘੋੜਸਵਾਰਾਂ ਭਾਵ ਜਗੀਰਦਾਰੀ ਫ਼ੌਜ 'ਤੇ ਆਧਾਰਿਤ ਸੀ।

ਫ਼ੌਜ ਦੇ ਆਕਾਰ ਵਿੱਚ ਭਾਰੀ ਵਾਧੇ ਤੇ ਇਸ ਦੀ ਯੋਗਤਾ ਬਾਰੇ ਤਿੰਨ ਗੱਲਾਂ ਧਿਆਨ 'ਚ ਰੱਖਣ ਦੀ ਲੋੜ ਹੈ। ਪਹਿਲੀ ਗੱਲ ਤਾਂ ਇਹ ਹੈ ਕਿਉਂਕਿ ਜਦੋਂ ਤੋਂ ਸਭ ਵੱਡੀਆਂ ਜਿੱਤਾਂ ਦਾ ਕਾਰਜ ਸਮਾਪਤ ਹੋ ਗਿਆ ਸੀ ਤਾਂ ਫ਼ੌਜ ਨੂੰ ਉਸ ਆਮਦਨ 'ਤੇ ਉੱਪਰ ਹੀ ਰੱਖੀ ਜਾ ਸਕਦੀ ਸੀ ਜਿਸ ਵਿੱਚ ਵਾਧਾ ਨਹੀਂ ਹੋਇਆ ਸੀ। (ਉੱਤਰ ਪੱਛਮ ਤੇ ਕਸ਼ਮੀਰ ਤੋਂ ਪਰ੍ਹੇ ਰਾਜ ਦਾ ਵਿਸਥਾਰ ਬਹੁਤਾ ਲਾਹੇਵੰਦਾ ਨਹੀਂ ਸੀ।) ਅਸਲੀਅਤ ਇਹ ਹੈ, ਕਿ ਮਹਾਰਾਜੇ ਦੀ ਫ਼ੌਜ ਦਾ ਸਰਕਾਰ ਵੱਲ ਤਨਖ਼ਾਹ ਦਾ ਬਕਾਇਆ ਹੀ ਰਹਿੰਦਾ ਸੀ। 1822 ਈਸਵੀ ਤੋਂ ਮਗਰੋਂ ਤਾਂ ਤਨਖਾਹਾਂ ਦੇ ਬਕਾਏ ਇਤਨੇ ਜ਼ਿਆਦਾ ਹੋ ਗਏ ਕਿ ਫ਼ੌਜ ਛੱਡ ਕੇ ਭੱਜਣ ਦੀਆਂ ਘਟਨਾਵਾਂ ਇੱਛਾ ਅਨੁਸਾਰ ਘਟਾਉਣ ਦੀ ਥਾਂ, ਉਹ ਅਨੁਸ਼ਾਸਨਹੀਣਤਾ ਤੇ ਬਗ਼ਾਵਤ ਦਾ ਰੂਪ ਧਾਰਨ ਕਰ ਗਈਆਂ।

ਦੂਸਰੀ ਇਹ ਗੱਲ ਵੀ ਸੀ ਕਿ ਭਾਵੇਂ ਸਿਖਲਾਈ ਦੇ ਢੰਗ ਅਪਣਾਏ ਗਏ ਪਰ ਭਰਤੀ ਕਰਨ ਦੇ ਢੰਗ ਪਹਿਲਾਂ ਵਾਲੇ ਹੀ ਰਹੇ। ਆਦਮੀਆਂ ਦੀ ਭਰਤੀ ਇਕੱਲੇ-ਇਕੱਲੇ ਵਿਅਕਤੀ ਦੇ ਤੌਰ 'ਤੇ ਕਰਨ ਦੀ ਥਾਂ ਇਕੋ ਪਿੰਡ 'ਚੋਂ ਤੇ ਕਈ ਵਾਰ ਇਕ ਪਰਿਵਾਰ ਜਾਂ ਕੁੱਲ/ਕਬੀਲੇ ਤੋਂ ਕੀਤੀ ਜਾਂਦੀ ਸੀ। ਇਸ ਤਰ੍ਹਾਂ ਪਰਿਵਾਰ ਦਾ ਜਾਂ ਕਬੀਲੇ ਦਾ ਵਡੇਰਾ ਜੋ ਸਭ ਆਦਮੀਆਂ ਨੂੰ ਭਰਤੀ ਕਰਾਉਣ ਲਈ ਲੈ ਕੇ ਆਉਂਦਾ ਸੀ ਉਹ ਯੋਗਤਾ ਦੇ ਆਧਾਰ ਤੇ ਅਫ਼ਸਰ ਨਿਯੁਕਤ ਹੋਣ ਦੀ ਥਾਂ ਸਿੱਧਾ ਹੀ ਅਫ਼ਸਰ ਬਣ ਜਾਂਦਾ ਸੀ। ਇਸ ਤਰ੍ਹਾਂ ਫ਼ੌਜ ਦੀ ਨਵੀਂ ਇਕਾਈ ਜਿਸ ਵਿੱਚ 15 ਤੋਂ 20 ਆਦਮੀ ਹੁੰਦੇ ਇਕੋ ਹੀ ਪਰਿਵਾਰ ਦੇ ਮੈਂਬਰਾਂ ਦੀ ਖੜ੍ਹੀ ਕਰ ਲਈ ਜਾਂਦੀ। ਇਹ ਆਦਮੀ ਇਕੱਠੇ ਡੇਰਿਆਂ ਵਿੱਚ ਰੱਖ ਕੇ ਜੱਥੇਬੰਦ ਕੀਤੇ ਜਾਂਦੇ ਤੇ 1822 ਈ: ਤੋਂ ਪਿੱਛੋਂ ਉਹਨਾਂ ਨੂੰ ਲਹਿਣਾ ਸਿੰਘ ਮਜੀਠੀਆ, ਮਿਸਰ ਦੀਵਾਨ ਚੰਦ ਜਾਂ ਅਟਾਰੀਵਾਲੇ ਸਰਦਾਰਾਂ ਅਧੀਨ ਸੈਨਾ ਦਲਾਂ ਵਿੱਚ ਰੱਖਿਆ ਜਾਂਦਾ। ਇਸ ਤਰ੍ਹਾਂ ਦੀ ਭਰਤੀ ਵਿਧੀ ਨੂੰ ਜਾਰੀ ਰੱਖ ਕੇ ਦਰਬਾਰ ਨੇ ਆਪਣੀ ਤਬਾਹੀ ਦੇ ਬੀਜ ਦਿੱਤੇ। ਸੈਨਾ ਦੀ ਸਹੀ ਅਗਵਾਈ ਤਾਂ ਡੇਰਿਆਂ ਦੇ ਮੁੱਖੀਆਂ ਦੇ ਹੱਥਾਂ ਵਿੱਚ ਹੀ ਰਹੀ। ਇਹ ਨਵੇਂ ਡੇਰੇਦਾਰ ਆਪਣੇ ਆਦਮੀਆਂ ਲਈ ਵਧੇਰੇ ਤਨਖ਼ਾਹਾਂ ਲਈ ਸੌਦੇਬਾਜ਼ੀ ਕਰਦੇ ਰਹਿੰਦੇ ਜੇ ਉਹਨਾਂ ਦੀਆਂ ਤਨਖ਼ਾਹਾਂ ਕਾਫ਼ੀ ਜ਼ਿਆਦਾ ਸਮੇਂ ਨਾ ਦਿੱਤੀਆਂ ਜਾਂਦੀਆਂ ਤਾਂ ਉਹ ਆਪਣੇ ਆਦਮੀਆਂ ਨੂੰ ਬਗ਼ਾਵਤ ਲਈ ਉਕਸਾਉਂਦੇ। ਸੈਨਾ ਵਿੱਚ ਕਾਰੋਬਾਰੀ ਜੱਥੇਬੰਦੀ ਦੇ ਵਿਚਾਰ ਵਿਆਪਕ ਹੋ ਗਏ। ਜਰਨੈਲਾਂ ਦੀ ਸਥਿਤੀ ਅਜਿਹੇ ਸੈਨਿਕ ਚਾਲਬਾਜ਼ਾਂ ਵਰਗੀ ਹੋ ਗਈ ਜਿਹਨਾਂ ਨੂੰ ਉਹਨਾਂ ਆਦਮੀਆਂ ਬਾਰੇ ਕੋਈ ਜਾਣਕਾਰੀ ਨਹੀਂ ਹੁੰਦੀ ਸੀ, ਜਿਨ੍ਹਾਂ ਦੀ ਉਹ ਅਗਵਾਈ ਕਰਦੇ ਸਨ ਤੇ ਜੋ ਉਹਨਾਂ ਪ੍ਰਤੀ ਕਿਸ ਤਰ੍ਹਾਂ ਵੀ ਵਫ਼ਾਦਾਰ ਨਹੀਂ ਸਨ।

ਤੀਸਰਾ, ਫ਼ੌਜ ਦੇ ਯੂਰੋਪੀਕਰਨ ਦੇ ਨਾਲ ਦਰਬਾਰ ਦੀ ਸੈਨਾ ਵਿੱਚ ਅੰਗਰੇਜ਼ਾਂ ਵਿਰੁੱਧ ਜਜ਼ਬਾ ਵਧਿਆ। ਵਿਦੇਸ਼ੀ ਉੱਚ-ਅਧਿਕਾਰੀਆਂ ਵਿੱਚੋਂ ਬਹੁਤੇ ਅੰਗਰੇਜ਼ਾਂ ਨੂੰ ਘ੍ਰਿਣਾ ਕਰਦੇ ਸਨ। ਉਹਨੇ ਇਸ ਵਿਚਾਰ ਨੂੰ ਰੋਕਣ ਦਾ ਕੋਈ ਯਤਨ ਨ ਕੀਤਾ ਕਿ ਫ਼ੌਜ ਜਿਹੜੀ

ਪਹਿਲਾਂ ਹੀ ਬਹੁਤ ਵੱਡੀ ਸੀ, ਹੁਣ ਪੰਜਾਬੀਆਂ ਵੱਲੋਂ ਹਮਲੇ ਦਾ ਹਥਿਆਰ ਬਣਾ ਕੇ ਵਰਤਣ ਲਈ ਵਧਾਈ ਜਾ ਰਹੀ ਹੈ ਤੇ ਇਸ ਦਾ ਆਧੁਨਿਕੀਕਰਨ ਕੀਤਾ ਜਾ ਰਿਹਾ ਸੀ। ਜਦ ਤੱਕ ਹੋਰ ਜਿੱਤਾਂ ਪ੍ਰਾਪਤ ਕਰਨ ਲਈ ਹੋਰ ਇਲਾਕੇ ਸਨ, ਸਭ ਕੁਝ ਠੀਕ ਠਾਕ ਚੱਲਦਾ ਰਿਹਾ, ਪਰ ਜਿਉਂ ਹੀ ਅੰਗਰੇਜ਼ਾਂ ਨੇ ਉਹਨਾਂ ਦੇ ਵਿਸਥਾਰ 'ਚ ਰੁਕਾਵਟ ਪਾਈ, ਤਾਂ ਦਰਬਾਰ ਦੀ ਸੈਨਾ ਅੰਗਰੇਜ਼ਾਂ ਵਿਰੁੱਧ ਲੜਾਈ ਲਈ ਉਤਾਰੂ ਹੋ ਗਈ।

ਮਾਰਚ 1823 ਵਿੱਚ ਨੌਸ਼ਹਿਰੇ ਦਾ ਯੁੱਧ[4] : ਫੂਲਾ ਸਿੰਘ ਦੀ ਮੌਤ—ਦਰਬਾਰ ਨੂੰ 1822 ਈ: ਵਿੱਚ ਆਪਣੀ ਯੂਰੋਪੀਅਨ ਢੰਗ ਦੀ ਸੈਨਾ ਨੂੰ ਉੱਤਰ-ਪੱਛਮੀ ਸੀਮਾ 'ਤੇ ਕਾਰਜਸ਼ੀਲ ਹੁੰਦੀ ਵੇਖਣ ਦਾ ਮੌਕਾ ਮਿਲ ਗਿਆ। ਗੜਬੜ ਉਦੋਂ ਸ਼ੁਰੂ ਹੋਈ ਜਦ ਫ਼ਕੀਰ ਅਜ਼ੀਜ-ਉਦਦੀਨ ਦਰਬਾਰ ਲਈ ਕਰ ਦੇ ਬਕਾਏ ਦੀ ਵਸੂਲੀ ਲਈ ਪਿਸ਼ਾਵਰ ਗਿਆ। ਉਸ ਦਾ ਯਾਰ ਮੁਹੰਮਦ ਨੇ ਭਰਪੂਰ ਸੁਆਗਤ ਕੀਤਾ ਤੇ ਫ਼ਕੀਰ ਦੇ ਸਨਮਾਨ ਲਈ ਸ਼ਹਿਰ ਵਿੱਚ ਦੀਪਮਾਲਾ ਕਰਨ ਦਾ ਹੁਕਮ ਦੇ ਦਿੱਤਾ। ਯਾਰ ਮੁਹੰਮਦ ਤੇ ਉਹਦੇ ਭਰਾ ਦੋਸਤ ਮੁਹੰਮਦ ਦੋਹਾਂ ਨੇ ਹੀ ਮਹਾਰਾਜੇ ਪ੍ਰਤੀ ਆਪਣੀ ਵਫ਼ਾਦਾਰੀ ਪ੍ਰਗਟ ਕੀਤੀ ਤੇ ਯਾਰ ਮੁਹੰਮਦ ਨੇ ਰਹਿੰਦੇ ਬਕਾਏ ਦੀ ਅਦਾਇਗੀ ਨਕਦ ਤੇ ਘੋੜਿਆਂ ਦੀ ਸ਼ਕਲ ਵਿੱਚ ਅਦਾ ਕਰ ਦਿੱਤੀ। ਫਕੀਰ ਅਜ਼ੀਜ਼ਉਦਦੀਨ ਆਪਣੇ ਉਦੇਸ਼ ਵਿੱਚ ਪੂਰਨ ਸਫ਼ਲਤਾ ਪਿੱਛੋਂ ਲਾਹੌਰ ਪਰਤ ਆਇਆ। ਮੁਹੰਮਦ ਆਜ਼ਿਮ ਖ਼ਾਂ ਨੇ ਯਾਰ ਮੁਹੰਮਦ ਨੂੰ ਕਾਫਰਾਂ ਨੂੰ ਖਿਰਾਜ ਅਦਾ ਕਰਨ ਤੇ ਤਾਅਨਾ ਮਾਰਿਆ ਜਿਹਨਾਂ ਨੇ ਪਹਿਲਾਂ ਹੀ ਇਕ ਭਰਾ ਨੂੰ ਕਸ਼ਮੀਰ 'ਚੋਂ ਕੱਢ ਦਿੱਤਾ ਹੈ ਤੇ ਹੁਣ ਅਫ਼ਗਾਨਾਂ ਨੂੰ ਮੁਲਤਾਨ ਡੇਰਾ ਇਸਮਾਈਲ ਖ਼ਾਂ, ਡੇਰਾ ਗਾਜ਼ੀ ਖ਼ਾਂ ਤੇ ਮਨਕੇਰਾ 'ਚੋਂ ਕੱਢ ਦਿੱਤਾ ਹੈ। ਮੁਹੰਮਦ ਆਜ਼ਿਮ ਨੇ ਕਾਬਲ ਤੋਂ ਕੂਚ ਕਰ ਦਿੱਤਾ ਤੇ ਇਕ ਵਾਰ ਖੈਬਰ ਦੇ ਉਜਾੜ, ਖ਼ੁਸ਼ਕ ਤੇ ਤੰਗ ਦੱਰੋ ਵਿੱਚੋਂ ਜ਼ਹਾਦ ਦੇ ਨਾਅਰੇ ਗੂੰਜਣ ਲੱਗੇ। ਕੁਝ ਹੀ ਦਿਨਾਂ ਵਿੱਚ ਬੁਨੇਰ ਦੇ ਸਯਦ ਅਕਬਰ ਸ਼ਾਹ ਦੀ ਅਗਵਾਈ ਵਿੱਚ ਪੰਝੀ ਹਜ਼ਾਰ ਤੋਂ ਜ਼ਿਆਦਾ ਖੱਟਕ ਤੇ ਯੂਸਫ਼ਜ਼ਈ ਕਬਾਇਲੀ ਸ੍ਵੈ ਇੱਛਾ ਨਾਲ ਪੈਗ਼ੰਬਰ ਦੇ ਹਰੇ ਝੰਡੇ ਹੇਠ ਲੜਾਈ ਲੜਨ ਅਤੇ ਫ਼ਤਿਹ ਜਾਂ ਸ਼ਹਾਦਤ ਪ੍ਰਾਪਤ ਕਰਨ ਲਈ ਆ ਗਏ। ਯਾਰ ਮੁਹੰਮਦ ਪਿਸ਼ਾਰ ਛੱਡ ਕੇ ਨੇੜੇ ਦੀਆਂ ਪਹਾੜੀਆਂ ਵਿੱਚ ਜਾ ਲੁਕਿਆ। (ਇਹ ਅਟਕਾਂ ਲਾਈਆਂ ਗਈਆਂ ਹਨ ਕਿ ਉਹ ਪਿਸ਼ਾਵਰ ਆਪਣੇ ਭਰਾ ਦੇ ਹੱਥ ਵਿੱਚ ਦੇਣ ਦੇ ਪੂਰੀ ਤਰ੍ਹਾਂ ਵਿਰੁੱਧ ਵੀ ਨਹੀਂ ਸੀ; ਜੇ ਅਜਿਹਾ ਨਾ ਹੁੰਦਾ ਤਾਂ ਉਸ ਨੇ ਲਾਹੌਰ ਜਾ ਕੇ ਸ਼ਰਣ ਲੈਣੀ ਸੀ।)

ਦਰਬਾਰ ਨੇ ਆਪਣੀ ਸੈਨਾ ਨੂੰ ਉੱਤਰ ਵੱਲ ਜਾਣ ਦਾ ਆਦੇਸ਼ ਦੇ ਦਿੱਤਾ। ਇਸ ਦੇ ਨਾਲ ਹੀ ਇਸ ਦੇ ਆਭਾ ਸ਼ਾਲੀ ਜਰਨੈਲ ਮਿਸਰ ਦੀਵਾਨ ਚੰਦ, ਹਰੀ ਸਿੰਘ ਨਲਵਾ, ਫੂਲਾ ਸਿੰਘ, ਫਤਿਹ ਸਿੰਘ ਆਹਲੂਵਾਲੀਆ, ਦੇਸਾ ਸਿੰਘ ਮਜੀਠੀਆ ਤੇ ਅਤਰ ਸਿੰਘ ਸੰਧਾਵਾਲੀਆ ਵੀ ਗਏ। ਉਹਨਾਂ ਦੇ ਨਾਲ ਹੀ ਨਵੀਂਆਂ ਸੁਸਿੱਖਿਅਤ ਸੈਨਾਵਾਂ ਤੇ ਅਲਾਰਡ, ਵੈਂਤੂਰਾ ਤੇ ਗੋਰਖਾ ਜਰਨੈਲ ਬਲੱਭਦਰ ਵੀ ਗਏ।

---

4. ਇਹ ਯੁੱਧ ਨੌਸ਼ਹਿਰਾ ਛਾਉਣੀ ਦੇ ਨਾਮ 'ਤੇ ਪ੍ਰਸਿੱਧ ਨਹੀਂ। ਇਹ ਤਾਂ ਉਸ ਵੇਲੇ ਹੈ ਹੀ ਨਹੀਂ ਸੀ। ਇਹ ਤਾਂ ਪੁਰਾਣੇ ਨਗ ਨੌਖਰ ਦੇ ਨਾਮ 'ਤੇ ਮਸ਼ਹੂਰ ਹੈ ਜੋ ਲੰਡਾ ਦਰਿਆ ਦੇ ਲਹਿੰਦੇ ਕਿਨਾਰੇ ਸਥਿੱਤ ਸੀ। (ਓਲਫ ਕੈਰੋਅ, ਦੀ ਪਠਾਨਜ਼, ਪੰਨਾ 296)

ਰਾਜਕੁਮਾਰ ਸ਼ੇਰ ਸਿੰਘ ਤੇ ਹਰੀ ਸਿੰਘ ਨਲਵਾ ਨੇ ਮੁਹਰੈਲ ਦਸਤੇ ਦੀ ਅਗਵਾਈ ਕੀਤੀ। ਉਹਨਾਂ ਨੇ ਬੇੜੀਆਂ ਦੇ ਪੁਲ ਰਾਹੀਂ ਅਟਕ ਨੂੰ ਪਾਰ ਕਰਕੇ ਜਹਾਂਗੀਰਾ ਦੇ ਕਿਲ੍ਹੇ 'ਤੇ ਅਧਿਕਾਰ ਕਰ ਲਿਆ। ਮਹਾਰਾਜਾ ਹੌਲੀ-ਹੌਲੀ ਮਨਜ਼ਲਾਂ ਮਾਰਦਾ ਹੋਇਆ ਜਨਵਰੀ ਦੇ ਅੰਤ ਤੱਕ ਦਰਿਆ ਦੇ ਪੂਰਬੀ ਕਿਨਾਰੇ 'ਤੇ ਪਹੁੰਚਿਆ। ਉਸ ਨੂੰ ਇਹ ਵੇਖ ਕੇ ਬੜੀ ਨਿਰਾਸਤਾ ਹੋਈ ਕਿ ਅਫ਼ਗਾਨਾਂ ਨੇ ਬੇੜੀਆਂ ਦਾ ਪੁਲ ਨਸ਼ਟ ਕਰ ਦਿੱਤਾ ਸੀ ਤੇ ਬਰਫ਼ ਦੇ ਛੇਤੀ ਕਰੁੱਤੇ ਪੰਘਰਨ ਕਾਰਨ ਅਟਕ ਵਿੱਚ ਹੜ੍ਹ ਆਇਆ ਹੋਇਆ ਸੀ। ਉਸ ਦਾ ਪੁੱਤਰ ਕਿਲ੍ਹੇ ਵਿੱਚ ਘਿਰਿਆ ਹੋਇਆ ਸੀ ਤੇ ਆਲੇ ਦੁਆਲੇ ਦਾ ਸਾਰਾ ਇਲਾਕਾ ਉਸ ਦੇ ਲਹੂ ਦਾ ਤ੍ਰਿਹਾਇਆ ਸੀ। ਜਿਹੜੇ ਆਦਮੀਆਂ ਨੇ ਜਹਾਂਗੀਰਾ ਦੇ ਕਿਲ੍ਹੇ ਨੂੰ ਘੇਰਿਆ ਹੋਇਆ ਸੀ, ਉਹਨਾਂ ਵਿੱਚ ਅਜ਼ੀਮ ਖ਼ਾਂ ਦਾ ਭਰਾ ਇਕ ਤੋਂ ਵੱਧ ਵਾਰ ਲਾਹੌਰ ਦਰਬਾਰ ਨੂੰ ਖਿਰਾਜ ਭਰਨ ਵਾਲਾ ਦੋਸਤ ਮੁਹੰਮਦ ਤੇ ਕਸ਼ਮੀਰ ਦਾ ਸਾਬਕਾ ਗਵਰਨਰ ਜਬੱਾਰ ਖ਼ਾਂ ਸੀ।

ਇਕ ਦਿਨ ਸਵੇਰੇ ਹੀ ਦਰਬਾਰ ਦੀ ਸੈਨਾ ਨੇ ਆਪਣਾ ਬਹੁਤ ਸਾਰਾ ਕੀਮਤੀ ਜੰਗੀ ਸਾਮਾਨ ਗੁਆਉਣ ਪਿੱਛੋਂ ਦਰਿਆ ਪਾਰ ਕਰ ਲਿਆ। ਪਰੰਤੂ ਪੰਜਾਬੀਆਂ ਨੇ ਅਚਾਨਕ ਹੀ ਦੁਸ਼ਮਣ ਨੂੰ ਜਾ ਘੇਰਿਆ ਤੇ ਉਹਨਾਂ ਨੂੰ ਜਹਾਂਗੀਰੇ ਦੇ ਕਿਲ੍ਹੇ ਨੂੰ ਪਾਇਆ ਘੇਰਾ ਚੁੱਕਣ ਲਈ ਮਜਬੂਰ ਕਰ ਦਿੱਤਾ।

ਖਟਕਾਂ ਤੇ ਯੂਸਫ਼ਜ਼ਈ ਕਬਾਇਲੀਆਂ ਨੇ ਪੀਰ ਸਾਬਾਕ (ਟਿੱਬਾ ਟੀਹੜੀ) ਦੀ ਚੋਟੀ 'ਤੇ ਜਹਾਂਗੀਰ ਤੇ ਪਿਸ਼ਾਵਰ ਦੇ ਵਿਚਕਾਰ ਮੋਰਚੇ ਬਣਾ ਲਏ। ਆਜ਼ਿਮ ਖ਼ਾਂ ਦੇ ਭਰਾਵਾਂ ਅਧੀਨ ਅਫ਼ਗਾਨਾਂ ਦੀ ਫ਼ੌਜ ਦਾ ਵੱਡਾ ਹਿੱਸਾ ਕਬਾਇਲੀ ਗਾਜ਼ੀਆਂ ਨਾਲੋਂ ਇਕ ਛੋਟੀ ਪਰ ਤੇਜ਼ ਵਗਦੀ ਲੰਡਾ ਨਦੀ ਨੇ ਵੱਖ ਕੀਤਾ ਹੋਇਆ ਸੀ। ਪੰਜਾਬੀ ਤੋਪਖ਼ਾਨਾ ਕਬਾਇਲੀਆਂ ਤੋਂ ਪਾਸੇ ਦੀ ਲੰਘ ਕੇ ਲੰਡਾ ਦਰਿਆ 'ਤੇ ਪਹੁੰਚ ਗਿਆ ਤੇ ਦੂਸਰੇ ਕਿਨਾਰੇ ਦੀ ਸੈਨਾ ਤੇ ਭਾਰੀ ਤੋਪਾਂ ਸੇਧ ਦਿੱਤੀਆਂ।

ਜਦੋਂ ਆਜ਼ਿਮਾਂ ਖ਼ਾਂ ਨੂੰ ਸਥਿਤੀ ਬਾਰੇ ਜਾਣਕਾਰੀ ਮਿਲੀ ਤਾਂ ਪਿਸ਼ਾਵਰ ਤੋਂ ਬੜੇ ਜੋਸ਼ ਨਾਲ ਧਾਵਾ ਕਰਕੇ ਲੰਡੇ ਦਰਿਆ ਦੇ ਕਿਨਾਰੇ ਆਪਣੇ ਭਰਾਵਾਂ ਨੂੰ ਆ ਮਿਲਿਆ। ਉਹ ਦੂਸਰੇ ਪਾਸੇ ਤੇ ਤੋਪਾਂ ਬੀੜੀਆਂ ਹੋਣ ਕਾਰਨ ਨਦੀ ਪਾਰ ਨ ਕਰ ਸਕੇ। ਭਰਾਵਾਂ ਵੱਲੋਂ ਰੱਖਿਆ ਵਿਹੂਣੇ ਪੱਤਣ ਤੋਂ ਦਰਿਆ ਪਾਰ ਕਰਨ ਤੋਂ ਪਹਿਲਾਂ ਹੀ ਪੰਜਾਬੀਆਂ ਨੇ "ਪੀਰ ਸਾਬਾਕ"[5] ਪਹਾੜੀ 'ਤੇ ਹਮਲਾ ਕਰ ਦਿੱਤਾ।

ਕਬਾਇਲੀ ਲਸ਼ਕਰ ਸਿਰਧੜ ਦੀ ਬਾਜ਼ੀ ਲਾ ਕੇ ਲੜਿਆ ਪਰੰਤੂ ਦਰਬਾਰ ਦੇ ਗੋਰਖੇ ਤੇ ਮੁਸਲਮਾਨ ਨਜੀਬ ਉਹਨਾਂ 'ਤੇ ਭਾਰੂ ਹੋ ਗਏ। ਉਸ ਸਮੇਂ ਫੂਲਾ ਸਿੰਘ ਤੇ ਉਹਦੇ ਨਿਹੰਗਾਂ ਦਾ ਜੱਥਾ ਲੜਾਈ ਨੂੰ ਸ਼ਾਨਦਾਰ ਮੋੜ ਦੇਣ ਲਈ ਉੱਪਰ ਵੱਲ ਵਧਿਆ। ਉਹਨਾਂ ਨੇ ਖਟਕਾਂ ਤੇ ਯੂਸਫਜ਼ਈਆਂ ਨੂੰ ਅੱਗੇ ਲਾ ਲਿਆ ਤੇ ਲੰਡਾ ਦਰਿਆ ਤੇ ਤੋਪਖਾਨੇ ਗੇੜੇ ਦੇ ਦੇ ਪਾਈਆਂ ਰੋਕਾਂ ਨੂੰ ਗੋਲਾਬਾਰੀ ਨਾਲ ਖ਼ਤਮ ਕਰ ਦਿੱਤਾ। ਜੰਗ ਦੇ ਮੈਦਾਨ ਵਿੱਚ ਚਾਰ ਹਜ਼ਾਰ ਕਬਾਇਲੀ ਮਾਰੇ ਗਏ। ਮੁਹੰਮਦ ਆਜ਼ਿਮ ਖ਼ਾਂ ਦਰਿਆ ਦੇ ਦੂਸਰੇ ਕਿਨਾਰੇ 'ਤੇ ਖੜਾ ਇਹ ਕਤਲਾਮ ਹੁੰਦਾ ਵੇਖਦਾ ਰਿਹਾ, ਪਰ ਉਹ ਇਸ ਬਾਰੇ ਕੁਝ ਕਰ ਸਕਣ ਦੇ ਸਮਰੱਥ

5. ਲੜਾਈ ਦੇ ਵੱਖਰੇ ਵੇਰਵੇ ਲਈ ਵੇਖੋ ਓਲਾਫ ਕੇਰੋਅ, ਦੀ ਪਠਾਨਜ਼, ਪੰਨਾ 294-97

ਨਹੀਂ ਸੀ। ਉਹ ਪਿਸ਼ਾਵਰ ਦੇ ਲੋਕਾਂ ਦੇ ਸਾਮ੍ਹਣੇ ਆਉਣ ਤੋਂ ਇਤਨਾ ਸ਼ਰਮਸਾਰ ਹੋ ਗਿਆ ਕਿ ਉਹ ਅਫ਼ਗਾਨਿਸਤਾਨ ਚਲਾ ਗਿਆ ਜਿੱਥੇ ਛੇਤੀ ਮਗਰੋਂ ਉਸ ਦੀ ਮੌਤ ਹੋ ਗਈ।

ਪੀਰ ਸਾਬਾਕ ਦੀ ਜਿੱਤ ਬਦਲੇ ਪੰਜਾਬੀਆਂ ਨੂੰ ਸੈਨਿਕਾਂ ਤੇ ਸਾਜ਼ੋ ਸਾਮਾਨ ਦੇ ਰੂਪ ਵਿੱਚ ਭਾਰੀ ਕੀਮਤ ਤਾਰਨੀ ਪਈ। ਇਸ ਲੜਾਈ ਵਿੱਚ ਮਾਰੇ ਗਏ ਜਰਨੈਲਾਂ ਵਿੱਚ ਫੂਲਾ ਸਿੰਘ[6] ਤੇ ਗੋਰਖਾ ਕਮਾਂਡਰ ਬਲਭੱਦਰ ਵੀ ਸ਼ਾਮਿਲ ਸਨ। ਪਰ ਅਫ਼ਗਾਨਾਂ ਨੂੰ ਇਸ ਹਾਰ ਨੇ ਕੁਚਲ ਕੇ ਰੱਖ ਦਿੱਤਾ ਤੇ ਪਠਾਣ ਕਬਾਇਲੀਆਂ ਨੂੰ ਪੰਜਾਬੀ ਫ਼ੌਜ ਦੀ ਸਰੇਸ਼ਟਤਾ ਦਾ ਵਿਸ਼ਵਾਸ ਹੋ ਗਿਆ। ਤਿੰਨ ਦਿਨ ਮਗਰੋਂ ਮਹਾਰਾਜਾ ਆਪਣੀ ਜੇਤੂ ਫ਼ੌਜ ਨਾਲ ਪਿਸ਼ਾਵਰ ਵਿੱਚ ਦਾਖਲ ਹੋਇਆ।[7]

ਸ਼ਹਿਰੀਆਂ ਨੇ ਉਸ ਦਾ ਸੁਆਗਤ ਕੀਤਾ ਤੇ ਉਸ ਨੂੰ ਨਜ਼ਰਾਨਾ ਭੇਟ ਕੀਤਾ। ਮਹਾਰਾਜੇ ਦੀ ਉੱਥੇ ਠਾਹਰ ਜਾਂ ਉਤਾਰਾ ਸੁੱਖ ਚੈਨ ਭਰਪੂਰ ਨਹੀਂ ਸੀ। ਜੋ ਕੁਝ ਕਬਾਇਲੀ ਖੁੱਲ੍ਹੇ ਮੈਦਾਨ ਵਿੱਚ ਕਰ ਸਕਣ ਵਿੱਚ ਸਫ਼ਲ ਨ ਹੋਏ, ਉਹਨਾਂ ਨੇ ਹਨੇਰੇ ਦੀ ਆੜ ਵਿੱਚ ਪੰਜਾਬੀ ਸੈਨਿਕਾਂ ਦੇ ਅਕਾਰਨ ਕਤਲ ਕਰਕੇ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ।

ਪੰਜਾਬੀ ਕਬਾਇਲੀਆਂ ਦੀਆਂ ਚਾਲਾਕੀਆਂ ਤੇ ਪੈਂਤੜੇਬਾਜ਼ੀਆਂ ਕਾਰਨ ਥੱਕ ਚੁੱਕੇ ਸਨ। ਕੁਝ ਦਿਨ ਮਗਰੋਂ ਯਾਰ ਮੁਹੰਮਦ ਤੇ ਦੋਸਤ ਮੁਹੰਮਦ ਦੋਵੇਂ ਹੀ ਮਹਾਰਾਜੇ ਦੇ ਦਰਬਾਰ ਵਿੱਚ ਪੇਸ਼ ਹੋਏ ਤੇ ਉਹਨਾਂ ਨੇ ਮਾਫ਼ੀ ਲਈ ਬੇਨਤੀ ਕੀਤੀ ਤਾਂ ਮਹਾਰਾਜੇ ਨੇ ਉਹਨਾਂ ਨੂੰ ਤੁਰਤ ਹੀ ਮਾਫ ਕਰ ਦਿੱਤਾ ਤੇ ਉਹਨਾਂ ਦੇ ਤੁਹਫ਼ੇ ਤੇ ਘੋੜੇ ਖਿਰਾਜ ਵਜੋਂ ਪ੍ਰਵਾਨ ਕਰ ਲਏ। ਯਾਰ ਮੁਹੰਮਦ ਨੇ 1,10,000 ਸਾਲਾਨਾ ਮਾਮਲਾ ਲਾਹੌਰ ਦਰਬਾਰ ਨੂੰ ਦੇਣ ਦਾ ਵਚਨ ਦਿੱਤਾ ਤੇ ਮਹਾਰਾਜੇ ਨੇ ਉਸ ਨੂੰ ਪਿਸ਼ਾਵਰ ਦੇ ਗਵਰਨਰ ਵਜੋਂ ਬਹਾਲ ਕਰ ਦਿੱਤਾ।

ਪਠਾਨਾਂ ਤੇ ਅਫ਼ਗਾਨਾਂ ਉੱਪਰ ਪੰਜਾਬੀਆਂ ਦੀ ਜਿੱਤ ਨਾਲ ਅੰਗਰੇਜ਼ੀ ਹਲਕਿਆਂ

---

6. ਫੂਲਾ ਸਿੰਘ ਦੇ ਹੇਠਾਂ ਘੋੜੇ ਨੂੰ ਗੋਲੀ ਲੱਗੀ। ਉਹ ਹਾਥੀ 'ਤੇ ਚੜ੍ਹ ਕੇ ਅੱਗੇ ਵਧਿਆ। ਇਸ ਗਲਤੀ ਕਾਰਨ ਉਸ ਨੂੰ ਜਾਨ ਤੋਂ ਹੱਥ ਧੋਣੇ ਪਏ। ਗਾਜ਼ੀਆਂ ਨੇ ਉਸ ਆਦਮੀ ਨੂੰ ਵੇਖਿਆ ਜਿਸ ਨੇ ਉਹਨਾਂ ਨੂੰ ਕਈ ਵਾਰ ਨੀਵਾਂ ਵਿਖਾਇਆ ਸੀ ਤੇ ਆਪਣੀਆਂ ਬੰਦੂਕਾਂ ਸੇਧੀਆਂ ਸਨ। ਫੂਲਾ ਸਿੰਘ ਨੂੰ ਗੋਲੀਆਂ ਮਾਰ-ਮਾਰ ਕੇ ਛਲਣੀ ਕਰ ਦਿੱਤਾ ਗਿਆ। ਉਹ ਹੌਦੇ ਉੱਪਰ ਹੀ ਆਪਣੇ ਨਿਹੰਗ ਸਾਥੀਆਂ ਨੂੰ ਹਾਰ ਨਾ ਮੰਨਣ ਲਈ ਲਲਕਾਰਦਾ ਹੋਇਆ ਹੀ ਸਾਹ ਛੱਡ ਗਿਆ। (ਅਕਾਲੀ ਫੂਲਾ ਸਿੰਘ ਵੱਲੋਂ ਪ੍ਰੇਮ ਸਿੰਘ ਹੋਤੀ)
7. ਸੋਹਨ ਲਾਲ ਦੇ ਵੇਰਵੇ ਨਾਲੋਂ ਰਣਜੀਤ ਸਿੰਘ ਦੀ ਚੜ੍ਹਾਈ ਬਾਰੇ ਪਠਾਣਾਂ ਦਾ ਵੇਰਵਾ ਕਾਫ਼ੀ ਭਿੰਨ ਹੈ। ਓਲਫ ਕੇਰੋਆ ਲਿਖਦਾ ਹੈ : ਲੜਾਈ ਪਿੱਛੋਂ ਰਣਜੀਤ ਸਿੰਘ ਪਿਸ਼ਾਵਰ ਵੱਲ ਲੁੱਟ ਮਾਰ ਕਰਦਾ ਹੋਇਆ ਅੱਗੇ ਵਧਿਆ। ਉਸ ਨੇ ਬਾਲਾ ਹਿਸਾਰ ਤੇ ਗੋਲਾਬਾਰੀ ਕੀਤੀ ਤੇ ਸੁੰਦਰ ਮਹਿਲ ਲੁੱਟਿਆ। ਉਸ ਨੇ ਸਰੂ ਦੇ ਦਰਖਤ ਕਟਵਾ ਦਿੱਤੇ ਤੇ ਕਿਲ੍ਹੇ ਅੱਗੇ ਸ਼ਾਹ ਜ਼ਮਾਨ ਦੇ ਬਾਗ਼ ਦੇ ਹੌਜ਼ ਗੰਦੇ ਕਰ ਦਿੱਤੇ। ਉਸ ਨੇ ਘੋੜਸਵਾਰਾਂ ਨੂੰ ਕਈ ਵਰਗ ਮੀਲਾਂ 'ਚ ਲੱਗੇ ਆੜੂਆਂ, ਲੁਕਾਠਾਂ, ਨਾਸ਼ਪਾਤੀ ਤੇ ਅਲੂਚਿਆਂ ਦੇ ਬਾਗ਼ ਜੋ ਪਿਸ਼ਾਵਰ ਦੀ ਸ਼ਾਨ ਹਨ, ਤਬਾਹ ਕਰ ਦਿੱਤੇ। "ਉੱਥੋਂ ਦੇ ਅਧਿਆਪਕਾਂ ਤੇ ਬੱਚਿਆਂ ਵਿੱਚ ਸਿੱਖਾਂ ਦੀ ਭੈੜੀ ਸਰਕਾਰ ਨੂੰ ਅੱਜ ਤੱਕ "ਸਿੱਖਾ ਸ਼ਾਹੀ" ਕਹਿ ਕੇ ਯਾਦ ਕੀਤਾ ਜਾਂਦਾ ਹੈ। (ਦੀ ਪਠਾਨਜ਼, ਪੰਨਾ 297-8)

ਵਿੱਚ ਡਰ ਪੈਦਾ ਹੋ ਗਿਆ। ਅੰਗਰੇਜ਼ਾਂ ਨੇ ਮਹਿਸੂਸ ਕੀਤਾ ਕਿ ਪੰਜਾਬ ਦੀਆਂ ਉੱਤਰ ਤੇ ਉੱਤਰ ਪੱਛਮ ਵਿੱਚ ਭੂਗੋਲਿਕ ਸੀਮਾਵਾਂ ਬਹੁਤ ਦੂਰ ਤੱਕ ਪਹੁੰਚ ਗਈਆਂ ਹਨ। ਉਹਨਾਂ ਤੋਂ ਪਰ੍ਹੇ ਤਾਂ ਦੁਰਗਮ ਤੇ ਅਪਹੁੰਚ ਪਰਬਤ 'ਤੇ ਨਿਰਲਾਭ ਇਲਾਕੇ ਹਨ। ਤੇ ਜੇ ਪੰਜਾਬੀ ਸਾਮਰਾਜ ਦਾ ਕਿਸੇ ਪਾਸੇ ਫੈਲਾ ਹੋ ਸਕਦਾ ਹੈ ਤਾਂ ਸਿੰਧ ਦੇ ਥਲ ਤੋਂ ਪਾਰ ਸਮੁੰਦਰ ਤੱਕ ਜਾਂ ਸਤਲੁਜ ਤੋਂ ਪਾਰ ਹਿੰਦੁਸਤਾਨ ਵੱਲ ਹੋ ਸਕਦਾ ਹੈ। ਅੰਗਰੇਜ਼ੀ ਸਰਕਾਰ ਨੇ ਮਹਿਸੂਸ ਕੀਤਾ ਕਿ ਇਸ ਨੂੰ ਪੰਜਾਬੀਆਂ ਦੀ ਆਕਰਮਣਸ਼ੀਲਤਾ ਨੂੰ ਬੇਕਾਬੂ ਹੋਣ ਤੋਂ ਪਹਿਲਾਂ ਹੀ ਰੋਕ ਦੇਣਾ ਚਾਹੀਦਾ ਹੈ ਤੇ ਸਿੰਧ ਦੇ ਅਮੀਰਾਂ ਨਾਲ ਸਮਝੌਤੇ ਲਈ ਗੱਲਬਾਤ ਸ਼ੁਰੂ ਕਰਨੀ ਚਾਹੀਦੀ ਹੈ। ਜਦੋਂ ਅੰਗਰੇਜ਼ਾਂ ਤੇ ਸਿੰਧੀਆਂ ਨਾਲ ਗੱਲਬਾਤ ਹੋਣ ਦੀਆਂ ਖ਼ਬਰਾਂ ਲਾਹੌਰ ਪਹੁੰਚੀਆਂ, ਤੇ ਜਿਹਨਾਂ ਦਾ ਜਿੱਤਾਂ ਨਾਲ ਹੌਸਲਾ ਵਧਿਆ ਹੋਇਆ ਸੀ, ਉਹ ਅੰਗਰੇਜ਼ਾਂ ਨਾਲ ਸਦਾ ਲਈ ਇਸ ਸਮੱਸਿਆ ਨੂੰ ਨਿਬੇੜਨ ਬਾਰੇ ਲੋਹੇ-ਲਾਖੇ ਹੋਣ ਲੱਗੇ। ਕੁਝ ਹੀ ਮਹੀਨਿਆਂ ਅੰਦਰ ਭਾਰਤ ਵਿੱਚ ਸਤਲੁਜ ਕਿਨਾਰੇ ਸੈਨਾ ਦੇ ਇਕੱਠੇ ਹੋਣ ਦੀਆਂ ਤੇ ਦਰਬਾਰ ਵੱਲੋਂ ਉਪਮਹਾਂਦੀਪ ਉੱਪਰ ਅਧਿਕਾਰ ਕਰਨ ਦੀਆਂ ਅਫ਼ਵਾਹਾਂ ਉੱਠਣੀਆਂ ਸ਼ੁਰੂ ਹੋ ਗਈਆਂ। ਗੱਲਬਾਤ ਦਾ ਕੋਈ ਸਿੱਟਾ ਨਿਕਲਣ ਤੋਂ ਪਹਿਲਾਂ ਹੀ ਅੰਗਰੇਜ਼ਾਂ ਤੇ ਬਰਮੀਆਂ ਵਿਚਕਾਰ ਲੜਾਈ ਸ਼ੁਰੂ ਹੋ ਗਈ ਤੇ ਇਸ ਨਾਲ ਅੰਗਰੇਜ਼ਾਂ ਵਿੱਚ ਉੱਤਰ ਪੱਛਮੀ ਸੀਮਾ ਬਾਰੇ ਘਬਰਾਹਟ ਪੈਦਾ ਹੋ ਗਈ। ਪਰੰਤੂ ਗਵਰਨਰ ਜਨਰਲ ਰਣਜੀਤ ਸਿੰਘ ਦੇ ਵਾਰ-ਵਾਰ ਪ੍ਰਗਟ ਕੀਤੇ ਦੋਸਤੀ ਦੇ ਦਾਅਵਿਆਂ 'ਤੇ ਵਿਸ਼ਵਾਸ ਕਰਕੇ ਪੰਜਾਬ ਵਿੱਚ ਜੰਗ ਵਰਗੀਆਂ ਤਿਆਰੀਆਂ ਦੀਆਂ ਅਫ਼ਵਾਹਾਂ ਬਾਰੇ ਪੁੱਛ-ਗਿੱਛ ਕਰਨ ਤੋਂ ਰੁਕ ਗਿਆ।[8]

ਜੁਲਾਈ 1825 ਵਿੱਚ ਮਿਸਰ ਦੀਵਾਨ ਚੰਦ ਮਰ ਗਿਆ। ਮੋਹਕਮ ਚੰਦ, ਉਹਦੇ ਪੋਤਰੇ ਰਾਮ ਦਿਆਲ, ਫੂਲਾ ਸਿੰਘ ਤੇ ਦੀਵਾਨ ਚੰਦ ਜਿਹੇ ਆਦਮੀਆਂ ਦੇ ਮਰ ਜਾਣ ਮਗਰੋਂ ਦਰਬਾਰ ਵਿੱਚ ਸਹੀ ਯੋਗਤਾ ਵਾਲੇ ਬੜੇ ਥੋੜ੍ਹੇ ਪੰਜਾਬੀ ਜਰਨੈਲ ਰਹਿ ਗਏ ਸਨ। ਇਸ ਦੇ ਫਲਸਰੂਪ ਦਰਬਾਰ ਨੂੰ ਆਪਣੀ ਯੁੱਧ ਨੀਤੀ ਦੀ ਯੋਜਨਾ ਤਿਆਰ ਕਰਨ ਲਈ ਯੂਰੋਪੀਅਨ ਅਫ਼ਸਰਾਂ 'ਤੇ ਖ਼ਾਸ ਕਰਕੇ ਵੈਂਤੂਰਾ ਉੱਪਰ ਹੀ ਵਧੇਰੇ ਨਿਰਭਰ ਰਹਿਣਾ ਪਿਆ। ਸੈਨਾ ਦੀ ਨਾਂ-ਮਾਤਰ ਅਗਵਾਈ ਰਣਜੀਤ ਸਿੰਘ ਦੇ ਪੁੱਤਰਾਂ ਵਿੱਚੋਂ ਕਿਸੇ ਇਕ ਨੂੰ ਸੌਂਪੀ ਜਾਂਦੀ ਸੀ। ਪਹਿਲਾਂ ਖੜਕ ਸਿੰਘ ਕੋਲ ਹੁੰਦੀ ਸੀ ਪਰ ਵਧੇਰੇ ਕਰਕੇ ਉੱਭਰ ਰਹੇ ਸੈਨਾਂ ਕਮਾਂਡਰ ਵਜੋਂ ਸ਼ੇਰ ਸਿੰਘ ਨੇ ਆਪਣੇ ਪਿਤਾ ਦਾ ਧਿਆਨ ਖਿੱਚਿਆ ਸੀ ਤੇ ਆਮ ਸੈਨਿਕਾਂ ਵਿੱਚ ਵੀ ਉਹ ਬੜਾ ਹਰਮਨ ਪਿਆਰਾ ਸੀ।

ਸ਼ੇਰ ਸਿੰਘ ਦੇ ਆਪਣੇ ਪਿਤਾ ਉੱਪਰ ਵਧ ਰਹੇ ਪ੍ਰਭਾਵ ਨੇ ਖੜਕ ਸਿੰਘ ਤੇ ਉਸ ਦੀ ਮਾਤਾ ਰਾਜ ਕੌਰ ਦੇ ਮਨ ਵਿੱਚ ਤੌਖਲੇ ਨੂੰ ਜਨਮ ਦਿੱਤਾ। ਜਨਵਰੀ 1826 ਈਸਵੀ ਵਿੱਚ ਜਦੋਂ ਮਹਾਰਾਜਾ ਦੌਰੇ 'ਤੇ ਗਿਆ ਤਾਂ ਉਸ ਨੇ ਸ਼ੇਰ ਸਿੰਘ ਨੂੰ ਲਾਹੌਰ ਵਿੱਚ ਆਪਣੀ ਥਾਂ 'ਤੇ ਨਾਇਬ ਨਿਯੁਕਤ ਕੀਤਾ। ਖੜਕ ਸਿੰਘ ਦੀ ਆਲਸ, ਆਰਾਮ-ਪ੍ਰਸਤੀ ਤੇ ਖਰ੍ਹਵੇ ਸੁਭਾਅ ਉਹਦੇ ਸਭ ਤੋਂ ਵੱਡੇ ਦੁਸ਼ਮਣ ਸਨ। ਪਰੰਤੂ ਉਸ ਨੇ ਆਪਣੇ ਪਿਤਾ ਦੇ ਰੁੱਖੇ ਵਤੀਰੇ ਪ੍ਰਤੀ ਬੜੀ ਛੇਤੀ ਹੀ ਪ੍ਰਤਿਕਰਮ ਦਿਖਾਇਆ। ਉਸੇ ਸਾਲ ਹੀ ਜਦੋਂ ਰਣਜੀਤ ਸਿੰਘ ਬਿਮਾਰ

---

8. ਐਸ.ਸੀ. II ਮਿਤੀ 22.10.1824

ਹੋਇਆ ਤਾਂ ਉਸ ਨੇ ਅੰਗਰੇਜ਼ਾਂ ਨਾਲ ਗੱਦੀਨਸ਼ੀਨੀ ਪ੍ਰਤੀ ਉਹਨਾਂ ਦੇ ਸਮਰਥਨ ਦਾ ਵਿਸ਼ਵਾਸ ਪ੍ਰਾਪਤ ਕਰਨ ਲਈ ਉਹਨਾਂ ਨਾਲ ਸੰਪਰਕ ਕਾਇਮ ਕੀਤਾ।[9]

ਸੰਤਾਨ ਬਾਰੇ ਸਥਿਤੀ ਅਜੇ ਅਨਿਸ਼ਚਿਤ ਹੀ ਸੀ ਕਿ ਰਣਜੀਤ ਸਿੰਘ ਦਾ ਮਿੱਤਰ ਤੇ ਹਰ ਦੁੱਖ ਸਮੇਂ ਵਿੱਚ ਭਰਾ ਵਾਂਗ ਸਾਥ ਦੇਣ ਵਾਲਾ ਫਤਿਹ ਸਿੰਘ ਆਹਲੂਵਾਲੀਆ ਅਚਾਨਕ ਭੈ-ਭੀਤ ਹੋ ਕੇ ਸਤਲੁਜ ਤੋਂ ਪਾਰ ਚਲਾ ਗਿਆ। ਉਸ ਦਾ ਡਰ ਤੇ ਘਬਰਾਹਟ ਬਿਲਕੁਲ ਹੀ ਅਕਾਰਨ ਤੇ ਬੇਲੋੜੇ ਨਹੀਂ ਸੀ। ਮਹਾਰਾਜੇ ਨੇ ਸਤਲੁਜ ਦੇ ਉੱਤਰ ਵੱਲ ਸਾਰੀਆਂ ਮਿਸਲਾਂ ਤੇ ਰਿਆਸਤਾਂ ਵਾਰੀ-ਵਾਰੀ ਖ਼ਤਮ ਕਰ ਦਿੱਤੀਆਂ ਸਨ ਤੇ ਹੁਣ ਇਕੱਲਾ ਆਹਲੂਵਾਲੀਆ ਘਰਾਣਾ ਹੀ ਰਹਿ ਗਿਆ ਸੀ।

ਲੋਕਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਥੋੜ੍ਹੇ ਸਮੇਂ ਨੂੰ ਫਤਿਹ ਸਿੰਘ ਦਾ ਹਾਲ ਵੀ ਦੂਸਰੇ ਸਰਦਾਰਾਂ ਵਰਗਾ ਹੋ ਜਾਵੇਗਾ। ਸ਼ਰਾਰਤ ਦੀ ਜੜ੍ਹ ਫਤਿਹ ਸਿੰਘ ਦੇ ਲਾਹੌਰ ਵਿੱਚ ਨਿਯੁਕਤ ਪ੍ਰਤਿਨਿਧ ਹੀ ਸਨ ਜਿਹੜੇ ਉਸ ਨੂੰ ਪੰਜਾਬ ਤੋਂ ਨੱਠ ਕੇ ਜਾਣ ਲਈ ਪ੍ਰੇਰਦੇ ਸਨ। ਫਤਿਹ ਸਿੰਘ ਸਤਲੁਜ ਪਾਰ ਕਰ ਗਿਆ ਤੇ ਉਸ ਨੇ ਅੰਗਰੇਜ਼ਾਂ ਤੋਂ ਸੁਰੱਖਿਆ ਦੀ ਮੰਗ ਕੀਤੀ।

ਅੰਗਰੇਜ਼ ਵੀ ਸਰਦਾਰ ਦੇ ਉਹਨਾਂ ਦੇ ਇਲਾਕੇ ਵਿੱਚ ਪਹੁੰਚਣ 'ਤੇ ਉਤਨਾ ਹੀ ਪਰੇਸ਼ਾਨ ਹੋਏ ਸਨ ਜਿਤਨਾ ਦੁਖੀ ਮਹਾਰਾਜਾ ਆਪਣੇ ਸਭ ਤੋਂ ਨਜ਼ਦੀਕ ਮਿੱਤਰ ਦੇ ਉਸ ਦੇ ਸ਼ੱਕ ਬਾਰੇ ਸੁਣ ਕੇ ਦੁਖੀ ਹੋਇਆ ਜੋ ਉਹ ਅੰਦਰੋ-ਅੰਦਰ ਮਨ ਵਿੱਚ ਵਸਾਈ ਬੈਠਾ ਸੀ। ਖ਼ੁਸ਼ਕਿਸਮਤੀ ਨਾਲ ਕਿਸੇ ਵੀ ਧਿਰ ਨੇ ਸਥਿਤੀ ਦਾ ਨਾਜਾਇਜ਼ ਲਾਭ ਉਠਾਉਣ ਦੀ ਕੋਸ਼ਿਸ਼ ਨਾ ਕੀਤੀ। ਮਹਾਰਾਜਾ ਨੇ ਆਪਣਾ ਨਿੱਜੀ ਦੂਤ ਫਤਿਹ ਸਿੰਘ ਨੂੰ ਇਹ ਭਰੋਸਾ ਦੇਣ ਲਈ ਭੇਜਿਆ ਕਿ ਉਸ ਦੇ ਸਭ ਡਰ ਭੈ ਕਲਪਿਤ ਹਨ ਤੇ ਅੰਗਰੇਜ਼ ਪ੍ਰਤਿਨਿਧ ਨੇ ਵੀ ਉਸ ਨੂੰ ਵਾਪਸ ਜਾਣ ਲਈ ਤੇ ਰਣਜੀਤ ਸਿੰਘ ਨਾਲ ਸੁਲਹ ਕਰਨ ਲਈ ਪ੍ਰੇਰਿਆ। ਸ਼ਰਮਿੰਦਾ ਹੋਇਆ ਫਤਿਹ ਸਿੰਘ ਆਪਣੇ ਵਤਨ ਪੰਜਾਬ ਵਿੱਚ ਆਪਣੇ ਘਰ ਪਹੁੰਚ ਗਿਆ। ਮਹਾਰਾਜੇ ਨੇ ਆਪਣੇ ਪੋਤਰੇ ਨੌਨਿਹਾਲ ਸਿੰਘ ਤੇ ਧਿਆਨ ਸਿੰਘ ਨੂੰ (ਜਿਸ ਨੂੰ ਕੁਝ ਦਿਨ ਪਹਿਲਾਂ ਹੀ ਰਾਜੇ ਦੀ ਉਪਾਧੀ ਦਿੱਤੀ ਗਈ ਸੀ ਤੇ ਮੰਤਰੀ ਮੰਡਲ ਦਾ ਮੁਖੀ ਥਾਪਿਆ ਗਿਆ ਸੀ) ਸੁਆਗਤ ਕਰਨ ਤੇ ਲਾਹੌਰ ਲੈ ਕੇ ਆਉਣ ਲਈ ਭੇਜਿਆ। ਆਹਲੂਵਾਲੀਆ ਮਿਸਲ ਦੇ ਸਦੀਵੀ ਰਾਜ ਦੀ ਤਸਦੀਕ ਕੀਤੀ ਗਈ ਤੇ ਉਸ ਨੂੰ ਕੀਮਤੀ ਤੁਹਫ਼ਿਆਂ ਨਾਲ ਲੱਦ ਦਿੱਤਾ ਗਿਆ।

---

9. ਇਹਨਾਂ ਸੰਪਰਕਾਂ ਰਾਹੀਂ ਹੀ ਖੜਕ ਸਿੰਘ ਨੇ ਇਹ ਅਫ਼ਵਾਹ ਫੈਲਾਈ ਸੀ ਕਿ ਤਾਰਾ ਸਿੰਘ ਤੇ ਸ਼ੇਰ ਸਿੰਘ ਮਹਾਰਾਜੇ ਦੇ ਅਸਲੀ ਪੁੱਤਰ ਨਹੀਂ ਸਨ ਤੇ ਉਹ ਅਨਾਥ ਸਨ ਜੋ ਸਦਾ ਕੌਰ ਨੇ ਮਹਿਤਾਬ ਕੌਰ ਦੇ ਪੁੱਤਰ ਦੱਸ ਕੇ ਮਹਾਰਾਜੇ ਤੇ ਮੜ੍ਹ ਦਿੱਤੇ ਸਨ।
ਵੇਖੋ, ਖੜਕ ਸਿੰਘ ਦਾ ਪੱਤਰ ਐਲਫਿਨਸਟੋਨ ਨੂੰ ਪੀ.ਸੀ. ਮਿਤੀ 15.06.1827 ਤੇ ਮੈਟਕਾਫ ਦਾ ਗਵਰਨਰ-ਜਨਰਲ ਨੂੰ (ਪੀ.ਸੀ. 38 ਮਿਤੀ 22.06.1827)

# ਕਾਂਡ—17

# *ਸਿੰਧ ਤੇ ਸਮੁੰਦਰ ਦੇ ਸੁਪਨੇ*

ਬਰਤਾਨਵੀ ਪ੍ਰਤਿਨਿਧ ਦੀਆਂ ਸਿੰਧ ਵਿੱਚ ਗਤੀਵਿਧੀਆਂ ਨੇ ਲਾਹੌਰ ਵਿੱਚ ਤੌਖਲਾ ਪੈਦਾ ਕਰ ਦਿੱਤਾ। ਦਰਬਾਰ ਇਹ ਜਾਨਣਾ ਚਾਹੁੰਦਾਂ ਸੀ ਕਿ ਅੰਗਰੇਜ਼ਾਂ ਨੇ 1809 ਦੀ ਸੰਧੀ ਦੇ ਕੀ ਅਰਥ ਕੱਢੇ ਹਨ ਜਿਸ ਅਨੁਸਾਰ ਉਹਨਾਂ ਨੇ ਸਤਲੁਜ ਦੇ ਲਹਿੰਦੇ ਪਾਸੇ ਦੇ ਮੁਲਕਾਂ ਦੇ ਮਾਮਲਿਆਂ ਵਿੱਚ ਦਖ਼ਲ ਦੇਣ ਦਾ ਵਚਨ ਦਿੱਤਾ ਸੀ। ਦਰਬਾਰ ਦੇ ਕਬਜ਼ੇ ਹੇਠ ਸਤਲੁਜ ਦੇ ਦੱਖਣ ਦੇ ਇਲਾਕੇ ਨਾਲ ਸੰਬੰਧਿਤ ਵੀ ਕੁਝ ਛੋਟੇ ਮੋਟੇ ਮਾਮਲੇ ਸਨ ਜਿਹਨਾਂ ਬਾਰੇ ਦਰਬਾਰ ਨੂੰ ਸਪੱਸ਼ਟੀਕਰਨ ਦੀ ਲੋੜ ਸੀ।

ਮਹਾਰਾਜੇ ਨੇ ਫਕੀਰ ਇਮਾਮ-ਉਦ-ਦੀਨ ਤੇ ਦੀਵਾਨ ਮੋਤੀ ਰਾਮ ਨੂੰ ਗਵਰਨਰ ਜਨਰਲ ਲਾਰਡ ਐਹਮਰਸਟ ਨਾਲ ਮੁਲਾਕਾਤ ਕਰਨ ਲਈ ਸ਼ਿਮਲੇ ਭੇਜਿਆ।[1] ਰਾਜਦੂਤ ਗਵਰਨਰ ਜਨਰਲ ਲਈ ਤੁਹਫ਼ੇ ਲੈ ਕੇ ਗਏ ਤੇ ਉਸ ਨੂੰ ਇੰਗਲੈਂਡ ਦੇ ਬਾਦਸ਼ਾਹ ਲਈ ਅਤਿਅੰਤ ਉੱਤਮ ਕਸ਼ਮੀਰੀ ਉੱਨ ਦੀ ਕੱਢਾਈ ਵਾਲਾ ਤੰਬੂ ਪੇਸ਼ ਕੀਤਾ। ਪਰੰਤੂ ਉਹ ਦਰਬਾਰ ਦਾ ਦਾਅਵਾ ਸਤਲੁਜ ਤੋਂ ਪਾਰ ਕੁਝ ਸ਼ਹਿਰਾਂ ਬਾਰੇ ਪੇਸ਼ ਕਰਨ ਸਬੰਧੀ ਇਹ ਬਿਆਨ ਕਰਨ ਤੋਂ ਬਿਨਾਂ ਹੋਰ ਕੁਝ ਨਾ ਕਹਿ ਸਕੇ ਕਿ ਸਿੰਧ ਕਿਉਂਕਿ ਸਤਲੁਜ ਦੇ ਪੱਛਮੀ ਪਾਸੇ ਹੈ ਇਸ ਲਈ ਅੰਗਰੇਜ਼ਾਂ ਨੂੰ ਉਸ ਦੇ ਮਾਮਲੇ ਵਿੱਚ ਦਖ਼ਲ ਦੇਣ ਤੋਂ ਦੂਰ ਹੀ ਰਹਿਣਾ ਚਾਹੀਦਾ ਸੀ। ਅਹਿਮਰਸਟ ਨੇ ਆਪਣਾ ਉੱਤਰ ਸਦਭਾਵਨਾ ਪ੍ਰਗਟ ਕਰਨ ਤੱਕ ਤੇ ਮਹਾਰਾਜੇ ਦੀ ਸਿਹਤ ਬਾਰੇ ਪੁੱਛ ਗਿੱਛ ਤੱਕ ਹੀ ਸੀਮਤ ਰੱਖਿਆ।

ਗਵਰਨਰ-ਜਨਰਲ ਨੇ ਫ਼ਕੀਰ ਇਮਾਮ-ਉਦ-ਦੀਨ ਤੇ ਮੋਤੀ ਰਾਮ ਦੀ ਮੁਲਾਕਾਤ ਦੇ ਉੱਤਰ ਵਿੱਚ ਕੈਪਟਨ ਵੇਡ ਦੀ ਅਗਵਾਈ ਵਿੱਚ ਇਕ ਪ੍ਰਤਿਨਿੱਧ ਮੰਡਲ ਭੇਜਿਆ। ਮਹਾਰਾਜਾ ਨੇ ਮਈ 1827 ਵਿੱਚ ਇਸ ਦਾ ਅੰਮ੍ਰਿਤਸਰ ਵਿੱਚ ਸੁਆਗਤ ਕੀਤਾ। ਮਹਾਰਾਜੇ ਦੇ ਸਲਾਹਕਾਰਾਂ ਨੇ ਸਿੰਧ ਤੇ ਮਾਲਵੇ ਵਿੱਚ ਕੁਝ ਸ਼ਹਿਰਾਂ ਉੱਪਰ ਦਰਬਾਰ ਦੇ ਹੱਕ ਦਾ ਮਾਮਲਾ ਉਠਾਇਆ ਪਰ ਅੰਗਰੇਜ਼ੀ ਪ੍ਰਤਿਨਿੱਧ ਮੰਡਲ ਨੇ ਕੋਈ ਵੀ ਟਿੱਪਣੀ ਕਰਨ ਤੋਂ ਸੰਕੋਚ ਕੀਤਾ।

ਅੰਗਰੇਜ਼ਾਂ ਦੇ ਅਨਿਸ਼ਚਿਤ ਤੇ ਅਸਪੱਸ਼ਟ ਪ੍ਰਤੀਕਰਮ ਤੋਂ ਬਿਨਾਂ ਕੁਝ ਹੋਰ ਕਾਰਨ ਵੀ ਸਨ ਜਿਸ ਕਰਕੇ ਦਰਬਾਰ ਵੀ ਸਿੰਧ ਬਾਰੇ ਅਗਲੀ ਕਾਰਵਾਈ ਕਰਨ ਤੋਂ ਰੁਕਿਆ ਰਿਹਾ।

---

1. ਰਣਜੀਤ ਸਿੰਘ ਦਾ ਗਵਰਨਰ ਜਨਰਲ ਨੂੰ ਯੂ.ਪੀ.ਸੀ. 291 ਮਿਤੀ 1.6.1827 ਨੂੰ ਲਿਖਿਆ ਗਿਆ ਲੇਖ, ਇਸ ਤਰ੍ਹਾਂ ਹੈ : "ਪ੍ਰਮਾਤਮਾ ਹੀ ਜਾਣਦਾ ਹੈ ਕਿ ਤੁਹਾਡੇ ਨਾਲ ਮਿਲਣ ਦੀ ਇੱਛਾ ਮੇਰੇ ਦਿਲ ਦੇ ਭਵਨ ਵਿੱਚ ਕਿਵੇਂ ਪਰਿਕਰਮਾ ਕਰਦੀ ਹੈ।"

ਕਸ਼ਮੀਰ ਵਿੱਚ ਭਾਰੀ ਭੂਚਾਲ ਆਇਆ ਹੋਇਆ ਸੀ ਜਿਸ ਨਾਲ ਭਾਰੀ ਮਾਲੀ ਤੇ ਜਾਨੀ ਨੁਕਸਾਨ ਹੋਇਆ ਸੀ। ਇਸ ਮਗਰੋਂ ਵਰਖਾ ਨ ਹੋਈ ਤੇ ਕਸ਼ਮੀਰ ਘਾਟੀ ਕਾਲ ਦੀ ਜਕੜ ਵਿੱਚ ਸੀ। ਦਰਬਾਰ ਬਹੁਤੀ ਸਹਾਇਤਾ ਨ ਭੇਜ ਸਕਿਆ ਕਿਉਂਕਿ ਲਾਹੌਰ ਵਿੱਚ ਹੈਜ਼ੇ ਦੀ ਮਹਾਂਮਾਰੀ ਫੈਲੀ ਹੋਈ ਸੀ। ਮਹਾਰਾਜੇ ਦੀ ਸਿਹਤ ਵਿੱਚ ਕਾਫ਼ੀ ਵਿਗਾੜ ਆ ਗਿਆ ਸੀ ਤੇ ਉਹ ਸ਼ਹਿਰੋਂ ਬਾਹਰ "ਦਿਲਕੁਸ਼ਾ" ਵਿੱਚ ਚਲਾ ਗਿਆ ਸੀ। ਭੂਚਾਲ, ਕਾਲ ਤੇ ਬਿਮਾਰੀ ਮਗਰੋਂ ਕਾਂਗੜੇ ਦੇ ਅਨੁਰੋਧ ਚੰਦ ਦੀ ਸਮੱਸਿਆ ਪੈਦਾ ਹੋ ਗਈ ਸੀ ਤੇ ਫਿਰ ਉੱਤਰ-ਪੱਛਮੀ ਸੀਮਾ ਤੇ ਇਕ ਵਿਦਰੋਹ ਹੋ ਗਿਆ ਸੀ।

ਸੰਸਾਰ ਚੰਦ ਦੇ ਲੜਕੇ ਅਨੁਰੋਧ ਚੰਦ ਨਾਲ ਸਮੱਸਿਆ ਤਾਂ ਇਕ ਘਰੇਲੂ ਭੁਲੇਖੇ ਬਾਰੇ ਸੀ। ਡੋਗਰਾ ਭਰਾ ਲਾਹੌਰ ਦਰਬਾਰ ਵਿੱਚ ਬਹੁਤ ਸ਼ਕਤੀਸ਼ਾਲੀ ਹੋ ਗਏ ਸਨ ਤੇ ਉਹਨਾਂ ਦੇ ਪਿਤਾ ਮੀਆਂ ਸਿੰਘ ਜਿਸ ਨੂੰ ਰਾਜੇ ਦੀ ਉਪਾਧੀ ਦਿੱਤੀ ਗਈ ਸੀ, ਉਸ ਨੂੰ ਉਸ ਦਾ ਆਪਣਾ ਪਰਦੇਸ਼ ਜੰਮੂ ਜਾਗੀਰ ਵਜੋਂ ਦੇ ਦਿੱਤਾ ਗਿਆ ਸੀ। ਉਹਦੇ ਸਾਰੇ ਪੁੱਤਰਾਂ ਤੋਂ ਵੱਧ ਸ਼ਕਤੀਸ਼ਾਲੀ ਧਿਆਨ ਸਿੰਘ ਜੋ ਡਿਉੜੀਵਾਲਾ ਵੀ ਸੀ ਮੰਤਰੀਆਂ ਦੀ ਕੌਂਸਲ ਦਾ ਮੁਖੀ ਭਾਵ ਪ੍ਰਧਾਨਮੰਤਰੀ ਵੀ ਸੀ। ਮਾਰਚ 1828 ਈ: ਵਿੱਚ ਰਣਜੀਤ ਸਿੰਘ ਨੇ ਉਸ ਨੂੰ ਵਿਧੀ ਅਨੁਸਾਰ "ਰਾਜਾ-ਇ-ਰਾਜਗਾਨ" ਦੀ ਉਪਾਧੀ ਬਖ਼ਸ਼ ਦਿੱਤੀ ਤੇ ਕੁਝ ਮਹੀਨੇ ਮਗਰੋਂ ਉਸ ਦੇ ਬੇਟੇ ਹੀਰਾ ਸਿੰਘ ਨੂੰ 'ਰਾਜਾ' ਬਣਾ ਦਿੱਤਾ ਗਿਆ। ਰਣਜੀਤ ਸਿੰਘ, ਹੀਰਾ ਸਿੰਘ ਲਈ ਯੋਗ ਵਰ ਦੀ ਤਲਾਸ਼ ਲਈ ਉਤਾਵਲਾ ਸੀ। ਰਾਜਪੂਤਾਂ ਦੇ ਸ਼ਾਹੀ ਖ਼ਾਨਦਾਨਾਂ ਵਿੱਚ ਕਾਂਗੜੇ ਦੇ ਸੰਸਾਰ ਚੰਦ ਦੇ ਘਰਾਣੇ ਨਾਲੋਂ ਕੋਈ ਸ਼ੁੱਧ ਸ਼ਾਹੀ ਖ਼ਾਨਦਾਨ ਨਹੀਂ ਸੀ।

ਸੰਸਾਰ ਚੰਦ 1823 ਈ: ਦੀਆਂ ਸਰਦੀਆਂ ਵਿੱਚ ਆਪਣੇ ਮਗਰ ਬਹੁਤ ਸਾਰੇ ਬੱਚੇ, ਪਤਨੀਆਂ ਤੇ ਰਖੇਲਾਂ ਛੱਡ ਕੇ ਮਰ ਗਿਆ। ਉਸ ਦੇ ਪੁੱਤਰ ਅਨੁਰੋਧ ਚੰਦ ਦੀਆਂ ਦੋ ਸੱਕੀਆਂ ਤੇ ਅਣਵਿਆਹੀਆਂ ਭੈਣਾਂ ਸਨ। ਰਣਜੀਤ ਸਿੰਘ ਨੇ ਹੀਰਾ ਸਿੰਘ ਤੇ ਅਨੁਰੋਧ ਚੰਦ ਦੀ ਇਕ ਭੈਣ ਵਿਚਕਾਰ ਸ਼ਾਦੀ ਦੀ ਤਜਵੀਜ਼ ਰੱਖੀ। ਅਨੁਰੋਧ ਚੰਦ ਆਪਣੇ ਪਰਿਵਾਰ ਦਾ ਜਿਸ ਦਾ ਪੁਰਾਣਾ ਤੇ ਮਾਨ-ਮੱਤਾ ਵੰਸ਼ ਸੀ ਤੇ ਡੋਗਰੇ, ਜੋ ਨਵੇਂ-ਨਵੇਂ ਛਛੂਰ ਰਈਸ ਬਣੇ ਸਨ, ਉਹਨਾਂ ਨਾਲ ਵਿਆਹ ਸ਼ਾਦੀ ਦੇ ਸਬੰਧ ਸਥਾਪਿਤ ਕਰਨ ਲਈ ਤਿਆਰ ਨਹੀਂ ਸੀ। ਜਦੋਂ ਮਹਾਰਾਜੇ ਨੇ ਆਪਣੀ ਬੇਕਰਾਰੀ ਦਿਖਾਈ ਤਾਂ ਅਨੁਰੋਧ ਚੰਦ ਸੀਮਾ ਪਾਰ ਕਰਕੇ ਅੰਗਰੇਜ਼ਾਂ ਦੀ ਰੱਖਿਆ ਅਧੀਨ ਚਲਾ ਗਿਆ ਤੇ ਉਸ ਨੇ ਆਪਣੀਆਂ ਦੋਵੇਂ ਭੈਣਾਂ ਨਿਪਾਲ ਦੇ ਰਾਜੇ ਨੂੰ ਵਿਆਹ ਦਿੱਤੀਆਂ।

ਮਹਾਰਾਜੇ ਨੇ ਬਦਲਾ ਲੈਣ ਲਈ ਕਾਂਗੜਾ ਜ਼ਬਤ ਕਰ ਲਿਆ ਤੇ ਆਪਣੇ ਰਣ-ਵਾਸ ਵਿੱਚ ਸੰਸਾਰ ਚੰਦ ਦੀਆਂ ਦੋ ਲੜਕੀਆਂ ਦਾਖ਼ਲ ਕਰ ਲਈਆਂ ਜੋ ਆਪਣੀ ਸੁੰਦਰਤਾ ਲਈ ਬਹੁਤ ਮਸ਼ਹੂਰ ਸਨ। ਸਾਲ ਮਗਰੋਂ ਉਸ ਨੇ ਹੀਰਾ ਸਿੰਘ ਲਈ ਵੀ ਲਾੜੀ ਲੱਭ ਲਈ ਤੇ ਇਤਨਾ ਸ਼ਾਹਾਨਾ ਪੱਧਰ 'ਤੇ ਖ਼ਰਚ ਕੀਤਾ ਜਿਵੇਂ ਹੀਰਾ ਸਿੰਘ ਸ਼ਾਹੀ ਵੰਸ਼ ਦਾ ਰਾਜਕੁਮਾਰ ਹੋਵੇ।

**ਸੜਕਾਂ ਤੇ ਨਿਆਂ-ਸਬੰਧੀ ਸੁਧਾਰ**—ਉਹ ਸਮਾਂ ਜਦੋਂ ਸੈਨਿਕ ਕਾਰਵਾਈ ਨ ਹੁੰਦੀ, ਸਮੇਂ ਦੀ ਵਰਤੋਂ ਜਨਤਕ ਭਲਾਈ ਦੇ ਕੰਮਾਂ ਲਈ ਕੀਤੀ ਜਾਂਦੀ ਤੇ ਨਿਆਂ ਪ੍ਰਬੰਧ ਦੀ ਪੁਨਰ-ਵਿਵਸਥਾ ਲਈ ਕੀਤੀ ਜਾਂਦੀ। ਵੱਡੇ ਨਗਰਾਂ ਨੂੰ ਜੋੜਦੀਆਂ ਸੜਕਾਂ ਬਣਾਈਆਂ ਜਾਂਦੀਆਂ। ਅੰਮ੍ਰਿਤਸਰ ਤੋਂ ਲਾਹੌਰ ਜਾਣ ਵਾਲੀ ਸੜਕ ਦੀ ਮੁਰੰਮਤ ਕਰਵਾਈ ਗਈ,

ਸੜਕ ਦੇ ਦੋਹੀਂ ਪਾਸੀਂ ਦਰਖਤ ਲਗਾਏ ਗਏ ਤੇ ਰਸਤੇ ਤੇ ਵਿਸ਼ਰਾਮ-ਘਰ ਬਣਾਏ ਗਏ। ਲਾਹੌਰ ਤੇ ਅੰਮ੍ਰਿਤਸਰ ਵਿੱਚ ਬਾਗ਼ ਲਗਵਾਏ ਗਏ।

ਪੰਜਾਬ ਵਿੱਚ ਕੋਈ ਲਿਖਿਤ ਤੇ ਨਿਸ਼ਚਿਤ ਕਾਨੂੰਨ ਨਹੀਂ ਹੋਇਆ ਕਰਦੇ ਸਨ। ਸ਼ਰੀਅਤ ਦੇ ਨਿਯਮਾਂ ਨੂੰ ਹੀ ਕੁਝ ਹੱਦ ਤੱਕ ਮੁਸਲਮਾਨਾਂ ਲਈ ਕਾਨੂੰਨ ਸਮਝਿਆ ਜਾਂ ਵਰਣਨ ਕੀਤਾ ਜਾ ਸਕਦਾ ਸੀ। ਪਰ ਸਮੁੱਚੇ ਪੰਜਾਬੀਆਂ ਉੱਪਰ ਸਮੇਤ ਮੁਸਲਮਾਨਾਂ ਦੇ, ਚੰਗੀ ਤਰ੍ਹਾਂ ਪ੍ਰਚੱਲਤ ਰੀਤੀ ਰਿਵਾਜਾਂ ਅਨੁਸਾਰ ਕਾਨੂੰਨੀ ਵਿਵਸਥਾ ਲਾਗੂ ਕੀਤੀ ਜਾਂਦੀ ਸੀ।

ਪ੍ਰਚੱਲਤ ਕਾਨੂੰਨ ਦਾ ਪ੍ਰਬੰਧ ਅਦਾਲਤਾਂ ਦਾ ਇਕ ਪਰੰਪਰਕ ਸਿਲਸਿਲਾ ਕਰਦਾ ਸੀ ਜਿਸ ਵਿੱਚ ਪਿੰਡਾਂ ਦੀਆਂ ਪੰਚਾਇਤਾਂ ਹੀ ਨਿਆਂ ਦੀਆਂ ਮੁੱਖ ਤੇ ਵਿਸ਼ੇਸ਼ ਅਦਾਲਤਾਂ ਹੁੰਦੀਆਂ ਸਨ। ਜੇ ਇਕ ਧਿਰ ਪੰਚਾਇਤ ਦੇ ਸਾਲਸੀ ਫ਼ੈਸਲੇ ਤੋਂ ਸੰਤੁਸ਼ਟ ਨਹੀਂ ਹੁੰਦੀ ਸੀ ਤਾਂ ਉਹ ਆਪਣਾ ਮੁਕੱਦਮਾ 'ਕਾਰਦਾਰ' ਦੀ ਅਦਾਲਤ ਵਿੱਚ ਜਾਂ ਵੱਡਿਆਂ ਨਗਰਾਂ ਵਿੱਚ ਨਾਜ਼ਿਮ ਕੋਲ ਅਪੀਲ ਕਰਨ ਜਾਂ ਪੁਨਰ ਵਿਚਾਰ ਲਈ ਲੈ ਜਾਂਦੇ ਸਨ। ਕਈ ਸ਼ਹਿਰਾਂ ਵਿੱਚ ਦਰਬਾਰ ਵੱਲੋਂ ਨਿਆਂ ਅਧਿਕਾਰੀ ਭਾਵ "ਅਦਾਲਤੀ" ਨਿਯੁਕਤ ਕੀਤੇ ਜਾਂਦੇ ਸਨ ਜਿਨ੍ਹਾਂ ਦਾ ਇਕੋ ਇਕ ਕੰਮ ਪੰਚਾਇਤਾਂ ਦੇ ਫ਼ੈਸਲਿਆਂ ਵਿਰੁੱਧ ਅਪੀਲਾਂ ਸੁਣਨਾ ਹੁੰਦਾ ਸੀ। ਲਾਹੌਰ ਦੀ ਆਪਣੀ ਵਿਸ਼ੇਸ਼ ਤੇ ਵੱਡੀ ਅਦਾਲਤ ਹੁੰਦੀ ਸੀ ਜਿਸ ਨੂੰ "ਅਦਾਲਤ-ਇ-ਆਲ੍ਹਾ" ਕਿਹਾ ਜਾਂਦਾ ਸੀ। ਮਹਾਰਾਜਾ ਤੇ ਉਸ ਦਾ ਦਰਬਾਰ ਸਰਵਉੱਚ ਅਦਾਲਤ ਸੀ ਜਿੱਥੇ ਕਾਰਦਾਰਾਂ, ਨਾਜ਼ਿਮਾਂ ਤੇ ਅਦਾਲਤੀਆਂ ਦੇ ਫ਼ੈਸਲਿਆਂ ਵਿਰੁੱਧ ਅਪੀਲਾਂ ਸੁਣੀਆਂ ਜਾਂਦੀਆਂ ਸਨ ਤੇ ਇਤਰਾਜ਼ਾਂ ਉੱਪਰ ਵਿਚਾਰ ਕੀਤੀ ਜਾਂਦੀ ਸੀ।

ਉਪਰੋਕਤ ਅਦਾਲਤਾਂ ਸਭ ਕਿਸਮ ਦੇ ਸਿਵਲ, ਫ਼ੌਜਦਾਰੀ, ਮਾਲੀ ਤੇ ਵਿਆਹਾਂ ਸੰਬੰਧੀ ਮੁਕੱਦਮਿਆਂ ਦੀ ਸੁਣਵਾਈ ਕਰਦੀਆਂ ਸਨ। ਅਪਰਾਧਾਂ ਦੀ ਸਜ਼ਾ ਆਮ ਪ੍ਰਵਾਨਤ ਤੇ ਸਮਝੇ ਜਾਂਦੇ ਦੰਡਾਂ ਅਨੁਸਾਰ ਹੀ ਦਿੱਤੀ ਜਾਂਦੀ ਸੀ। ਮੌਤ ਦੀ ਸਜ਼ਾ ਆਮ ਤੌਰ 'ਤੇ ਨਹੀਂ ਦਿੱਤੀ ਜਾਂਦੀ ਸੀ। ਇਹ ਸਿਰਫ਼ ਉਦੋਂ ਹੀ ਦਿੱਤੀ ਜਾਂਦੀ ਸੀ ਜਦੋਂ ਨਾਜ਼ਿਮ ਫੌਜੀ ਕਾਨੂੰਨ ਲਾਗੂ ਕਰ ਦਿੰਦਾ ਸੀ ਜਿਵੇਂ ਉੱਤਰ-ਪੱਛਮੀ ਸੀਮਾਂਤ ਪ੍ਰਾਂਤ ਵਿੱਚ ਐਵਿਤੇਬਾਇਲ ਨੇ ਕੀਤਾ ਸੀ। ਕਤਲ ਦੀ ਸਜ਼ਾ ਵੀ ਜਾਂ ਤਾਂ ਜੁਰਮਾਨਾ ਹੁੰਦਾ ਸੀ ਜਾਂ ਫਿਰ ਅਪਰਾਧੀ ਦੇ ਅੰਗ ਕੱਟ ਕੇ ਦਿੱਤੀ ਜਾਂਦੀ ਸੀ। ਜੇਲ੍ਹਾਂ ਆਮ ਤੌਰ 'ਤੇ ਰਾਜਸੀ ਕੈਦੀਆਂ ਲਈ ਹੀ ਹੁੰਦੀਆਂ ਸਨ। ਲੜਾਈ ਝਗੜੇ ਤੇ ਚੋਰੀ ਦੇ ਅਪਰਾਧਾਂ ਦੀ ਸਜ਼ਾ ਜੁਰਮਾਨੇ ਕਰਕੇ ਜਾਂ ਨੱਕ, ਕੰਨ ਤੇ ਹੱਥ ਵੱਢ ਕੇ ਦਿੱਤੀ ਜਾਂਦੀ ਸੀ। ਨਿਆਂ ਬੇਢੰਗਾ ਤੇ ਗੰਵਾਰੂ ਸੀ, ਪਰ ਇਹ ਸਸਤਾ ਉਪਯੋਗੀ ਤੇ ਲੋਕਾਂ ਦੇ ਸੁਭਾਅ ਤੇ ਰਵਾਇਤਾਂ ਦੇ ਅਨੁਕੂਲ ਸੀ।

ਮਹਾਰਾਜਾ ਆਪ ਨਿਆਂ ਪ੍ਰਬੰਧ ਵਿੱਚ ਦਿਲਚਸਪੀ ਲੈਂਦਾ ਸੀ ਤੇ ਜੱਜਾਂ ਵਿਰੁੱਧ ਭ੍ਰਿਸ਼ਟਾਚਾਰ ਦੀਆਂ ਸ਼ਿਕਾਇਤਾਂ ਆਪ ਸੁਣਿਆ ਕਰਦਾ ਸੀ। ਉਹ ਨਿਆਂ ਦੀ ਸਥਿਤੀ ਤੋਂ ਸੰਤੁਸ਼ਟ ਸੀ। ਉਸ ਨੇ ਬਹਾਦਰ ਸਿੰਘ ਹਿੰਦੁਸਤਾਨੀ ਨੂੰ ਦੀਵਾਨੀ ਤੇ ਫ਼ੌਜਦਾਰੀ ਕਾਨੂੰਨ ਦੀ "ਵਿਧੀ ਸੰਹਿਤਾ" ਤਿਆਰ ਕਰਨ ਲਈ ਨਿਯੁਕਤ ਕੀਤਾ ਸੀ।[2] ਰਾਜਕੁਮਾਰ ਸ਼ੇਰ ਸਿੰਘ ਨੂੰ ਕਾਨੂੰਨ ਦੀ ਸਿਖਲਾਈ ਦਿੱਤੀ ਗਈ ਸੀ।

---

2. ਬਹਾਦਰ ਸਿੰਘ ਦੀ ਸਹਾਇਤਾ ਲਈ ਸੋਹਨ ਲਾਲ ਦੀ ਨਿਯੁਕਤੀ ਕੀਤੀ ਗਈ ਸੀ। ਪਰੰਤੂ ਸੰਹਿਤਾ ਦਾ ਕੋਈ ਲਿਖਤੀ ਦਸਤਾਵੇਜ਼ ਪ੍ਰਾਪਤ ਨਹੀਂ ਹੋਇਆ।

**ਉੱਤਰ ਪੱਛਮੀ ਸੀਮਾ ਤੇ ਜਹਾਦ (ਧਰਮ ਯੁੱਧ) ਤੇ ਰਾਏ ਬਰੇਲੀ ਦੇ ਅਹਿਮਦਸ਼ਾਹ ਦਾ ਅੰਤ**—ਨੌਸ਼ਹਿਰੇ ਵਿੱਚ ਹੋਈ ਹਾਰ ਦੇ ਇਕ ਸਾਲ ਅੰਦਰ ਹੀ ਉੱਤਰ-ਪੱਛਮੀ ਸੀਮਾ ਦੇ ਕਬਾਇਲੀਆਂ ਨੇ ਦਰਬਾਰ ਦੀ ਸਰਵਉੱਚਤਾ ਤੇ ਪ੍ਰਭੁਤਾ ਨੂੰ ਵੰਗਾਰ ਪਾਈ। ਵਿਦਰੋਹ ਦਾ ਗੜ੍ਹ ਸਿਤਾਨਾ ਸੀ ਜਿਸ ਦੇ ਨਜ਼ਦੀਕ ਹੀ ਹਰੀ ਸਿੰਘ ਨਲਵੇ ਨੇ ਆਪਣੇ ਨਾਮ ਤੇ ਹਰੀਪੁਰ ਦਾ ਕਿਲ੍ਹਾ ਬਣਾਇਆ ਸੀ।

ਮਹਾਰਾਜੇ ਦੇ ਉਸ ਦੀ ਸਹਾਇਤਾ ਲਈ ਪਹੁੰਚਣ ਤੱਕ ਕਬਾਇਲੀਆਂ ਨੇ ਨਲਵੇ ਨੂੰ ਬਹੁਤ ਤੰਗ ਕੀਤਾ। ਯਾਰ ਮੁਹੰਮਦ ਨੇ ਫਿਰ ਆਪਣੀ ਵਫ਼ਾਦਾਰੀ ਪ੍ਰਗਟਾਈ ਤੇ ਉਸ ਨੂੰ ਪਿਸ਼ਾਵਰ ਦੇ ਗਵਰਨਰ ਵਜੋਂ ਨਿਯੁਕਤ ਕਰ ਦਿੱਤਾ ਗਿਆ। ਪਰ 1827 ਈ: ਦੇ ਸ਼ੁਰੂ ਵਿੱਚ ਸਾਰੀ ਉੱਤਰ-ਪੱਛਮੀ ਸੀਮਾ ਵਿੱਚ ਗੜਬੜ ਸ਼ੁਰੂ ਹੋ ਗਈ। ਇਸ ਵਾਰ ਇਹ ਗੜਬੜ ਸਯਦ ਅਹਿਮਦ ਨੇ ਫੈਲਾਈ ਸੀ ਜੋ ਸਿੰਧ ਰਾਹੀਂ ਹਿੰਦੁਸਤਾਨ ਤੋਂ ਚੱਲ ਕੇ ਸਿੱਖਾਂ ਵਿਰੁੱਧ 'ਜਹਾਦ' ਦੀ ਅਗਵਾਈ ਕਰਨ ਲਈ ਆਇਆ ਸੀ। ਪਠਾਨਾਂ ਦੇ ਮੁਲਕ ਵਿੱਚ ਪਹੁੰਚਣ ਤੋਂ ਪਹਿਲਾਂ ਸਯੱਦ ਅਹਿਮਦ ਤੇ ਉਸ ਦੇ ਦੋ ਨਾਇਬ ਸ਼ਾਹ ਇਸਮਾਈਲ ਤੇ ਮੌਲਵੀ ਅਬਦੁਲ ਹੇਅ ਨੇ ਸਾਰੇ ਹਿੰਦੁਸਤਾਨ ਦਾ ਦੌਰਾ ਕੀਤਾ ਤੇ ਭਾਰਤੀ ਮੁਸਲਮਾਨਾਂ ਦੇ ਵੱਡੇ-ਵੱਡੇ ਜਲਸਿਆਂ ਤੇ ਇਕੱਠਾਂ ਨੂੰ ਸੰਬੋਧਨ ਕਰਕੇ ਰਜ਼ਾਕਾਰਾਂ ਦੀ (ਸ੍ਵੈ-ਇਛੱਕ ਸੈਨਾ) ਫ਼ੌਜ ਤਿਆਰ ਕੀਤੀ ਤੇ ਬਹੁਤ ਸਾਰਾ ਧਨ ਇਕੱਠਾ ਕੀਤਾ। ਉਹਦੇ ਸਰਪ੍ਰਸਤਾਂ ਵਿੱਚ ਮੁਗ਼ਲ ਸਮਰਾਟ, ਤੇ ਬਹੁਤ ਸਾਰੇ ਮੁਸਲਮਾਨ ਰਾਜੇ ਸਨ ਜਿਹਨਾਂ ਵਿੱਚੋਂ ਟੋਂਕ ਦਾ ਨਵਾਬ ਵਧੇਰੇ ਉੱਘਾ ਸੀ।

ਬਰਤਾਨਵੀ ਸਰਕਾਰ ਨੇ ਉਸ ਦੇ ਰਾਜ ਵਿਰੁੱਧ ਜਹਾਦ ਨੂੰ ਰੋਕਣ ਲਈ ਕੋਈ ਕੋਸ਼ਿਸ਼ ਨ ਕੀਤੀ ਜਿਸ ਨਾਲ ਉਸ ਦੀ "ਦੋਸਤੀ ਦੀ ਸੰਧੀ" ਸੀ। ਹਜ਼ਾਰਾ ਹੀ ਸ੍ਵੈ-ਇੱਛਿਤ ਸੈਨਿਕਾਂ ਨੂੰ ਭਾਰਤ ਵਿੱਚ ਸਿਖਲਾਈ ਦਿੱਤੀ ਗਈ, ਹਥਿਆਰ-ਬੰਦ ਕੀਤਾ ਗਿਆ ਤੇ ਪੰਜਾਬ ਦੇ ਉੱਤਰ-ਪੱਛਮੀ ਸੀਮਾ ਦੇ ਇਲਾਕੇ ਵਿੱਚ ਸਿੰਧ ਰਾਹੀਂ ਲੰਘ ਕੇ ਜਾਣ ਦੀ ਆਗਿਆ ਦਿੱਤੀ ਗਈ। ਭਾਰਤ ਦੇ ਵੱਡੇ ਸ਼ਹਿਰਾਂ ਵਿੱਚ ਪੈਸੇ ਤੇ ਹਥਿਆਰ ਇਕੱਠੇ ਕਰਨ ਵਾਲੀਆਂ ਜੱਥੇਬੰਦੀਆਂ ਨੂੰ ਬਿਨਾਂ ਕਿਸੇ ਰੋਕ-ਟੋਕ ਦੇ ਕੰਮ ਕਰਨ ਦੀ ਆਗਿਆ ਦਿੱਤੀ ਗਈ।[3]

---

3. ਮਿਰਜ਼ਾ ਹੈਰਤ ਦਿਹਲਵੀ ਨੇ "ਹਯਾਤ-ਇ-ਤਾਇਬਾ" ਵਿੱਚ ਲਿਖਿਆ ਹੈ, ਕਿ ਸਯੱਦ ਅਹਿਮਦ ਸ਼ਾਹ ਨੇ ਮੌਲਾਨਾ ਸ਼ਾਹ ਮੁਹੰਮਦ ਇਸਲਾਮ ਨਾਲ ਸਲਾਹ ਮਸ਼ਵਰਾ ਕਰਕੇ ਉੱਤਰ-ਪੱਛਮੀ ਸੀਮਾ ਪ੍ਰਾਂਤ ਦੇ ਲੈਫ਼ਟੀਨੈਂਟ ਗਵਰਨਰ ਨੂੰ ਸ਼ੇਖ ਗੁਲਾਮ ਅਲੀ ਰਈਸ ਅਲਾਹਾਬਾਦ ਰਾਹੀਂ ਪੱਤਰ ਲਿਖਿਆ ਕਿ ਉਹ ਸਿੱਖਾਂ ਵਿਰੁੱਧ ਜਿਹਾਦੀ ਤਿਆਰ ਕਰ ਰਿਹਾ ਸੀ ਤੇ ਉਸ ਨੂੰ ਉਮੀਦ ਸੀ ਕਿ ਅੰਗਰੇਜ਼ ਸਰਕਾਰ ਨੂੰ ਉਸ ਬਾਰੇ ਕੋਈ ਇਤਰਾਜ਼ ਨਹੀਂ ਸੀ। ਉੱਤਰ ਵਿੱਚ ਲੈਫ. ਗਵਰਨਰ ਨੇ ਲਿਖਿਆ ਕਿ ਜਦ ਤੱਕ ਉਹਨਾਂ ਦੇ ਇਲਾਕੇ ਵਿੱਚ ਗੜਬੜ ਜਾਂ ਅਸ਼ਾਂਤੀ ਨਹੀਂ ਹੁੰਦੀ, ਉਸ ਨੇ ਇਸ ਬਾਰੇ ਕੁਝ ਨਹੀਂ ਕਹਿਣਾ ਤੇ ਨਾ ਇਹਨਾਂ ਤਿਆਰੀਆਂ ਬਾਰੇ ਕੋਈ ਇਤਰਾਜ਼ ਸੀ। (ਗੰਡਾ ਸਿੰਘ, ਪ੍ਰਾਈਵੇਟ ਕੁਲੈਕਸ਼ਨਜ਼, ਰੀਲੇਟਿੰਗ ਟੂ ਐਂਗਲੋ-ਸਿੱਖ ਵਾਰਜ਼, ਪੰਨਾ 30)

ਭਾਰਤੀ ਜਹਾਦੀਆਂ ਨਾਲ ਪਠਾਨ ਕਬਾਇਲੀ ਵੀ ਰਲ ਗਏ ਜਿਹਨਾਂ ਵਿਚ ਵਧੇਰੇ ਕਰਕੇ ਯੂਸਫਜ਼ਈ ਕਬਾਇਲੀ ਸਨ ਜੋ ਸਦਾ ਹੀ ਪੰਜਾਬ ਵਿੱਚ ਲੁੱਟ ਮਾਰ ਕਰਨ ਦਾ ਬਹਾਨਾ ਭਾਲਦੇ ਰਹਿੰਦੇ ਸਨ। ਬੁਨੇਰ ਦੇ ਸਯੱਦ ਅਕਬਰ ਸ਼ਾਹ ਨੇ, ਜੋ ਆਪ ਵੀ ਇਕ ਯੂਸਫ਼ਜ਼ਈ ਸੀ, ਇਸ ਖ਼ਤਰੇ ਵਾਲੇ ਕਾਰਜ ਲਈ ਅਸ਼ੀਰਵਾਦ ਦਿੱਤੀ। ਯਾਰ ਮੁਹੰਮਦ ਨੇ ਆਪਣੇ ਅਸਥਿਰ ਸੁਭਾਅ ਅਨੁਸਾਰ ਇਕ ਵਾਰ ਫਿਰ ਆਪਣੇ ਵਿਸ਼ਵਾਸ ਅਨੁਸਾਰ ਜੇਤੂ ਧਿਰ ਦਾ ਸਾਥ ਦਿੱਤਾ ਤੇ ਉਹ ਸ਼ਹਿਰ ਛੱਡ ਕੇ ਭੱਜ ਗਿਆ।

ਦਰਬਾਰ ਨੇ ਪਿਸ਼ਾਵਰ 'ਤੇ ਅਧਿਕਾਰ ਕਰਨ ਲਈ ਵੈਂਤੂਰਾ ਤੇ ਅਲਾਰਡ ਨਾਲ ਆਪਣੇ ਸਭ ਤੋਂ ਸਿਆਣੇ ਕਮਾਂਡਰਾਂ ਵਿੱਚੋਂ ਇਕ ਬੁੱਧ ਸਿੰਘ ਸੰਧਾਵਾਲੀਏ ਨੂੰ ਭੇਜਿਆ।[4]

ਸਯੱਦ ਅਹਿਮਦ ਦੀ ਸੰਧਾਵਾਲੀਆ ਨਾਲ ਅਟਕ ਦੇ ਨੇੜੇ ਸੈਦੋਂ[5] ਦੇ ਅਸਥਾਨ 'ਤੇ ਟੱਕਰ ਹੋਈ। ਧਾਰਮਿਕ ਜੋਸ਼ ਦਾ ਭਲਾ ਅਨੁਸ਼ਾਸਿਤ ਸੈਨਾ ਨਾਲ ਕੀ ਮੁਕਾਬਲਾ ਸੀ, ਜਹਾਦੀਆਂ ਨੂੰ ਹਰਾ ਕੇ ਪਿਸ਼ਾਵਰ 'ਤੇ ਮੁੜ ਕਬਜ਼ਾ ਕਰ ਲਿਆ ਗਿਆ। ਯਾਰ ਮੁਹੰਮਦ ਨੇ ਫਿਰ ਇਕ ਵਾਰ ਗੋਡੇ ਆ ਟੇਕੇ ਤੇ ਮੁਆਫ਼ੀ ਮੰਗਣੀ ਸ਼ੁਰੂ ਕਰ ਦਿੱਤੀ। ਉਸ ਨੇ ਜ਼ਮਾਨਤ ਵਜੋਂ ਆਪਣਾ ਇਕ ਭਰਾ ਦਰਬਾਰ ਵਿੱਚ ਭੇਜਿਆ ਤੇ ਵਫ਼ਾਦਾਰ ਰਹਿਣ ਦਾ ਇਕਰਾਰ ਕੀਤਾ। ਮਹਾਰਾਜੇ ਨੇ ਇਕ ਵਾਰ ਫਿਰ ਉਸ ਨੂੰ ਮਾਫ਼ ਕਰ ਦਿੱਤਾ।

ਜਿਹਾਦੀਆਂ ਨੇ ਹਾਰ ਦਾ ਕਾਰਨ ਯਾਰ ਮੁਹੰਮਦ ਦੇ ਸਿਰ 'ਤੇ ਥੋਪ ਦਿੱਤਾ ਜਿਸ ਨੂੰ ਉਹ ਸਿੱਖਾਂ ਦਾ ਸਹਿਯੋਗੀ ਕਹਿੰਦੇ ਸਨ। ਸਯੱਦ ਅਹਿਮਦ ਨੇ ਇੱਕਾ ਦੁੱਕਾ ਪੰਜਾਬੀ ਫ਼ੌਜ ਦੀਆਂ ਪਲਟਨਾਂ ਨੂੰ ਪਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ। ਇਹਨਾਂ ਝੜੱਪਾਂ ਨੂੰ ਵਧਾ ਚੜ੍ਹਾ ਕੇ ਵੱਡੀਆਂ ਜਿੱਤਾਂ ਵਜੋਂ ਪੇਸ਼ ਕੀਤਾ ਗਿਆ ਤੇ ਭਾਰਤੀ ਮੁਸਲਮਾਨਾਂ ਨੂੰ ਖ਼ੁਸ਼ੀਆਂ ਤੇ ਜਸ਼ਨ ਮਨਾਉਣ ਲਈ ਕਿਹਾ ਗਿਆ।[6]

ਅਹਿਮਦਸ਼ਾਹ ਦੀਆਂ ਚਾਲਾਂ ਨੇ ਛੇਤੀ ਹੀ ਪੰਜਾਬੀਆਂ ਨੂੰ ਰਖਿਆਤਮਕ ਅਵਸਥਾ ਵਿੱਚ ਲਿਆ ਖੜਾ ਕੀਤਾ। ਜਹਾਦੀ ਮੱਖੀਆਂ ਦੇ ਦਲਾਂ ਵਾਂਗ ਪਿਸ਼ਾਵਰ ਦੇ ਇਰਦ-ਗਿਰਦ ਮੁਲਕ ਵਿੱਚ ਇਕੱਠੇ ਹੋ ਕੇ ਆ ਗਏ। 1829 ਦੀਆਂ ਗਰਮੀਆਂ ਵਿੱਚ, ਰਾਜਕੁਮਾਰ

---

4. ਵੇਡ, ਮੈਟਕਾਫ ਨੂੰ, ਪੀ.ਸੀ. 5 ਮਿਤੀ 20.04.1827
5. ਬੁੱਧ ਸਿੰਘ ਸੰਧਾਵਾਲੀਆ ਲੜਾਈ ਵਿੱਚ ਮਾਰਿਆ ਗਿਆ ਸੀ।
6. ਮੈਟਕਾਫ ਨੇ ਗਵਰਨਰ-ਜਨਰਲ ਨੂੰ ਭਾਰਤ ਵਿੱਚ ਇਸ ਦੀ ਪ੍ਰਤੀਕਿਰਿਆ ਬਾਰੇ ਨਿਮਨਲਿਖਤ ਅਨੁਸਾਰ ਲਿਖਿਆ : "ਸਯੱਦ ਅਹਿਮਦ, ਮੌਲਵੀ ਇਸਮਾਈਲ ਤੇ ਉਹਨਾਂ ਦੇ ਸਹਿਯੋਗੀਆਂ ਨੇ ਸਾਡੀ ਪਰਜਾ ਤੇ ਜੇ ਸਰਵ-ਵਿਆਪਕ ਨਹੀਂ ਤਾਂ ਬਹੁਤ ਵੱਡੇ ਭਾਗ ਤੇ ਪ੍ਰਭਾਵ ਪਾਇਆ ਹੈ। ਰਣਜੀਤ ਸਿੰਘ ਦੇ ਇਲਾਕੇ ਵਿੱਚ ਉਹਨਾਂ ਦੇ ਹੁਣ ਵਾਲੇ ਹਮਲੇ ਉਹਨਾਂ ਦੀ ਸਫ਼ਲਤਾ ਲਈ ਦਿੱਲੀ ਦੀ ਮੁਸਲਮਾਨ ਵੱਸੋਂ ਵਿੱਚ ਬੜਾ ਜੋਸ਼ ਤੇ ਤਾਂਘ ਸੀ। ਬਹੁਤ ਲੋਕ ਘਰੋਂ ਭੱਜ ਕੇ ਉਹਨਾਂ ਨਾਲ ਜਾ ਮਿਲੇ; ਉਹਨਾਂ ਵਿੱਚ ਕੁਝ ਉਹ ਵੀ ਸੀ ਜਿਹਨਾਂ ਨੇ ਇਸ ਮੰਤਵ ਲਈ ਕੰਪਨੀ ਦੀ ਸਿਵਲ ਤੇ ਫ਼ੌਜੀ ਨੌਕਰੀ ਤੋਂ ਅਸਤੀਫ਼ੇ ਵੀ ਦੇ ਦਿੱਤੇ। ਕਿਹਾ ਜਾਂਦਾ ਹੈ ਕਿ ਦਿੱਲੀ ਦੇ ਬਾਦਸ਼ਾਹ ਨੇ ਉਹਨਾਂ ਨੂੰ ਇਸ ਲਈ ਉਤਸ਼ਾਹ ਦਿੱਤਾ। (ਪੀ.ਸੀ. 38, ਮਿਤੀ 22.06.1827)

ਸ਼ੇਰ ਸਿੰਘ ਨੇ ਹੌਸਲਾ ਕੀਤਾ ਤੇ ਉਹਨਾਂ ਨੂੰ ਜ਼ਬਰਦਸਤ ਹਾਰ ਦਿੱਤੀ। ਪਰੰਤੂ ਇਸ ਹਾਰ ਨਾਲ ਵੀ ਉਹ ਪਿੱਛੇ ਨ ਹਟੇ। ਕੁਝ ਮਹੀਨਿਆਂ ਪਿੱਛੋਂ ਜਿਹਾਦੀਆਂ ਨੇ ਇਕ ਮੁੱਠਭੇੜ ਵਿੱਚ ਯਾਰ ਮੁਹੰਮਦ ਖ਼ਾਂ ਨੂੰ ਮਾਰ ਦਿੱਤਾ। ਉਹਨਾਂ ਨੇ ਉਹਦੇ ਭਰਾ ਸੁਲਤਾਨ ਮੁਹੰਮਦ[7] ਨੂੰ ਵੀ ਮਾਰ ਦੇਣਾ ਸੀ ਜੇਕਰ ਵੈਂਤੂਰਾ ਨੇ ਉਸ ਦੀ ਸਹਾਇਤਾ ਕਰਕੇ ਬਚਾ ਨਾ ਲਿਆ ਹੁੰਦਾ। ਸਯੱਦ ਅਹਿਮਦ[8] ਦਾ ਹੌਸਲਾ ਵਧ ਗਿਆ ਤੇ ਉਸ ਨੇ ਹਜ਼ਾਰਾ ਦੀਆਂ ਪਹਾੜੀਆਂ ਵਿੱਚ ਹਰੀ ਸਿੰਘ ਨਲਵਾ ਤੇ ਅਲਾਰਡ ਦੇ ਅਧੀਨ ਫ਼ੌਜ 'ਤੇ ਹਮਲਾ ਕਰ ਦਿੱਤਾ। ਉਸ ਨੇ ਪੰਜਾਬੀਆਂ ਨੂੰ ਆਪਣੀ ਰੱਖਿਆ ਲਈ ਮਜ਼ਬੂਰ ਕਰ ਦਿੱਤਾ; ਉਹ ਅੱਗੇ ਵਧ ਗਿਆ ਤੇ ਉਸ ਨੇ ਪਿਸ਼ਾਵਰ 'ਤੇ ਮੁੜ ਕਬਜ਼ਾ ਕਰ ਲਿਆ। ਉਸ ਨੂੰ ਖਲੀਫਾ ਘੋਸ਼ਿਤ ਕਰ ਦਿੱਤਾ ਗਿਆ ਤੇ ਉਸ ਦੇ ਨਾਮ ਦੇ ਖੁਤਬੇ ਵਾਲੇ ਸਿੱਕੇ ਜਾਰੀ ਕਰ ਦਿੱਤੇ ਗਏ—"ਇਨਸਾਫ਼ ਪਸੰਦ ਜਿਸ ਦੀ ਤਲਵਾਰ ਦੀ ਚਮਕ ਕਾਫਰਾਂ ਵਿੱਚ ਤਬਾਹੀ ਲਿਆ ਦਿੰਦੀ ਹੈ।"

ਕਿਉਂਕਿ ਉਸ ਦੇ ਝੰਡੇ ਹੇਠ ਸਾਰੇ ਭਾਰਤ, ਸਿੰਧ ਤੇ ਕਸ਼ਮੀਰ ਤੋਂ ਮੁਸਲਮਾਨ ਆਉਣੇ ਸ਼ੁਰੂ ਹੋ ਗਏ, ਉਸ ਨੇ ਆਪਣੇ ਆਪ ਨੂੰ ਬਾਦਸ਼ਾਹ ਸਮਝਣਾ ਤੇ ਅਖਵਾਉਣਾ ਸ਼ੁਰੂ ਕਰ ਦਿੱਤਾ। ਪਠਾਨ ਕਬਾਇਲੀ ਵਿਦੇਸ਼ੀਆਂ ਦੇ ਆਪਣੇ ਇਲਾਕੇ 'ਚ ਆਉਣ ਕਾਰਨ ਤੇ ਭੋਜਨ ਤੇ ਜ਼ਨਾਨੀਆਂ ਦੀ ਮੰਗ, ਖ਼ਾਸ ਕਰਕੇ ਜ਼ਨਾਨੀਆਂ ਦੀ ਮੰਗ ਕਾਰਨ ਪਰੇਸ਼ਾਨ ਹੋ ਉੱਠੇ। ਦਰਬਾਰ ਦੇ ਕਾਰਜ-ਕਰਤਾਵਾਂ ਤੇ ਪ੍ਰਤਿਨਿਧਾਂ ਨੇ ਕਬਾਇਲੀਆਂ ਵਿੱਚ ਵਧਦੇ ਰੋਸ ਤੇ ਵਿਰੋਧ ਦਾ ਲਾਭ ਉਠਾਇਆ ਤੇ ਕਈ ਕਬਾਇਲੀ ਨੇਤਾਵਾਂ ਨੂੰ ਰਿਸ਼ਵਤ ਦੇ ਕੇ ਅਹਿਮਦ ਸ਼ਾਹ ਦੇ ਵਿਰੁੱਧ ਕਰ ਦਿੱਤਾ ਤੇ ਹਿੰਦੁਸਤਾਨੀਆਂ ਦਾ ਕਤਲ ਕਰਵਾ ਦਿੱਤਾ। ਸਯੱਦ ਅਹਿਮਦ ਪਿਸ਼ਾਵਰ ਤੋਂ ਪਿੱਛੇ ਹਟ ਜਾਣ ਲਈ ਮਜ਼ਬੂਰ ਹੋ ਗਿਆ। ਸ਼ਹਿਰ ਉੱਪਰ ਰਾਜਕੁਮਾਰ ਸ਼ੇਰ ਸਿੰਘ ਨੇ ਦੁਬਾਰਾ ਅਧਿਕਾਰ ਕਰ ਲਿਆ ਤੇ ਇਹ ਸੁਲਤਾਨ ਮੁਹੰਮਦ ਖ਼ਾਂ ਨੂੰ ਦੇ ਦਿੱਤਾ ਗਿਆ।

ਸਯੱਦ ਅਹਿਮਦ ਸ਼ਾਹ ਪੰਜਾਬੀਆਂ ਤੇ ਵਿਰੋਧੀ ਕਬਾਇਲੀਆਂ ਵਿਚਕਾਰ ਘਿਰ ਗਿਆ। ਉਹ ਕਗਾਮ ਵਾਦੀ ਵਿੱਚ ਬਾਲਾਕੋਟ ਦੇ ਅਸਥਾਨ 'ਤੇ ਸੀ ਜਦੋਂ ਸ਼ੇਰ ਸਿੰਘ ਉਸ ਉੱਪਰ ਆ ਝਪਟਿਆ। ਇਕ ਛੋਟੀ ਜਿਹੀ ਪਰ ਤੇਜ਼ ਝੜੱਪ ਵਿੱਚ ਸਯੱਦ ਸਮੇਤ ਗਾਜ਼ੀਆਂ ਦਾ ਇਕ ਛੋਟਾ ਜਿਹਾ ਦਲ ਖ਼ਤਮ ਕਰ ਦਿੱਤਾ ਗਿਆ।[9] ਉਸ ਮਗਰੋਂ ਸਯੱਦ ਅਹਿਮਦ

---

7. ਸੁਲਤਾਨ ਮੁਹੰਮਦ ਨੇ ਰਣਜੀਤ ਸਿੰਘ ਨੂੰ ਸ਼ਾਹੀ ਅਸਤਬਲ ਲਈ ਮਸ਼ਹੂਰ ਘੋੜਾ 'ਲੈਲੀ' ਭੇਟ ਕੀਤਾ। (ਪੀ.ਸੀ. 19 ਮਿਤੀ 23.10.1829)
8. ਓਲਫ ਕੇਰੋਅ ਨੇ 'ਦੀ ਪਠਾਨਜ਼' ਵਿੱਚ (ਪੰਨਾ 301-05) ਥੋੜ੍ਹਾ ਜਿਹਾ ਵਰਣਨ ਦਿੱਤਾ ਹੈ।
9. ਪੰਜਾਬੀਆਂ ਨੇ ਉਸ ਆਦਮੀ ਵਿਰੁੱਧ ਕਿਸੇ ਕੱਟੜਪੁਣੇ ਦਾ ਵਿਖਾਵਾ ਨਾ ਕੀਤਾ ਜਿਸ ਨੇ ਉਹਨਾਂ ਵਿਰੁੱਧ ਲੱਖਾਂ ਲੋਕਾਂ ਨੂੰ ਭੜਕਾਇਆ ਤੇ ਉਹਨਾਂ ਵਿਰੁੱਧ ਘਿਰਣਤ ਗਾਲੀ ਗਲੋਚ ਕੀਤਾ ਤੇ ਬੁਰਾ ਭਲਾ ਕਿਹਾ। ਰਾਜਕੁਮਾਰ ਨੇ ਆਪ ਸਯੱਦ ਦੀ ਮ੍ਰਿਤਕ ਦੇਹ ਨੂੰ ਕੀਮਤੀ ਸ਼ਾਲ ਨਾਲ ਲਪੇਟ ਕੇ ਇਕ ਬਹਾਦਰ ਵੈਰੀ ਸਮਝ ਕੇ ਸਨਮਾਨ ਨਾਲ ਦਫ਼ਨਾਇਆ (ਉਮਦਾਤ-ਉਤ-ਤਵਾਰੀਖ, ਦਫ਼ਤਰ , ਪੰਨਾ 35) ਜਦੋਂ ਮਰਹੂਮ ਜਿਹਾਦੀ ਨੂੰ ਰਾਜਕੁਮਾਰ ਵੱਲੋਂ ਸ਼ਰਧਾਂਜਲੀ ਦੀ ਖ਼ਬਰ ਮਹਾਰਾਜੇ ਕੋਲ ਪਹੁੰਚੀ ਤਾਂ ਉਸ ਨੇ ਇਸ ਨੂੰ ਪੂਰੀ ਤਰ੍ਹਾਂ ਠੀਕ ਮੰਨਿਆ। ਭਾਵੇਂ ਉਹ ਭਟਕਿਆ ਹੋਇਆ ਸੀ, ਪਰ ਉਹ ਇਕ ਚੰਗਾ ਵਿਅਕਤੀ ਸੀ।

ਸ਼ਾਹ ਦੇ ਚੇਲਿਆਂ ਵਿੱਚ ਇਕ ਨਾਸਿਰਦੀਨ ਨਾਮ ਦੇ ਵਿਅਕਤੀ ਨੇ ਜ਼ਹਾਦ ਜਾਰੀ ਰੱਖਿਆ ਪਰ ਉਸ ਨੂੰ ਬਹੁਤੀ ਸਫ਼ਲਤਾ ਨਾ ਮਿਲੀ। ਪਰੰਤੂ ਸਯੱਦ ਦੀ ਮੌਤ ਤੋਂ ਛੇਤੀ ਹੀ ਪਿੱਛੋਂ, ਬਾਰਕਜ਼ਈ ਮੁਖੀ, ਦੋਸਤ ਮੁਹੰਮਦ ਜਿਸ ਦਾ ਕਾਬਲ ਉੱਪਰ ਰਾਜ ਸੀ, ਉਸ ਨੇ ਜਹਾਦ ਦਾ ਨਾਅਰਾ ਲਾਇਆ। ਉਹ ਆਪਣੇ ਪਰਿਵਾਰ ਦੇ ਦੂਸਰੇ ਵਿਅਕਤੀਆਂ ਵਾਂਗ ਦੋਗਲੀ ਚਾਲ ਚੱਲਣ ਵਿੱਚ ਨਿਪੁੰਨ ਸੀ। ਕਦੇ ਤਾਂ ਉਹ ਰਣਜੀਤ ਸਿੰਘ ਨੂੰ ਪਿਤਾ ਸਮਾਨ ਆਪਣਾ ਮਾਲਕ ਤੇ ਹਾਕਮ ਸਵੀਕਾਰ ਕਰਦਾ ਤੇ ਕਦੇ ਉਸ ਨੂੰ ਕਾਫਰ ਕਹਿ ਕੇ ਭੰਡਦਾ ਜਿਸ ਨੂੰ ਮਾਰਿਆ ਜਾਣਾ ਚਾਹੀਦਾ ਹੈ।

**ਸਿੰਧ ਤੇ ਪੰਜਾਬ ਦਾ ਜ਼ਰੀ ਦਾ ਮੈਦਾਨ**—ਜਦੋਂ ਪੰਜਾਬੀ ਉੱਤਰ-ਪੱਛਮ ਵਿੱਚ ਜਹਾਦ ਵਿਰੁੱਧ ਰੁੱਝੇ ਹੋਏ ਸਨ ਤਾਂ ਅੰਗਰੇਜ਼ਾਂ ਨੇ ਸਿੰਧ ਉੱਪਰ ਅਗਲੀ ਚਾਲ ਚੱਲੀ ਤੇ ਪੰਜਾਬੀਆਂ ਦੇ ਉਸ ਪਾਸੇ ਵਧਣ ਦਾ ਕੋਈ ਯਤਨ ਕਰਨ ਦਾ ਹਰ ਰਾਹ ਬੰਦ ਕਰ ਦਿੱਤਾ। ਸਿੰਧ ਦਰਿਆ ਨੂੰ ਅੰਗਰੇਜ਼ੀ ਜਹਾਜ਼ਰਾਨੀ ਲਈ ਖੋਲ੍ਹਣ ਦਾ ਸੁਆਲ ਉਸ ਸਮੇਂ ਵਿਵਾਦ ਵਿੱਚ ਆਇਆ ਜਦੋਂ 1829 ਈ: ਨੂੰ ਅਲੈਗਜ਼ੈਂਡਰ ਬਰਨਜ਼ ਨੇ ਦਰਿਆ ਤੇ ਉਸ ਦੇ ਨਾਲ ਲਗਦੀਆਂ ਰਿਆਸਤਾਂ ਦਾ ਗੁਪਤ ਸਰਵੇਖਣ ਕਰਨ ਦੀ ਕੋਸ਼ਿਸ਼ ਕੀਤੀ। ਉਸ ਨੇ ਕਿਹਾ ਕਿ ਉਸ ਦੀ ਦਿਲਚਸਪੀ ਨੂੰ ਸੈਨਾਪਤੀ ਸਰ ਥਾਮਸ ਬਰਾਂਡਫੋਰਡ ਨੇ ਉਤਸਾਹਿਤ ਕੀਤਾ। ਬਰਨਜ਼ ਨੂੰ ਆਪਣੀ ਪਹਿਲੀ ਮੁਹਿੰਮ-ਸਿੰਧ ਦੇ ਅਮੀਰਾਂ ਦੇ ਸ਼ੱਕ ਕਰਨ ਕਰਕੇ ਛੱਡ ਦੇਣੀ ਪਈ। ਦੂਸਰੀ ਵਾਰ ਉਸ ਨੂੰ ਇਕ ਬਹਾਨਾ ਬਣਾ ਕੇ ਭੇਜਣ ਦਾ ਫ਼ੈਸਲਾ ਕੀਤਾ ਗਿਆ ਤਾਂ ਜੋ ਰਸਤਾ ਲੈਣ ਲਈ ਸਹਾਇਤਾ ਮਿਲ ਸਕੇ। ਇੰਗਲੈਂਡ ਦੇ ਬਾਦਸ਼ਾਹ ਨੇ ਰਣਜੀਤ ਸਿੰਘ ਦੀ ਭੇਟਾ ਕਰਨ ਲਈ ਪੰਜ ਵੱਡ-ਆਕਾਰੀ ਬੱਘੀ ਦੇ ਘੋੜੇ ਭੇਜੇ ਸਨ। ਗਵਰਨਰ ਜਨਰਲ ਸਿੰਧ ਵਿਚਲੇ ਅੰਗਰੇਜ਼ ਪ੍ਰਤਿਨਿਧ ਕਰਨਲ ਪੋਟਿੰਗਰ ਦੇ ਇਸ ਸੁਝਾਅ ਨਾਲ ਸਹਿਮਤ ਹੋ ਗਿਆ ਕਿ ਉਹ ਵੀ ਇਹਨਾਂ ਘੋੜਿਆਂ ਨਾਲ ਆਪਣੇ ਵੱਲੋਂ ਇਕ ਤੁਹਫ਼ਾ ਭੇਜੇ। ਇਹ ਇਕ ਵੱਡੇ ਆਕਾਰੀ ਦੀ ਬੱਘੀ ਸੀ, ਜੋ ਚੰਗੀਆਂ ਸੜਕਾਂ ਨ ਹੋਣ ਕਾਰਨ ਕਿਸ਼ਤੀ ਰਾਹੀਂ ਹੀ ਭੇਜੀ ਜਾ ਸਕਦੀ ਸੀ। ਉਸ ਨੇ ਕਿਹਾ ਕਿ ਰਣਜੀਤ ਸਿੰਘ ਤੋਂ ਡਰਦੇ ਹੋਏ ਅਮੀਰ ਇਹਨਾਂ ਸੁਗਾਤਾਂ ਲਈ ਰਾਹ ਦੇਣ 'ਚ ਰੋਕ ਨਹੀਂ ਪਾਉਣਗੇ। ਕੁਝ ਦੁਰਘਟਨਾਵਾਂ ਪਿੱਛੋਂ ਬੇੜੀਆਂ ਦੇ ਕਾਫਲੇ ਨੇ ਆਪਣਾ ਸਫ਼ਰ 1831 ਈ: ਵਿੱਚ ਜਹਾਜ਼ਰਾਨੀ ਲਈ ਅੰਕੜਿਆਂ ਤੇ ਜਾਣਕਾਰੀ ਦਾ ਉਲੇਖ ਕਰਨ ਲਈ ਉਪਕਰਨ ਨਾਲ ਲੈਸ ਹੋ ਕੇ ਸ਼ੁਰੂ ਕੀਤਾ। ਬਰਨਜ਼ ਨੂੰ ਇਹ ਆਦੇਸ਼ ਵੀ ਦਿੱਤਾ ਗਿਆ ਕਿ ਉਹ ਸਿੰਧ ਦੇ ਮਾਮਲਿਆਂ ਜਿਵੇਂ ਰਾਜਨੀਤੀ, ਅਮੀਰਾਂ ਦੀ ਫ਼ੌਜੀ ਤਾਕਤ, ਤੇ ਉਹਨਾਂ ਦੇ ਦਰਿਆ ਸਿੰਧ ਅੰਗਰੇਜ਼ੀ ਬੇੜੀਆਂ ਲਈ ਖੋਲ੍ਹਣ ਬਾਰੇ ਵਿਚਾਰ ਇਤਿਆਦ ਜਾਣਨ ਦੀ ਕੋਸ਼ਿਸ਼ ਕਰੇ।[10] ਦਰਬਾਰ ਨੇ ਲਹਿਣਾ ਸਿੰਘ

---

10. ਇਕ ਸਰਕਾਰੀ ਮਸੌਦੇ ਵਿੱਚ, (ਐਸ.ਸੀ. 4 ਮਿਤੀ 14.10.1830) ਲਿਖਿਆ ਹੈ : "ਇੰਗਲੈਂਡ ਵੱਲੋਂ ਦਰਿਆ ਸਿੰਧ ਰਾਹੀਂ ਰਣਜੀਤ ਸਿੰਘ ਲਈ ਬੱਘੀ ਲਈ ਦੋ ਘੋੜੇ ਭੇਜਣ ਲਈ ਸੁਝਾਇਆ ਢੰਗ ਕਾਫ਼ੀ ਉੱਚਿਤ ਹੈ, ਪਰ ਸ਼ਾਇਦ ਇਸ ਤੋਂ ਵੀ ਵਧੀਆ ਉਹ ਢੰਗ ਹੈ ਜੋ ਕਰਨਲ ਪੋਟਿੰਗਰ ਨੇ ਵੱਡੀ ਬੱਘੀ ਭੇਜਣ ਲਈ ਤਜਵੀਜ਼ ਕੀਤਾ ਹੈ, ਕਿਉਂ ਇਹ ਸਾਰਾ ਵਸਤ ਵਲੇਵਾ ਜ਼ਮੀਨੀ ਰਸਤੇ ਰਾਹੀਂ, ਸਪੱਸ਼ਟ ਹੈ, ਭੇਜਿਆ ਨਹੀਂ ਜਾ ਸਕਦਾ।"

(ਬਾਕੀ ਫੁੱਟਨੋਟ ਅਗਲੇ ਸਫ਼ੇ ਤੇ) ☞

ਮਜੀਠੀਆ ਨੂੰ ਬਰਨਜ਼ ਦੇ ਪੰਜਾਬ ਵਿੱਚ ਦਾਖਲ ਹੋਣ ਸਮੇਂ ਸੁਆਗਤ ਲਈ ਭੇਜਿਆ।[11] ਉਹ ਇਕੋ ਇਕ ਸਰਦਾਰ ਸੀ ਜਿਸ ਦੀ ਵਿਗਿਆਨ ਵਿੱਚ ਰੁਚੀ ਸੀ।

ਬਰਨਜ਼ ਜੁਲਾਈ 1831 ਦੇ ਮਗਰਲੇ ਅੱਧ ਵਿੱਚ ਲਾਹੌਰ ਪਹੁੰਚਿਆ। ਮਹਾਰਾਜਾ ਨੇ ਉਸ ਨਾਲ ਖੁੱਲ੍ਹੇ ਮਨ ਨਾਲ ਗੱਲਾਂ ਕੀਤੀਆਂ। ਉਸ ਨੇ ਅੰਗਰੇਜ਼ ਨੂੰ ਦੱਸਿਆ ਕਿ ਕਿਵੇਂ ਦਰਬਾਰ ਨੇ ਸਦਾ ਹੀ ਅੰਗਰੇਜ਼ਾਂ ਦਾ ਸਾਥ ਦਿੱਤਾ ਹੈ ਤੇ ਉਸ ਨੇ ਸਾਫ਼ ਇਹ ਵੀ ਪੁੱਛ ਲਿਆ ਕਿ ਅੰਗਰੇਜ਼ੀ ਸਰਕਾਰ ਦਾ ਦਰਬਾਰ ਦੇ ਸਿੰਧ ਬਾਰੇ ਉਦੇਸ਼ਾਂ ਪ੍ਰਤੀ ਕੀ ਦ੍ਰਿਸ਼ਟੀਕੋਣ ਹੈ। ਬਰਨਜ਼ ਨੇ ਸਿੱਧਾ ਉੱਤਰ ਦੇਣ ਤੋਂ ਟਾਲਾ ਕੀਤਾ ਤੇ ਕਿਹਾ ਕਿ ਉਹ ਮਹਾਰਾਜਾ ਦੇ ਵਿਚਾਰ ਗਵਰਨਰ-ਜਨਰਲ ਤੱਕ ਪਹੁੰਚਾ ਦੇਵੇਗਾ।

ਬਰਨਜ਼, ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿਕ ਨੂੰ ਸ਼ਿਮਲੇ ਜਾ ਕੇ ਮਿਲਿਆ ਤੇ ਇਹ ਸੂਚਨਾ ਦਿੱਤੀ ਕਿ ਸਿੰਧ ਦਾ ਮਾਰਗ ਖੋਲ੍ਹੇ ਜਾਣ ਦੀਆਂ ਪੂਰੀਆਂ ਸੰਭਾਵਨਾਵਾਂ ਹਨ; ਸਿੰਧ ਦੇ ਅਮੀਰ ਪੰਜਾਬੀਆਂ ਤੋਂ ਭੈ-ਭੀਤ ਹਨ ਤੇ ਉਹ ਅੰਗਰੇਜ਼ੀ ਜਹਾਜ਼ਰਾਨੀ ਲਈ ਰਸਤਾ ਦੇਣ ਦੇ ਹੱਕ ਲਈ ਸਹਿਮਤ ਹੋ ਜਾਣਗੇ ਜੇਕਰ ਉਹਨਾਂ ਨੂੰ ਪੰਜਾਬੀ ਗੁਆਂਢੀਆਂ ਤੋਂ ਸੁਰੱਖਿਆ ਦਿੱਤੀ ਜਾਵੇ। ਲਾਰਡ ਵਿਲੀਅਮ ਬੈਂਟਿਕ ਨੇ ਲੁਧਿਆਣਾ ਵਿੱਚ ਆਪਣੇ ਪ੍ਰਤਿਨਿੱਧ ਵੇਡ ਦੇ ਜ਼ਿੰਮੇਂ ਲਾਇਆ ਕਿ ਉਹ ਮਹਾਰਾਜੇ ਨੂੰ ਪ੍ਰੇਰਨਾ ਦੇਵੇ ਕਿ ਉਹ ਗਵਰਨਰ ਜਨਰਲ ਨੂੰ ਪੰਜਾਬ ਆਉਣ ਦਾ ਸੱਦਾ ਪੱਤਰ ਭੇਜੇ। ਇਹ ਸਹਿਮਤੀ ਬਣੀ ਕਿ ਦੋਹਾਂ ਦੀ ਮੁਲਾਕਾਤ 25 ਅਕਤੂਬਰ 1831 ਨੂੰ ਰੋਪੜ ਦੇ ਅਸਥਾਨ 'ਤੇ ਹੋਵੇਗੀ।

ਬਹੁਤ ਸਾਰੇ ਚਸ਼ਮ-ਦੀਦ ਗੁਆਹਾਂ ਨੇ ਰੋਪੜ ਵਿੱਚ ਹੋਈ ਮੁਲਾਕਾਤ ਨੂੰ "ਪੰਜਾਬ ਦੇ ਜ਼ਰੀ ਦੇ ਮੈਦਾਨ" ਨਾਲ ਤੁਲਨਾ ਕਰਦਿਆਂ ਵਰਣਨ ਕੀਤਾ ਹੈ। ਉਸ ਸਮੇਂ ਕਵਾਇਦ, ਸੁਆਗਤ, ਨਾਚ, ਗਾਣੇ ਤੇ ਪੀਣ ਪਿਲਾਉਣ ਦੀਆਂ ਮਹਿਫ਼ਲਾਂ ਸਨ। ਜਦੋਂ ਦਰਬਾਰ ਦੇ ਦਰਬਾਰੀ ਮੁਲਾਕਾਤੀ ਪ੍ਰਾਹੁਣਿਆਂ ਨੂੰ ਆਪਣੇ ਸੋਨੇ ਤੇ ਹੀਰਿਆਂ ਨਾਲ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕਰ ਰਹੇ ਸਨ ਤਾਂ ਉਹ ਉਹਨਾਂ ਨੂੰ ਪੰਜਾਬ ਦੇ ਦਰਿਆਵਾਂ ਵਿੱਚ ਬੇੜੀਆਂ ਰਾਹੀਂ ਸਫ਼ਰ ਕਰਨ ਦੇ ਲਾਭਾਂ ਬਾਰੇ ਜਾਣਕਾਰੀ ਦੇ ਕੇ ਪ੍ਰਭਾਵਿਤ ਕਰ ਰਹੇ ਸਨ।

---

☙ (ਪਿਛਲੇ ਸਫ਼ੇ ਦਾ ਬਾਕੀ ਫੁੱਟਨੋਟ)

(ਬੰਬਈ ਸਰਕਾਰ ਦੇ ਮੁੱਖ ਸਕੱਤਰ ਵੱਲੋਂ ਪੱਤਰ ਅਨੁਸਾਰ)

ਇਕ ਹੋਰ ਸੂਚਨਾ ਪੱਤਰ (ਐਸ.ਸੀ. 14 ਮਿਤੀ 25.11.1831) ਰਾਹੀਂ ਗਵਰਨਰ ਜਨਰਲ ਨੂੰ ਟਰੇਵਿਲੀਅਨ ਨੇ ਦਿੱਲੀ ਤੋਂ ਲਿਖਿਆ : "1809 ਈ: ਵਿੱਚ ਸਿੱਖਾਂ ਦੀ ਉੱਭਰ ਰਹੀ ਸ਼ਕਤੀ ਨੂੰ ਇਤਨੀ ਸ਼ਕਤੀਸ਼ਾਲੀ ਸਮਝਿਆ ਗਿਆ ਸੀ ਕਿ ਇਸ ਦੇ ਹੋਰ ਵਿਕਸਿਤ ਹੋਣ 'ਤੇ ਰੋਕ ਲਾਉਣੀ ਜ਼ਰੂਰੀ ਸਮਝੀ ਗਈ ਸੀ—ਪਰ ਜੇ ਅਸੀਂ ਉਹਨਾਂ ਲਈ ਸਿੰਧ ਦਾ ਦਰਵਾਜ਼ਾ ਖੁਲ੍ਹਾ ਰੱਖਦੇ ਹਾਂ ਤਾਂ ਉਹਨਾਂ ਦੀ ਸ਼ਕਤੀ ਤਾਂ ਨਾਮੁਨਾਸਿਬ ਸਿਖਰ ਤੱਕ ਪਹੁੰਚ ਜਾਵੇਗੀ।

11. ਬਰਨਜ਼ ਜਿਸ ਦੀ ਪੂਰਬੀ ਲੋਕਾਂ ਦੇ ਵਿਗਿਆਨ ਸਬੰਧੀ ਮਾਮਲਿਆਂ ਵਿੱਚ ਬੜੀ ਭੈੜੀ ਰਾਏ ਸੀ, ਉਹ ਲਹਿਣਾ ਸਿੰਘ ਦੇ ਗਣਿਤ, ਤਾਰਿਆਂ ਦੀ ਗਤੀ, ਤੇ ਵਿਗਿਆਨਕ ਉਪਕਰਨਾਂ ਦੀ ਵਰਤੋਂ ਬਾਰੇ ਅਤ੍ਰਿਪਤ ਜਗਿਆਸਾ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ। ਉਸ ਨੇ ਸਰਦਾਰ ਨੂੰ ਇਕ ਥਰਮਾਮੀਟਰ ਵੀ ਭੇਟ ਕੀਤਾ।

ਮਹਾਰਾਜੇ ਨੇ ਉਹਨਾਂ ਨੂੰ ਸਾਫ਼-ਸਾਫ਼ ਪੁੱਛਿਆ, "ਕੀ ਉਹ ਸਿੰਧ ਉੱਪਰ ਅਧਿਕਾਰ ਕਰਨਾ ਚਾਹੁੰਦੇ ਹਨ।" ਬੈਂਟਿਕ ਨੇ ਕਿਹਾ, "ਨਹੀਂ, ਗੱਲਬਾਤ ਜਾਂ ਸੰਧੀ ਦਾ ਮਨੋਰਥ ਸਿਰਫ਼ ਵਪਾਰਕ ਹੈ।" ਤੇ ਪੰਜਾਬ ਦੇ ਬਹਾਵਲਪੁਰ ਨਾਲ ਝਗੜੇ ਦਾ (ਜਿਸ ਨੇ ਰਣਜੀਤ ਸਿੰਘ ਦੀ ਸਰਦਾਰੀ ਕਬੂਲ ਕੀਤੀ ਸੀ) ਤੇ ਸਿੰਧ ਉੱਪਰ ਆਪਣਾ ਅਧਿਕਾਰ ਕਰਨ ਦਾ ਕੀ ਹੋਵੇਗਾ?" ਬੈਂਟਿਕ ਨੇ ਇਸ ਬਾਰੇ ਵਿਸਥਾਰ ਨਾਲ ਕੁਝ ਵੀ ਨਾ ਕਿਹਾ ਪਰ ਇਹ ਜ਼ਰੂਰ ਕਿਹਾ ਕਿ ਦਰਬਾਰ ਆਪਣੀ ਦੱਖਣੀ ਸੀਮਾ ਨੂੰ ਆਖ਼ਰੀ ਸੀਮਾ ਸਮਝੇ। ਹਫ਼ਤਾ ਭਰ ਦੀ ਫ਼ਜ਼ੂਲ ਖ਼ਰਚੀ ਪਿੱਛੋਂ ਮਹਾਰਾਜੇ ਨੂੰ ਸਿਰਫ਼ ਸਦੀਵੀ ਮਿੱਤਰਤਾ ਦਾ ਭਰੋਸਾ ਮਿਲਿਆ।

ਮਹਾਰਾਜੇ ਦੇ ਬੈਂਟਿਕ ਨਾਲ ਸ਼ਰਾਬ ਨੋਸ਼ੀ ਦੇ ਦੌਰਾਂ ਨੂੰ ਉਹਦੇ ਆਪਣੇ ਲੋਕਾਂ ਨੇ ਠੀਕ ਨਾ ਸਮਝਿਆ। ਬਹੁਤ ਸਾਰੇ ਦਰਬਾਰੀਆਂ ਨੇ ਅੰਗਰੇਜ਼ਾਂ ਨਾਲ ਕੋਈ ਸਮਝੌਤਾ ਕਰਨ ਦੀ ਸੂਝ ਸਿਆਣਪ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਿਆ ਤੇ ਨਿਹੰਗ ਬੇਝਿਜਕ ਹੋ ਕੇ ਵਿਰੋਧ ਕਰਨ ਲੱਗੇ।[12] ਕੁਝ ਸਮੇਂ ਲਈ ਮਹਾਰਾਜਾ ਵੀ ਇਸ ਗੱਲ ਨਾਲ ਸਹਿਮਤ ਹੋ ਗਿਆ ਕਿ ਰੋਪੜ ਵਿੱਚ ਸਮੇਂ ਤੇ ਧਨ ਦੀ ਹੀ ਬਰਬਾਦੀ ਹੋਈ ਸੀ। ਡਾ. ਜ਼ੋਜ਼ਫ਼ ਵੁਲਫ ਜੋ ਇਕ ਯਹੂਦੀ ਤੋਂ ਇੰਜੀਲ ਦਾ ਪ੍ਰਚਾਰਕ ਬਣਿਆ ਸੀ, ਉਸ ਨੂੰ ਮਹਾਰਾਜੇ ਨੇ ਇਕ ਮੁਲਾਕਾਤ ਵਿੱਚ ਪੁੱਛਿਆ : "ਤੁਸੀਂ ਕਹਿੰਦੇ ਹੋ ਕਿ ਤੁਸੀਂ ਧਰਮ ਦੀ ਖ਼ਾਤਰ ਯਾਤਰਾ ਕਰਦੇ ਹੋ, ਪਰ ਕੀ ਤੁਸੀਂ ਹਿੰਦੁਸਤਾਨ ਵਿੱਚ ਅੰਗਰੇਜ਼ਾਂ ਨੂੰ ਕੋਈ ਉਪਦੇਸ਼ ਨਹੀਂ ਦਿੰਦੇ ਜਿਹਨਾਂ ਦਾ ਕੋਈ ਧਰਮ ਹੀ ਨਹੀਂ ਹੈ ?"[13]

ਡਾ. ਵੁਲਫ ਨੇ ਗੱਲਬਾਤ ਨੂੰ ਧਰਮ ਵਾਲੇ ਪਾਸੇ ਮੋੜਨ ਦੀ ਕੋਸ਼ਿਸ਼ ਕੀਤੀ ਤੇ ਪੁੱਛਿਆ ਕਿ "ਆਦਮੀ ਰੱਬ ਦੇ ਨਜ਼ਦੀਕ ਕਿਵੇਂ ਪਹੁੰਚ ਸਕਦਾ ਹੈ ?" ਮਹਾਰਾਜੇ ਨੇ ਤਿੱਖੇ ਵਿਅੰਗਮਈ ਅੰਦਾਜ਼ ਵਿੱਚ ਕਿਹਾ, "ਆਦਮੀ ਰੱਬ ਦੇ ਨੇੜੇ ਅੰਗਰੇਜ਼ਾਂ ਨਾਲ ਦੋਸਤੀ ਕਾਇਮ ਕਰਕੇ ਭਾਵ ਸੰਧੀ ਕਰਕੇ ਆ ਸਕਦਾ ਹੈ ਜਿਵੇਂ ਮੈਂ ਪਿੱਛੇ ਜਿਹੇ ਲਾਰਡ ਨਵਾਬ ਸਾਹਿਬ ਨਾਲ ਕਰਕੇ ਕੀਤਾ ਹੈ।"

ਰੋਪੜ ਦੀ ਮੁਲਾਕਾਤ ਦੇ ਕੁਝ ਮਹੀਨਿਆਂ ਪਿੱਛੋਂ ਬਰਨਜ਼ ਨੂੰ ਸਿੰਧ ਦੇ ਆਸ ਪਾਸ ਦੇ ਇਲਾਕੇ ਦੀ ਖੋਜ-ਪੜਤਾਲ ਲਈ ਭੇਜਿਆ ਗਿਆ। ਇਸ ਵਾਰ ਉਹਦਾ ਮਨੋਰਥ ਅਫ਼ਗਾਨਿਸਤਾਨ ਦੇ ਕਬਾਇਲੀ ਖੇਤਰਾਂ ਦਾ ਜਾਇਜ਼ਾ ਲੈਣਾ ਸੀ। ਸ਼ੱਕ ਦੂਰ ਕਰਨ ਲਈ ਉਸ ਨੇ ਸਰਕਾਰੀ ਪਦ ਨੂੰ ਪਾਸੇ ਕਰਕੇ ਇਹ ਮਸ਼ਹੂਰ ਕਰ ਦਿੱਤਾ ਕਿ ਉਹ ਖ਼ੁਸ਼ਕੀ ਦੇ ਰਸਤੇ

---

12. ਇਕ ਨਿਹੰਗ ਨੇ ਮਹਾਰਾਜੇ 'ਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ। ਸੋਹਨ ਲਾਲ ਲਿਖਦਾ ਹੈ : "ਆਪਣੇ ਬੁਰੇ ਦਿਨਾਂ ਕਾਰਨ ਤੇ ਬੁਰੇ ਚਰਿੱਤਰ ਕਾਰਨ, ਇਕ ਅਕਾਲੀ ਨੇ ਮਿਆਨ 'ਚੋਂ ਤਲਵਾਰ ਕੱਢੀ ਤੇ ਮਹਾਰਾਜੇ ਵੱਲ ਦੌੜ ਕੇ ਆਇਆ। ਨੌਕਰ ਚਾਕਰ ਤੇ ਰਾਜੇ ਦੇ ਕਰਮਚਾਰੀ ਮੌਕੇ 'ਤੇ ਆ ਗਏ ਤੇ ਅਕਾਲੀ ਨੂੰ ਪਕੜ ਲਿਆ ਤੇ ਉਸ ਨੂੰ ਮਹਾਰਾਜੇ ਦੇ ਅੱਗੇ ਲਿਆ ਪੇਸ਼ ਕੀਤਾ।" (ਦਫ਼ਤਰ, II, ਪੰਨਾ 93)
13. ਵੁਲਫ ਦਾ ਜੀਵਨੀਕਾਰ ਵਰਣਨ ਕਰਦਾ ਹੈ ਕਿ ਜਦੋਂ ਵੁਲਫ ਨੇ ਇਹ ਵਾਰਤਾ ਵਿਲੀਅਮ ਬੈਂਟਿਕ ਨੂੰ ਸ਼ਿਮਲੇ ਵਿੱਚ ਦੱਸੀ, ਤਾਂ ਗਵਰਨਰ ਜਨਰਲ ਨੇ ਉੱਤਰ ਵਿੱਚ ਕਿਹਾ, "ਅਫ਼ਸੋਸ! ਭਾਰਤ ਦੇ ਸਾਰੇ ਵਾਸੀਆਂ ਦੇ ਸਾਡੇ ਬਾਰੇ ਇਹੋ ਵਿਚਾਰ ਹਨ।"

ਆਪਣੇ ਵਤਨ ਇੰਗਲੈਂਡ ਜਾ ਰਿਹਾ ਸੀ। ਉਸ ਨੇ ਮਹਾਰਾਜੇ ਨੂੰ ਇਕ ਪੁਰਾਣੇ ਮਿੱਤਰ ਦੇ ਨਾਤੇ ਪੰਜਾਬ ਵਿੱਚੋਂ ਦੀ ਸਫ਼ਰ ਕਰਨ ਦੀ ਆਗਿਆ ਮੰਗੀ। ਉਸ ਨੂੰ ਝੱਟਪੱਟ ਹੀ ਆਗਿਆ ਦੇ ਦਿੱਤੀ ਗਈ।

ਦਰਿਆ ਸਿੰਧ ਦੇ ਖੋਲ੍ਹਣ ਦੇ ਵਿਸ਼ੇ 'ਤੇ ਦੁਬਾਰਾ ਗੱਲਬਾਤ ਹੋਈ। ਮਹਾਰਾਜੇ ਨੇ ਮੰਨਿਆ ਕਿ ਭਾਵੇਂ ਪੰਜਾਬ ਨੂੰ ਕੁਝ ਲਾਭ ਹੋਣਗੇ ਪਰ ਉਹ "ਇਸ ਗੱਲ ਨੂੰ ਠੀਕ ਨਹੀਂ ਸਮਝਦਾ ਕਿ ਉਸ ਦੇ ਇਲਾਕੇ ਵਿੱਚ ਹਰ ਪਾਸੇ ਬੇੜੀਆਂ ਰਾਹੀਂ ਸਫ਼ਰ ਕੀਤਾ ਜਾਵੇ।" ਉਸ ਨੂੰ ਅੰਗਰੇਜ਼ ਸਰਕਾਰ ਨਾਲ ਟਕਰਾਓ ਦਾ ਡਰ ਸੀ।

ਜਦੋਂ ਬਰਨਜ਼ ਉੱਤਰ ਪੱਛਮ ਵਿੱਚ ਅਫ਼ਗਾਨਿਸਤਾਨ ਵਿੱਚ ਆਪਣਾ ਆਧਾਰ ਬਣਾਉਣ ਲਈ ਗਿਆ ਤਾਂ ਵੇਡ ਲਾਹੌਰ ਵਿੱਚ ਮਹਾਰਾਜੇ ਨੂੰ ਵਪਾਰਕ ਸੰਧੀ ਉੱਪਰ ਦਸਤਖ਼ਤ ਕਰਾਉਣ ਦੇ ਮਨੋਰਥ ਲਈ ਮਨਾਉਣ ਲੱਗਾ। ਹੈਦਰਾਬਾਦ ਤੇ ਖੈਰਪੁਰ ਦੇ ਅਮੀਰਾਂ ਨੇ ਅਪ੍ਰੈਲ ਵਿੱਚ ਸੰਧੀ 'ਤੇ ਦਸਤਖ਼ਤ ਕਰ ਦਿੱਤੇ। ਹੁਣ ਕੋਈ ਅਜਿਹਾ ਕਾਰਜ ਨਹੀਂ ਸੀ ਜੋ ਦਰਬਾਰ ਕਰ ਸਕਦਾ। 26 ਦਸੰਬਰ 1832 ਈ: ਨੂੰ ਮਹਾਰਾਜੇ ਨੇ ਵੀ ਇਸ ਸੰਧੀ 'ਤੇ ਮੁਹਰ ਲਾ ਦਿੱਤੀ ਤੇ ਇਸ ਤਰ੍ਹਾਂ ਸਮੁੰਦਰ ਵੱਲ ਵਧਣ ਲਈ ਪੰਜਾਬ ਦੀ ਇੱਛਾ ਦਾ ਤਿਆਗ ਕਰ ਦਿੱਤਾ।

# ਕਾਂਡ—18

# *ਹਿਮਾਲਯ ਤੋਂ ਪਾਰ—ਤਿਬੱਤ ਤੱਕ*

**ਅੰਗਰੇਜ਼ਾਂ ਨਾਲ ਖਿੱਚੋਤਾਣ**—ਉੱਪਰੋਂ-ਉੱਪਰੋਂ ਤਾਂ ਦਰਬਾਰ ਅਤੇ ਅੰਗਰੇਜ਼ਾਂ ਦੇ ਸਬੰਧ ਮਿੱਤਰਤਾ-ਪੂਰਨ ਰਹੇ। ਪਰ ਵੈਰ-ਵਿਰੋਧ ਦੀ ਅੰਤਰ-ਧਾਰਾ ਹੁਗਲੀ ਤੇ ਰਾਵੀ ਦੀ ਤਹਿ ਵਿੱਚ ਵਗਣੀ ਸ਼ੁਰੂ ਹੋ ਗਈ ਸੀ। ਕਲਕੱਤਾ ਵਿੱਚ ਇਹ ਭਾਵਨਾ ਜ਼ੋਰ ਫੜ ਰਹੀ ਸੀ ਕਿ ਦੇਰ ਸਵੇਰ ਪੰਜਾਬ ਨੂੰ ਅੰਗਰੇਜ਼ੀ ਰਾਜ ਵਿੱਚ ਮਿਲਾਉਣਾ ਹੀ ਪਵੇਗਾ, ਇਸ ਲਈ ਪੰਜਾਬੀਆਂ ਨੂੰ ਨਾਮੁਨਾਸਿਬ ਤੌਰ 'ਤੇ ਵਧੇਰੇ ਤਾਕਤਵਰ ਬਣਨ ਨਹੀਂ ਦਿੱਤਾ ਜਾਵੇਗਾ। ਸਿੰਧ ਦੇ ਅਮੀਰਾਂ ਨਾਲ ਗੱਲਬਾਤ ਕਰਕੇ ਤੇ ਕੁਝ ਇਕ ਨੂੰ ਦਬਾ ਦੇ ਕੇ ਸੰਧੀ ਕਰਨ ਲਈ ਤਿਆਰ ਕਰ ਲਿਆ ਗਿਆ ਸੀ ਤੇ ਹੁਣ ਅਫ਼ਗਾਨਾਂ ਕੋਲ ਵੀ ਉਹੋ ਤਜਵੀਜ਼ਾਂ ਲੈ ਕੇ ਪਹੁੰਚ ਕੀਤੀ ਜਾ ਰਹੀ ਸੀ। ਮਹਾਰਾਜੇ ਨਾਲ ਵਿਖਾਵੇ ਮਾਤਰ ਦੋਸਤੀ ਕਾਇਮ ਰੱਖੀ ਗਈ ਸੀ, ਪਰੰਤੂ ਪੰਜਾਬ ਨੂੰ ਸਾਰਿਆਂ ਪਾਸਿਆਂ ਤੋਂ ਘੇਰ ਲਿਆ ਗਿਆ ਸੀ ਤੇ ਜਦੋਂ ਉੱਚਿਤ ਹੋਇਆ ਇਸ ਦੇ ਦੁਆਲੇ ਦੋਸਤੀ ਦੀ ਗਲਵੱਕੜੀ ਪਾ ਕੇ ਸੰਘੀ ਘੁੱਟ ਦਿੱਤੀ ਜਾਵੇਗੀ।

ਰਣਜੀਤ ਸਿੰਘ ਇਤਨਾ ਚਤੁਰ ਤੇ ਸੋਝੀਵਾਨ ਸੀ ਕਿ ਉਸ ਨੂੰ ਸਦਭਾਵਨਾ ਦੇ ਖਾਲੀ ਸੰਕੇਤਾਂ ਜਾਂ ਹਾਵਾਂ-ਭਾਵਾਂ ਨਾਲ ਛਲਿਆ ਨਹੀਂ ਜਾ ਸਕਦਾ ਸੀ। ਅਜੇ ਵੀ ਪੰਜਾਬੀ ਪਸਾਰਵਾਦ ਇਤਨਾ ਧਮਾਕਾਖੇਜ਼ ਸੀ ਕਿ ਬਾਹਰਲੀਆਂ ਰੋਕਾਂ ਤੇ ਬੰਦਸ਼ਾਂ ਪ੍ਰਤੀ ਇਸ ਦੀ ਪ੍ਰਤੀਕਿਰਿਆ ਹਿੰਸਕ ਹੋ ਜਾਣ ਦੀ ਸੰਭਾਵਨਾ ਸੀ। ਦਰਬਾਰ ਵੱਲੋਂ ਮੋੜਵੀਂ ਚਾਲ ਦੇ ਤੌਰ 'ਤੇ ਸਿੰਧ ਦੇ ਅਮੀਰਾਂ ਨੂੰ ਅੰਗਰੇਜ਼ਾਂ ਵਿਰੁੱਧ ਉਤਸ਼ਾਹਿਤ ਕਰਨਾ ਸੀ। ਜੇ ਪੰਜਾਬੀ ਕੁਝ ਚੁੱਪ ਰਹਿੰਦੇ ਤਾਂ ਸ਼ਾਇਦ ਉਹਨਾਂ ਦੀ ਕੂਟਨੀਤੀ ਵਧੇਰੇ ਸਫ਼ਲ ਹੁੰਦੀ। ਪਰੰਤੂ ਮਹਾਰਾਜਾ ਲਗਾਤਾਰ ਸ਼ਿਕਾਰਪੁਰ ਉੱਪਰ ਹਮਲਾ ਕਰਕੇ ਅਧਿਕਾਰ ਕਰ ਲੈਣ ਦੀਆਂ ਗੱਲਾਂ ਕਰਦਾ ਰਹਿੰਦਾ ਸੀ ਜਿਹੜਾ ਸਿੰਧ ਦੇ ਦਿਲ ਨੂੰ ਤਿੱਖੇ ਸਿਰੇ ਵਾਲੇ ਫਾਨੇ ਨਾਲ ਚੀਰਨ ਵਾਂਗ ਸੀ। ਸਿੰਧੀ ਕੁਦਰਤੀ ਹੀ ਪੰਜਾਬੀਆਂ ਉੱਪਰ ਵਿਸ਼ਵਾਸ ਨਹੀਂ ਕਰਦੇ ਸਨ ਤੇ ਸਿਰਫ਼ ਉਹਨਾਂ ਦਾ ਮਨੋਰਥ ਪੰਜਾਬੀਆਂ ਨੂੰ ਅੰਗਰੇਜ਼ਾਂ ਵਿਰੁੱਧ ਭੜਕਾਉਣਾ ਸੀ। ਅਫ਼ਗਾਨ ਸੀਮਾ ਤੇ ਦਰਬਾਰ ਨੇ ਸ਼ਾਹ ਸ਼ੁਜਾਹ ਨੂੰ ਇਕ ਹੋਰ ਯਤਨ ਕਰਕੇ ਤਖ਼ਤ ਹਾਸਿਲ ਕਰਨ ਲਈ ਬਾਰਕਜ਼ਈਆਂ ਨੂੰ ਤਖ਼ਤੋਂ ਉਤਾਰਨ ਲਈ ਉਕਸਾਇਆ ਸੀ ਜਿਹਨਾਂ ਨਾਲ ਅੰਗਰੇਜ਼ ਵਪਾਰਕ ਸੰਧੀਆਂ ਬਾਰੇ ਗੱਲਬਾਤ ਕਰ ਰਹੇ ਸਨ। ਦਰਬਾਰ ਨੇ ਹਿਰਾਤ 'ਚੋਂ ਆਏ ਏਲਚੀਆਂ ਦਾ ਸੁਆਗਤ ਕੀਤਾ ਤੇ ਅੰਗਰੇਜ਼ਾਂ ਨੂੰ ਇਹ ਵੀ ਦੱਸ ਦਿੱਤਾ ਕਿ ਰੂਸੀ ਵੀ ਪੰਜਾਬੀਆਂ ਨਾਲ ਗੱਲਬਾਤ ਕਰਨ ਲਈ ਤਿਆਰ ਸਨ। ਨਿਪਾਲ ਤੋਂ ਰਾਜਦੂਤ ਆਏ ਤੇ ਉਹਨਾਂ ਦਾ ਵੀ ਲਾਹੌਰ ਵੱਲੋਂ ਵਿਸ਼ੇਸ਼ ਸੁਆਗਤ ਕੀਤਾ ਗਿਆ ਤੇ ਲਾਹੌਰ ਵਿੱਚ ਸਨਮਾਨ

ਕੀਤਾ ਗਿਆ। ਮਰਹੱਟਾ ਮੁਖੀਆਂ ਤੇ ਨਿਜਾਮ ਹੈਦਰਾਬਾਦ ਨਾਲ ਸ਼ਿਸ਼ਟਾਚਾਰ ਮੰਡਲਾਂ ਦਾ ਆਦਾਨ ਪ੍ਰਦਾਨ ਕੀਤਾ ਗਿਆ।[1]

ਅੰਗਰੇਜ਼ੀ ਸਰਕਾਰ ਨੇ ਸਤਲੁਜ ਦੇ ਪਾਰ ਦੇ ਇਲਾਕਿਆਂ ਵਿੱਚ ਦਰਬਾਰ ਦੇ ਦਾਅਵਿਆਂ ਬਾਰੇ ਵਿਚਾਰ ਚਰਚਾ ਕੀਤੀ। ਇਹਨਾਂ ਦੀ ਪੜਤਾਲ ਕੀਤੀ ਗਈ ਤੇ ਆਨੰਦਪੁਰ, ਚਮਕੌਰ, ਕੀਰਤਪੁਰ ਤੇ ਮਾਛੀਵਾੜਾ ਵਰਗੇ ਯੁੱਧ ਨੀਤੀ ਪੱਖੋਂ ਮਹੱਤਵਹੀਣ ਸ਼ਹਿਰਾਂ ਤੇ ਦਰਬਾਰ ਦਾ ਦਾਅਵਾ ਪ੍ਰਵਾਨ ਕਰ ਲਿਆ ਗਿਆ। ਪਰੰਤੂ ਅਤਿ ਮਹੱਤਵਪੂਰਨ ਸ਼ਹਿਰ ਫ਼ਿਰੋਜ਼ਪੁਰ ਜੋ ਲਾਹੌਰ ਤੋਂ ਸਿਰਫ਼ 40 ਮੀਲ ਦੂਰ ਸੀ ਤੇ ਸਤਲੁਜ ਦੇ ਮਹੱਤਵਪੂਰਨ ਪੱਤਣ ਦੇ ਨੇੜੇ ਸੀ, ਉਸ 'ਤੇ ਦਰਬਾਰ ਦਾ ਦਾਅਵਾ ਰੱਦ ਕਰ ਦਿੱਤਾ ਗਿਆ।[2] ਇਹ ਕਦਮ ਅੰਗਰੇਜ਼ ਸੈਨਾਪਤੀਆਂ ਦੀ ਸਲਾਹ 'ਤੇ ਲਿਆ ਗਿਆ ਸੀ ਜੋ ਮਹਿਸੂਸ ਕਰਦੇ ਸਨ ਕਿ ਲੁਧਿਆਣਾ ਪੰਜਾਬ ਵਿਰੁੱਧ ਕਾਰਵਾਈ ਲਈ ਸੈਨਾ ਦਾ ਟਿਕਾਣਾ ਬਣਾਏ ਜਾਣ ਲਈ ਲਾਹੌਰ ਤੋਂ ਬਹੁਤ ਦੂਰ ਸੀ। ਅੰਗਰੇਜ਼ੀ ਸੈਨਾ ਫ਼ਿਰੋਜ਼ਪੁਰ ਵੱਲ ਲਿਆਂਦੀ ਗਈ ਤੇ ਸ਼ਹਿਰ ਦੀ ਕਿਲ੍ਹੇਬੰਦੀ ਕੀਤੀ ਗਈ। ਮਹਾਰਾਜੇ ਨੇ ਸਿਰ 'ਤੇ ਮੰਡਰਾ ਰਿਹਾ ਖ਼ਤਰਾ ਭਾਂਪ ਲਿਆ, ਉਸ ਨੇ ਟਿੱਪਣੀ ਕੀਤੀ ਕਿ ਉਹ "ਬਹੁਤ ਨੇੜੇ ਆ ਗਏ ਹਨ।" ਦਰਬਾਰ ਨੇ ਉਹਨਾਂ ਦੀ ਚਾਲ ਦਾ ਜੁਆਬ ਕਸੂਰ ਦੀ ਕਿਲ੍ਹੇਬੰਦੀ ਕਰਕੇ ਕੀਤਾ ਜੋ ਦਰਿਆ ਦੇ ਦੂਸਰੇ ਕਿਨਾਰੇ ਫਿਰੋਜ਼ਪੁਰ ਦੇ ਸਾਮ੍ਹਣੇ ਸੀ।

ਲਦਾੱਖ ਦੀ ਜਿੱਤ—ਜਦੋਂ ਅੰਗਰੇਜ਼ਾਂ ਨੇ ਪੂਰਬ ਵਿੱਚ ਉਹਨਾਂ ਲਈ ਖ਼ਤਰਾ ਬਣ ਰਹੇ ਸਨ ਤੇ ਪੱਛਮ ਵੱਲ ਉਹਨਾਂ ਨੂੰ ਰੋਕ ਰਹੇ ਸਨ, ਪੰਜਾਬੀ ਉਸ ਪਾਸੇ ਵੱਲ ਨਿਕਲ ਤੁਰੇ ਜਿਸ ਦੀ ਸੰਭਾਵਨਾ ਦਾ ਅੰਗਰੇਜ਼ਾਂ ਨੂੰ ਵਿਸ਼ਵਾਸ ਨਹੀਂ ਆਉਂਦਾ ਸੀ। ਉਹ ਕਸ਼ਮੀਰ ਦੀਆਂ ਹਿਮਾਲਾ ਪਹਾੜੀਆਂ ਵਿੱਚੋਂ ਲਦਾੱਖ ਵੱਲ ਵਧੇ; ਜਨਰਲ ਜ਼ੋਰਾਵਰ ਸਿੰਘ ਨੂੰ ਕਿਸ਼ਤਵਾੜ ਵਿੱਚ ਨਿਯੁਕਤ ਕੀਤਾ ਗਿਆ। ਸ਼ਾਹੀ ਪਰਿਵਾਰ ਦੇ ਘਰੇਲੂ ਝਗੜੇ ਦਾ ਲਾਭ ਉਠਾ ਕੇ ਉਹ ਰਿਆਸਤ ਵਿੱਚ ਦਾਖ਼ਲ ਹੋ ਗਿਆ। ਉਸ ਨੇ ਤਖ਼ਤ ਦੇ ਇਕ ਤਾਂਘੀ ਨੂੰ, 30000 ਸਾਲਾਨਾ ਲਾਹੌਰ ਦਰਬਾਰ ਨੂੰ ਕਰ ਦੇਣ ਬਦਲੇ, ਗੱਦੀ 'ਤੇ ਬਿਠਾ ਦਿੱਤਾ ਤੇ ਕੁਝ ਫ਼ੌਜੀ ਮਹੱਤਵ ਦੇ ਕਿਲ੍ਹਿਆਂ 'ਤੇ ਅਧਿਕਾਰ ਕਰ ਲਿਆ। 1836 ਈ: ਦੀ ਸਿਆਲੂ ਰੁੱਤ ਵਿੱਚ ਜ਼ੋਰਾ ਸਿੰਘ ਨੇ ਲਦਾੱਖ ਤੋਂ ਪ੍ਰਾਪਤ ਕੀਤਾ ਨਜ਼ਰਾਨਾ ਮਹਾਰਾਜੇ ਦੀ ਭੇਟਾ ਕੀਤਾ ਤੇ ਫਿਰ ਉਸ ਨੇ ਮਹਾਰਾਜੇ ਤੋਂ ਅੱਗੇ ਅਸਕਰੂਦ 'ਤੇ ਹਮਲਾ ਕਰਨ ਦੀ ਆਗਿਆ ਮੰਗੀ ਤਾਂ ਜੋ ਚੀਨ ਨਾਲ ਸਾਂਝੀ ਸੀਮਾ ਬਣ ਸਕੇ। ਮਹਾਰਾਜੇ ਨੇ ਉਸ ਨੂੰ ਕੁਝ ਸਮੇਂ ਲਈ ਰੁਕਣ ਲਈ ਕਿਹਾ।

---

1. ਨਿਜ਼ਾਮ ਨੇ ਰਣਜੀਤ ਸਿੰਘ ਨੂੰ ਹੀਰਿਆਂ ਦਾ ਜੜਾਊ ਤੰਬੋਲ ਭੇਜਿਆ, ਜੋ ਉਸ ਨੇ ਹਰਿਮੰਦਰ ਵਿੱਚ ਭੇਟਾ ਕਰ ਦਿੱਤਾ ਜੋ ਅੱਜ ਤੱਕ ਉੱਥੇ ਹੀ ਹੈ।
2. 1835 ਈ: ਨੂੰ ਸਤੰਬਰ ਮਹੀਨੇ ਹੋਈ ਲਛਮਣ ਕੌਰ ਦੀ ਮੌਤ ਨੇ ਇਹ ਬਹਾਨਾ ਦੇ ਦਿੱਤਾ, ਜਿਸ ਦੇ ਕਬਜ਼ੇ ਵਿੱਚ ਇਹ ਸ਼ਹਿਰ ਹੁੰਦਾ ਸੀ। ਲੁਧਿਆਣਾ ਦਾ ਪ੍ਰਤਿਨਿਧ ਜੋ ਪਹਿਲਾਂ ਮਹਾਰਾਜੇ ਨੂੰ ਲਛਮਣ ਕੌਰ ਦਾ ਸਰਵਉੱਚ ਹਾਕਮ ਮੰਨਦਾ ਰਿਹਾ ਸੀ, ਹੁਣ ਉਸ ਨੇ ਇਹ ਐਲਾਨ ਕਰ ਦਿੱਤਾ ਕਿ ਉਸ ਦੀ ਜਾਗੀਰ ਮਹਾਰਾਜੇ ਦੀ ਨਹੀਂ, ਅੰਗਰੇਜ਼ਾਂ ਦੇ ਅਧਿਕਾਰ ਵਿੱਚ ਜਾਵੇਗੀ।

ਲੁਧਿਆਣੇ ਵਿੱਚ ਅੰਗਰੇਜ਼ ਪ੍ਰਤਿਨਿਧ ਪੰਜਾਬ ਸੀਮਾ ਦੇ ਵਿਸਥਾਰ ਪ੍ਰਤੀ ਗੁੱਸੇ ਵਿੱਚ ਸੀ ਤੇ ਉਸ ਨੇ ਬੇਦਖਲ ਸ਼ਾਹੀ ਪਰਿਵਾਰ ਦੀ ਸ਼ਿਕਾਇਤ ਨੂੰ ਹਮਦਰਦੀ ਨਾਲ ਸੁਣਿਆ। ਦਰਬਾਰ ਨੇ ਉਸ ਨੂੰ ਯਾਦ ਦਿਲਾਇਆ ਕਿ ਵਿਚਾਰ-ਗੋਚਰਾ ਇਲਾਕਾ ਸਤਲੁਜ ਦੇ ਇਸ ਪਾਸੇ ਸੀ। ਪ੍ਰਤਿਨਿਧ ਨੇ ਇਸ ਦਲੀਲ ਵੱਲ ਕੋਈ ਧਿਆਨ ਨ ਦਿੱਤਾ ਤੇ ਉਸ ਨੇ ਆਪਣੀ ਸਰਕਾਰ ਨੂੰ ਪੰਜਾਬੀਆਂ ਦੀ ਚੀਨ ਨਾਲ ਸਾਂਝੀ ਸੀਮਾ ਦੇ ਖ਼ਤਰੇ ਤੋਂ ਜਾਣੂੰ ਕਰਾਇਆ ਤੇ ਉਹ ਲੱਦਾਖੀ ਜਲਾਵਤਨਾਂ ਨਾਲ ਹਮਦਰਦੀ ਪ੍ਰਗਟ ਕਰਦਾ ਰਿਹਾ।

**ਪੱਛਮੀ ਸੀਮਾ**—ਜਦੋਂ ਜ਼ੋਰਾਵਰ ਸਿੰਘ ਪੰਜਾਬ ਦਾ ਝੰਡਾ ਉੱਤਰ ਵੱਲ ਝੁਲਾ ਰਿਹਾ ਸੀ ਤਾਂ ਮਹਾਰਾਜਾ ਅਫ਼ਗਾਨਾਂ ਦੇ ਇਲਾਕੇ ਵੱਲ ਰਾਜ ਦੀ ਸੀਮਾ ਵਧਾ ਰਿਹਾ ਸੀ। ਦਰਬਾਰ ਨੇ ਸ਼ਾਹ ਸ਼ੁਜਾਹ ਨੂੰ ਕਾਬਲ ਦੀ ਗੱਦੀ 'ਤੇ ਬਿਠਾਉਣ ਲਈ ਉਹ ਸ਼ਰਤਾਂ ਅੱਗੇ ਰੱਖੀਆਂ ਜੋ ਕੋਈ ਸ੍ਵੈ-ਅਭਿਮਾਨੀ ਅਫ਼ਗਾਨ ਪ੍ਰਵਾਨ ਕਰਨ ਲਈ ਤਿਆਰ ਨਹੀਂ ਹੋ ਸਕਦਾ ਸੀ। ਉਸ ਨੂੰ ਸਦਾ ਲਈ ਮੁਲਤਾਨ, ਡੇਰਾ ਗਾਜ਼ੀ ਖ਼ਾਂ, ਡੇਰਾ ਇਸਮਾਈਲ ਖ਼ਾਂ, ਮਨਕੇਰਾ ਤੇ ਪਿਸ਼ਾਵਰ (ਜੋ ਪੰਜਾਬੀਆਂ ਦੇ ਅਧੀਨ ਸਨ ਤੇ ਜਿਹਨਾਂ ਲਈ ਸ਼ਾਹ ਸ਼ੁਜਾਹ ਆਪਣਾ ਦਾਅਵਾ ਤਿਆਗ ਦੇਣ ਲਈ ਤਿਆਰ ਸੀ) ਉੱਪਰ ਆਪਣਾ ਦਾਅਵਾ ਤਿਆਗ ਦੇਣ ਲਈ ਕਿਹਾ ਗਿਆ ਸੀ ਤੇ ਨਾਲ ਹੀ ਖਿਰਾਜ ਦੇ ਰੂਪ ਵਿੱਚ ਘੋੜਿਆਂ, ਤੇ ਫਲਾਂ ਆਦਿ ਦੇ ਰੂਪ ਵਿੱਚ ਤੁਹਫੇ ਭੇਂਟ ਕਰਨ ਲਈ ਸਹਿਮਤੀ ਦੇਣ ਲਈ ਵੀ ਕਿਹਾ ਗਿਆ ਸੀ। ਇਨ੍ਹਾਂ ਤੋਂ ਬਿਨਾਂ ਕੁਝ ਅਜਿਹੀਆਂ ਧਾਰਾਵਾਂ ਵੀ ਸਨ, ਜਿਹਨਾਂ ਅਨੁਸਾਰ ਉਸ ਤੋਂ ਮੰਗ ਕੀਤੀ ਗਈ ਸੀ ਕਿ ਉਹ ਗਊ-ਹੱਤਿਆ ਤੇ ਪਾਬੰਦੀ ਲਾਵੇ, ਤੇ ਨਾਲ ਹੀ ਬੁੱਤ-ਸ਼ਿਕਨ ਮਹਿਮੂਦ 800 ਸਾਲ ਪਹਿਲਾਂ ਜਿਹੜੇ ਸੋਮਨਾਥ ਮੰਦਰ ਦੇ ਚੰਦਨ ਦੀ ਲੱਕੜੀ ਦੇ ਦਰਵਾਜ਼ੇ ਗਜ਼ਨੀ ਲੈ ਕੇ ਗਿਆ ਸੀ, ਉਹ ਹਵਾਲੇ ਕਰਨ ਦੀ ਮੰਗ ਕੀਤੀ ਗਈ। ਸ਼ੁਜਾਹ ਨੇ ਇਹਨਾਂ ਸ਼ਰਤਾਂ ਨੂੰ ਅਪ੍ਰਵਾਨ ਤਾਂ ਨਾ ਕੀਤਾ ਪਰ ਉਸ ਨੇ ਆਪਣੇ ਆਪ ਇਕ ਹੋਰ ਕੋਸ਼ਿਸ਼ ਕਰਕੇ ਤਾਕਤ ਹਥਿਆਉਣ ਦਾ ਫ਼ੈਸਲਾ ਕਰ ਲਿਆ।

ਸ਼ਾਹ ਸ਼ੁਜਾਹ ਨੂੰ ਕੁਝ ਸਹਾਇਤਾ ਸਿੰਧ ਦੇ ਅਮੀਰਾਂ ਤੋਂ ਮਿਲੀ ਤੇ ਉਸ ਨੂੰ ਇਹ ਭਰੋਸਾ ਵੀ ਦਿੱਤਾ ਗਿਆ ਕਿ ਉਹ ਜਦੋਂ ਹੀ ਉਹ ਅਫ਼ਗਾਨਿਸਤਾਨ ਵਿੱਚ ਦਾਖ਼ਲ ਹੋਵੇਗਾ ਤਾਂ ਕਬਾਇਲੀਆਂ ਵਿੱਚ ਉਹਦੇ ਸਨਮਾਨ ਲਈ ਬਗ਼ਾਵਤ ਹੋ ਜਾਵੇਗੀ। ਜਦੋਂ ਉਸ ਨੇ ਦਰਿਆ ਸਿੰਧ ਪਾਰ ਕੀਤਾ ਤਾਂ ਬਹੁਤ ਸਾਰੇ ਕਬਾਇਲੀ ਸਰਦਾਰਾਂ ਨੇ ਉਸ ਨਾਲ ਮਿਲ ਜਾਣ ਦਾ ਆਪਣਾ ਇਕਰਾਰ ਤਾਂ ਦੁਹਰਾਇਆ ਪਰ ਉਹ ਆਪਣੇ ਕਿਲ੍ਹਿਆਂ 'ਚੋਂ ਬਾਹਰ ਨ ਨਿਕਲੇ। ਉਹ ਵਚਨਬੱਧ ਹੋਣ ਤੋਂ ਪਹਿਲਾਂ ਜੇਤੂ ਧਿਰ ਬਾਰੇ ਨਿਸ਼ਚਿਤ ਹੋਣਾ ਚਾਹੁੰਦੇ ਸਨ। ਕੰਧਾਰ ਵਿੱਚ ਇਕ ਸੰਖੇਪ ਜਿਹੇ ਟਾਕਰੇ ਮਗਰੋਂ ਸ਼ਾਹ ਸ਼ੁਜਾਹ ਦੀਆਂ ਫ਼ੌਜਾਂ ਨੂੰ ਦੋਸਤ ਮੁਹੰਮਦ ਤੇ ਉਹਦੇ ਭਰਾਵਾਂ ਨੇ ਬੁਰੀ ਤਰ੍ਹਾਂ ਹਰਾ ਦਿੱਤਾ। ਸ਼ੁਜਾਹ ਸਿੰਧ ਦੇ ਰਸਤੇ ਪਿਛਲੇ ਪੈਰੀਂ ਮੁੜ ਗਿਆ ਤੇ ਉਹ ਆਪਣੀਆਂ 600 ਪਤਨੀਆਂ ਨੂੰ ਲੁਧਿਆਣੇ ਜਾ ਮਿਲਿਆ। ਜਦੋਂ ਸ਼ੁਜਾਹ ਤੇ ਦੋਸਤ ਮੁਹੰਮਦ ਕਾਬਲ ਦੇ ਤਖਤ ਲਈ ਝਗੜ ਰਹੇ ਸਨ ਤਾਂ ਦਰਬਾਰ ਨੇ ਸੁਲਤਾਨ ਮੁਹੰਮਦ ਖ਼ਾਂ ਨੂੰ, (ਜਿਸ ਨੂੰ ਯਾਰ ਮੁਹੰਮਦ ਖ਼ਾਂ ਦੀ ਮੌਤ ਪਿੱਛੋਂ ਪਿਸ਼ਾਵਰ ਦਾ ਗਵਰਨਰ ਨਿਯੁਕਤ ਕੀਤਾ ਗਿਆ ਸੀ) ਪਿਸ਼ਾਵਰ ਤੋਂ ਕੱਢ ਦਿੱਤਾ ਤੇ

ਸ਼ਹਿਰ ਵਿੱਚ ਪੰਜਾਬੀ ਸੈਨਾ ਨੇ ਕਿਲ੍ਹਾਬੰਦੀ ਕਰ ਲਈ। ਹਰੀ ਸਿੰਘ ਨਲਵਾ ਜਿਸ ਨੂੰ ਸਖ਼ਤ ਬੇਰਹਿਮ ਪ੍ਰਬੰਧਕ ਮੰਨਿਆ ਜਾਂਦਾ ਸੀ, ਉਸ ਨੂੰ ਸੀਮਾ ਨੂੰ ਮਜ਼ਬੂਤ ਕਰਨ ਲਈ ਨਿਯੁਕਤ ਕਰ ਦਿੱਤਾ ਗਿਆ।

ਪਠਾਨ, ਮੈਦਾਨੀ ਲੋਕਾਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਸਨ, ਪੰਜਾਬੀਆਂ ਉੱਪਰ ਤਦ ਤੱਕ ਘਾਤ ਲਾਕੇ ਤੇ ਲੁਕ ਕੇ ਵਾਰ ਕਰਦੇ ਰਹੇ ਜਦ ਤੱਕ ਨਲਵਾ ਸਰਦਾਰ ਨੇ ਉਹਨਾਂ ਪਿੰਡਾਂ ਨੂੰ ਉਜਾੜ ਕੇ ਬਦਲਾ ਨਾ ਲੈ ਲਿਆ ਜਿਨ੍ਹਾਂ ਦੇ ਖੇਤਰ ਵਿੱਚ ਜੁਰਮ ਕੀਤੇ ਜਾਂਦੇ ਸਨ। ਕੁਝ ਹੀ ਮਹੀਨਿਆਂ ਵਿੱਚ ਕਬਾਇਲੀ ਇਲਾਕੇ ਵਿੱਚ ਮੁਕੰਮਲ ਸ਼ਾਂਤੀ ਤੇ ਸੁਨਸਾਨ ਵਰਤ ਗਈ ਤੇ ਨਲਵੇ ਦਾ ਨਾਮ ਪਠਾਨਾਂ ਲਈ ਹਊਆ ਬਣ ਗਿਆ।

ਬਗ਼ਾਵਤ ਰੋਕਣ ਲਈ ਨਲਵੇ ਨੇ ਕਿਲ੍ਹਿਆਂ ਦਾ ਨਿਰੰਤਰ ਸਿਲਸਿਲਾ ਉਸਾਰਿਆ ਤੇ ਇਸ ਤਰ੍ਹਾਂ ਹਰ ਕਿਲ੍ਹੇ ਤੋਂ ਅਗਲਾ ਕਿਲ੍ਹਾ ਦਿਖਾਈ ਦਿੰਦਾ ਸੀ। ਜਿਹੜੇ ਦੋ ਕਿਲ੍ਹੇ ਸਭ ਤੋਂ ਪਹਿਲਾਂ ਬਣਾਏ ਗਏ ਉਹ ਦੱਰਾ ਖੈਬਰ ਦੇ ਨੇੜੇ ਸਨ। ਸ਼ਬਕਦਰ ਦੇ ਕਿਲ੍ਹੇ ਵਿੱਚ ਲਹਿਣਾ ਸਿੰਘ ਸੰਧਾਵਾਲੀਆ ਦੇ ਅਧੀਨ 1900 ਤੇ ਜਮਰੌਦ ਵਿੱਚ ਮਹਾਂ ਸਿੰਘ ਦੇ ਅਧੀਨ 600 ਸੈਨਿਕ ਰੱਖੇ ਗਏ।

ਪਿਸ਼ਾਵਰ ਉੱਪਰ ਦਰਬਾਰ ਦੇ ਕਬਜ਼ੇ ਕਾਰਨ ਤੇ ਨਲਵੇ ਵੱਲੋਂ ਖੈਬਰ ਦੇ ਦੱਰੇ ਨੇੜੇ ਕਿਲ੍ਹਿਆਂ ਦੀ ਉਸਾਰੀ ਨਾਲ ਦੋਸਤ ਮੁਹੰਮਦ ਗੁੱਸੇ ਵਿੱਚ ਆ ਗਿਆ। ਉਸ ਨੇ ਮਹਾਰਾਜੇ ਨੂੰ ਖੈਬਰ ਖੇਤਰ ਖ਼ਾਲੀ ਕਰ ਦੇਣ ਲਈ ਕਈ ਅਪਮਾਨਜਨਕ ਅਸ਼ਿਸ਼ਟਤਾ ਭਰੇ ਪੱਤਰ ਲਿਖੇ।[3] ਉਸ ਨੇ ਆਪਣੇ ਆਪ ਹੀ "ਅਮੀਰ-ਉਲ-ਮੁਇਮਨੀਨ" (ਧਾਰਮਿਕ ਲੋਕਾਂ ਦਾ ਰਹਿਬਰ) ਦੀ ਉਪਾਧੀ ਧਾਰਨ ਕਰ ਲਈ ਤੇ ਕਬਾਇਲੀਆਂ ਨੂੰ ਇਕ ਹੋਰ ਧਰਮ ਯੁੱਧ (ਜਿਹਾਦ) ਲੜਨ ਲਈ ਭੜਕਾਇਆ।

ਦਰਬਾਰ ਵੱਲੋਂ ਦੋਸਤ ਮੁਹੰਮਦ ਨਾਲ ਗੱਲਬਾਤ ਕਰਨ ਲਈ ਫ਼ਕੀਰ-ਅਜੀਜ਼-ਉਦ-ਦੀਨ ਤੇ ਅਮਰੀਕਨ ਜੋਸੀਆ ਹਾਰਲਾਂ ਜਿਸ ਨੇ ਅਫ਼ਗਾਨਾਂ ਕੋਲ ਨੌਕਰੀ ਕੀਤੀ ਸੀ, ਭੇਜਿਆ ਗਿਆ। ਹਾਰਲਾਂ ਨੇ ਆਪਣੇ ਦੂਤ ਮੰਡਲ ਦੀ ਉਦੇਸ਼ ਪ੍ਰਾਪਤੀ ਦੀ ਇਉਂ ਜਾਣਕਾਰੀ ਦਿੱਤੀ : "ਮੈਂ ਦੋਸਤ ਮੁਹੰਮਦ ਦੇ ਭਰਾਵਾਂ ਨੂੰ ਉਹਦੀ ਅਮੀਰੀ ਵਿਰੁੱਧ ਉਹਨਾਂ

---

3. ਦੋਸਤ ਮੁਹੰਮਦ ਨੇ ਲਿਖਿਆ, "ਜੇ ਘਮੰਡ ਕਾਰਨ ਮਹਾਰਾਜਾ ਮੇਰੀ ਬੇਨਤੀ ਵੱਲ ਕੋਈ ਧਿਆਨ ਨਹੀਂ ਦਿੰਦਾ ਤਾਂ ਮੈਂ ਕਮਰਕੱਸਾ ਕਰਕੇ ਯੁੱਧ ਵਿੱਚ ਆਵਾਂਗਾ ਤੇ ਉਹਦੇ ਗੁਲਾਬਾਂ ਨਾਲ ਭਰੇ ਬਾਗ਼ ਵਿੱਚ ਕੰਡਾ ਬਣ ਜਾਵਾਂਗਾ। ਮੈਂ ਜਿਹਾਦੀਆਂ ਦੀ ਸੈਨਾ ਇਕੱਠੀ ਕਰਾਂਗਾ ਜੋ "ਸ਼ਹਾਦਤ" ਤੋਂ ਬਿਨਾਂ ਕਿਸੇ ਹੋਰ ਚੀਜ਼ ਬਾਰੇ ਕੁਝ ਨਹੀਂ ਜਾਣਦੇ। ਮੈਂ ਹਰ ਥਾਂ ਅਸ਼ਾਂਤੀ ਫੈਲਾ ਦਿਆਂਗਾ ਤੇ ਹਰ ਪਾਸੇ ਅਰਾਜਕਤਾ ਪੈਦਾ ਹੋ ਜਾਵੇਗੀ। ਰਣਜੀਤ ਸਿੰਘ ਨੇ ਉੱਤਰ ਦਿੱਤਾ; ਅਸੀਂ ਬਾਗੀਆਂ ਦੇ ਸਿਰ ਫੇਹ ਦਿੱਤੇ ਹਨ ਤੇ ਆਪਣੇ ਵੈਰੀਆਂ ਨੂੰ ਕੈਦ ਕਰ ਲਿਆ ਹੈ। ਜੇ ਦੋਸਤ ਈਰਖਾ ਤੇ ਲਾਲਚ ਕਾਰਨ ਆਪਣੀ ਛੋਟੀ ਜਿਹੀ ਫ਼ੌਜ ਨਾਲ ਲੜਨ ਦੀ ਖ਼ਾਹਿਸ਼ ਰੱਖਦਾ ਹੈ ਤਾਂ ਉਹਦੀ ਮਰਜ਼ੀ।" (ਲਾਹੌਰ ਦਰਬਾਰ, ਪੰਨਾ 178-9)

ਦੀ ਈਰਖਾ ਉਤੇਜਿਤ ਕਰਕੇ ਉਹਨਾਂ ਵਿੱਚ ਫੁੱਟ ਪਾ ਦਿੱਤੀ। ਮੈਂ ਸੁਲਤਾਨ ਮੁਹੰਮਦ ਖ਼ਾਂ ਨੂੰ ਜੋ ਥੋੜ੍ਹਾ ਚਿਰ ਪਹਿਲਾਂ ਪਿਸ਼ਾਵਰ ਦੀ ਗਵਰਨਰੀ ਤੋਂ ਹਟਾਇਆ ਗਿਆ ਸੀ, ਉਸ ਨੂੰ ਆਪਣੇ 10 ਹਜ਼ਾਰ ਸੇਵਕਾਂ ਨਾਲ ਉਹਦੇ ਡੇਰੇ 'ਚੋਂ ਨੱਠ ਜਾਣ ਲਈ ਉਕਸਾਇਆ। ਉਹ ਸਰਦਾਰ ਮੇਰੇ ਨਾਲ ਸਿੱਖ ਡੇਰੇ ਵਿੱਚ ਚਲਾ ਗਿਆ ਤੇ ਉਹਦੇ ਪੈਰੋਕਾਰ ਆਪਣੇ ਪਹਾੜੀ ਕਿਲ੍ਹਿਆਂ ਵਿੱਚ ਚਲੇ ਗਏ।"[4] ਹਾਰਲਾਂ ਅੱਗੇ ਵਰਣਨ ਕਰਦਾ ਹੈ ਕਿ ਦੋਸਤ ਮੁਹੰਮਦ ਕਾਬਲ ਚਲਾ ਗਿਆ ਤੇ ਦੁਖੀ ਮਨ ਨਾਲ ਸੈਨਿਕ ਪ੍ਰਸਿੱਧੀ ਦੀ ਨਿੰਦਿਆ ਕਰਦਾ ਹੋਇਆ ਕੁਰਾਨ ਦੇ ਅਧਿਐਨ ਵਿੱਚ ਖੁੱਭ ਗਿਆ।

ਦੋਸਤ ਮੁਹੰਮਦ ਦੀ ਸੰਸਾਰਕ ਇੱਛਾਵਾਂ ਤੋਂ ਨਿਰਾਸਤਾ ਨਾਲ ਉੱਤਰ-ਪੱਛਮੀ ਸੀਮਾ ਤੇ ਕੁਝ ਸਮੇਂ ਲਈ ਖਿੱਚੋਤਾਣ ਘਟ ਗਈ। ਇਸ ਨਾਲ ਦਰਬਾਰ ਨੂੰ ਆਪਣੀ ਦੱਖਣੀ ਸੀਮਾ ਵੱਲ ਧਿਆਨ ਦੇਣ ਦਾ ਮੌਕਾ ਮਿਲ ਗਿਆ। ਅਮੀਰ ਜੋ ਅੰਗਰੇਜ਼ਾਂ ਨਾਲ ਵਪਾਰਕ ਸਬੰਧ ਬਣਾਉਣ ਤੋਂ ਹੀ ਝਿਜਕ ਰਹੇ ਸਨ, ਉਹਨਾਂ ਨੂੰ ਰਾਜਸੀ ਪ੍ਰਭੂਤਾ ਪ੍ਰਵਾਨ ਕਰਨ ਲਈ ਮਜ਼ਬੂਰ ਕੀਤਾ ਜਾ ਰਿਹਾ ਸੀ। ਉਹਨਾਂ ਦੇ ਦਰਬਾਰ ਨਾਲ ਇਲਹਾਕ ਦਾ ਇਕ ਮੌਕਾ ਉਸ ਸਮੇਂ ਆਇਆ, ਜਿਸ ਨੂੰ ਟਾਲਦੇ ਆਏ ਸਨ, ਜਦ ਉਹਨਾਂ ਨੇ ਸਿੰਧ ਤੇ ਸਤਲੁਜ ਦੇ ਸੰਗਮ ਤੇ ਵਸੀ ਹੋਈ ਇਕ ਮਜ਼ਾਰੀ ਨਾਮ ਦੀ ਜਾਤੀ ਨੂੰ ਮੁਲਤਾਨ ਦੇ ਦੱਖਣ ਵਿੱਚ ਪੰਜਾਬੀ ਰੱਖਿਆ ਚੌਕੀ ਤੇ ਹਮਲਾ ਕਰਨ ਲਈ ਉਕਸਾਇਆ ਤੇ ਇਸ ਤਰ੍ਹਾਂ ਸਿੰਧੀਆ ਦੇ ਮਾਮਲੇ ਵਿੱਚ ਪੰਜਾਬੀ ਦਖ਼ਲ-ਅੰਦਾਜ਼ੀ ਆਪ ਹੀ ਸਹੇੜ ਲਈ। ਰਾਜਕੁਮਾਰ ਤੇ ਸਾਵਨ ਮੱਲ ਨੂੰ ਮਜ਼ਾਰੀ ਲੋਕਾਂ ਨੂੰ ਤੇ ਉਹਨਾਂ ਚੁੱਕਣਾ ਦੇਣ ਵਾਲਿਆਂ ਨੂੰ ਸਜ਼ਾ ਦੇਣ ਦਾ ਹੁਕਮ ਦਿੱਤਾ ਗਿਆ।

1838 ਈ: ਦੀਆਂ ਗਰਮੀਆਂ ਨੂੰ ਦਰਬਾਰ ਦੀਆਂ ਫ਼ੌਜਾਂ ਨੇ ਮਿਠਨਕੋਟ ਤੇ ਰੋਝਨ 'ਤੇ ਅਧਿਕਾਰ ਕਰ ਲਿਆ ਤੇ ਉਹ ਹੁਣ ਸਿੰਧ ਦੀਆਂ ਦਹਿਲੀਜ਼ਾਂ 'ਤੇ ਪਹੁੰਚ ਗਏ ਸਨ ਜਿੱਥੇ ਉਹਨਾਂ ਲਈ ਸਭ ਦਰ ਖੁੱਲ੍ਹੇ ਸਨ। ਖੜਕ ਸਿੰਘ ਨੇ ਸ਼ਿਕਾਰਪੁਰ ਉੱਪਰ ਹਮਲਾ ਕਰਨ ਦੀ ਆਗਿਆ ਮੰਗੀ। ਭਾਵੇਂ ਦਰਬਾਰ ਨੇ ਸ਼ਿਕਾਰਪੁਰ ਉੱਪਰ ਆਪਣੇ ਹੱਕ ਨੂੰ ਲੁਕਾ ਕੇ ਨਹੀਂ ਰੱਖਿਆ ਸੀ। (ਤੇ ਇਸ ਉੱਪਰ ਅਧਿਕਾਰ ਕਰਨ ਦਾ ਚੰਗਾ ਬਹਾਨਾ ਵੀ ਸੀ ਕਿਉਂਕਿ

---

4. ਯੂਰੋਪੀਅਨ ਐਡਵੈਂਚਰਜ਼ ਆਫ ਨਾਰਦਰਨ ਇੰਡੀਆ ਪੰਨਾ 257 ਤੇ ਹਾਰਲਾਂ ਇਹ ਵਰਣਨ ਕਰਨਾ ਭੁੱਲ ਗਿਆ ਕਿ ਦੋਸਤ ਮੁਹੰਮਦ ਨੇ ਉਸ ਨੂੰ ਤੇ ਫ਼ਕੀਰ ਅਜੀਜ਼-ਉਦ-ਦੀਨ ਨੂੰ ਕੈਦ ਕਰਕੇ ਆਪਣੇ ਭਰਾ ਸੁਲਤਾਨ ਮੁਹੰਮਦ ਦੇ ਹਵਾਲੇ ਕਰ ਦਿੱਤਾ ਸੀ, ਜੋ ਉਸ ਦਾ ਖ਼ਿਆਲ ਸੀ ਉਹਨਾਂ ਲੋਕਾਂ ਨਾਲ ਸੁਲਹ ਨਹੀਂ ਕਰੇਗਾ ਜਿਸ ਨੇ ਉਸ ਨੂੰ ਪਿਸ਼ਾਵਰ ਵਿੱਚੋਂ ਕੱਢਿਆ ਸੀ) ਤੇ ਇਸ ਤਰ੍ਹਾਂ ਉਸ ਨੇ ਅੰਤਰ-ਰਾਸ਼ਟਰੀ ਦਸਤੂਰ ਤੇ ਪਰੰਪਰਾ ਦੀ ਉਲੰਘਣਾ ਕੀਤੀ ਸੀ। ਸੁਲਤਾਨ ਮੁਹੰਮਦ ਆਪਣੇ ਭਰਾ ਨਾਲੋਂ ਰਣਜੀਤ ਸਿੰਘ ਤੇ ਵਿਸ਼ਵਾਸ ਕਰਨ ਨੂੰ ਜ਼ਿਆਦਾ ਤਿਆਰ ਸੀ। ਉਸ ਨੇ ਪੰਜਾਬ ਵਿੱਚ ਉਸ ਨੂੰ ਜਾਗੀਰ ਦੇਣ ਦੇ ਇਕਰਾਰ ਨੂੰ ਪ੍ਰਵਾਨ ਕਰ ਲਿਆ, ਦੋਹਾਂ ਰਾਜਦੂਤਾਂ ਨੂੰ ਰਿਹਾਅ ਕਰ ਦਿੱਤਾ ਤੇ ਆਪਣੀ ਫ਼ੌਜ ਨਾਲ ਉੱਥੋਂ ਚਲਾ ਗਿਆ। ਰਣਜੀਤ ਸਿੰਘ ਨੇ ਆਪਣਾ ਵਚਨ ਪੂਰਾ ਕੀਤਾ।

ਸਯੱਦ ਅਹਿਮਦ ਦਾ ਪੈਰੋਕਾਰ ਇਸ ਸ਼ਹਿਰ ਵਿੱਚ ਸਰਗਰਮ ਸੀ) ਦਰਬਾਰ ਨੇ ਇਹ ਕਦਮ ਲੈਣ ਵਿੱਚ ਝਿਜਕ ਵਿਖਾਈ ਜਿਸ ਨਾਲ ਅੰਗਰੇਜ਼ਾਂ ਨਾਲ ਟਕਰਾਉ ਹੋ ਸਕਦਾ ਸੀ। ਇਹ ਝਿਜਕ ਦੱਖਣ ਵੱਲ ਵਧਣ ਲਈ ਪੰਜਾਬ ਦੀਆਂ ਅਭਿਲਾਸ਼ਾਵਾਂ ਬਾਰੇ ਘਾਤਕ ਸਿੱਧ ਹੋਈ।

ਅੰਗਰੇਜ਼ਾਂ ਨੇ ਦਰਬਾਰ ਦੀ ਘਬਰਾਹਟ ਦਾ ਲਾਹਾ ਲਿਆ। ਗਵਰਨਰ ਜਨਰਲ ਨੂੰ ਸਕੱਤਰ ਨੇ ਲਿਖਿਆ : "ਭਾਰਤ ਸਰਕਾਰ ਬੜੀ ਗੰਭੀਰਤਾ ਨਾਲ ਰਾਜਸੀ ਹਿੱਤਾਂ ਕਾਰਨ ਸਿੰਧ ਦਰਿਆ ਦੇ ਨਾਲ ਸਿੱਖ ਸ਼ਕਤੀ ਦੇ ਵਿਸਥਾਰ ਨੂੰ ਰੋਕਣ ਲਈ ਪਾਬੰਦ ਹੈ।"[5] ਵੇਡ ਨੂੰ ਲਾਹੌਰ ਭੇਜਿਆ ਗਿਆ ਤਾਂ ਜੋ ਦਰਬਾਰ ਨੂੰ ਆਪਣੀ ਸਿੰਧ ਦੀ ਮੁਹਿੰਮ ਛੱਡ ਦੇਣ ਲਈ ਪ੍ਰੇਰਨਾ ਦੇਵੇ। ਉਸ ਨੂੰ ਹਦਾਇਤ ਕੀਤੀ ਗਈ ਕਿ ਉਹ ਬਾਦਸ਼ਾਹ ਸਲਾਮਤ ਨੂੰ ਲਾਹੌਰ ਵਿੱਚ ਟਿਕਾਈ ਰੱਖਣ ਲਈ ਆਪਣੇ ਅਧਿਕਾਰ ਵਿੱਚ ਹਰ ਸਾਧਨ ਦੀ ਵਰਤੋਂ ਕਰੇ ਤੇ ਉਸ ਨੂੰ ਸੈਨਾ ਅੱਗੇ ਲਿਜਾਣ ਤੋਂ ਰੋਕੇ।[6] ਜੇ ਦਰਬਾਰ ਇਹ ਦਾਅਵਾ ਕਰੇ ਕਿ ਇਹ ਮੁਹਿੰਮ ਸਜ਼ਾ ਦੇਣ ਲਈ ਹੈ ਤਾਂ ਉਸ ਨੂੰ ਦੱਸ ਦਿੱਤਾ ਜਾਵੇ ਕਿ ਅਮੀਰ ਰਸਮੀ ਤੌਰ ਤੇ ਵੀ ਅੰਗਰੇਜ਼ੀ ਸੁਰੱਖਿਆ ਅਧੀਨ ਹਨ।

ਦਰਬਾਰ ਨੇ ਅੰਗਰੇਜ਼ਾਂ ਨੂੰ ਕੂਟਨੀਤੀ ਵਿੱਚ ਪਛਾੜਨ ਦੀ ਕੋਸ਼ਿਸ਼ ਕੀਤੀ। ਉਸ ਨੇ ਸ਼ਾਹ ਸ਼ੁਜਾਹ ਨਾਲ ਸਮਝੌਤਾ ਕੀਤਾ ਜਿਸ ਵਿੱਚ ਸ਼ਾਹ ਸ਼ੁਜਾਹ ਨੇ ਰਜ਼ਾਮੰਦੀ ਦਿੱਤੀ ਕਿ ਉਹ ਆਪਣੀ ਹਕੂਮਤ ਮੁੜ ਪ੍ਰਾਪਤ ਕਰਨ ਲਈ ਪਿਸ਼ਾਵਰ ਜਿਸ ਉੱਪਰ ਉਹਦਾ ਅਧਿਕਾਰ ਪਹਿਲਾਂ ਹੀ ਨਹੀਂ ਸੀ) ਤੇ ਸ਼ਿਕਾਰਪੁਰ (ਜੋ ਕਾਨੂੰਨੀ ਤੌਰ 'ਤੇ ਉਸ ਦਾ ਸੀ) ਤੇ ਆਪਣਾ ਅਧਿਕਾਰ ਤਿਆਗ ਦੇਵੇਗਾ।

ਦਰਬਾਰ ਨੇ ਅੰਗਰੇਜ਼ਾਂ ਦਾ ਤਿੰਨ ਦਲੀਲਾਂ ਨਾਲ ਟਾਕਰਾ ਕੀਤਾ। ਪਹਿਲਾਂ ਤਾਂ ਉਸ ਨੇ ਉਹਨਾਂ ਲੋਕਾਂ ਨੂੰ ਸਜ਼ਾ ਦੇਣੀ ਸੀ ਜਿਹਨਾਂ ਨੇ ਮਾਜ਼ਾਰੀ ਕਬੀਲੇ ਨੂੰ ਉਕਸਾਇਆ ਸੀ। ਦੂਸਰਾ, ਸ਼ਾਹ ਸ਼ੁਜਾਹ ਜਿਸ ਦਾ ਸ਼ਿਕਾਰਪੁਰ ਉੱਪਰ ਕਾਨੂੰਨੀ ਅਧਿਕਾਰ ਸੀ, ਉਸ ਨੇ ਆਪਣਾ ਇਹ ਹੱਕ ਦਰਬਾਰ ਨੂੰ ਦੇ ਦਿੱਤਾ ਸੀ। ਤੀਸਰਾ 1809 ਦੀ ਸੰਧੀ ਅਨੁਸਾਰ ਅੰਗਰੇਜ਼ਾਂ ਨੇ ਸੁਗੰਧ ਚੁੱਕ ਕੇ ਵਚਨ ਦਿੱਤਾ ਸੀ ਕਿ ਸਤਲੁਜ ਦੇ ਉੱਤਰ ਤੇ ਲਹਿੰਦੇ ਪਾਸੇ ਦੇ ਇਲਾਕਿਆਂ ਵਿੱਚ ਦਖ਼ਲ ਨਹੀਂ ਦੇਣਗੇ। ਅੰਗਰੇਜ਼ ਸਹਿਮਤ ਸਨ ਕਿ ਪੰਜਾਬੀਆਂ ਨਾਲ ਮਜ਼ਾਰੀ ਕਬੀਲੇ ਨੇ ਧੱਕਾ ਕੀਤਾ ਸੀ ਪਰੰਤੂ ਉਹਨਾਂ ਨੇ ਪੰਜਾਬੀਆਂ ਦੇ ਸ਼ਿਕਾਰਪੁਰ ਤੇ ਕਬਜ਼ਾ ਕਰਨ ਦੇ ਹੱਕ ਨੂੰ ਅਸਵੀਕਾਰ ਕਰ ਦਿੱਤਾ ਭਾਵੇਂ ਇਹ ਮਜ਼ਾਰੀਆਂ ਦੀ ਗ਼ਲਤੀ ਦੇ ਸਿੱਟੇ ਵਜੋਂ ਜਾਂ ਸ਼ਾਹ ਸ਼ੁਜਾਹ ਨਾਲ ਹੋਏ ਸਮਝੌਤੇ ਅਨੁਸਾਰ ਹੋਵੇ ਅਤੇ ਜਿੱਥੋਂ ਤੱਕ 1809 ਦੀ ਸੰਧੀ ਦਾ ਸਬੰਧ ਹੈ ਉਹਨਾਂ ਨੇ ਸਾਫ਼ ਕਹਿ ਦਿੱਤਾ ਕਿ ਇਹ ਖੇਤਰ ਸਤਲੁਜ ਦੇ ਪੱਛਮ ਵੱਲ ਨਹੀਂ ਸਗੋਂ ਸਤਲੁਜ ਤੇ ਸਿੰਧ ਦੇ ਸੰਗਮ ਦੇ ਪੱਛਮ ਵੱਲ ਹਨ, ਇਹਨਾਂ ਦੋਹਾਂ ਸਥਿਤੀਆਂ ਵਿੱਚ ਫ਼ਰਕ ਸੀ।

ਦਰਬਾਰ ਨੂੰ ਬਹੁਤ ਗੁੱਸਾ ਸੀ। ਮੰਤਰੀਆਂ ਨੇ ਮਹਾਰਾਜੇ ਨੂੰ ਜ਼ੋਰ ਦੇ ਕੇ ਆਖਿਆ ਕਿ

---

5. ਦੀ ਲਾਹੌਰ ਦਰਬਾਰ, ਪੰਨਾ 141
6. ਉਹੀ, ਪੰਨਾ 140

ਉਸ ਨੂੰ ਦ੍ਰਿੜ੍ਹਤਾ ਨਾਲ ਅੜਨਾ ਚਾਹੀਦਾ ਹੈ ਤੇ ਜੇ ਲੋੜ ਪਏ ਤਾਂ ਲੜਾਈ ਵੀ ਲੜੀ ਜਾਵੇ। ਉਹਨਾਂ ਨੇ ਦਲੀਲ ਦਿੱਤੀ ਕਿ ਜਿਸ ਕੌਮ ਨੇ ਇਤਨੀ ਵਾਰ ਆਪਣੇ ਦਿੱਤੇ ਵਚਨ ਤੋੜੇ ਹਨ ਤੇ ਜਿਸ ਨੇ ਵਿਧੀ ਪੂਰਵਕ ਵਿਸਥਾਰ ਨੂੰ ਇਕ ਨੀਤੀ ਵਜੋਂ ਅਪਣਾਇਆ ਹੋਇਆ ਹੈ ਉਹ ਤਾਂ ਕਦੇ ਨ ਕਦੇ ਪੰਜਾਬ ਨੂੰ ਆਪਣੇ ਰਾਜ ਨਾਲ ਮਿਲਾਉਣ ਦਾ ਵੀ ਬਹਾਨਾ ਲੱਭ ਲਵੇਗੀ। ਮਹਾਰਾਜਾ ਅੰਗਰੇਜ਼ਾਂ ਨਾਲ ਬਹੁਤ ਗੁੱਸੇ ਸੀ ਪਰੰਤੂ ਪਹਿਲਾਂ ਵਾਂਗ ਹੁਣ ਵੀ ਉਸ ਨੇ ਆਪਣੀ ਸੋਚ ਤੇ ਸੂਝ ਉੱਪਰ ਜਜ਼ਬੇ ਨੂੰ ਹਾਵੀ ਨ ਹੋਣ ਦਿੱਤਾ। ਉਸ ਨੇ ਆਪਣੇ ਮੰਤਰੀਆਂ ਨੂੰ ਪੁੱਛਿਆ, "ਮਰਹੱਟਿਆਂ ਦੀ ਦੋ ਲੱਖ ਫ਼ੌਜ ਅੰਗਰੇਜ਼ਾਂ ਨਾਲ ਲੜੀ ਸੀ, ਉਸ ਦਾ ਕੀ ਬਣਿਆ ? ਉਸ ਨੇ ਫ਼ਕੀਰ ਅਜੀਜ਼-ਉਦ-ਦੀਨ ਰਾਹੀਂ ਅੰਗਰੇਜ਼ਾਂ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਸਿੰਧ ਨੂੰ ਨਿਰਪੱਖ ਖੇਤਰ (ਮੁਲਕ-ਇ-ਮਹਿਫ਼ੂਜਾ) ਐਲਾਨ ਕਰ ਦੇਣ, ਜੋ ਅਮੀਰਾਂ ਨੂੰ ਚੰਗਾ ਲੱਗਣਾ ਸੀ—ਤੇ ਇਹ ਭਰੋਸਾ ਲੈਣ ਲਈ ਵੀ ਕਿਹਾ ਕਿ ਅਜਿਹੀ ਨੀਤੀ ਅਫ਼ਗਾਨਿਸਤਾਨ ਬਾਰੇ ਨਹੀਂ ਅਪਣਾਈ ਜਾਵੇਗੀ। ਵੇਡ ਨੇ ਇਹਨਾਂ ਤਜਵੀਜ਼ਾਂ ਤੇ ਵਿਚਾਰ ਕਰਨ ਤੋਂ ਹੀ ਇਨਕਾਰ ਕਰ ਦਿੱਤਾ ਤੇ ਸਗੋਂ ਜ਼ੋਰ ਦਿੱਤਾ ਕਿ ਦਰਬਾਰ ਸਿੰਧ ਦੇ ਮਾਮਲੇ ਵਿੱਚ ਦਖ਼ਲ ਨਾ ਦੇਣ ਦਾ ਵਚਨ ਦੇਵੇ।

ਮਹਾਰਾਜੇ ਨੇ ਅੰਗਰੇਜ਼ ਅਧਿਕਾਰੀ ਨੂੰ ਪੁੱਛਿਆ ਕਿ ਕੀ ਗਵਰਨਰ ਜਨਰਲ ਨੇ "ਭਲਾਈ ਤੇ ਸਮਰਿਧੀ" "ਸਤਿਕਾਰ ਤੇ ਲਿਹਾਜਦਾਰੀ" ਦੇ ਜੋ ਸ਼ਬਦ ਰਣਜੀਤ ਸਿੰਘ ਨੂੰ ਪੱਤਰ ਵਿੱਚ ਲਿਖੇ ਹਨ, ਉਹਨਾਂ ਦਾ ਕੀ ਭਾਵ ਹੈ?

ਰਣਜੀਤ ਸਿੰਘ ਦੇ ਕਟਾਖਸ਼ ਨੂੰ ਵੇਡ ਨੇ ਅਣਗੌਲਿਆਂ ਕਰਕੇ ਇਹਨਾਂ ਸ਼ਬਦਾਂ ਦੀ ਵਿਸਥਾਰ ਨਾਲ ਵਿਆਖਿਆ ਕਰਨੀ ਸ਼ੁਰੂ ਕਰ ਦਿੱਤੀ। "ਮਹਾਰਾਜਾ ਸਾਹਿਬ ਨੇ ਉਤਾਵਲਾਪਨ ਤੇ ਬੇਸਬਰੀ ਜ਼ਾਹਿਰ ਕੀਤੀ। ਉਸ ਨੇ ਫ਼ਕੀਰ ਦਾ ਹੱਥ ਫੜ ਲਿਆ ਤੇ ਦੋ ਵਾਰ ਉਹਦੇ ਹੱਥ ਤੇ ਹੱਥ ਮਾਰਿਆ" ਵੇਡ ਨੇ ਗਵਰਨਰ ਜਨਰਲ ਨੂੰ ਲਿਖਿਆ।[7] ਦਰਬਾਰ ਝੁਕ ਗਿਆ ਤੇ ਹਾਲ ਦੀ ਘੜੀ ਅੱਗੇ ਨ ਵਧਣ ਲਈ ਸਹਿਮਤ ਹੋ ਗਿਆ—"ਬਿੱਲ ਫਿਅਲ-ਓ-ਬਿੱਲ-ਹਾਲ।" ਸਿੰਧ ਉੱਪਰ ਗੱਲਬਾਤ ਸਮਾਪਤ ਹੋ ਗਈ ਪਰ ਦਰਬਾਰ ਨੇ ਇਸ ਬਾਰੇ ਸੰਧੀ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਨੇ ਰੋਝਣ ਦੀ ਅਗੇਤੀ ਰੱਖਿਆ ਚੌਕੀ ਵੀ ਛੱਡਣ ਤੋਂ ਇਨਕਾਰ ਕਰ ਦਿੱਤਾ।

**ਅਪ੍ਰੈਲ 1837 ਵਿੱਚ ਜਮਰੌਦ ਦੀ ਲੜਾਈ—ਹਰੀ ਸਿੰਘ ਨਲਵੇ ਦੀ ਮੌਤ :** ਦਰਬਾਰ ਨੇ ਸਿੰਧ ਬਾਰੇ ਅਜੇ ਮਸਾਂ ਹੀ ਗੱਲਬਾਤ ਖ਼ਤਮ ਕੀਤੀ ਸੀ ਕਿ ਉੱਤਰ ਪੱਛਮੀ ਸੀਮਾ ਵਿੱਚ ਗੜਬੜ ਭੜਕ ਉੱਠੀ। ਨਲਵੇ ਵੱਲੋਂ ਜ਼ੋਰ-ਸ਼ੋਰ ਨਾਲ ਉਪਾਅ ਕਰਨ ਤੇ ਖ਼ਾਸ ਕਰਕੇ ਕਿਲ੍ਹਿਆਂ ਦਾ ਨਿਰੰਤਰ ਸਿਲਸਿਲਾ ਉਸਾਰਨ ਕਰਕੇ ਅਫ਼ਗਾਨਾਂ ਨੂੰ ਇਹ ਵਿਸ਼ਵਾਸ ਕਰਨ ਲਈ ਬਹਾਨਾ ਮਿਲ ਗਿਆ ਕਿ ਉਹ ਉਹਨਾਂ ਦੇ ਮੁਲਕ 'ਤੇ ਹਮਲਾ ਕਰਨ ਬਾਰੇ ਸੋਚ ਰਿਹਾ ਸੀ। ਦੋਸਤ ਮੁਹੰਮਦ ਨੇ ਕੁਰਾਨ ਦੇ ਅਧਿਐਨ ਦਾ ਕੰਮ-ਕਾਜ ਤਿਆਗ ਦਿੱਤਾ ਤੇ ਆਪਣਾ ਧਿਆਨ ਸੰਸਾਰਕ ਕਾਰ ਵਿਹਾਰ ਵੱਲ ਲਾ ਲਿਆ। ਉਹਦੀ ਉਮੀਦ ਤੋਂ ਪਹਿਲਾਂ ਹੀ ਉਹਦੇ ਹੱਥ ਇਕ ਮੌਕਾ ਆ ਗਿਆ। ਰਾਜਕੁਮਾਰ ਨੌਨਿਹਾਲ ਸਿੰਘ ਜੋ ਨਲਵੇ

---

7. ਐਸ.ਸੀ. 17 ਮਿਤੀ 6.3.1837

ਦੇ ਨਾਲ ਸੀ, ਵਿਆਹ ਕਰਾਉਣ ਲਈ ਲਾਹੌਰ ਚਲਾ ਗਿਆ। ਦਰਬਾਰ ਵਿਆਹ ਵਿੱਚ ਰੁੱਝਾ ਹੋਇਆ ਸੀ ਤੇ ਇਹ ਸੂਚਨਾ ਵੀ ਮਿਲੀ ਕਿ ਨਲਵਾ ਉਸ ਵੇਲੇ ਬਿਸਤਰੇ 'ਚ ਬਿਮਾਰ ਸੀ। ਦੋਸਤ ਮੁਹੰਮਦ ਨੇ ਸੋਚਿਆ ਕਿ ਹੁਣ ਤਲਵਾਰ ਮਿਆਨੋਂ ਬਾਹਰ ਕੱਢਣ ਤੇ ਗਾਜ਼ੀਆਂ ਨੂੰ ਕਾਫ਼ਰਾਂ ਵੱਲ ਧੱਕਣ ਲਈ ਢੁੱਕਵਾਂ ਸਮਾਂ ਸੀ।

ਦੋਸਤ ਮੁਹੰਮਦ ਦੀ ਯੁੱਧ ਨੀਤੀ ਸ਼ਬਕਦਰ, ਜਮਰੌਦ ਤੇ ਪਿਸ਼ਾਵਰ ਦੇ ਕਿਲ੍ਹਿਆਂ ਨੂੰ ਵੱਖ-ਵੱਖ ਕਰਨਾ ਸੀ ਤੇ ਫਿਰ ਵਾਰੀ-ਵਾਰੀ ਸਭ ਨੂੰ ਪਿਸ਼ਾਵਰ ਦੇ ਕਿਲ੍ਹਿਆਂ ਨੂੰ ਵੱਖ-ਵੱਖ ਕਰਨਾ ਸੀ ਤੇ ਫਿਰ ਵਾਰੀ-ਵਾਰੀ ਸਭ ਨੂੰ ਆਪਣੇ ਅਧਿਕਾਰ ਵਿੱਚ ਲੈਣਾ ਸੀ। ਸੂਚੀ ਵਿੱਚ ਸਭ ਤੋਂ ਉੱਪਰ ਜਮਰੌਦ ਸੀ ਜੋ ਅਗੇਤੀ ਰੱਖਿਆ ਚੌਕੀ ਸੀ ਤੇ ਪੰਜਾਬੀ ਕਿਲ੍ਹਿਆਂ ਦੀ ਲੜੀ ਵਿੱਚ ਸਭ ਤੋਂ ਕਮਜ਼ੋਰ ਸੀ।

ਸੈਨਾ ਦਾ ਇਕ ਦਸਤਾ ਸ਼ਬਕਦਰ ਭੇਜਿਆ ਗਿਆ ਤਾਂ ਜੋ ਲਹਿਣਾ ਸਿੰਘ ਸੰਧਾਂਵਾਲੀਆ ਨੂੰ ਉਹ ਕਿਲ੍ਹਾ ਛੱਡ ਕੇ ਆਉਣ ਤੋਂ ਰੋਕਿਆ ਜਾ ਸਕੇ। ਨਲਵੇ ਦੀ ਬਿਮਾਰੀ ਕਾਰਨ ਪਿਸ਼ਾਵਰ ਦੇ ਕਿਲ੍ਹੇ ਦੀ ਰਖਿਆ ਬਾਰੇ ਸੈਨਾ ਦੀ ਨਕਲੋ ਹਰਕਤ (ਗਤੀਸ਼ੀਲਤਾ) ਰੁਕ ਗਈ। ਜਮਰੌਦ ਨੂੰ 28000 ਅਫ਼ਗਾਨਾਂ ਨੇ 18 ਭਾਰੀ ਤੋਪਾਂ ਨਾਲ ਆ ਘੇਰਿਆ। ਮਹਾਂ ਸਿੰਘ ਕੋਲ ਸਿਰਫ਼ 600 ਆਦਮੀ ਤੇ ਕੁਝ ਕੁ ਹਲਕੀਆਂ ਤੋਪਾਂ ਸਨ। ਕੁਝ ਘੰਟਿਆਂ 'ਚ ਘੇਰਾ ਪਾਉਣ ਵਾਲੀ ਸੈਨਾ ਦੀਆਂ ਤੋਪਾਂ ਨੇ ਕਿਲ੍ਹੇ ਦੀ ਕੰਧਾਂ ਨੂੰ ਮਲਬੇ ਵਿੱਚ ਤਬਦੀਲ ਕਰਕੇ ਰੱਖ ਦਿੱਤਾ। ਮਹਾਂ ਸਿੰਘ ਦੇ ਸੈਨਕਾਂ ਨੇ ਆਪਣੇ ਲਈ ਮੋਰਚੇ ਬਣਾ ਲਏ ਤੇ ਚਾਰ ਦਿਨ ਪਠਾਨਾਂ ਤੇ ਅਫ਼ਗਾਨਾਂ ਨੂੰ ਆਪਣੇ ਨੇੜੇ ਨਾ ਆਉਣ ਦਿੱਤਾ। ਮਹਾਂ ਸਿੰਘ ਨੇ ਸਹਾਇਤਾ ਲਈ ਪਿਸ਼ਾਵਰ ਵੱਲ ਨਿਰਾਸਤਾ ਭਰਪੂਰ ਬੇਨਤੀ ਕੀਤੀ। ਨਲਵਾ ਬਿਸਤਰੇ ਤੋਂ ਉੱਠਿਆ ਤੇ ਬਿਮਾਰੀ ਦੀ ਹਾਲਤ ਵਿੱਚ ਹੀ ਜਮਰੌਦ ਵੱਲ ਕੂਚ ਕਰ ਦਿੱਤਾ।[8]

ਨਲਵੇ ਦੇ ਪਹੁੰਚਣ 'ਤੇ ਵੈਰੀ ਨੇ ਜਮਰੌਦ ਦਾ ਘੇਰਾ ਚੁੱਕ ਲਿਆ ਤੇ ਉਸ ਨੇ ਖ਼ੈਬਰ ਘਾਟੀ ਵਿੱਚ ਮੋਰਚੇ ਸੰਭਾਲ ਲਏ ਜਿੱਥੇ ਹਾਰ ਹੋ ਜਾਣ ਦੀ ਹਾਲਤ ਵਿੱਚ ਭੱਜ ਸਕਣਾ ਸੌਖਾ ਸੀ। ਨਲਵੇ ਨੇ ਆਪਣੀ ਫ਼ੌਜ ਦੀ ਕਤਾਰਬੰਦੀ ਕੀਤੀ ਤੇ ਵੈਰੀ (ਜਿਸ ਦੀ ਗਿਣਤੀ ਉਸ ਦੀ ਸੈਨਾ ਨਾਲੋਂ ਤਿਗੱਣੀ ਸੀ) ਦੇ ਹਮਲੇ ਦੀ ਉਡੀਕ ਕਰਨ ਲੱਗਾ। 7 ਦਿਨਾਂ ਲਈ ਫ਼ੌਜਾਂ ਆਮ੍ਹੋ ਸਾਮ੍ਹਣੇ ਬੈਠੀਆਂ ਰਹੀਆਂ। ਜਦੋਂ ਨਲਵੇ ਨੇ ਮਹਿਸੂਸ ਕੀਤਾ ਕਿ ਅਫ਼ਗਾਨਾਂ ਅਤੇ ਪਠਾਨਾਂ ਦੀ ਹਮਲਾ ਕਰਨ ਦੀ ਨੀਤ ਨਹੀਂ, ਉਹਨੇ ਪੰਜਾਬੀਆਂ ਨੂੰ ਅੱਗੇ ਵਧਣ ਦਾ ਹੁਕਮ ਦੇ ਦਿੱਤਾ। ਇਹ ਲੜਾਈ 30 ਅਪ੍ਰੈਲ 1837 ਨੂੰ ਹੋਈ। ਪੰਜਾਬੀਆਂ ਨੇ ਵੈਰੀ ਨੂੰ ਅੱਗੇ ਲਾ ਲਿਆ। ਦੋਸਤ ਮੁਹੰਮਦ ਦਾ ਪੁੱਤਰ ਮੁਹੰਮਦ ਅਕਬਰ ਖ਼ਾਂ ਜੋ ਉੱਚੇ ਟਿੱਲੇ 'ਤੇ ਖੜ੍ਹਾ ਅਫ਼ਗਾਨਾਂ ਦੀ ਹਾਰ ਵੇਖ ਰਿਹਾ ਸੀ, ਉਸ ਨੇ ਦੇਖਿਆ ਕਿ ਨਲਵਾ ਆਪਣੀ ਬਹੁਤੀ ਫ਼ੌਜ ਨਾਲੋਂ ਬਹੁਤ ਅੱਗੇ ਨਿਕਲ ਗਿਆ ਸੀ। ਅਕਬਰ ਨੇ ਹਰਾਵਲ ਦਸਤੇ 'ਤੇ ਜਾ ਝਪਟਾ ਮਾਰਿਆ ਤੇ ਨਲਵੇ ਦੇ ਹੌਦੇ ਨੂੰ ਗੋਲੀਆਂ ਨਾਲ ਛਲਣੀ ਕਰ ਦਿੱਤਾ। ਨਲਵਾ ਗੰਭੀਰ ਰੂਪ ਵਿੱਚ ਜ਼ਖ਼ਮੀ ਹੋ ਗਿਆ। ਉਸ ਨੇ ਆਪਣੀ ਫ਼ੌਜ ਨੂੰ ਹੁਕਮ ਦਿੱਤਾ ਕਿ ਉਸ ਦੀ ਮੌਤ ਨੂੰ

---

8. ਇਕ ਸਿੱਖ ਇਸਤਰੀ ਨੇ ਅਫ਼ਗਾਨ ਇਸਤਰੀ ਦੇ ਭੇਸ ਵਿੱਚ ਚੋਰੀ ਇਕ ਰਾਤ ਵਿੱਚ ਪਿਸ਼ਾਵਰ ਇਹ ਪੈਗ਼ਾਮ ਪਹੁੰਚਾਇਆ।



Northern India at the Death of Ranjit Singh, 1839

ਅੰਗਰੇਜ਼ਾਂ ਨੇ ਪੰਜਾਬੀਆਂ ਤੇ ਅਫ਼ਗਾਨਾਂ ਦੀ ਖਿੱਚੋਤਾਣ ਦਾ ਲਾਹਾ ਲੈਣ ਦੀ ਕੋਸ਼ਿਸ਼ ਕੀਤੀ। ਰੂਸੀ ਪੂਰਬ ਵੱਲ ਵਧ ਰਹੇ ਸਨ ਤੇ ਈਰਾਨੀ ਉਹਨਾਂ ਦੇ ਪ੍ਰਭਾਵ ਹੇਠ ਚਲੇ ਗਏ ਸਨ। ਉਹਨਾਂ ਦੇ ਪ੍ਰਤਿਨਿਧ ਕਾਬਲ ਵਿੱਚ ਗਤੀਸ਼ੀਲ ਸਨ। ਗਵਰਨਰ ਜਨਰਲ ਨੇ ਬਰਨਜ਼[11] ਨੂੰ ਅਫ਼ਗਾਨਿਸਤਾਨ ਭੇਜਿਆ ਤਾਂ ਜੋ ਉਹ ਦੋਸਤ ਮੁਹੰਮਦ ਨੂੰ ਅੰਗਰੇਜ਼ੀ ਧੜੇ ਵਿੱਚ ਲਿਆਉਣ ਦੀ ਕੋਸ਼ਿਸ਼ ਕਰੇ। ਦੋਸਤ ਮੁਹੰਮਦ ਨੇ ਅੰਗਰੇਜ਼ਾਂ ਦੇ ਨਾਲ ਮਿਲਣ ਦੀ ਮੁੱਖ ਸ਼ਰਤ ਪਿਸ਼ਾਵਰ ਲੈ ਕੇ ਦੇਣ ਦੀ ਰੱਖ ਦਿੱਤੀ।

ਗਵਰਨਰ ਜਨਰਲ ਲਾਰਡ ਆਕਲੈਂਡ ਨੇ ਹੁਣ ਦੋਸਤ ਮੁਹੰਮਦ ਤੇ ਰਣਜੀਤ ਸਿੰਘ ਦੋਹਾਂ ਵਿੱਚੋਂ ਇਕ ਦੀ ਚੋਣ ਕਰਨੀ ਸੀ। ਉਸ ਨੇ ਰਣਜੀਤ ਸਿੰਘ ਨੂੰ ਚੁਣਿਆ ਤੇ ਦਰਬਾਰ ਦੀ ਸਹਾਇਤਾ ਨਾਲ ਦੋਸਤ ਮੁਹੰਮਦ ਨੂੰ ਕਾਬਲ ਦੀ ਗੱਦੀ ਤੋਂ ਉਤਾਰ ਕੇ ਸ਼ਾਹ ਸ਼ੁਜਾਹ ਨੂੰ ਗੱਦੀ 'ਤੇ ਬਿਠਾਇਆ। ਦਰਬਾਰ ਦਾ ਪ੍ਰਤਿਕਰਮ ਰਲਿਆ ਮਿਲਿਆ ਤੇ ਵੰਡਿਆ ਹੋਇਆ ਸੀ। ਪ੍ਰਧਾਨਮੰਤਰੀ ਧਿਆਨ ਸਿੰਘ ਤੇ ਮੰਤਰੀਆਂ ਦੀ ਬਹੁ-ਗਿਣਤੀ ਇਸ ਤਜ਼ਵੀਜ਼ ਨੂੰ ਰੱਦ ਕਰਨ ਦੇ ਹੱਕ ਵਿੱਚ ਸੀ। ਫ਼ਕੀਰ ਅਜੀਜ਼-ਉਦ-ਦੀਨ ਇਹ ਤਜਵੀਜ਼ ਦੇ ਹੱਕ ਵਿੱਚ ਸੀ। ਕੁਝ ਝਿਜਕ ਪਿੱਛੋਂ ਮਹਾਰਾਜੇ ਨੇ ਫ਼ਕੀਰ ਨਾਲ ਸਹਿਮਤੀ ਪ੍ਰਗਟ ਕੀਤੀ ਤੇ ਦਰਬਾਰ ਨੂੰ ਅੰਗਰੇਜ਼ਾਂ ਦੀ ਮੁਹਿੰਮ ਦਾ ਸਮਰਥਨ ਦੇਣ ਲਈ ਤਿਆਰ ਕਰ ਲਿਆ। ਮੈਕਨਾਟਨ ਤੇ ਵੇਡ ਤੇ ਹੋਰਨਾਂ ਉੱਪਰ ਆਧਾਰਿਤ ਇਕ ਬਰਤਾਨਵੀ ਪ੍ਰਤਿਨਿਧ ਮੰਡਲ ਪੰਜਾਬ ਆਇਆ ਤੇ ਉਹਨਾਂ ਨੇ ਸ਼ਾਹ ਸ਼ੁਜਾਹ, ਅੰਗਰੇਜ਼ਾਂ ਤੇ ਦਰਬਾਰ ਵਿਚਕਾਰ ਤ੍ਰੈਪੱਖੀ ਸੰਧੀ ਦੀਆਂ ਸ਼ਰਤਾਂ ਤਿਆਰ ਕੀਤੀਆਂ। ਸੰਧੀ ਦੀ ਰਸਮੀ ਪ੍ਰਵਾਨਗੀ ਨਵੰਬਰ 1838 ਵਿੱਚ ਫ਼ਿਰੋਜ਼ਪੁਰ ਹੋਣੀ ਸੀ ਜਿੱਥੇ ਦਰਬਾਰ 'ਤੇ ਅੰਗਰੇਜ਼ੀ ਪਲਟਨਾਂ ਦਾ ਨਿਰੀਖਣ ਮਹਾਰਾਜੇ ਤੇ ਗਵਰਨਰ ਜਨਰਲ ਨੇ ਸਾਂਝੇ ਤੌਰ 'ਤੇ ਕਰਨਾ ਸੀ। ਇਹਨਾਂ ਪਲਟਨਾਂ ਨੇ ਮਗਰੋਂ ਸਿੰਧ ਦੀ ਮਹਾਨ ਸੈਨਾ ਵਜੋਂ ਪ੍ਰਸਿੱਧੀ ਪ੍ਰਾਪਤ ਕੀਤੀ।

ਸਿੰਧ ਦੀ ਮਹਾਨ ਸੈਨਾ—ਫ਼ਿਰੋਜ਼ਪੁਰ ਦੀ ਮੁਲਾਕਾਤ ਤੋਂ ਮਹੀਨਾ ਪਹਿਲਾਂ ਹੀ ਫ਼ੌਜੀ ਕਾਰਵਾਈ ਦਾ ਪ੍ਰਤੱਖ ਕਾਰਨ ਵੀ ਖ਼ਤਮ ਹੋ ਗਿਆ ਸੀ। 22 ਅਕਤੂਬਰ, 1838 ਨੂੰ ਈਰਾਨੀਆਂ ਨੇ ਹਿਰਾਤ ਦੀ ਘੇਰਾਬੰਦੀ ਖ਼ਤਮ ਕਰ ਦਿੱਤੀ ਤੇ ਅਫ਼ਗਾਨਿਸਤਾਨ ਵਿੱਚ ਰੂਸੀ-ਈਰਾਨੀ ਘੁਸਪੈਠ ਦਾ ਖ਼ਤਰਾ ਹੀ ਨ ਰਿਹਾ। ਫਿਰ ਵੀ ਅੰਗਰੇਜ਼ ਅਫ਼ਗਾਨਿਸਤਾਨ ਉੱਪਰ ਅਧਿਕਾਰ ਕਰਨ ਦੀ ਯੋਜਨਾ ਦੇ ਅਨੁਸਾਰ ਕਾਰਜਸ਼ੀਲ ਰਹੇ। ਜੇ ਮੁਲਕ ਨੂੰ ਰੂਸੀਆਂ ਤੋਂ ਬਚਾਇਆ ਹੀ ਜਾਣਾ ਸੀ ਤਾਂ ਬਰਤਾਨੀਆ ਵਾਸਤੇ ਇਹ ਬਾਕੀ ਦੀ ਦੁਨੀਆਂ ਤੋਂ ਵੀ ਕਿਉਂ ਨ ਬਚਾਇਆ ਜਾਵੇ? ਇਸ ਕਾਰਨ ਦਾ ਕਦੇ ਵੀ ਪਤਾ ਨਹੀਂ ਲੱਗੇਗਾ ਕਿ ਮਹਾਰਾਜਾ ਕਾਰਵਾਈ ਕਰਨ ਦੇ ਵਿਰੁੱਧ ਮਿਲੀ ਸਲਾਹ ਦੇ ਬਾਵਜੂਦ ਇਸ ਯੋਜਨਾ ਦਾ ਕਿਉਂ ਸਮਰਥਨ ਕਰਦਾ ਰਿਹਾ, ਜਦੋਂ ਕਿ ਇਹ ਸਪੱਸ਼ਟ ਹੋ ਗਿਆ ਸੀ ਕਿ ਇਹ ਮੁਹਿੰਮ ਸਿਰਫ਼ ਅੰਗਰੇਜ਼ਾਂ ਦੀ ਅਫ਼ਗਾਨਿਸਤਾਨ ਉੱਪਰ ਜਿੱਤ ਹੀ ਹੋਣੀ ਸੀ।

---

11. ਬਰਨਜ਼ ਦਾ ਰੂਸ ਜਾਣ ਦਾ ਮਨੋਰਥ ਰੂਸ ਦੀਆਂ ਦੋਸਤ ਮੁਹੰਮਦ ਨੂੰ ਆਪਣੇ ਨਾਲ ਰਲਾਉਣ ਦੀ ਚਾਲ ਨੂੰ ਅਸਫ਼ਲ ਬਣਾਉਣਾ ਸੀ। ਰੂਸੀਆਂ ਦਾ ਈਰਾਨ ਵਿੱਚ ਪ੍ਰਭਾਵ ਵਧ ਗਿਆ ਸੀ ਤੇ ਉਹਨਾਂ ਦੇ ਇਸ਼ਾਰੇ ਤੇ ਮੁਹੰਮਦ ਅਲੀ ਨੇ ਹਿਰਾਤ ਨੂੰ ਘੇਰਾ ਪਾਇਆ ਸੀ। ਅੰਗਰੇਜ਼ਾਂ ਨੇ ਹਿਰਾਤ ਦੀ ਰੱਖਿਆ ਲਈ ਪੋਟਿੰਗਰ ਨੂੰ ਸਹਾਇਤਾ ਕਰਨ ਲਈ ਤੇ ਬਰਨਜ਼ ਨੂੰ ਦੋਸਤ ਮੁਹੰਮਦ ਕੋਲ ਭੇਜਿਆ।

ਸਿੰਧ ਸੈਨਾ ਨੇ ਅਫ਼ਗਾਨਿਸਤਾਨ ਉੱਪਰ ਦੋ ਪਾਸਿਆਂ ਤੋਂ ਹਮਲਾ ਕਰਨਾ ਸੀ। ਪੰਜਾਬੀ ਸੈਨਾ ਨੇ ਕਰਨਲ ਬਸਾਵਾਂ ਦੀ ਅਗਵਾਈ ਵਿੱਚ ਪੂਰਬ ਵੱਲੋਂ ਖ਼ੈਬਰ ਦੱਰੇ ਰਾਹੀਂ ਕਾਬਲ 'ਤੇ ਹਮਲਾ ਕਰਨਾ ਸੀ।

ਸ਼ਹਿਜ਼ਾਦਾ ਤੈਮੂਰ ਦੀ ਭਰਤੀ ਕੀਤੀ ਹੋਈ ਫ਼ੌਜ ਤੇ ਕਪਤਾਨ ਵੇਡ ਜੋ ਮੁੱਖੀ ਤਾਲਮੇਲ ਅਧਿਕਾਰੀ ਨਿਯੁਕਤ ਕੀਤਾ ਗਿਆ ਸੀ ਉਸ ਨੇ ਪੰਜਾਬੀਆਂ ਦੇ ਨਾਲ ਜਾਣਾ ਸੀ। ਅੰਗਰੇਜ਼ੀ ਸੈਨਾ ਸਮੇਤ ਭਰਤੀ ਕੀਤੇ ਪਠਾਣਾਂ ਤੇ ਅਫ਼ਗਾਨਾਂ ਦੇ ਜੋ ਸਰ ਜੋਨ ਕੀਨ ਦੇ ਅਧੀਨ ਸੀ, ਉਸ ਨੇ ਸਿੰਧ ਤੋਂ ਕੰਧਾਰ ਤੇ ਗ਼ਜ਼ਨੀ ਰਾਹੀਂ ਜਾ ਕੇ ਪੰਜਾਬੀ ਸੈਨਾ ਨਾਲ ਕਾਬਲ ਵਿੱਚ ਮਿਲ ਜਾਣਾ ਸੀ। ਸ਼ਾਹ ਸ਼ੁਜਾਹ ਨੇ ਅੰਗਰੇਜ਼ੀ ਪਲਟਣ ਦੇ ਨਾਲ ਜਾਣਾ ਸੀ। ਕਿਉਂਕਿ ਸੰਧੀ ਦੀਆਂ ਸ਼ਰਤਾਂ ਬਾਰੇ ਪਹਿਲਾਂ ਹੀ ਸਮਝੌਤਾ ਹੋ ਚੁੱਕਿਆ ਸੀ[12], ਇਸ ਲਈ ਫ਼ਿਰੋਜ਼ਪੁਰ ਵਿੱਚ ਕਰਨ ਵਾਲਾ ਕੰਮ ਹੁਣ ਇਕ ਦੂਸਰੇ ਨੂੰ ਤੁਹਫ਼ਿਆਂ ਦਾ ਆਦਾਨ ਪ੍ਰਦਾਨ ਕਰਨਾ ਸ਼ੁੱਭ ਇੱਛਾਵਾਂ ਤੇ ਵਧਾਈ ਦੇਣੀ, ਕਵਾਇਦ ਦਾ ਨਿਰੀਖਣ ਕਰਨ ਤੇ ਇਕ ਦੂਸਰੇ ਨੂੰ ਸ਼ਰਾਬ ਨੋਸ਼ੀ ਤੇ ਨਾਚ ਗਾਣਿਆਂ ਦੀਆਂ ਪਾਰਟੀਆਂ ਨਾਲ ਬਹਿਲਾਉਣ ਤੋਂ ਬਿਨਾਂ ਕੁਝ ਰਿਹਾ ਹੀ ਨਹੀਂ ਸੀ।

**ਅੰਤਮ ਘੜੀ**—ਇਹਨਾਂ ਜਸ਼ਨਾਂ ਦੌਰਾਨ ਹੀ ਰਣਜੀਤ ਸਿੰਘ ਦੀ ਪਹਿਲਾਂ ਤੋਂ ਹੀ ਖ਼ਰਾਬ ਚਲੀ ਆ ਰਹੀ ਸਿਹਤ ਹੋਰ ਵਿਗੜ ਗਈ। 24 ਦਸੰਬਰ 1938 ਨੂੰ ਉਸ ਉੱਪਰ ਅਧਰੰਗ ਦਾ ਹਮਲਾ ਹੋ ਗਿਆ ਤੇ ਉਹ ਨਾ ਤਾਂ ਬਿਸਤਰੇ ਤੋਂ ਉਠ ਸਕਣ ਜੋਗਾ ਰਿਹਾ ਤੇ ਨਾ ਹੀ ਪ੍ਰਾਹੁਣਿਆਂ ਨੂੰ ਅਲਵਿਦਾ ਕਹਿਣ ਦੇ ਸਮਰੱਥ ਰਿਹਾ। ਛੇ ਮਹੀਨੇ ਉਹ ਜ਼ਿੰਦਗੀ ਲਈ ਸੰਘਰਸ਼ ਕਰਦਾ ਰਿਹਾ ਪਰ ਅੱਧ ਜੂਨ 1839 ਈ: ਤੱਕ ਉਹਦੇ ਬਚਣ ਦੀਆਂ ਉਮੀਦਾਂ ਮੁੱਕ ਗਈਆਂ। ਖੜਕ ਸਿੰਘ ਨੂੰ ਪੰਜਾਬ ਦੇ ਮਹਾਰਾਜੇ ਦੀ ਪਦਵੀ ਬਖ਼ਸ਼ੀ ਗਈ ਤੇ ਉਹਦੇ ਨਾਲ ਹੀ ਰਾਜਾ ਧਿਆਨ ਸਿੰਘ ਉਹਦਾ ਪ੍ਰਧਾਨ ਮੰਤਰੀ ਥਾਪਿਆ ਗਿਆ। ਆਖ਼ਰ 27 ਜੂਨ ਦੀ ਸ਼ਾਮ ਨੂੰ, ਲਾਹੌਰ ਵਿੱਚ ਇਕ ਜੇਤੂ ਵਜੋਂ ਪ੍ਰਵੇਸ਼ ਕਰਨ ਤੋਂ ਪੂਰੇ ਚਾਲੀ ਸਾਲ ਮਗਰੋਂ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ।[14]

ਮਹਾਰਾਜੇ ਦੀ ਮ੍ਰਿਤਕ ਦੇਹ ਦਾ ਅਗਲੇ ਦਿਨ ਸਸਕਾਰ ਕਰ ਦਿੱਤਾ ਗਿਆ। ਖ਼ਬਰ ਨਵੀਸ ਨੇ ਇਸ ਦ੍ਰਿਸ਼ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਬਿਆਨ ਕੀਤਾ ਹੈ : "ਚੰਦਨ ਦੀ ਲੱਕੜੀ ਦੀ ਚਿਤਾ ਤੇ ਪਹੁੰਚ ਕੇ ਲੋਥ ਨੂੰ ਉਸ ਉੱਪਰ ਪਾ ਦਿੱਤਾ ਗਿਆ। ਰਾਣੀ ਗੁੱਦਨ[15] ਉਹਦੇ ਨਾਲ ਬੈਠ ਗਈ ਤੇ ਆਪਣੀ ਗੋਦੀ ਵਿੱਚ ਮ੍ਰਿਤਕ ਦਾ ਸਿਰ ਰੱਖ ਲਿਆ ਜਦੋਂ

---

12. ਅੰਗਰੇਜ਼ਾਂ ਦਾ ਕਿਸੇ ਸੁਤੰਤਰ ਭਾਰਤੀ ਰਾਜ ਪ੍ਰਤੀ ਦ੍ਰਿਸ਼ਟੀਕੋਣ ਦਾ ਪਤਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਹਨਾਂ ਨੇ ਲਾਹੌਰ ਵਿੱਚ ਅੰਗਰੇਜ਼ੀ ਪ੍ਰਤਿਨਿਧ ਰੱਖਣ ਦੀ ਤਜਵੀਜ਼ ਪੇਸ਼ ਕਰ ਦਿੱਤੀ। ਦਰਬਾਰ ਨੇ ਇਸ ਸੁਝਾਅ ਨੂੰ ਤੁਰਤ ਰੱਦ ਕਰ ਦਿੱਤਾ।
13. ਇਸ ਘਟਨਾ ਦਾ ਮੁੱਢ ਖ਼ੁਸ਼ੀ ਭਰੀ ਖ਼ਬਰ ਨਾਲ ਹੋਇਆ। ਮਹਾਰਾਜੇ ਦੀ ਸਭ ਤੋਂ ਛੋਟੀ ਪਤਨੀ ਸੁੰਦਰ ਜਿੰਦਾ ਨੇ ਇਕ ਬੇਟੇ ਨੂੰ (ਸੱਤਵੇਂ ਪੁੱਤਰ) ਜਨਮ ਦਿੱਤਾ ਜਿਸ ਦਾ ਨਾਮ ਦਲੀਪ ਸਿੰਘ ਰੱਖਿਆ ਗਿਆ।
14. ਲਾਹੌਰ ਦਰਬਾਰ ਵੱਲੋਂ ਵਰਤੇ ਗਏ ਬਿਕਰਮੀ ਸੰਮਤ ਅਨੁਸਾਰ।
15. ਕਾਂਗੜੇ ਦੇ ਰਾਜਾ ਸੰਸਾਰ ਚੰਦ ਦੀ ਪੁੱਤਰੀ।

ਸੱਤ ਰਾਣੀਆਂ ਦਾਸੀਆਂ ਸਮੇਤ ਉਦਾਲੇ ਬੈਠ ਗਈਆਂ ਤਾਂ ਉਹਨਾਂ ਦੇ ਚਿਹਰਿਆਂ 'ਤੇ ਪੂਰੀ ਤਸੱਲੀ ਸੀ।[16] ਡਾ: ਹੋਨੀਬਰਗਰ ਅੱਗੋਂ ਕਹਾਣੀ ਜਾਰੀ ਰੱਖਦਾ ਹੋਇਆ ਲਿਖਦਾ ਹੈ : "ਬ੍ਰਾਹਮਣਾਂ ਨੇ ਸ਼ਾਸਤਰਾਂ ਅਨੁਸਾਰ ਪੂਜਾ-ਪਾਠ ਕੀਤਾ। ਸਿੱਖ ਉਪਦੇਸ਼ਕਾਂ ਨੇ ਵੀ ਆਪਣੀ ਪਵਿੱਤਰ ਧਰਮ ਪੁਸਤਕ ਗ੍ਰੰਥ ਸਾਹਿਬ ਤੋਂ ਅਰਦਾਸ ਕੀਤੀ ਤੇ ਮੁਸਲਮਾਨਾਂ ਨੇ ਵੀ "ਯਾ ਅੱਲਾਹ" "ਯਾ ਅੱਲਾਹ" ਕਹਿ ਕੇ ਉਹਨਾਂ ਦਾ ਸਾਥ ਦਿੱਤਾ।"[17]

ਇਹ ਪਾਠ-ਪੂਜਾ ਤੇ ਅਰਦਾਸਾਂ ਦਾ ਸਿਲਸਿਲਾ ਇਕ ਘੰਟੇ ਲਈ ਚਲਦਾ ਰਿਹਾ। ਫਿਰ ਖ਼ਬਰ ਨਵੀਸ ਅੱਗੇ ਲਿਖਦਾ ਹੈ : "10 ਵਜੇ ਬ੍ਰਾਹਮਣਾਂ ਵੱਲੋਂ ਨਿਸ਼ਚਿਤ ਸਮੇਂ ਅਨੁਸਾਰ ਕੰਵਰ ਖੜਕ ਸਿੰਘ ਨੇ ਚਿਤਾ ਨੂੰ ਅਗਨੀ ਵਿਖਾਈ ਤੇ ਪੰਜਾਬ ਦਾ ਹਾਕਮ 4 ਰਾਣੀਆਂ ਤੇ ਸੱਤ ਗੋਲੀਆਂ ਨਾਲ ਖ਼ਾਕ ਦੀ ਢੇਰੀ ਬਣ ਗਿਆ।[18] ਬਲਦੀ ਚਿਤਾ ਉੱਪਰ ਆਕਾਸ਼ ਵਿੱਚ ਇਕ ਬੱਦਲੀ ਆ ਗਈ, ਕੁਝ ਕਣੀਆਂ ਵਰ੍ਹੀਆਂ ਤੇ ਮੌਸਮ ਸਾਫ਼ ਹੋ ਗਿਆ। ਹੁਣ ਬਿਨਾਂ ਭਾਣਾ ਮੰਨਣ ਦੇ ਹੋਰ ਕੋਈ ਚਾਰਾ ਨਹੀਂ ਸੀ। .... ਇਸ ਰੋਣ-ਪਿੱਟਣ ਤੇ ਦੁੱਖ ਦੇ ਦ੍ਰਿਸ਼ ਦਾ ਵਰਣਨ ਕਰਦਿਆਂ ਦਿਲ ਨੂੰ ਵਾਢ ਪੈਂਦੀ ਹੈ ਤੇ ਮਹਿਲਾਂ ਵਿੱਚ ਹਰ ਉਮਰ, ਲਿੰਗ ਤੇ ਧਰਮ ਦੇ ਲੋਕਾਂ ਤੇ ਰਾਣੀਆਂ ਵਿੱਚ ਵਿਰਲਾਪ ਤੇ ਕੁਰਲਾਹਟ ਮਚੀ ਹੋਈ ਹੈ।[19]

ਪੰਜਾਬ ਦੇ ਇਤਿਹਾਸ ਵਿੱਚ ਰਣਜੀਤ ਸਿੰਘ ਵਾਂਗ ਕਿਸੇ ਵਿਅਕਤੀ ਨੇ ਲੋਕਾਂ ਦੀਆਂ ਭਾਵਨਾਵਾਂ ਨੂੰ ਨਹੀਂ ਉਭਾਰਿਆ। ਉਸ ਦੀ ਦਿੱਖ ਵਿੱਚ ਉਸ ਨੂੰ ਲੋਕ-ਪ੍ਰੀਆ ਬਣਾਉਣ ਵਾਲੀ ਕੋਈ ਗੱਲ ਨਹੀਂ ਸੀ। ਉਸ ਦਾ ਕੱਦ ਦਰਮਿਆਨਾ ਸੀ ਤੇ ਰੰਗ ਸਾਂਵਲਾ ਸੀ, ਉਸ ਦੀ ਲੰਬੀ ਸਫ਼ੈਦ ਦਾੜ੍ਹੀ ਸੀ ਤੇ ਚਿਹਰੇ ਉੱਪਰ ਮਾਤਾ ਦੇ ਦਾਗ਼ ਸਨ। ਉਸ ਦੀ ਅੰਨ੍ਹੀ ਅੱਖ ਖੁੱਲ੍ਹੇ ਜ਼ਖ਼ਮ ਵਾਂਗ ਸੀ।" ਐਮਿਲੀ ਈਡਨ ਨੇ ਲਿਖਿਆ। ਬਾਵਜੂਦ ਉਸ ਦੀ ਪ੍ਰਭਾਵ-ਰਹਿਤ ਸ਼ਕਲ ਸੂਰਤ ਦੇ ਉਸ ਦਾ ਚਿਹਰਾ ਸਜੀਵ ਤੇ ਪ੍ਰੇਰਨਾਦਾਇਕ ਤੇ ਹਸੂੰ ਹਸੂੰ ਕਰਦਾ ਸੀ। ਜਿਹੜੇ ਲੋਕ ਵੀ ਉਸ ਨੂੰ ਮਿਲਦੇ, ਉਸ ਦੀ ਘੋਖਵੀਂ ਦਗ ਦਗ ਕਰਦੀ ਬੇਚੈਨ ਅੱਖ ਤੇ ਟਿੱਪਣੀ ਕਰਦੇ। ਫਕੀਰ ਅਜੀਜ਼ ਉਦ ਦੀਨ ਜੋ 1831 ਵਿੱਚ ਸ਼ਿਮਲੇ ਵਿੱਚ ਇਕ

---

16. ਲਾਹੌਰ ਅਖ਼ਬਾਰ, ਜੂਨ 1839
17. ਹੋਨੀਬਰਗਰ, "ਥਰਟੀ ਫਾਈਵ ਯਿਅਰਜ਼, ਇਨ ਦੀ ਈਸਟ", ਪੰਨਾ 102
18. ਮਿਸਲਾਂ ਦੀ ਚੜ੍ਹਤਲ ਸਮੇਂ ਬਹੁਤ ਸਾਰੇ ਹਿੰਦੂਆਂ ਨੇ ਸਿੱਖ ਧਰਮ ਵਿੱਚ ਪ੍ਰਵੇਸ਼ ਕੀਤਾ ਜਿਸ ਨੂੰ ਉਹ ਹਿੰਦੂ ਧਰਮ ਦੀ ਇਕ ਸ਼ਾਖ਼ਾ ਹੀ ਸਮਝਦੇ ਸਨ। ਹਿੰਦੂਆਂ ਦੇ ਨਾਲ ਹੀ ਉਹ ਰਸਮ ਰਿਵਾਜ ਤੇ ਰਹੁ-ਰੀਤਾਂ ਆ ਗਈਆਂ ਜਿਹਨਾਂ ਨਾਲ ਨਾਨਕ ਤੇ ਹੋਰ ਗੁਰੂਆਂ ਦੇ ਧਰਮ ਵਿੱਚ ਕੁਝ ਤਬਦੀਲੀ ਆ ਗਈ। ਬ੍ਰਾਹਮਣਾਂ ਦਾ ਪ੍ਰਭਾਵ ਵੱਧ ਗਿਆ ਤੇ ਉਹਨਾਂ ਨੇ ਜ਼ਾਤ-ਪਾਤ ਤੇ ਗਊ-ਪੂਜਾ ਦੁਬਾਰਾ ਸ਼ੁਰੂ ਕਰ ਦਿੱਤੀ। ਸਿੱਖ ਸਰਦਾਰ ਜੋ ਵਧੇਰੇ ਕਰਕੇ ਜੱਟ ਹੀ ਸਨ, ਆਪਣੇ-ਆਪ ਨੂੰ ਕਸ਼ੱਤਰੀ ਹੀ ਸਮਝਣ ਲੱਗੇ ਤੇ ਉਹ ਵੀ ਕਸ਼ੱਤਰੀਆਂ ਦੇ ਰਸਮੋ-ਰਿਵਾਜ ਅਪਣਾਉਣ ਲੱਗੇ।
19. ਲਾਹੌਰ ਅਖ਼ਬਾਰ, ਜੂਨ, 1839

ਪ੍ਰਤਿਨਿੱਧ ਮੰਡਲ ਦਾ ਨੇਤਾ ਬਣ ਕੇ ਲਾਰਡ ਵਿਲੀਅਮ ਬੈਂਟਿਕ ਕੋਲ ਮੁਲਾਕਾਤ ਲਈ ਗਿਆ ਤਾਂ ਗਵਰਨਰ ਜਨਰਲ ਦੇ ਇਕ ਅਧਿਕਾਰੀ ਨੇ ਉਸ ਨੂੰ ਪੁੱਛਿਆ ਕਿ ਮਹਾਰਾਜੇ ਦੀ ਕਿਹੜੀ ਅੱਖ ਕਾਣੀ ਸੀ। ਫਕੀਰ ਨੇ ਉੱਤਰ ਦਿੱਤਾ, "ਉਸ ਦੇ ਚਿਹਰੇ ਦਾ ਪਰਤਾਪ ਹੀ ਇਤਨਾ ਹੈ ਕਿ ਮੈਂ ਕਦੇ ਇਹ ਵੇਖਣ ਲਈ ਨਜ਼ਦੀਕ ਹੀ ਨਹੀਂ ਜਾ ਸਕਿਆ।"

ਬਾਵਜੂਦ ਛੋਟੇ ਕੱਦ ਤੇ ਪਤਲੇ ਸਰੀਰ ਦੇ ਰਣਜੀਤ ਸਿੰਘ ਇਤਨਾ ਮਜ਼ਬੂਤ ਤੇ ਲਚਕੀਲਾ ਸੀ ਜਿਵੇਂ ਉਹ ਛਾਂਟੇ ਵਾਲੀ ਰੱਸੀ ਦਾ ਬਣਿਆ ਹੋਵੇ। ਉਹ ਇਕ ਸਰਵੋਤਮ ਘੋੜ ਅਸਵਾਰ ਸੀ। ਘੋੜਸਵਾਰੀ ਉਹਦੀ ਜ਼ਿੰਦਗੀ ਦਾ ਸਭ ਤੋਂ ਵੱਡਾ ਆਵੇਗ ਸੀ, ਇਸ ਲਈ ਘੋੜੇ ਦੀ ਸਵਾਰੀ ਕਰਦਾ-ਕਰਦਾ ਦਸ ਦਸ ਘੰਟੇ ਕਾਠੀ 'ਤੇ ਹੀ ਰਹਿੰਦਾ। ਭਾਵੇਂ ਉਹਦੀ ਸਰੀਰਕ ਬਣਤਰ ਬਹੁਤ ਵਧੀਆ ਸੀ ਪਰ ਉਹ ਆਪਣੇ ਰੋਗੀ ਹੋਣ ਦੇ ਭਰਮ ਵਹਿਮ ਦਾ ਸ਼ਿਕਾਰ ਸੀ। ਉਹ ਹਰ ਰੋਜ਼ ਹਕੀਮਾਂ ਦੇ ਮਸ਼ਵਰੇ ਲੈਂਦਾ ਰਹਿੰਦਾ ਤੇ ਆਪਣੀਆਂ ਕਲਪਿਤ ਬੀਮਾਰੀਆਂ ਲਈ ਨਸ਼ਿਆਂ ਤੇ ਦੁਆਈਆਂ (ਆਖ਼ਰੀ ਉਮਰ ਵਿੱਚ ਉਹ ਅਫ਼ੀਮੀ ਹੋ ਗਿਆ ਸੀ) ਦੇ ਨੁਸਖਿਆਂ ਬਾਰੇ ਪੁੱਛਦਾ ਰਹਿੰਦਾ। ਪਰ ਬੀਮਾਰੀ ਦੇ ਇਸ ਵਹਿਮ ਦੇ ਕਾਰਨ ਵੀ ਉਸ ਨੂੰ ਮੌਤ ਦਾ ਕੋਈ ਡਰ ਨਹੀਂ ਸੀ। ਉਹ ਹੌਂਸਲੇ ਵਾਲਾ ਮਨੁੱਖ ਸੀ ਜੋ ਆਪਣੇ ਸੈਨਿਕਾਂ ਦੀ ਲੜਾਈ ਦੇ ਮੈਦਾਨ ਵਿੱਚ ਮੌਤ ਤੋਂ ਬੇਪਰਵਾਹ ਹੋ ਕੇ ਖ਼ਤਰਿਆਂ ਦਾ ਸਾਮ੍ਹਣਾ ਕਰਦਾ। ਇਸ ਵਿਸ਼ੇਸ਼ਤਾ ਕਾਰਨ ਉਸ ਨੂੰ "ਸ਼ੇਰਿ ਪੰਜਾਬ" ਦੀ ਉਪਾਧੀ ਮਿਲੀ।

ਰਣਜੀਤ ਸਿੰਘ ਭਾਵੇਂ ਆਪ ਬਦਸੂਰਤ ਸੀ, ਪਰ ਉਹ ਸੁੰਦਰ ਚੀਜ਼ਾਂ ਦਾ ਪ੍ਰੇਮੀ ਸੀ। ਉਸ ਦੇ ਉਦਾਲੇ ਸੁੰਦਰ ਆਦਮੀਆਂ ਤੇ ਇਸਤਰੀਆਂ ਦਾ ਝੁਰਮਟ ਹੀ ਰਹਿੰਦਾ ਸੀ। ਉਹਦੇ ਕੱਪੜੇ ਅਤਿਅੰਤ ਸਾਦਾ ਹੁੰਦੇ ਸਨ। ਸਿਆਲ ਵਿੱਚ ਉਹ ਕੇਸਰੀ ਕਸ਼ਮੀਰੀ ਉੱਨ ਦੇ ਕੱਪੜੇ ਪਾਉਂਦਾ ਤੇ ਗਰਮੀ ਦੀ ਰੁੱਤ ਵਿੱਚ ਮਲਮਲ ਦੇ ਕੱਪੜੇ ਪਹਿਨਦਾ ਪਰ ਉਹ ਆਪਣੇ ਦਰਬਾਰੀਆਂ ਤੇ ਮੁਲਾਕਾਤੀਆਂ ਤੋਂ ਆਸ ਕਰਦਾ ਸੀ ਕਿ ਉਹ ਸ਼ਾਨੋ ਸ਼ੌਕਤ ਨਾਲ ਸ਼ਾਹੀ ਲਿਬਾਸ ਤੇ ਗਹਿਣਿਆਂ ਨਾਲ ਸਜੇ ਹੋਣ। ਉਸ ਦੇ ਕੋਲ ਕਸ਼ਮੀਰੀ ਲੜਕੀਆਂ ਦੀ ਟੋਲੀ ਹੁੰਦੀ ਸੀ ਜੋ ਸੈਨਿਕਾਂ ਦੇ ਵਸਤਰਾਂ ਵਿੱਚ ਉਹਦੇ ਨਾਲ ਹੀ ਰਸਮੀ ਮੌਕਿਆਂ 'ਤੇ ਉਹਦੇ ਨਾਲ ਘੋੜਿਆਂ 'ਤੇ ਸਵਾਰ ਹੋ ਕੇ ਜਾਂਦੀ। ਉਸ ਦੀ ਸੁੰਦਰਤਾ ਪ੍ਰਤੀ ਪ੍ਰਸ਼ੰਸਾ ਮਨੁੱਖਾਂ ਤੱਕ ਹੀ ਸੀਮਤ ਨਹੀਂ ਸੀ। ਉਹ ਖੁੱਲ੍ਹੇ ਖੇਤਾਂ ਨੂੰ ਪਿਆਰ ਕਰਦਾ ਸੀ ਤੇ ਸਵੇਰ ਵੇਲੇ ਉਹ ਘੋੜੇ ਦੀ ਅਸਵਾਰੀ ਕਰਕੇ ਦਰਿਆ ਜਾਂ ਕਿਸੇ ਬਾਗ਼ ਵੱਲ ਨਿਕਲ ਜਾਂਦਾ। ਜਦੋਂ ਕਦੇ ਕਾਲੇ ਬੱਦਲ ਆਕਾਸ਼ ਤੇ ਛਾ ਜਾਂਦੇ ਜਾਂ ਵਰਖਾ ਸ਼ੁਰੂ ਹੋ ਜਾਂਦੀ ਤਾਂ ਉਹ ਸਭ ਕੰਮ ਬੰਦ ਕਰ ਦਿੰਦਾ ਤੇ ਫਿਰ ਰੰਗ-ਰਲੀਆਂ ਤੇ ਜਸ਼ਨ ਮਨਾਉਣ ਵਿੱਚ ਲੱਗ ਜਾਂਦਾ। ਏਕਮ ਦਾ ਚੰਦ ਵੇਖ ਕੇ ਉਹ ਖ਼ੁਸ਼ੀ ਨਾਲ ਨੱਚਣ ਲੱਗਦਾ ਤੇ ਉਹਦੇ ਚੜ੍ਹਣ ਤੇ ਉਹ ਤੋਪ ਦੀ ਸਲਾਮੀ ਦੇਣ ਦਾ ਹੁਕਮ ਦੇ ਦਿੰਦਾ। ਮੁਗ਼ਲਾਂ ਦਾ ਬਾਗ਼ ਸ਼ਾਲਾਮਾਰ (ਜਿਸ ਦਾ ਨਾਮ ਉਸ ਨੇ ਨਵੇਂ ਸਿਰਿਉਂ ਸਾਲਾਬਾਗ (ਪ੍ਰੇਮੀਆਂ ਦਾ ਬਾਗ਼) ਰੱਖਿਆ ਸੀ) ਉਸ ਦਾ ਮਨਪਸੰਦ ਟਿਕਾਣਾ ਸੀ, ਜਿੱਥੇ ਉਹ ਚਲਦੇ ਫੁਹਾਰਿਆਂ ਵਿੱਚ ਆਰਾਮ ਕਰਦਾ, ਸਖ਼ਤ ਸ਼ਰਾਬ ਦੇ ਪਿਆਲੇ ਪੀਂਦਾ ਤੇ ਆਪਣੇ ਮਨਪਸੰਦ ਬੰਸਰੀਵਾਦਕ ਅਤਰ ਖ਼ਾਂ ਨੂੰ ਸੁਣਦਾ ਜਾਂ ਨਾਚ ਵੇਖਦਾ। ਰਣਜੀਤ

ਸਿੰਘ ਮੁੱਢ ਤੋਂ ਹੀ ਇਕ ਚੰਗਾ ਉੱਲਾਸੀ ਸੀ ਤੇ ਉਸ ਨੂੰ ਕਾਮ-ਹਿਰਸ ਦੇ ਨਾਲ-ਨਾਲ ਤਾਕਤ ਦੀ ਲਾਲਸਾ ਵੀ ਕੋਈ ਮੁਸ਼ਕਲ ਗੱਲ ਨਹੀਂ ਸੀ। ਜਾਪਦਾ ਹੈ ਜਿਵੇਂ ਕਿਪਲਿੰਗ ਨੇ ਹੇਠ ਲਿਖੀਆਂ ਸਤਰਾਂ ਰਣਜੀਤ ਸਿੰਘ ਲਈ ਹੀ ਲਿਖੀਆਂ ਹੋਣ :

ਚੀਜ਼ਾਂ ਸਭ ਤੋਂ ਵਧ ਨੇ ਚਾਰ ਮਹਾਨ।
ਤੀਵੀਂ, ਤਾਕਤ, ਘੋੜਾ ਤੇ ਜੰਗ ਤੂੰ ਜਾਨ।

ਪੰਜਾਬੀ ਹਲਕਿਆਂ ਵਿੱਚ ਅੱਜ ਤਕ ਰਣਜੀਤ ਸਿੰਘ ਤੇ ਉਹਦੀ ਮੁਸਲਮਾਨ ਪਤਨੀ ਮੋਰਾਂ ਦੀ ਗੱਲਬਾਤ ਬਾਰੇ ਇਕ ਕਥਾ ਸੁਣਾਈ ਜਾਂਦੀ ਹੈ। ਮੋਰਾਂ ਨੇ ਮਹਾਰਾਜੇ ਦੀ ਬਦਸੂਰਤੀ 'ਤੇ ਟਿੱਪਣੀ ਕਰਦਿਆਂ ਪੁੱਛਿਆ "ਤੁਸੀਂ ਉਸ ਸਮੇਂ ਕਿਧਰ ਚਲੇ ਗਏ ਸੀ ਜਦੋਂ ਪ੍ਰਮਾਤਮਾ ਸੁੰਦਰਤਾ ਤੇ ਸੁਹੱਪਣ ਵੰਡ ਰਿਹਾ ਸੀ ?"

ਮਹਾਰਾਜ ਨੇ ਉੱਤਰ ਦਿੱਤਾ, "ਜਦੋਂ ਤੂੰ ਸੁੰਦਰਤਾ ਪ੍ਰਾਪਤ ਕਰ ਰਹੀ ਸੀ, ਮੈਂ ਸ਼ਕਤੀ ਤੇ ਰਾਜ ਪ੍ਰਾਪਤ ਕਰਨ ਵਿੱਚ ਰੁੱਝਾ ਹੋਇਆ ਸੀ।" ਰਣਜੀਤ ਸਿੰਘ ਨੇ ਕੋਈ ਸਿੱਖਿਆ ਪ੍ਰਾਪਤ ਨ ਕੀਤੀ ਤੇ ਅੰਤ ਤੱਕ ਨਿਰਅੱਖਰ ਹੀ ਰਿਹਾ ਭਾਵ ਅਨਪੜ੍ਹ ਹੀ ਰਿਹਾ। ਪਰੰਤੂ ਉਹ ਵਿਦਾਵਾਨਾਂ ਦਾ ਕਦਰਦਾਨ ਸੀ ਤੇ ਅਕਬਰ ਵਾਂਗ ਉਸ ਨੇ ਇਹ ਘਾਟ ਵਿਦਵਾਨਾਂ ਦਾ ਸਾਥ ਮਾਣ ਕੇ ਤੇ ਆਪਣੀ ਗਿਆਨ ਦੀ ਭੁੱਖ ਨੂੰ ਵਿਰਵਾਹੀ ਵਾਂਗ ਘੋਖਵੇਂ ਸੁਆਲ ਪੁੱਛ-ਪੁੱਛ ਕੇ ਸੰਤੁਸ਼ਟ ਕੀਤਾ। ਫਰਾਂਸੀਸੀ ਜੇਕਮਾਂ ਨੇ ਲਿਖਿਆ ਹੈ, "ਉਹਦੀ ਵਾਰਤਾਲਾਪ, ਬਿਪਤਾ ਦੀ ਘੜੀ ਵਾਂਗ ਇਕ ਡਰਾਉਣਾ ਸੁਪਨਾ ਹੈ। ਉਹ ਪਹਿਲਾ ਘੋਖੀ ਭਾਰਤੀ ਹੈ ਜਿਸ ਨੂੰ ਮੈਂ ਮਿਲਿਆ ਹਾਂ ਤਾਂ ਉਸ ਦੀ ਜਗਿਆਸਾ ਸਾਰੀ ਕੌਮ ਦੀ ਬੇਪਰਵਾਹੀ ਤੇ ਕੋਰੇਪਨ ਦੀ ਘਾਟ ਨੂੰ ਪੂਰਾ ਕਰ ਦਿੰਦੀ ਹੈ। ਉਸ ਨੇ ਮੈਨੂੰ ਭਾਰਤ, ਯੂਰਪ, ਬੋਨਾਪਾਰਟ ਤੇ ਇਸ ਜਗਤ ਬਾਰੇ ਆਮ ਕਰਕੇ ਅਗਲੀ ਦੁਨੀਆਂ, ਨਰਕ, ਸਵਰਗ, ਆਤਮਾ, ਪਰਮਾਤਮਾ, ਸ਼ੈਤਾਨ ਤੇ ਅਨੇਕਾਂ ਹੋਰ ਇਸ ਪ੍ਰਕਾਰ ਦੇ ਸੁਆਲ ਪੁੱਛੇ।"[20] ਇਸ ਢੰਗ ਨਾਲ ਰਣਜੀਤ ਸਿੰਘ ਨੂੰ ਸੰਸਾਰ ਦੇ ਵਰਤਾਰਿਆਂ ਤੇ ਮਾਮਲਿਆਂ ਦੀ ਜਾਣਕਾਰੀ ਮਿਲ ਗਈ ਤੇ ਉਸ ਨੂੰ ਫਾਰਸੀ ਦੀ ਬੋਲਚਾਲ ਦਾ ਗਿਆਨ ਵੀ ਪ੍ਰਾਪਤ ਹੋ ਗਿਆ ਜਿਸ ਵਿੱਚ ਦਰਬਾਰ ਦੀ ਲਿਖਤੀ ਕਾਰਵਾਈ ਹੁੰਦੀ ਸੀ। ਉਸ ਦੇ ਵਿੱਚ ਕੰਮ ਕਰਨ ਦੀ ਸ਼ਕਤੀ ਵੀ ਉਤਨੀ ਹੀ ਸੀ ਜਿਤਨੀ ਚੰਗੀ ਆਨੰਦਦਾਇਕ ਜੀਵਨ ਜਿਉਣ ਦੀ ਤਾਕਤ ਸੀ। ਜਦੋਂ ਪ੍ਰੀਤੀ ਭੋਜ ਖ਼ਤਮ ਹੋ ਜਾਂਦੇ ਤੇ ਨਾਚੀਆਂ ਦੇ ਘੁੰਗਰੂ ਛਣਕਣੋਂ ਹਟ ਜਾਂਦੇ ਤਾਂ ਉਹ ਆਪਣੀ ਖ਼੍ਵਾਬ-ਗਾਹ ਵਿੱਚ ਜਾਂਦਾ ਤੇ ਕਈ-ਕਈ ਘੰਟਿਆਂ ਲਈ ਲੇਖਕਾਂ ਨੂੰ ਪੱਤਰ ਲਿਖਵਾਉਂਦਾ ਰਹਿੰਦਾ ਜੋ ਸਦਾ ਉੱਥੇ ਹਾਜ਼ਰ ਰਹਿੰਦੇ।[21]

ਰਣਜੀਤ ਸਿੰਘ ਵਿੱਚ ਪੰਜਾਬੀ ਸੁਭਾ ਦੇ ਸਭ ਗੁਣ-ਔਗੁਣ ਸਨ। ਉਹ ਸਾਧਾਰਨ ਆਦਤਾਂ ਦਾ ਸੁਆਮੀ ਸੀ, ਬੜਬੋਲਾ ਸੀ ਤੇ ਸਨੇਹ ਭਰਪੂਰ ਸੀ ਤੇ ਜਿਹਨਾਂ ਨੂੰ ਉਹ ਪਿਆਰ ਕਰਦਾ ਸੀ, ਉਹਨਾਂ ਪ੍ਰਤੀ ਉਹ ਬਹੁਤ ਉਦਾਰ ਸੀ। ਭਾਵੇਂ ਉਹ ਬਾਦਸ਼ਾਹ ਬਣ

---

20. ਜੇਕਮਾਂ, ਟਰੈਵਲਜ਼, ਪੰਨਾ 22

21. ਸਾਹਮਤ ਅਲੀ, ਸਿੱਖਸ ਐਂਡ ਅਫ਼ਗਾਨ, ਪੰਨਾ 15

ਗਿਆ ਸੀ ਤਾਂ ਵੀ ਉਸ ਦਾ ਆਮ ਲੋਕਾਂ ਨਾਲੋਂ ਸੰਪਰਕ ਨਹੀਂ ਟੁੱਟਿਆ ਸੀ ਤੇ ਨਾ ਹੀ ਕਿਸਾਨਾਂ ਨਾਲ ਉਹਦੀ ਹਮਦਰਦੀ ਘਟੀ ਸੀ ਜਿਹਨਾਂ ਵਿੱਚੋਂ ਹੀ ਉਹ ਪੈਦਾ ਹੋਇਆ ਸੀ।[22] ਉਸ ਦੇ ਵਿੱਚ ਇਕ ਸਾਧਾਰਨ ਕਿਸਾਨ ਦੀ ਚਾਲਾਕੀ ਤੇ ਮੱਕਾਰੀ ਵੀ ਸੀ, ਤੇ ਜੇ ਕਿ ਵਾਰ ਉਸ ਨੂੰ ਸ਼ੱਕ ਹੋ ਜਾਵੇ ਤਾਂ ਉਹ ਵੈਰੀ ਨਾਲ ਛਲ ਕਰਨ ਲਈ ਕਿਸੇ ਵੀ ਢੰਗ ਨੂੰ ਗ਼ਲਤ ਨਹੀਂ ਸਮਝਦਾ ਸੀ। ਉਹ ਉਹਨਾਂ ਲੋਕਾਂ ਨੂੰ ਮਾਫ਼ ਕਰ ਦਿੰਦਾ ਸੀ ਜਿਹਨਾਂ ਨੇ ਉਸ ਨੂੰ ਨੁਕਸਾਨ ਪਹੁੰਚਾਇਆ ਹੁੰਦਾ ਸੀ ਤੇ ਉਹ ਉਹਨਾਂ ਲੋਕਾਂ ਨੂੰ ਮੁੜ ਕੇ ਬਹਾਲ ਕਰ ਦਿੰਦਾ ਸੀ ਜਿਹਨਾਂ ਉੱਪਰ ਉਸ ਨੇ ਜਿੱਤ ਪ੍ਰਾਪਤ ਕੀਤੀ ਹੁੰਦੀ ਸੀ। ਉਹ ਸਜ਼ਾ ਦੇਣ ਤੋਂ ਨਫ਼ਰਤ ਕਰਦਾ ਸੀ। ਉਸ ਨੇ ਸਾਰੀ ਉਮਰ ਵਿੱਚ ਇਕ ਵੀ ਵਿਅਕਤੀ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਸੀ, ਉਸ ਜਨੂਨੀ ਅਕਾਲੀ ਨੂੰ ਵੀ, ਜਿਸ ਨੇ ਉਸ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਸੀ।

ਜਿਸ ਕਾਰਨ ਰਣਜੀਤ ਸਿੰਘ ਨੂੰ ਜ਼ਿਆਦਾ ਸਫ਼ਲਤਾ ਮਿਲੀ ਉਹ ਉਸ ਦਾ ਦੂਸਰੇ ਧਰਮਾਂ ਪ੍ਰਤੀ ਸਤਿਕਾਰ ਸੀ।[23] ਉਹ ਇਕ ਸ਼ਰਧਾਵਾਨ ਸਿੱਖ ਸੀ ਤੇ ਉਹ ਬ੍ਰਾਹਮਣਾਂ ਦੇ ਪਾਏ ਵਹਿਮਾਂ 'ਚ ਫਸਿਆ ਰਹਿੰਦਾ ਸੀ ਤੇ ਉਸ ਨੂੰ ਹਿੰਦੂਆਂ ਦੇ ਮੰਦਰਾਂ ਵਿੱਚ ਜਾ ਕੇ ਪੂਜਾ ਕਰਨ ਤੋਂ ਵੀ ਕੋਈ ਰੋਕ ਨਹੀਂ ਸੀ ਤੇ ਉਹ ਸਦਾ ਹੀ ਜੋਤਸ਼ੀਆਂ ਨਜੂਮੀਆਂ, ਪਾਖੰਡੀਆਂ ਤੇ ਹੋਰ ਇਸ ਤਰ੍ਹਾਂ ਦੇ ਲੋਕਾਂ ਨਾਲ ਘਿਰਿਆ ਰਹਿੰਦਾ ਸੀ ਜਿਹਨਾਂ ਉੱਪਰ ਵਿਸ਼ਵਾਸ ਕਰਨ ਬਾਰੇ ਸਿੱਖ ਗੁਰੂ ਸਾਹਿਬਾਨ ਵੱਲੋਂ ਸਖ਼ਤ ਮਨਾਹੀ ਹੈ।

ਉਹ ਇਸੇ ਤਰ੍ਹਾਂ ਹੀ ਇਸਲਾਮ ਦਾ ਸਤਿਕਾਰ ਕਰਦਾ ਸੀ ਤੇ ਉਹ ਅਕਾਲੀਆਂ ਦੇ ਇਸਲਾਮ ਪ੍ਰਤੀ ਵਿਰੋਧੀ ਵਿਚਾਰਾਂ ਦਾ ਵਿਰੋਧ ਵੀ ਕਰਦਾ ਸੀ। ਕਿਹਾ ਜਾਂਦਾ ਹੈ ਕਿ ਇਕ ਖ਼ੁਸ਼ਨਵੀਸ (ਸੁੰਦਰ ਲਿਖਾਈ ਵਾਲਾ) ਜਿਸ ਨੇ ਆਪਣੀ ਉਮਰ ਦਾ ਬਹੁਤ ਹਿੱਸਾ ਕੁਰਾਨ ਦਾ ਇਕ ਉਤਾਰਾ ਕਾਰਨ ਵਿੱਚ ਲਾਇਆ ਸੀ, ਲਾਹੌਰ ਆਇਆ। ਉਹ ਭਾਰਤ ਦੇ

---

22. ਰਣਜੀਤ ਸਿੰਘ ਕਿਸਾਨਾਂ ਦੀ ਭਲਾਈ ਵਿੱਚ ਨਿੱਜੀ ਤੌਰ 'ਤੇ ਦਿਲਚਸਪੀ ਲੈਂਦਾ ਸੀ। ਲਹਿਣਾ ਸਿੰਘ ਮਜੀਠੀਆ ਨੂੰ ਜਦੋਂ ਮਾਮਲੇ ਦੀ ਉਗਰਾਹੀ ਦਾ ਕੰਮ ਸੌਂਪਿਆ ਗਿਆ ਤਾਂ ਉਸ ਨੇ ਲਿਖਿਆ, "ਖ਼ਿਆਲ ਰੱਖਣਾ ਕਿ ਮੁਲਕ ਦੇ ਸਭ ਲੋਕ ਖ਼ੁਸ਼ ਰਹਿਣ ਤੇ ਆਰਾਮ ਦਾ ਪੰਘੂੜਾ ਝੂਟਣ।....ਸਭ ਜ਼ਿਮੀਂਦਾਰਾਂ ਦੇ ਘਰ ਖ਼ੁਸ਼ਹਾਲ ਤੇ ਭਰਪੂਰ ਹੋਣ....ਮਾਮਲਾ ਪਿਆਰ ਨਾਲ ਉਗ੍ਰਾਹੋ।"
23. ਫਰਵਰੀ 1835 ਵਿੱਚ ਕਰਾਮਤ ਅਲੀ ਸ਼ਾਹ, ਜਿਸ ਨੂੰ ਅੰਗਰੇਜ਼ਾਂ ਨੇ ਅਫ਼ਗਾਨਿਸਤਾਨ ਵਿੱਚ ਖ਼ਬਰ ਨਵੀਸ ਬਣਾ ਕੇ ਭੇਜਿਆ ਸੀ, ਕਲਕੱਤਾ ਜਾਂਦਾ ਹੋਇਆ ਲਾਹੌਰ ਵਿੱਚੋਂ ਦੀ ਲੰਘਿਆ। ਉਸ ਨੇ ਰਣਜੀਤ ਸਿੰਘ ਤੋਂ ਤੁਹਫ਼ੇ ਲੈਣ ਤੋਂ ਇਸ ਕਰਕੇ ਇਨਕਾਰ ਕਰ ਦਿੱਤਾ ਕਿਉਂਕਿ ਉਹ ਕਾਫਰ ਸੀ। ਰਣਜੀਤ ਸਿੰਘ ਨੇ ਸਰਦਾਰ ਗੁੱਜਰ ਸਿੰਘ ਨੂੰ 5.2.1835 ਦੇ ਪੱਤਰ ਨੰ: 95 ਵਿੱਚ ਇਹ ਸੰਕੇਤ ਦਿੱਤਾ ਹੈ ਤੇ ਹੈਰਾਨੀ ਪ੍ਰਗਟ ਕੀਤੀ ਹੈ ਕਿ ਕਰਾਮਤ ਅਲੀ ਨੇ ਧਰਮ ਨੂੰ ਜਿਸ ਢੰਗ ਨਾਲ ਲਿਆਂਦਾ ਹੈ, ਮੇਰੇ ਦਰਬਾਰ ਵਿੱਚ ਤਾਂ ਇਸ ਤਰ੍ਹਾਂ ਕੋਈ ਨਹੀਂ ਕਰਦਾ।

ਮੁਸਲਮਾਨ ਹਾਕਮਾਂ ਕੋਲ ਆਪਣੀ ਹੀ ਕਿਰਤ ਵੇਚਣ ਵਿੱਚ ਅਸਫਲ ਰਿਹਾ ਸੀ। ਰਣਜੀਤ ਸਿੰਘ ਨੇ ਉਸ ਉਤਾਰੇ ਦੀ ਬਹੁਤ ਜ਼ਿਆਦਾ ਕੀਮਤੀ ਅਦਾ ਕਰ ਦਿੱਤੀ। ਜਦੋਂ ਫਕੀਰ ਅਜ਼ੀਜ਼ ਉਦ-ਦੀਨ ਨੇ ਮਹਾਰਾਜੇ ਦੀ ਦਰਿਆ ਦਿਲੀ ਦੀ ਪ੍ਰਸ਼ੰਸਾ ਕੀਤੀ ਤਾਂ ਮਹਾਰਾਜੇ ਨੇ ਕਿਹਾ ਕਿ "ਪ੍ਰਮਾਤਮਾ ਦੀ ਰਜ਼ਾ ਸੀ ਕਿ ਮੈਂ ਸਭ ਨੂੰ ਇਕੋ ਅੱਖ ਨਾਲ ਵੇਖਾਂ, ਇਹੋ ਕਾਰਨ ਹੈ ਕਿ ਉਸ ਨੇ ਮੇਰੀ ਦੂਸਰੀ ਅੱਖ ਦੀ ਰੌਸ਼ਨੀ ਖੋਹ ਲਈ। ਉਹਦਾ ਪ੍ਰਧਾਨ ਮੰਤਰੀ ਧਿਆਨ ਸਿੰਘ ਡੋਗਰਾ ਸੀ ਤੇ ਉਸ ਦਾ ਵਿਦੇਸ਼ ਮੰਤਰੀ, ਫ਼ਕੀਰ ਅਜੀਜ਼-ਉੱਦ-ਦੀਨ ਇਕ ਮੁਸਲਮਾਨ ਸੀ ਤੇ ਉਹਦਾ ਵਿੱਤ ਮੰਤਰੀ ਦੀਨਾ ਨਾਥ ਇਕ ਬ੍ਰਾਹਮਣ ਸੀ। ਸਿੱਖ ਸਰਦਾਰਾਂ ਤੇ ਹਿੰਦੂਆਂ ਵਿੱਚ, ਜਿਹਨਾਂ ਦੀ ਗਿਣਤੀ ਅਧਿਕ ਸੀ, ਪ੍ਰਭਾਵਸ਼ਾਲੀ ਤੇ ਅਸਰ ਰਸੂਖ ਵਾਲੇ ਮੁਸਲਮਾਨ ਅਜੀਜ਼-ਉਦ-ਦੀਨ ਤੇ ਉਹਦੇ ਭਰਾ ਨੂਰ-ਉਦ-ਦੀਨ ਤੇ ਇਮਾਮ-ਉਦ ਦੀਨ; ਤੋਪਖਾਨੇ ਦਾ ਮੁਖੀ, ਮੀਆਂ ਗੌਸਾ; (ਜਿਸ ਨੂੰ ਮਹਾਰਾਜੇ ਨੇ ਆਪਣੇ ਮਿੱਤਰ ਤੇ ਵਫ਼ਾਦਾਰ ਸੈਨਾਪਤੀ ਦੀ ਉਪਾਧੀ ਬਖ਼ਸ਼ੀ ਸੀ) ਤੇ ਉਹਦਾ ਪੁੱਤਰ ਸੁਲਤਾਨ ਮੁਹੰਮਦ; ਜਨਰਲ ਇਲਾਹੀ ਬਖ਼ਸ਼ ਤੇ ਕਈ ਹੋਰ; ਅਤੇ ਮੁਲਤਾਨ ਦੇ ਮਰਹੂਮ ਨਵਾਬ ਦੇ ਪੁੱਤਰ ਸਰਫਰਾਜ਼ ਖ਼ਾਂ ਤੇ ਜ਼ੁਲਫਿਕਰ ਖ਼ਾਂ ਤੇ ਟਿਵਾਣਾ ਸਰਦਾਰ ਖ਼ੁਦਾਯਾਰ ਪਿਆਰ ਨਾਲ ਘੁਲ ਮਿਲ ਕੇ ਰਹਿੰਦੇ ਸਨ। ਰਣਜੀਤ ਸਿੰਘ ਦੇ ਰਾਜ ਵਿੱਚ ਕਿਸੇ ਦਾ ਜ਼ਬਰਦਸਤੀ ਧਰਮ ਪਰਿਵਰਤਨ ਨਹੀਂ ਕੀਤਾ ਜਾਂਦਾ ਸੀ। ਬੀਬੀ ਮੋਹਰਾਂ, ਗੁਲਬਹਾਰ ਬੇਗਮ ਤੇ ਹੋਰਨਾਂ ਜਿਹੜੀਆਂ ਮੁਸਲਮਾਨ ਇਸਤਰੀਆਂ ਨਾਲ ਉਸ ਨੇ ਵਿਆਹ ਕੀਤਾ, ਉਹ ਸਾਰੀਆਂ ਆਪਣੇ ਧਰਮ ਦੀਆਂ ਅਨੁਯਾਈ ਰਹੀਆਂ। ਮੋਹਰਾਂ ਨੇ ਤਾਂ ਸਗੋਂ ਇਕ ਹਿੰਦੂ ਨੌਕਰ ਨੂੰ ਮੁਸਲਮਾਨ ਬਣਾ ਕੇ ਬਲਵਾ ਹੀ ਕਰਵਾ ਦਿੱਤਾ ਸੀ। ਉਸ ਨੇ ਮਸਜਿਦਾਂ ਦੀ ਮੁਰੰਮਤ ਲਈ ਬਹੁਤ ਸਾਰਾ ਧਨ ਖ਼ਰਚਿਆ। ਉਸ ਦੀਆਂ ਹਿੰਦੂ ਪਤਨੀਆਂ ਵੀ ਆਪਣੇ ਦੇਵੀ ਦੇਵਤਿਆਂ ਦੀ ਉਪਾਸਨਾ ਕਰਦੀਆਂ ਰਹੀਆਂ।[24] ਇਸ ਵਤੀਰੇ ਤੇ ਵਰਤਾਰੇ ਨਾਲ ਉਹਦੀ ਸਾਰੀ ਪਰਜਾ ਉਸ ਪ੍ਰਤੀ ਵਫ਼ਾਦਾਰ ਰਹੀ। ਇਸ ਨਾਲ ਮੁੜ ਸੁਰਜੀਤ ਹੋ ਰਹੀ ਪ੍ਰਭਾਵਸ਼ਾਲੀ ਰਾਸ਼ਟਰਵਾਦੀ ਭਾਵਨਾ, ਪੰਜਾਬੀ ਸਾਮਰਾਜ ਦਾ ਸ਼ਕਤੀਸ਼ਾਲੀ ਹਥਿਆਰ ਬਣਨ ਵਿੱਚ ਸਹਾਈ ਹੋਈ, ਜਿਸ ਕਾਰਨ ਇਸ ਨੇ ਰਣਜੀਤ ਸਿੰਘ ਦੀ ਮੌਤ ਦੇ ਥੋੜ੍ਹੇ ਸਮੇਂ ਪਿੱਛੋਂ ਹੀ ਪਹਾੜਾਂ ਦੀਆਂ ਸੀਮਾਵਾਂ ਨੂੰ ਜਾ ਛੋਹਿਆ।

ਪੰਜਾਬੀ ਦਰਬਾਰ ਦਾ ਝੰਡਾ ਕਰਨਲ ਸ਼ੇਖ਼ ਬਸਾਵਾ ਦੇ ਮੁਸਲਮਾਨ ਸੈਨਿਕਾਂ ਨੇ ਕਾਬਲ ਦੇ ਵਿਜੈ ਮੈਦਾਨ ਵਿੱਚ ਜਾ ਗੱਡਿਆ। ਸਾਲ ਮਗਰੋਂ ਡੋਗਰਾ ਜੋਰਾਵਰ ਸਿੰਘ ਨੇ ਹਿਮਾਲਾ ਦੇ ਪਾਰ ਮੁੜ ਜਿੱਤਾਂ ਸ਼ੁਰੂ ਕੀਤੀਆਂ। ਇਸ ਤਰ੍ਹਾਂ ਗੁਜਰਾਂਵਾਲੇ ਦੇ ਆਲੇ-ਦੁਆਲੇ ਦੀ ਛੋਟੀ ਜਿਹੀ ਮਿਸਲ ਜਾਂ ਰਿਆਸਤ 2 ਲੱਖ ਵਰਗ ਮੀਲ ਵਿੱਚ ਫੈਲ ਗਈ ਜਿਸ ਦੀ

---

24. ਰਣਜੀਤ ਸਿੰਘ ਨੇ 22 ਇਸਤਰੀਆਂ ਨਾਲ ਵਿਆਹ ਕਰਵਾਇਆ ਜਿਹਨਾਂ ਵਿੱਚੋਂ ਉਸ ਦੇ ਘਰ ਸੱਤ ਪੁੱਤਰ ਪੈਦਾ ਹੋਏ।

ਸਾਲਾਨਾ ਆਮਦਨ ਤਿੰਨ ਕਰੋੜ ਰੁਪਏ ਤੋਂ ਉੱਪਰ ਸੀ।[25] ਤੇ ਉਸ ਕੋਲ ਏਸ਼ੀਆ ਭਰ ਵਿੱਚ ਸਭ ਤੋਂ ਸ਼ਕਤੀਸ਼ਾਲੀ ਤੇ ਅਨੁਸ਼ਾਸਿਤ ਸੈਨਾ ਸੀ।"[26]

ਰਣਜੀਤ ਸਿੰਘ ਨੇ ਆਪਣੀਆਂ ਸਫਲਤਾਵਾਂ ਤੇ ਪ੍ਰਾਪਤੀਆਂ ਦਾ ਸਾਰ ਹੇਠ ਲਿਖੇ ਸ਼ਬਦਾਂ ਵਿੱਚ ਦਿੱਤਾ ਹੈ : "ਮੇਰੀ ਬਾਦਸ਼ਾਹੀ ਇਕ ਮਹਾਨ ਬਾਦਸ਼ਾਹੀ ਹੈ; ਪਹਿਲਾਂ ਇਹ ਨਿੱਕੀ ਜਿਹੀ ਸੀ, ਹੁਣ ਇਹ ਵੱਡੀ ਤੇ ਵਿਸ਼ਾਲ ਹੈ, ਪਹਿਲਾਂ ਇਹ ਛਿੰਨ-ਭਿੰਨ, ਟੁੱਟੀ-ਭੱਜੀ ਤੇ ਵੰਡੀ-ਵਿਹਾਜੀ ਹੋਈ ਸੀ, ਹੁਣ ਇਹ ਬਿਲਕੁਲ ਸੰਗਠਿਤ ਹੈ। ਇਸ ਨੂੰ ਹੋਰ ਉੱਨਤ ਤੇ ਪ੍ਰਫੁੱਲਤ ਹੋਣਾ ਚਾਹੀਦਾ ਹੈ, ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਵਿਰਸੇ ਵਿੱਚ ਇਸੇ ਤਰ੍ਹਾਂ ਸੰਪੂਰਨ 'ਤੇ ਸੰਗਠਿਤ ਰੂਪ ਵਿੱਚ ਮਿਲਣੀ ਚਾਹੀਦੀ ਹੈ। ਤੈਮੂਰ ਦੇ ਸਿਧਾਂਤਾਂ ਤੇ ਨੇਮਾਂ ਨੇ ਮੇਰੀ ਅਗਵਾਈ ਕੀਤੀ ਹੈ; ਜਿਵੇਂ ਉਹ ਐਲਾਨ ਕਰਦਾ ਸੀ ਤੇ ਹੁਕਮ ਦਿੰਦਾ ਸੀ, ਮੈਂ ਵੀ ਉਵੇਂ ਹੀ ਕੀਤਾ ਹੈ। ਮੈਂ ਇਹ ਰਾਜ-ਭਾਗ ਵਾਹਿਗੁਰੂ ਦੀ ਮਿਹਰ ਤੇ ਉਹਦੇ ਬਖ਼ਸ਼ੇ ਹੋਏ ਬਲ ਤੇ ਬੁੱਧੀ ਰਾਹੀਂ ਫਤਿਹ ਕੀਤਾ ਹੈ। ਮੈਂ ਆਪਣੀ ਹਕੂਮਤ ਨੂੰ

---

25. ਸ਼ਾਹਮਤ ਅਲੀ ਵੱਲੋਂ ਦਿੱਤੇ, ਦੀ ਸਿੱਖਸ ਐਂਡ ਅਫ਼ਗਾਨਜ਼, ਪੰਨਾ 233 ਦੇ ਅੰਕੜਿਆਂ ਅਨੁਸਾਰ ਆਮਦਨ 3,00,27,762 ਸੀ। ਡਾ: ਸੀਤਾ ਰਾਮ ਕੋਹਲੀ ਆਪਣੀ ਪੁਸਤਕ ਰਣਜੀਤ ਸਿੰਘ, ਪੰਨਾ 205 ਰਾਜ ਦੀ ਆਮਦਨ ਦੇ ਅੰਕੜਿਆਂ ਦਾ ਹੇਠ ਲਿਖੇ ਅਨੁਸਾਰ ਵੇਰਵਾ ਦਿੰਦਾ ਹੈ :

| | |
|---|---|
| 1. ਲਾਹੌਰ, ਮੁਲਤਾਨ, ਕਸ਼ਮੀਰ ਤੇ ਪਿਸ਼ਾਵਰ ਦੇ ਪ੍ਰਾਂਤਾਂ 'ਚੋਂ ਮਾਮਲੇ ਦੀ ਆਮਦਨ | 1,75,57,741 |
| 2. ਨਜ਼ਰਾਨਾ | 6,03,657 |
| 3. ਚੁੰਗੀ ਸ਼ੁਲਕ ਤੇ ਆਬਕਾਰੀ | 15,31,634 |
| 4. ਜਾਗੀਰਾਂ | 91,96,000 |
| | 2,88,89,0332.00 |

ਅੱਜ ਦੇ ਸਮੇਂ ਇਹ ਅੰਕੜੇ ਬੜੇ ਥੋੜ੍ਹੇ ਲੱਗਦੇ ਹਨ ਪਰ ਇਹ ਖ਼ਿਆਲ ਦਿਮਾਗ਼ ਵਿੱਚ ਰੱਖਣਾ ਚਾਹੀਦਾ ਹੈ ਕਿ ਉਸ ਸਮੇਂ ਦੀ ਮੁੱਖ ਖਾਧ ਕਣਕ 14 ਆਨੇ ਮਣ ਮਿਲਦੀ ਸੀ। 1961 ਈ: ਇਸ ਦੀ ਕੀਮਤ 18 ਤੋਂ 20 ਰੁਪਏ ਹੁੰਦੀ ਸੀ ਜਿਹੜੀ ਉਸ ਸਮੇਂ ਨਾਲੋਂ 20 ਗੁਣਾ ਜ਼ਿਆਦਾ ਸੀ।

26. ਸ਼ਾਹਮਤ ਅਲੀ ਦਾ ਅਨੁਮਾਨ (ਪੰਨਾ 23-25), ਦਰਬਾਰ ਦੀ ਫ਼ੌਜ 'ਚੋਂ ਕਿਲ੍ਹਿਆਂ ਦੀ ਫ਼ੌਜ ਨੂੰ ਕੱਢ ਕੇ 1839 ਈ: ਵਿੱਚ 31 ਪਿਆਦਾਂ ਪਲਟਨਾਂ, 9 ਪਲਟਨਾਂ ਰਸਾਲੇ ਦੀਆਂ, 288 ਛੋਟੀਆਂ ਵੱਡੀਆਂ ਤੋਪਾਂ ਤੇ 11800 ਬੇਕਵਾਇਦ ਘੋੜਸਵਾਰ ਬਣਦਾ ਸੀ। ਇਸ ਫ਼ੌਜ ਦਾ ਖ਼ਰਚਾ ਸ਼ਾਹਮਤ ਅਲੀ ਅਨੁਸਾਰ 12,796,482 ਰੁਪਏ ਸੀ ਜੋ ਰਾਜ ਦੀ ਆਮਦਨੀ ਦਾ ਤੀਸਰਾ ਹਿੱਸਾ ਸੀ। ਇਸ ਤੋਂ ਬਿਨਾਂ ਜਾਗੀਰਦਾਰ ਵੀ 9 ਪਲਟਨਾਂ ਪਿਆਦਾ, 5 ਪਲਟਨਾਂ ਰਸਾਲਾ, 87 ਤੋਪਾਂ, 6460 ਬੇਕਵਾਇਦ ਘੋੜਸਵਾਰ ਦਿੰਦੇ ਸਨ।

ਉਦਾਰਤਾ, ਜ਼ਬਤ ਤੇ ਨੀਤੀ ਨਾਲ ਬਾਕਾਇਦਾ ਤੇ ਸੰਗਠਿਤ ਬਣਾਇਆ ਹੈ। ਮੈਂ ਦਲੇਰ ਲੋਕਾਂ ਨੂੰ ਇਨਾਮ ਦਿੱਤੇ ਹਨ; ਯੋਗਤਾ ਨੂੰ ਜਿੱਥੇ ਤੇ ਜਦੋਂ ਵੀ ਉਹ ਨਜ਼ਰ ਆਈ ਹੈ, ਉਤਸ਼ਾਹਿਤ ਕੀਤਾ ਹੈ; ਅਤੇ ਰਣਭੂਮੀ ਵਿੱਚ ਸੂਰਬੀਰਾਂ ਨੂੰ ਵਡਿਆਇਆ ਹੈ। ਮੈਂ ਸਭ ਖ਼ਤਰਿਆਂ ਤੇ ਥਕੇਵਿਆਂ ਵਿੱਚ ਆਪਣੀ ਫ਼ੌਜ ਦੇ ਅੰਗ-ਸੰਗ ਰਿਹਾ ਹਾਂ। ਮੈਂ ਪੱਖਪਾਤੀ ਰੁਚੀ ਨੂੰ ਨਾ ਮੰਤਰੀ ਮੰਡਲ ਵਿੱਚ ਤੇ ਨਾ ਹੀ ਕਦੇ ਰਣਭੂਮੀ ਵਿੱਚ ਆਪਣੇ ਹਿਰਦੇ ਅੰਦਰ ਦਾਖ਼ਲ ਹੋਣ ਦਿੱਤਾ ਹੈ। ਮੈਂ ਆਪਣੀ ਸੁਖ-ਸੁਵਿਧਾ ਵੱਲੋਂ ਸਦਾ ਬੇਧਿਆਨ ਰਿਹਾ ਹਾਂ ਤੇ ਸ਼ਹਿਨਸ਼ਾਹੀ ਖਿੱਲਅਤ ਪਹਿਨਨ ਦੇ ਨਾਲ-ਨਾਲ ਮੈਂ ਲੋਕਾਂ ਲਈ ਚਿੰਤਾ ਤੇ ਖ਼ਬਰਦਾਰੀ ਦਾ ਵੇਸ ਹੁਸ਼ਿਆਰੀ ਨਾਲ ਪਹਿਨਿਆ ਹੈ। ਮੈਂ ਫਕੀਰਾਂ ਤੇ ਧਰਮੀ ਪੁਰਸ਼ਾਂ ਦੀ ਸੇਵਾ ਕਰਦਾ ਰਿਹਾ ਹਾਂ ਤੇ ਉਹਨਾਂ ਦੀਆਂ ਅਸੀਸਾਂ ਪ੍ਰਾਪਤ ਕਰਦਾ ਰਿਹਾ ਹਾਂ। ਮੈਂ ਦੋਸ਼ੀਆਂ ਨੂੰ ਵੀ ਨਿਰਦੋਸ਼ਾਂ ਵਾਂਗ ਹੀ ਬਖ਼ਸ਼ ਦਿੰਦਾ ਰਿਹਾ ਹਾਂ ਅਤੇ ਜਿਹੜੇ ਬੰਦਿਆਂ ਨੇ ਮੇਰੀ ਜ਼ਾਤ ਵਿਰੁੱਧ ਵੀ ਹੱਥ ਉਠਾਇਆ, ਉਹਨਾਂ ਉੱਪਰ ਵੀ ਮੈਂ ਦਇਆ ਕੀਤੀ ਹੈ। ਸ੍ਰੀ ਅਕਾਲ ਪੁਰਖ ਜੀ, ਆਪਣੇ ਸੇਵਕ ਉੱਤੇ ਇਸੇ ਲਈ ਦਿਆਲੂ ਰਹੇ ਹਨ ਤੇ ਉਹਦੀ ਰਾਜ ਸ਼ਕਤੀ ਵਿੱਚ ਵਾਧਾ ਕਰਦੇ ਰਹੇ ਹਨ। ਇੱਥੋਂ ਤੱਕ ਕਿ ਉਸ ਦੇ ਰਾਜ ਦਾ ਵਿਸਤਾਰ ਹੁਣ ਚੀਨ ਤੇ ਅਫ਼ਗਾਨਿਸਤਾਨ ਦੀਆਂ ਸਰਹੱਦਾਂ ਤੱਕ ਹੋ ਗਿਆ ਹੈ ਤੇ ਇਸ ਵਿੱਚ ਸਤਲੁਜੋਂ ਪਾਰ ਦੀਆਂ ਉਪਜਾਊ ਬਸਤੀਆਂ ਵੀ ਸ਼ਾਮਿਲ ਹਨ।”[27]

---

27. ਮੇਜਰ ਐਚ.ਐਮ. ਐਲ. ਲਾਰੈਂਸ, ਐਡਵੈਂਚਰਜ਼ ਆਫ਼ ਐਨ ਔਫੀਸਰ ਇਨ ਦੀ ਪੰਜਾਬ, ਪੰਨਾ 64-65

# ਭਾਗ—IV

# ਅੰਤਿਕਾਵਾਂ

## ਅੰਤਿਕਾ—1

## *ਜਨਮ ਸਾਖੀਆਂ ਤੇ ਗੁਰੂ ਨਾਨਕ ਦੇ ਜੀਵਨ ਦੇ ਹੋਰ ਸਰੋਤ*

ਉਹ ਸਮੱਗਰੀ ਜਿਸ ਉਪਰ ਵਰਤਮਾਨ ਸਮੇਂ ਪ੍ਰਚੱਲਿਤ ਲਿਖੀਆਂ ਹੋਈਆਂ ਗੁਰੂ ਨਾਨਕ ਦੀਆਂ ਜਨਮ ਸਾਖੀਆਂ ਅਧਾਰਿਤ ਹਨ, ਇਕ ਇਤਿਹਾਸਕਾਰ ਦੇ ਦ੍ਰਿਸ਼ਟੀਕੋਣ ਤੋਂ ਨਾਕਾਫ਼ੀ ਹਨ। ਨਾਨਕ ਦੇ ਜੋਤੀ ਜੋਤਿ ਸਮਾਉਣ ਤੋਂ ਪੰਜਾਹ ਸਾਲ ਮਗਰੋਂ ਪਹਿਲੀ ਜਨਮ ਸਾਖੀ ਲਿਖਣ ਦੀ ਕੋਸ਼ਿਸ਼ ਕੀਤੀ ਗਈ ਸੀ। ਭਾਵ ਉਸ ਸਮੇਂ ਕਾਫ਼ੀ ਲੋਕ ਜਿਉਂਦੇ ਸਨ ਜਿਹੜੇ ਗੁਰੂ ਨੂੰ ਨਿੱਜੀ ਤੌਰ 'ਤੇ ਜਾਣਦੇ ਸਨ,ਪ੍ਰੰਤੂ ਉਹਨਾਂ ਤੋਂ ਜਾਣਕਾਰੀ ਲੈ ਕੇ ਉਹਨਾਂ ਦੇ ਪ੍ਰਭਾਵ ਲਿਖਣ ਦੀ ਘੱਟ ਹੀ ਕੋਈ ਕੋਸ਼ਿਸ਼ ਕੀਤੀ ਗਈ। ਉਸ ਪਿੱਛੋਂ ਕਈ ਹੋਰ ਜਨਮ ਸਾਖੀਆਂ ਲਿਖੀਆਂ ਗਈਆਂ ਸਨ। ਅਸੀਂ ਬਿਲਕੁਲ ਨਹੀਂ ਜਾਣਦੇ ਕਿ ਸਭ ਤੋਂ ਪਹਿਲਾਂ ਕਿਹੜੀ ਜਨਮ ਸਾਖੀ ਲਿਖੀ ਗਈ ਨਾਂ ਹੀ ਇਹ ਜਾਣਦੇ ਹਾਂ ਕਿ ਉਹਨਾਂ ਦੇ ਲਿਖਣ ਦਾ ਆਧਾਰ ਕਿਹੜੀ ਸਮੱਗਰੀ ਸੀ। ਪਰ ਜਦੋਂ ਇਹ ਲਿਖੀ ਗਈ ਤਾਂ ਫਿਰ ਮਗਰੋਂ ਕਈ ਹੋਰ ਲਿਖੀਆਂ ਗਈਆਂ ਜਿਨ੍ਹਾਂ ਵਿੱਚ ਪਹਿਲੀਆਂ ਤੋਂ ਸਮੱਗਰੀ ਲਈ ਗਈ ਜਾਂ ਜਿਵੇਂ ਰਚਨਾਕਾਰ ਨੂੰ ਉਚਿਤ ਲੱਗਾ, ਵਾਧੂ ਵਿਸਥਾਰ ਛੱਡ ਦਿੱਤਾ।

ਭਾਈ ਮਨੀ ਸਿੰਘ ਵੱਲੋਂ ਗਈ ਜਨਮ ਸਾਖੀ ਤੋਂ ਬਿਨਾਂ ਸਭ ਜਨਮ ਸਾਖੀਆਂ ਦੀ ਸ਼ੈਲੀ ਜਾਂ ਲਿਖਣ ਢੰਗ ਤੋਂ ਸਾਫ਼ ਪਤਾ ਲੱਗਦਾ ਹੈ ਕਿ ਉਹ ਘੱਟ ਪੜ੍ਹੇ-ਲਿਖੇ ਲੋਕਾਂ ਨੇ ਪੂਰੇ ਅਨਪੜ੍ਹ ਲੋਕਾਂ ਲਈ ਲਿਖੀਆਂ ਸਨ। ਉਹ ਜਨਮ ਸਾਖੀਆਂ ਗੁਰੂ ਜੀ ਵੱਲੋਂ ਕਰਾਮਾਤੀ ਕਹਾਣੀਆਂ ਨਾਲ ਭਰੀਆਂ ਪਈਆਂ ਹਨ; ਉਹ ਤੱਥਾਂ ਪੱਖੋਂ ਇਕ ਦੂਸਰੀ ਦਾ ਖੰਡਨ ਕਰਦੀਆਂ ਹਨ ਤੇ ਕਈ ਤਾਂ ਸਪੱਸ਼ਟ ਤੌਰ 'ਤੇ ਗੁਰੂ ਜੀ ਦੇ ਪਰਿਵਾਰ ਦੀ ਇਕ ਜਾਂ ਦੂਸਰੀ ਸਾਖ਼ (ਮੂੰਹੀ) ਦਾ ਦਾਅਵਾ ਪੇਸ਼ ਕਰਦੀਆਂ ਜਾਪਦੀਆਂ ਹਨ ਜਿਨ੍ਹਾਂ ਨੂੰ ਗੁਰਗੱਦੀ ਦੇਣ ਸਮੇਂ ਅਣਗੌਲਿਆਂ ਕਰ ਦਿੱਤਾ ਗਿਆ ਸੀ। ਉਹਨਾਂ ਦੇ ਵਿਸ਼ੇ ਵਸਤੂ ਨੂੰ ਆਦਿ ਗ੍ਰੰਥ ਵਿੱਚੋਂ ਗੁਰੂ ਜੀ ਦੀ ਬਾਣੀ ਜਾਂ ਭਾਈ ਗੁਰਦਾਸ ਦੀਆਂ ਵਾਰਾਂ 'ਚੋਂ ਹਵਾਲੇ ਦੇ ਕੇ ਹੋਰ ਜ਼ਿਆਦਾ ਵਿਗਾੜਿਆ ਗਿਆ ਸੀ। ਫਿਰ ਵੀ ਜਨਮ ਸਾਖੀਆਂ ਨੂੰ ਪੂਰੀ ਤਰ੍ਹਾਂ ਰੱਦ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹਨਾਂ ਦਾ ਅਧਾਰ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦੇ ਮਗਰਲੇ ਸਾਲਾਂ ਵਿੱਚ ਗੁਰੂ ਜੀ ਨਾਲ ਸਬੰਧਿਤ ਕਹਾਣੀਆਂ ਤੇ ਪ੍ਰੰਪਰਾਵਾਂ ਸਨ ਤੇ ਉਹ ਗੁਰੂ ਜੀ ਦੇ ਜੀਵਨ ਦੇ ਪ੍ਰਮਾਣੀਕ ਤੱਥਾਂ ਵਿੱਚ ਵਾਧਾ ਕਰਦੀਆਂ ਸਨ। ਉਹ ਸ੍ਰੋਤ, ਜਿਨ੍ਹਾਂ ਉਪਰ ਇਸ ਪੁਸਤਕ ਦਾ ਗੁਰੂ ਨਾਨਕ ਨਾਲ ਸਬੰਧਿਤ ਕਾਂਡ ਲਿਖਿਆ ਗਿਆ ਹੈ, ਹੇਠਾਂ ਦਿੱਤੇ ਜਾਂਦੇ ਹਨ :—

I. ਜਨਮ ਸਾਖੀਆਂ—ਕਈ ਜਨਮ ਸਾਖੀਆਂ ਮਿਲਦੀਆਂ ਹਨ :

1. ਜਨਮ ਸਾਖੀ ਭਾਈ ਬਾਲਾ—ਇਸ ਰਚਨਾ ਬਾਰੇ ਦਾਅਵਾ ਕੀਤਾ ਜਾਂਦਾ ਹੈ ਕਿ ਇਹ ਦੂਸਰੇ ਗੁਰੂ ਸ੍ਰੀ ਅੰਗਦ ਦੇਵ ਦੇ ਕਹਿਣ 'ਤੇ ਬਾਲਾ ਸੰਧੂ ਨੇ ਲਿਖਵਾਈ। ਲੇਖਕ ਅਨੁਸਾਰ, ਉਹ ਗੁਰੂ ਨਾਨਕ ਦਾ ਨਿਕਟਵਰਤੀ ਸਾਥੀ ਸੀ ਤੇ ਉਸ ਦੀਆਂ ਬਹੁਤ ਸਾਰੀਆਂ ਯਾਤਰਾਵਾਂ (ਉਦਾਸੀਆਂ) ਵਿੱਚ ਉਹ ਉਸ ਦੇ ਨਾਲ ਰਿਹਾ ਸੀ। ਪਰੰਤੂ ਇਸ ਦਾਅਵੇ ਨੂੰ ਰੱਦ ਕਰਨ ਦੇ ਅਨੇਕਾਂ ਤਰਕ ਜਾਂ ਦਲੀਲਾਂ ਹਨ :

(ੳ) ਗੁਰੂ ਅੰਗਦ, ਜਿਨ੍ਹਾਂ ਨੇ ਬਾਲੇ ਤੋਂ ਇਹ ਜਨਮ ਸਾਖੀ ਲਿਖਵਾਈ, ਗੁਰੂ ਨਾਨਕ ਦੇ ਆਖ਼ਰੀ ਸਾਲਾਂ ਵਿੱਚ ਉਸ ਦੇ ਨਿਕਟਵਰਤੀ ਸਾਥੀ ਸਨ, ਪਰ ਬਾਲੇ ਦੇ ਕਹਿਣ ਅਨੁਸਾਰ, ਗੁਰੂ ਅੰਗਦ ਬਾਲੇ ਨੂੰ ਨਹੀਂ ਜਾਣਦੇ ਸਨ, ਇਹ ਕਿਵੇਂ ਹੋ ਸਕਦਾ ਸੀ?

(ਅ) ਗੁਰੂ ਨਾਨਕ ਦੇ ਸਭ ਉੱਘੇ ਪੈਰੋਕਾਰ ਜਿਨ੍ਹਾਂ ਦੇ ਨਾਮ ਸਾਡੇ ਤੱਕ ਪਹੁੰਚੇ ਹਨ, ਭਾਈ ਗੁਰਦਾਸ ਨੇ ਆਪਣੀ ਰਚਨਾ ਵਿੱਚ ਦਰਜ ਕੀਤੇ ਹਨ, ਉਹ ਬਾਲੇ ਸੰਧੂ ਦਾ ਜ਼ਿਕਰ ਨਹੀਂ ਕਰਦਾ। (ਇਹ ਸ਼ਾਇਦ ਗ਼ਲਤੀ ਨਾਲ ਜਾਂ ਭੁੱਲ ਕਾਰਨ ਰਹਿ ਗਿਆ ਹੋਵੇ, ਕਿਉਂਕਿ ਉਹ ਰਾਇ ਬੁਲਾਰ ਦਾ ਵੀ ਜ਼ਿਕਰ ਨਹੀਂ ਕਰਦਾ।)

(ੲ) ਜਿਹੜੀ ਭਾਸ਼ਾ ਇਸ ਜਨਮ ਸਾਖੀ ਵਿੱਚ ਵਰਤੀ ਗਈ ਹੈ, ਉਹ ਗੁਰੂ ਨਾਨਕ ਜਾਂ ਗੁਰੂ ਅੰਗਦ ਦੇ ਸਮੇਂ ਬੋਲੀ ਨਹੀਂ ਜਾਂਦੀ ਸੀ; ਸਗੋਂ ਉਹ ਤਾਂ ਘੱਟੋ ਘੱਟ ਸੌ ਸਾਲ ਮਗਰੋਂ ਹੋਂਦ ਵਿੱਚ ਆਈ।

(ਸ) ਕੁਝ ਸ਼ਬਦ ਜੋ ਨਾਨਕ ਨਾਲ ਜੋੜੇ ਗਏ ਹਨ ਉਹ ਉਸ ਦੇ ਨਹੀਂ ਹਨ, ਸਗੋਂ ਦੂਸਰੇ ਤੇ ਪੰਜਵੇਂ ਗੁਰੂ ਦੇ ਲਿਖੇ ਹੋਏ ਹਨ।

(ਹ) ਕਈ ਥਾਂਈਂ ਐਸੇ ਕਥਨ ਜਿਵੇਂ 'ਵਾਹਿਗੁਰੂ ਜੀ ਕੀ ਫ਼ਤਹਿ' ਆਦਿ ਵਰਤੇ ਗਏ ਹਨ, ਜੋ ਸਿੱਖਾਂ ਦੇ ਆਖ਼ਰੀ ਗੁਰੂ ਗੋਬਿੰਦ ਸਿੰਘ (1666-1708) ਦੇ ਸਮੇਂ ਹੀ ਪ੍ਰਚੱਲਿਤ ਹੋਏ ਸਨ। ਨਿਰਸੰਦੇਹ ਬਾਲਾ ਜਨਮ ਸਾਖੀ ਇਕ ਸਮਕਾਲੀ ਰਚਨਾ ਨਹੀਂ ਹੈ। ਵੱਧ ਤੋਂ ਵੱਧ ਇਸ ਨੂੰ 18ਵੀਂ ਸਦੀ ਦੇ ਮੁੱਢਲੇ ਕਾਲ ਦੀ ਰਚਨਾ ਮੰਨਿਆ ਜਾ ਸਕਦਾ ਹੈ।

2. **ਵਲਾਇਤ ਵਾਲੀ ਜਨਮ ਸਾਖੀ**—1883 ਈ: ਵਿੱਚ ਲੰਡਨ ਦੀ ਇੰਡੀਆ ਆਫ਼ਿਸ ਲਾਇਬ੍ਰੇਰੀ ਨੇ ਡਾ. ਟਰੰਪ ਤੇ ਉਹ ਦੀ ਸਹਾਇਤਾ ਕਰ ਰਹੇ ਸਿੱਖ ਵਿਦਵਾਨਾਂ ਦੀ ਵਰਤੋਂ ਲਈ ਇਕ ਜਨਮ ਸਾਖੀ ਦਾ ਉਤਾਰਾ ਭੇਜਿਆ। (ਇਹ ਜਨਮ ਸਾਖੀ ਲਾਇਬ੍ਰੇਰੀ ਨੂੰ ਕੋਲਬਰੁਕ ਨਾਮ ਦੇ ਇਕ ਅੰਗਰੇਜ਼ ਨੇ ਦਿੱਤੀ ਸੀ, ਇਹ ਵਲਾਇਤ ਵਾਲੀ ਜਨਮ ਕਰਕੇ ਮਸ਼ਹੂਰ ਹੋ ਗਈ।) ਇਹੋ ਜਨਮ ਸਾਖੀ ਟਰੰਪ, ਮੈਕਾਲਿਫ਼ਤੇ ਅਨੇਕਾਂ ਸਿੱਖ ਵਿਦਵਾਨਾਂ ਵੱਲੋਂ ਲਿਖੇ ਗਏ ਬਿਰਤਾਤਾਂ ਦਾ ਅਧਾਰ ਬਣੀ। ਕਿਹਾ ਜਾਂਦਾ ਹੈ ਕਿ ਇਸ ਨੂੰ 1588 ਈ: ਵਿੱਚ ਸੇਵਾ ਦਾਸ ਨਾਮ ਦੇ ਵਿਅਕਤੀ ਨੇ ਲਿਖਿਆ।

3. **ਮਿਹਰਬਾਨ ਵਾਲੀ ਜਨਮ ਸਾਖੀ**—ਓਰੀਅੰਟਲ ਕਾਲਜ, ਲਾਹੌਰ ਦੇ ਇਕ ਉੱਘੇ ਸਿੱਖ ਵਿਦਵਾਨ ਗੁਰਮੁਖ ਸਿੰਘ ਨੂੰ ਇਕ ਹੋਰ ਜਨਮ ਸਾਖੀ ਹਾਫ਼ਿਜ਼ਾਬਾਦ 'ਚੋਂ ਮਿਲੀ, ਜੋ ਕੋਲਬਰੁਕ ਦੀ ਲੱਭੀ ਹੋਈ ਜਨਮ ਸਾਖੀ ਨਾਲ ਬਹੁਤ ਮਿਲਦੀ ਸੀ। ਗੁਰਮੁਖ ਸਿੰਘ ਜੋ ਸਿੱਖ ਧਰਮ ਦੀ ਖੋਜ ਸਬੰਧੀ ਮਿਸਟਰ ਮੈਕਾਲਿਫ਼ ਦਾ ਸਹਿਯੋਗ ਕਰ ਰਿਹਾ ਸੀ, ਉਸ ਨੇ ਇਹ ਉਸ ਅੰਗਰੇਜ਼ (ਮੈਕਾਲਿਫ਼) ਦੇ ਸਪੁਰਦ ਕਰ ਦਿੱਤੀ ਜਿਸ ਨੇ ਇਸ ਨੂੰ ਨਵੰਬਰ 1885 ਈ: ਵਿੱਚ ਛਪਵਾਇਆ। ਇਹ ਜਨਮ ਸਾਖੀ ਪੂਰੀ ਤਰ੍ਹਾਂ ਇੰਡੀਆ ਆਫ਼ਿਸ ਵਾਲੀ ਜਨਮ ਸਾਖੀ ਨਾਲ ਮਿਲਦੀ ਹੈ।

4. ਹੋਰ ਜਨਮ ਸਾਖੀਆਂ—ਉਸ ਪਿੱਛੋਂ ਕਈ ਹੋਰ ਜਨਮ ਸਾਖੀਆਂ ਦੀ ਖੋਜ ਕੀਤੀ ਗਈ ਹੈ। ਉਹ ਵਸਤੂ ਪੱਖੋਂ ਮਗਰਲੀਆਂ ਦੋਹਾਂ ਜਨਮ ਸਾਖੀਆਂ ਨਾਲ ਮਿਲਦੀਆਂ ਹਨ। ਪ੍ਰਸਿੱਧ ਇਤਿਹਾਸਕਾਰ ਕਰਮ ਸਿੰਘ ਨੇ ਆਪਣੀ ਖੋਜ-ਯਾਤਰਾ ਦੌਰਾਨ ਲਗਭਗ ਅੱਧੀ ਦਰਜ ਜਨਮ ਸਾਖੀਆਂ ਦਾ ਵਰਨਣ ਕੀਤਾ ਹੈ।

ਸਿੱਟਾ ਇਹੋ ਨਿਕਲਦਾ ਹੈ ਕਿ ਭਾਵੇਂ ਇਹਨਾਂ ਜਨਮ ਸਾਖੀਆਂ 'ਚੋਂ ਕੋਈ ਵੀ ਸਮਕਾਲੀ ਨਹੀਂ ਹੈ, ਪਰ ਉਹ ਜ਼ਰੂਰ ਕਿਸੇ ਅਜਿਹੀ ਜੀਵਨੀ 'ਤੇ ਅਧਾਰਿਤ ਹਨ ਜੋ ਪਹਿਲਾਂ ਲਿਖੀ ਤਾਂ ਗਈ ਸੀ ਪਰ ਉਹ ਹੁਣ ਉਪਲਬਧ ਨਹੀਂ ਹੈ ਜਾਂ ਉਸ ਦਾ ਖੁਰਾ ਖੋਜ ਨਹੀਂ ਮਿਲਦਾ। ਇਕ ਇਤਿਹਾਸਕਾਰ ਇਹਨਾਂ ਨੂੰ ਨਾ ਤਾਂ ਪੂਰੀ ਤਰ੍ਹਾਂ ਰੱਦ ਕਰ ਸਕਦਾ ਹੈ ਤੇ ਨਾ ਹੀ ਸਵੀਕਾਰ ਕਰ ਸਕਦਾ ਹੈ। ਜੋ ਕੁਝ ਉਹਨਾਂ ਜਨਮ ਸਾਖੀਆਂ ਵਿੱਚ ਵਰਨਣ ਕੀਤਾ ਗਿਆ, ਉਸ ਨੂੰ ਪ੍ਰਾਪਤ ਸਮੱਗਰੀ ਦੇ ਨਾਲ ਮੇਲ ਕੇ ਹੀ ਪਰਖਿਆ ਜਾ ਸਕਦਾ ਹੈ।

**II. ਆਦਿ ਗ੍ਰੰਥ**—ਆਦਿ ਗ੍ਰੰਥ ਵਿੱਚ ਗੁਰੂ ਨਾਨਕ ਦੀਆਂ ਰਚਨਾਵਾਂ ਭਾਵ ਬਾਣੀ ਵਿੱਚ ਸਮਕਾਲੀ ਘਟਨਾਵਾਂ ਦੇ ਹਵਾਲੇ ਵੀ ਮਿਲਦੇ ਹਨ, ਜਿਨ੍ਹਾਂ ਵਿੱਚ ਸਭ ਤੋਂ ਜ਼ਿਆਦਾ ਮਹੱਤਵਪੂਰਨ 1521 ਵਿੱਚ ਸੈਦਪੁਰ ਦੀ ਬਾਬਰ ਵੱਲੋਂ ਲੁੱਟ ਹੈ, ਜਿੱਥੇ ਨਾਨਕ ਵੀ ਹਾਜ਼ਰ ਸੀ। ਇਹ ਤੱਥ ਜਨਮ ਸਾਖੀਆਂ ਵਿੱਚ ਦਿੱਤੀਆਂ ਘਟਨਾਵਾਂ ਦੀ ਤਰਤੀਬ ਨੂੰ ਉਲਟ ਪੁਲਟ ਕਰ ਦਿੰਦਾ ਹੈ। ਇਸ ਤੋਂ ਬਿਨਾਂ, ਜਨਮ ਸਾਖੀਆਂ ਕੁਝ ਸ਼ਬਦਾਂ ਨੂੰ ਨਾਨਕ ਨਾਲ ਜੋੜਦੀਆਂ ਹਨ ਜਿਵੇਂ ਕਿ ਪਰਾਣ-ਸੰਗਲੀ, ਜਿਸ ਨੂੰ ਆਦਿ ਗ੍ਰੰਥ ਦੇ ਸੰਪਾਦਕ ਗੁਰੂ ਅਰਜਨ ਨੇ ਪ੍ਰਮਾਣਿਕ ਤੇ ਭਰੋਸੇਯੋਗ ਨਹੀਂ ਸਮਝਿਆ ਸੀ। ਇਹੋ ਕਾਰਨ ਸੀ ਕਿ ਇਸ ਨੂੰ ਬੜੀ ਮੁਸ਼ਕਲ ਨਾਲ ਪ੍ਰਾਪਤ ਕਰਨ ਮਗਰੋਂ ਇਸ ਨੂੰ ਆਪਣੇ ਸੰਪਾਦਿਤ ਸੰਗ੍ਰਹਿ (ਗ੍ਰੰਥ) ਵਿੱਚ ਸ਼ਾਮਿਲ ਨਹੀਂ ਕੀਤਾ ਸੀ।

**III. ਭਾਈ ਗੁਰਦਾਸ ਦੀਆਂ ਵਾਰਾਂ**—ਭਾਈ ਗੁਰਦਾਸ ਨੇ ਆਪਣੀਆਂ ਰਚੀਆਂ 39 ਵਾਰਾਂ ਵਿੱਚ ਗੁਰੂ ਨਾਨਕ ਦੇਵ ਜੀ ਦੀਆਂ ਘਟਨਾਵਾਂ ਦਾ ਸੰਖੇਪ ਜਿਹਾ ਵਰਨਣ ਕੀਤਾ ਹੈ, ਬਾਕੀ ਤਾਂ ਵਧੇਰੇ ਕਰਕੇ ਗੁਰੂ ਜੀ ਦੀ ਸਿਫ਼ਤ ਸਲਾਹ ਤੇ ਕੀਰਤੀ ਹੈ। ਇਹਨਾਂ ਵਾਰਾਂ ਦੀ ਰਚਨਾ ਗੁਰੂ ਨਾਨਕ ਦੇ ਅਕਾਲ ਚਲਾਣੇ ਤੋਂ 50 ਤੋਂ 70 ਸਾਲ ਮਗਰੋਂ ਉਹਨਾਂ ਲੋਕਾਂ ਦੇ ਜਿਉਂਦਿਆਂ ਕੀਤੀ ਗਈ ਜੋ ਗੁਰੂ ਨਾਨਕ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ, ਖ਼ਾਸ ਕਰਕੇ ਭਾਈ ਬੁੱਢਾ ਜਿਸ ਨੂੰ ਰਚਨਾਕਾਰ ਵੀ ਬਹੁਤ ਚੰਗੀ ਤਰ੍ਹਾਂ ਜਾਣਦਾ ਸੀ। ਬਦਕਿਸਮਤੀ ਨਾਲ ਭਾਈ ਗੁਰਦਾਸ ਨੇ ਵੀ ਪ੍ਰਾਪਤ ਜਾਣਕਾਰੀ ਦੀ ਵਰਤੋਂ ਕਰਕੇ ਜੀਵਨੀ ਨਾ ਲਿਖੀ, ਪਰ ਜੋ ਵੀ ਹਵਾਲੇ ਇਹਨਾਂ ਵਾਰਾਂ ਵਿੱਚ ਗੁਰੂ ਜੀ ਬਾਰੇ ਮਿਲਦੇ ਹਨ ਉਹਨਾਂ ਨੂੰ ਪ੍ਰਮਾਣਿਕ ਮੰਨਿਆ ਜਾਣਾ ਚਾਹੀਦਾ ਹੈ।

**IV. ਭਾਈ ਮਨੀ ਸਿੰਘ ਦੀ ਭਗਤ ਰਤਨਾਵਲੀ**—ਇਸ ਗ੍ਰੰਥ ਦੀ ਰਚਨਾ 18ਵੀਂ ਸਦੀ ਵਿੱਚ ਕੀਤੀ ਗਈ ਸੀ ਤੇ ਇਹ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਭਾਵ ਵਿਆਖਿਆ ਹੈ। ਇਸ ਵਿੱਚ ਗੁਰੂ ਨਾਨਕ ਦੇ ਜੀਵਨ ਬਾਰੇ ਹੋਰ ਮਿਲਦੀ ਜਾਣਕਾਰੀ ਸ਼ਾਮਿਲ ਕਰਨ ਦੀ ਕੋਸ਼ਿਸ਼ ਨਾ ਕੀਤੀ ਗਈ। ਇਹ ਮਹੱਤਵਪੂਰਨ ਹੈ ਕਿ ਭਗਤ ਰਤਨਾਵਲੀ ਜਿਸ ਵਿੱਚ ਗੁਰੂ ਨਾਨਕ ਦੇ ਸਾਥੀਆਂ ਤੇ ਚੇਲਿਆਂ ਦੇ ਨਾਵਾਂ ਦੀ ਸੂਚੀ ਦਿੱਤੀ ਗਈ ਹੈ, ਉਹਨਾਂ ਵਿੱਚ ਬਾਲਾ ਸੰਧੂ ਦਾ ਕੋਈ ਜ਼ਿਕਰ ਨਹੀਂ ਸੀ।

**V. ਸਰੂਪ ਦਾਸ ਦਾ ਮਹਿਮਾ ਪ੍ਰਕਾਸ਼**—ਇਸ ਦੀ ਰਚਨਾ1776 ਵਿੱਚ ਕੀਤੀ ਗਈ।

**VI. ਸੰਤੋਖ ਸਿੰਘ ਦਾ ਰਚਿਤ ਨਾਨਕ ਪ੍ਰਕਾਸ਼**—ਇਸ ਦੀ ਰਚਨਾ 1823 ਵਿੱਚ

ਕੀਤੀ ਗਈ ਤੇ ਇਹ ਬਾਲਾ ਸੰਧੂ ਦੇ ਨਾਮ ਨਾਲ ਜੁੜੀ ਜਨਮ ਸਾਖੀ ਉਪਰ ਅਧਾਰਿਤ ਹੈ ਤੇ ਇਸ ਵਿੱਚ ਉਸੇ ਜਨਮ ਸਾਖੀ ਵਾਲੇ ਦੋਸ਼ ਸ਼ਾਮਿਲ ਹਨ।

**VII.** ਮੁਹਿਸਨ ਫ਼ਾਨੀ ਦੀ ਰਚਨਾ ਦਬਿਸਤਾਨ—ਇਹ ਲੇਖਕ ਛੇਵੇਂ ਗੁਰੂ ਹਰਗੋਬਿੰਦ ਦਾ ਸਮਕਾਲੀ ਸੀ। ਇਸ ਵਿੱਚ ਗੁਰੂ ਨਾਨਕ ਬਾਰੇ ਬੜੇ ਥੋੜ੍ਹੇ ਹਵਾਲੇ ਹਨ ਤੇ ਇਹ ਵੀ ਪ੍ਰਸੰਸਾਮਈ ਹਨ ਤੇ ਘਟਨਾਵਾਂ ਤੇ ਤੱਥਾਂ ਦਾ ਵਰਨਣ ਨਹੀਂ ਕਰਦੇ। ਇਹ ਵੀ ਪਤਾ ਨਹੀਂ ਕਿ ਮੁਹਿਸਨ ਫ਼ਾਨੀ ਕੌਣ ਸੀ।

**VIII.** ਯਾਦਗਾਰਾਂ—ਇਸ ਪ੍ਰਿਥਵੀ ਦੇ ਦੋ ਵੱਖ-ਵੱਖ ਤੇ ਅੱਡ-ਅੱਡ ਕੋਨਿਆਂ ਤੋਂ ਸ਼ਿਲਾਲੇਖ ਪ੍ਰਾਪਤ ਹੋਏ ਹਨ ਜੋ ਗੁਰੂ ਨਾਨਕ ਦੀਆਂ ਉਦਾਸੀਆਂ ਬਾਰੇ ਸਿਖ ਰਵਾਇਤਾਂ ਦੀ ਪੁਸ਼ਟੀ ਕਰਦੇ ਹਨ। 1915 ਵਿੱਚ ਇਕ ਸਿੱਖ ਵਿਦਵਾਨ ਗੁਰਬਖਸ਼ ਸਿੰਘ ਨੇ ਢਾਕਾ (ਹੁਣ ਬੰਗਲਾ ਦੇਸ਼ ਦੀ ਰਾਜਧਾਨੀ) ਤੇ ਚਿਟਾਗਾਓਂ ਵਿੱਚ ਸਿੱਖ ਮੰਦਰਾਂ ਦੇ ਅਵਿਸ਼ੇਸ਼ਾਂ ਦੀ ਖੋਜ ਕੀਤੀ, ਜਿੱਥੋਂ ਉਹ ਸਿਲਾਲੇਖ ਮਿਲੇ ਜਿਸ ਵਿੱਚ ਪਹਿਲੇ ਤੇ ਨੌਵੇਂ ਗੁਰੂ ਬਾਰੇ ਉੱਥੇ ਠਹਿਰਨ ਤੇ ਰੁਕਣ ਦਾ ਜ਼ਿਕਰ ਕੀਤਾ ਗਿਆ ਹੈ। (ਵੇਖੋ ਢਾਕਾ ਰੀਵੀਊ ਅਕਤੂਬਰ-ਨਵੰਬਰ 1915, ਪੰ: 224-32 ਅਤੇ ਫ਼ਰਵਰੀ-ਮਾਰਚ 1916, ਪੰ: 375-78) 1916 ਵਿੱਚ ਸਿੱਖ ਫ਼ੌਜੀਆਂ ਨੂੰ ਬਗਦਾਦ ਵਿੱਚ ਇਕ ਸ਼ਿਲਾਲੇਖ ਲੱਭਾ ਜਿਹੜਾ ਸ਼ਹਿਰ ਵਿੱਚ ਗੁਰੂ ਜੀ ਦੇ ਰਹਿਣ ਦੀ ਯਾਦਗਾਰ ਨੂੰ ਦਰਸਾਉਂਦਾ ਹੈ। ਪਹਿਲੇ ਤੋਂ ਸ਼ਹਿਰ ਵਿੱਚ ਗੁਰੂ ਨਾਨਕ ਦੇ ਠਹਿਰਨ ਬਾਰੇ ਭਰੋਸੇਯੋਗ ਪ੍ਰਮਾਣ ਮਿਲਦਾ ਹੈ ਤੇ ਇਹ ਤੱਥ ਸਹੀ ਸਿੱਧ ਹੁੰਦਾ ਹੈ। ਦੂਸਰਾ ਸ਼ਿਲਾਲੇਖ ਹੋਰ ਵਧੇਰੇ ਜਾਣਕਾਰੀ ਦਿੰਦਾ ਹੈ ਅਤੇ ਗੁਰੂ ਜੀ ਦੀ ਪੱਛਮ ਵੱਲ 'ਉਦਾਸੀ' ਦੀਆਂ ਮਿਤੀਆਂ ਨਿਸ਼ਚਿਤ ਕਰਨ ਵਿੱਚ ਸਹਾਈ ਹੁੰਦਾ ਹੈ।

ਸਿੱਟੇ—ਪ੍ਰਤੀਤ ਹੁੰਦਾ ਹੈ ਕਿ ਨਾਨਕ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੂੰ ਨਾਨਕ ਅਤੇ ਉਸ ਦੇ ਪੂਰਵਜ ਭਗਤਾਂ ਦੇ ਸ਼ਬਦਾਂ ਦੀ ਸਾਂਭ ਸੰਭਾਲ ਦੀ ਆਪਣੇ ਧਰਮ ਦੇ ਬਾਨੀ ਦੇ ਜੀਵਨ ਦੀਆਂ ਘਟਨਾਵਾਂ ਦੇ ਵੇਰਵੇ ਲਿਖਣ ਨਾਲੋਂ ਵਧੇਰੇ ਫ਼ਿਕਰ ਸੀ। ਭਾਈ ਗੁਰਦਾਸ ਨੇ ਵੀ ਅਸਲੀ ਘਟਨਾਵਾਂ ਵੱਲ ਬਹੁਤਾ ਧਿਆਨ ਦੇਣ ਦੀ ਥਾਂ ਗੁਰੂ ਸਾਹਿਬਾਨ ਦੇ ਸ਼ਬਦਾਂ ਦੀ ਵਿਆਖਿਆ ਵੱਲ ਬਹੁਤਾ ਧਿਆਨ ਦਿੱਤਾ। ਪ੍ਰੰਤੂ ਗੁਰੂ ਅਰਜਨ, ਭਾਈ ਗੁਰਦਾਸ ਤੇ ਭਾਈ ਬੁੱਢਾ ਦੇ ਅਕਾਲ ਚਲਾਣੇ ਪਿੱਛੋਂ ਛੇਤੀ ਹੀ ਉਹਨਾਂ ਨਾਲੋਂ ਰਚਨਾ ਕਰ ਸਕਣ ਵਾਲੇ ਘੱਟ ਸਮਰੱਥ ਲੋਕਾਂ ਨੇ ਗੁਰੂ ਨਾਨਕ ਦੀਆਂ ਜੀਵਨੀਆਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਉਹਨਾਂ ਨੂੰ ਜੋ ਜਾਣਕਾਰੀ ਮਿਲੀ, ਉਹਨਾਂ ਨੇ ਵਰਤ ਲਈ ਤੇ ਬਾਕੀ ਸਭ ਉਹਨਾਂ ਨੇ ਆਪਣੀ ਕਲਪਨਾ ਨਾਲ ਗੁਰੂ ਜੀ ਦੀ ਬਾਣੀ ਦੇ ਸ਼ਬਦਾਂ ਨੂੰ ਉਚਿਤ ਥਾਂ 'ਤੇ ਬੀੜਣ ਲਈ ਸਥਿਤੀ ਘੜ ਲਈ ਜਿਹੜੇ ਪਹਿਲਾਂ ਹੀ "ਆਦਿ ਗ੍ਰੰਥ" ਵਿੱਚ ਸੰਕਲਿਤ ਕੀਤੇ ਗਏ ਸਨ। ਇਸ ਤਰ੍ਹਾਂ ਉਹਨਾਂ ਨੇ ਗੁਰੂ ਦੇ ਸੱਤ ਸਾਲ ਦੀ ਉਮਰ ਵਿੱਚ ਪਾਠਸ਼ਾਲਾ ਵਿੱਚ ਦਾਖ਼ਲ ਹੋਣ 'ਤੇ ਆਪਣੇ ਗੁਰੂ ਨੂੰ ਆਪਣੇ ਰੱਬੀ ਗਿਆਨ ਤੇ ਗਿਆਨ ਭਰਪੂਰ ਉੱਤਰਾਂ ਦੀ ਕਹਾਣੀ "ਗ੍ਰੰਥ" ਵਿੱਚ ਦਿੱਤੀ "ਪੱਟੀ" ਤੋਂ ਘੜ ਲਈ। ਫਿਰ ਵੀ ਜਦੋਂ ਉਪਰੋਕਤ ਸੂਚੀ ਵਿਚਲੀ ਸਮੱਗਰੀ ਇਕੱਠੀ ਰੱਖਕੇ ਪੁਣ-ਛਾਣ ਕਰਦੇ ਹਾਂ ਤੇ ਕਰਾਮਾਤੀ ਅੰਸ਼ ਛੱਡ ਦਿੰਦੇ ਹਾਂ ਅਤੇ ਅੰਧਵਿਸ਼ਵਾਸੀਆਂ ਵੱਲੋਂ ਜੋੜੇ ਗਏ ਵਾਧੂ ਵੇਰਵੇ ਕੱਢ ਦਿੰਦੇ ਹਾਂ ਤਾਂ ਸਾਨੂੰ ਗੁਰੂ ਨਾਨਕ ਦੀ ਵਿਸ਼ਵਾਸ਼ਯੋਗ ਜੀਵਨੀ ਲਿਖਣ ਲਈ ਕਾਫ਼ੀ ਸਮੱਗਰੀ ਮਿਲ ਜਾਂਦੀ ਹੈ।

# ਅੰਤਿਕਾ—2

# *ਆਦਿ ਗ੍ਰੰਥ ਜਾਂ ਗ੍ਰੰਥ ਸਾਹਿਬ*

ਆਦਿ ਗ੍ਰੰਥ ਜਾਂ ਜੋ ਵਧੇਰੇ ਕਰਕੇ "ਗ੍ਰੰਥ ਸਾਹਿਬ" ਕਰਕੇ ਪ੍ਰਸਿੱਧ ਹੈ, ਉਸ ਦੀ ਸੰਪਾਦਨਾ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਵਿੱਚ ਕੀਤੀ। ਉਹਨਾਂ ਦੀ ਪਹਿਲੀ ਸਮੱਸਿਆ ਆਪਣੇ ਪੂਰਵ-ਅਧਿਕਾਰੀਆਂ ਦੀ ਅਸਲੀ ਬਾਣੀ ਪ੍ਰਾਪਤ ਕਰਨਾ ਤੇ ਉਸ ਵਿੱਚੋਂ ਨਕਲੀ ਬਾਣੀ ਛਾਂਟਣਾ ਸੀ ਜਿਸ ਵਿੱਚ ਗੱਦੀ ਦੇ ਝੂਠੇ ਤੇ ਅਸਫ਼ਲ ਦਾਅਵੇਦਾਰਾਂ ਤੇ ਉਹਨਾਂ ਦੇ ਪੈਰੋਕਾਰਾਂ ਨੇ ਮਿਲਾਵਟ ਕਰ ਦਿੱਤੀ ਸੀ। ਅਰਜਨ ਨੇ ਆਪਣੇ ਕਾਰਜ ਨੂੰ ਸਿੱਖ ਸੰਗਠਨ ਲਈ ਪਵਿੱਤਰ ਧਰਮ ਪੁਸਤਕ ਤਿਆਰ ਕਰਨ ਲਈ ਵਿਸਤ੍ਰਿਤ ਕਰ ਲਿਆ। ਉਸ ਨੇ ਹਰ ਪਾਸੇ ਬਾਣੀ ਬਾਰੇ ਜਾਣਕਾਰੀ ਲੈਣ 'ਤੇ ਇਕੱਤਰ ਕਰਨ ਲਈ ਆਪਣੇ ਸੇਵਕ ਤੇ ਪ੍ਰਤਿਨਿਧ ਭੇਜੇ ਤੇ ਆਪ ਵੀ ਤੀਸਰੇ ਗੁਰੂ ਅਰਦਾਸ ਦੇ ਪੁੱਤਰ ਮੋਹਨ ਪਾਸ ਗਏ ਤੇ ਉਸ ਨੂੰ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਦੇਣ ਲਈ ਮਨਾ ਲਿਆ ਜਿਸ ਦੀਆਂ ਪੋਥੀਆਂ ਉਸ ਪਾਸ ਸਨ। (ਆਪਣੇ ਤੋਂ ਪਹਿਲੇ ਗੁਰੂ ਦੀ ਬਾਣੀ ਸੰਭਾਲਣ ਦਾ ਕੰਮ ਦੂਸਰੇ ਗੁਰੂ ਨੇ ਹੀ ਆਰੰਭ ਦਿੱਤਾ ਸੀ ਜੋ ਤੀਸਰੇ ਤੇ ਚੌਥੇ ਗੁਰੂ ਸਮੇਂ ਵੀ ਜਾਰੀ ਰਿਹਾ।) ਅਰਜਨ ਨੇ ਦੂਸਰੀਆਂ ਧਾਰਮਿਕ ਸੰਪ੍ਰਦਾਵਾਂ ਦੇ ਪੈਰੋਕਾਰਾਂ ਤੇ ਸਮਕਾਲੀ ਲੇਖਕਾਂ ਨੂੰ ਵੀ ਆਪਣੀ ਬਾਣੀ ਵਿਚਾਰ ਕਰਨ ਲਈ, ਦੇਣ ਲਈ ਤੇ ਸ਼ਾਮਿਲ ਕਰਨ ਲਈ ਕਿਹਾ। ਜਦੋਂ ਸਾਰੀ ਰਚਨਾ ਇਕੱਤਰ ਕਰ ਲਈ ਗਈ ਤਾਂ ਗੁਰੂ ਨੇ ਸ਼ਹਿਰ ਦੇ ਦੱਖਣ ਵਿੱਚ ਰਾਮਸਰ ਨਾਮ ਦੀ ਥਾਂ ਚੁਣੀ ਤੇ ਉਸ ਥਾਂ 'ਤੇ ਬੈਠ ਕੇ ਭਾਈ ਗੁਰਦਾਸ ਨੂੰ ਬਾਣੀ ਲਿਖਵਾਉਣੀ ਸ਼ੁਰੂ ਕਰ ਦਿੱਤੀ। ਇਸ ਮਹਾਨ ਕਾਰਜ ਨੂੰ ਉਹਨਾਂ ਨੇ ਅਗਸਤ 1604 ਈ: ਵਿੱਚ ਸਮਾਪਤ ਕੀਤਾ। ਫਿਰ ਵਿਧੀ ਪੂਰਵਕ ਇਹ ਗ੍ਰੰਥ ਹਰਿਮੰਦਰ ਵਿੱਚ ਸਥਾਪਤ ਕਰਕੇ ਪ੍ਰਕਾਸ਼ ਕਰ ਦਿੱਤਾ ਗਿਆ। ਭਾਈ ਬੁੱਢਾ (1518-1631) ਇਸ ਦੇ ਮੁੱਖ ਗ੍ਰੰਥੀ ਥਾਪੇ ਗਏ।

ਕਿਉਂਕਿ ਪੈਰੋਕਾਰਾਂ ਦੇ ਬਹੁਤੇ ਸਮੂਹ ਸਾਰੇ ਉੱਤਰੀ ਭਾਰਤ ਵਿੱਚ ਫ਼ੈਲੇ ਹੋਏ ਸਨ, ਇਸ ਲਈ ਉਹਨਾਂ ਵਾਸਤੇ ਗ੍ਰੰਥ ਦੀਆਂ ਪਰਤਾਂ ਤਿਆਰ ਕਰਨੀਆਂ ਜਾਂ ਉਤਾਰੇ ਕਰਨੇ ਜ਼ਰੂਰੀ ਹੋ ਗਏ। ਪਹਿਲੀ ਪ੍ਰਤੀਲਿਪੀ ਬਣਾਉਣ ਸਮੇਂ ਹੀ ਉਤਾਰਾ ਕਰਨ ਵਾਲਿਆਂ ਨੇ ਥੋੜ੍ਹੀਆਂ ਜਿਹੀਆਂ ਤਬਦੀਲੀਆਂ ਕਰ ਦਿੱਤੀਆਂ। ਫ਼ਲਸਰੂਪ ਉਸ ਉਤਾਰੇ 'ਤੇ ਅਧਾਰਿਤ ਸੰਸਕਰਨ ਇਸ ਦੇ ਫ਼ਲਸਰੂਪ ਗੁਰੂ ਅਰਜਨ ਵੱਲੋਂ ਲਿਖਵਾਏ ਗਏ ਮੂਲ ਗ੍ਰੰਥ ਦੀ ਹੂ-ਬ-ਹੂ ਨਕਲ ਨਹੀਂ ਸਨ। ਪੂਰੇ ਸੌ ਸਾਲ ਪਿੱਛੋਂ ਸਿੱਖਾਂ ਦੇ ਆਖ਼ਰੀ ਗੁਰੂ ਗੋਬਿੰਦ ਸਿੰਘ ਨੇ ਆਪਣੇ ਪਿਤਾ, ਨੌਵੇਂ ਗੁਰੂ ਤੇਗ ਬਹਾਦਰ ਦੀ ਬਾਣੀ ਸਹੀ ਥਾਵਾਂ 'ਤੇ ਸ਼ਾਮਿਲ ਕਰਕੇ ਆਖ਼ਰੀ ਤੇ ਸੋਧਿਆ ਹੋਇਆ ਗ੍ਰੰਥ ਤਿਆਰ ਕਰਵਾਉਣ ਦਾ ਕਾਰਜ ਕਰਵਾਇਆ। ਇਹ ਸੰਗ੍ਰਹਿ ਵੱਡੇ ਘੱਲੂਘਾਰੇ ਸਮੇਂ 1762 ਈ: ਵਿੱਚ ਗੁੰਮ ਹੋ ਗਿਆ ਸੀ। ਖ਼ੁਸ਼ਕਿਸਮਤੀ ਨਾਲ ਗੁਰੂ ਗੋਬਿੰਦ ਸਿੰਘ ਵੱਲੋਂ ਸੰਪਾਦਿਤ ਕੀਤੇ ਗ੍ਰੰਥ ਸਾਹਿਬ ਦੇ ਬਹੁਤ ਉਤਾਰੇ ਇਸ ਘੱਲੂਘਾਰੇ ਤੋਂ ਪਹਿਲਾਂ

ਤਿਆਰ ਕੀਤੇ ਜਾ ਚੁੱਕੇ ਸਨ। ਇਹ ਪਹਿਲੇ ਦੋ ਸੰਸਕਰਨਾਂ ਤੋਂ ਕੁਝ ਵੱਖਰੇ ਹਨ। ਇਸ ਤਰ੍ਹਾਂ ਆਦਿ ਗ੍ਰੰਥ ਦੀ ਬੀੜ ਦੇ ਤਿੰਨ ਸੰਸਕਰਨ ਹਨ।

1. **ਕਰਤਾਪੁਰੀ ਬੀੜ**—ਕਰਤਾਰਪੁਰ ਵਾਲੀ ਬੀੜ ਗੁਰੂ ਅਰਜਨ ਨੇ ਭਾਈ ਗੁਰਦਾਸ ਨੂੰ ਲਿਖਵਾਈ ਸੀ। ਇਹ ਸੰਗ੍ਰਹਿ ਅੰਮ੍ਰਿਤਸਰ ਵਿੱਚ ਤਿਆਰ ਕੀਤਾ ਗਿਆ ਸੀ ਤੇ ਫਿਰ ਮਗਰੋਂ ਕਰਤਾਰਪੁਰ ਲਿਜਾਇਆ ਗਿਆ ਸੀ ਤੇ ਉਸ ਤੋਂ ਪਿੱਛੋਂ ਇਹ ਬੀੜ ਉਥੇ ਹੀ ਰਹੀ। ਇਸ ਗ੍ਰੰਥ ਦੀਆਂ ਪਹਿਲੀਆਂ ਪੰਕਤੀਆਂ ਗੁਰੂ ਅਰਜਨ ਦੇ ਹੱਥ ਦੀਆਂ ਲਿਖੀਆਂ ਹੋਈਆਂ ਹਨ। ਇਸ ਦੇ ਆਖ਼ੀਰ ਵਿੱਚ ਉਹਨਾਂ ਦੇ ਪੁੱਤਰ ਛੇਵੇਂ ਗੁਰੂ ਹਰਿਗੋਬਿੰਦ ਦੇ ਹਸਤਾਖ਼ਰ ਵੀ ਹਨ। ਇਸ ਵਿੱਚ ਕਾਫ਼ੀ ਖ਼ਾਲੀ ਪੱਤਰੇ ਹਨ। ਇਕ ਪਰੰਪਰਾ ਅਨੁਸਾਰ ਇਹ ਗੁਰੂ ਅਰਜਨ ਨੇ ਆਪਣੇ ਉਤਰਾਧਿਕਾਰੀਆਂ ਦੀਆਂ ਰਚਨਾਵਾਂ ਲਈ ਖ਼ਾਲੀ ਛੱਡ ਦਿੱਤੇ ਸਨ। ਖ਼ਾਲੀ ਪੰਨਿਆਂ ਦੇ ਸਥਾਨ ਤੋਂ ਪ੍ਰੰਪਰਿਕ ਵਿਚਾਰ ਦੀ ਪੁਸ਼ਟੀ ਨਹੀਂ ਹੁੰਦੀ।

2. **ਭਾਈ ਬੰਨੋ ਵਾਲੀ ਬੀੜ**—ਗ੍ਰੰਥ ਮੁਕੰਮਲ ਕਰਨ ਤੋਂ ਤੁਰੰਤ ਮਗਰੋਂ ਗੁਰੂ ਸਾਹਿਬ ਨੇ ਆਪਣੇ ਇਕ ਪੈਰੋਕਾਰ ਭਾਈ ਬੰਨੋ ਨੂੰ ਖਰੜੇ ਦੀ ਜਿਲਦ ਬਨਾਉਣ ਲਈ ਲਾਹੌਰ ਲਿਜਾਣ ਲਈ ਆਖਿਆ। ਲਾਹੌਰ ਨੂੰ ਜਾਣ ਤੇ ਆਉਣ ਸਮੇਂ ਜਦੋਂ ਇਸ ਦੀ ਜਿਲਦ ਤਿਆਰ ਹੋ ਰਹੀ ਸੀ, ਭਾਈ ਬੰਨ੍ਹੋ ਨੇ ਆਪਣੀ ਵਰਤੋਂ ਲਈ ਇਸ ਦੀ ਇਕ ਨਕਲ ਤਿਆਰ ਕਰ ਲਈ। ਇਸ ਸੰਸਕਰਨ ਵਿੱਚ ਉਸ ਨੇ ਕੁਝ ਵਾਧੂ ਬਾਣੀਆਂ ਵੀ ਦਰਜ ਕਰ ਲਈਆਂ। ਭਾਈ ਬੰਨ੍ਹੋ ਦੀ ਬੀੜ ਦੀਆਂ ਕੁਝ ਨਕਲਾਂ ਵੀ ਮਿਲਦੀਆਂ ਹਨ।

3. **ਦਮਦਮੇ ਵਾਲੀ ਬੀੜ**—ਪਹਿਲੀਆਂ ਦੋ ਬੀੜਾਂ ਵਿੱਚ ਪਹਿਲੇ ਪੰਜ ਗੁਰੂਆਂ ਤੇ ਸੰਤਾਂ-ਭਗਤਾਂ ਦੀ ਬਾਣੀ ਸ਼ਾਮਿਲ ਸੀ। ਛੇਵੇਂ, ਸੱਤਵੇਂ ਤੇ ਅੱਠਵੇਂ ਗੁਰੂ ਨੇ ਕੋਈ ਬਾਣੀ ਨਾ ਰਚੀ। ਪਰ ਨੌਵੇਂ ਗੁਰੂ ਤੇਗ ਬਹਾਦਰ ਤੇ ਉਹਨਾਂ ਦਾ ਪੁੱਤਰ ਦਸਵਾਂ ਗੁਰੂ ਗੋਬਿੰਦ ਸਿੰਘ ਬਾਣੀ ਦੇ ਵੱਡੇ ਰਚੇਤਾ ਸਨ। ਗੁਰੂ ਅਰਜਨ ਵੱਲੋਂ ਲਿਖਵਾਈ ਗਈ ਬੀੜ ਦੇ ਖ਼ਾਲੀ ਪੰਨਿਆਂ ਦੀ ਥਾਂ ਉਹਨਾਂ ਦੀ ਲਿਖੀ ਬਾਣੀ ਦਰਜ ਕਰਨ ਲਈ ਕਾਫ਼ੀ ਨਹੀਂ ਸੀ ਤੇ ਨਾ ਹੀ ਖ਼ਾਲੀ ਪੰਨੇ ਐਸੀ ਥਾਂ 'ਤੇ ਹਨ ਜਿਸ ਤੋਂ ਇਹ ਸਪੱਸ਼ਟ ਹੁੰਦਾ ਹੋਵੇ ਕਿ ਗੁਰੂ ਜੀ ਨੇ ਇਹ ਬਾਣੀ ਨਿਸ਼ਚਿਤ ਰੂਪ ਵਿੱਚ ਹੋਰ ਬਾਣੀ ਦਰਜ ਕਰਨ ਲਈ ਛੱਡੇ ਸਨ। ਗੁਰੂ ਗੋਬਿੰਦ ਸਿੰਘ ਨੇ ਆਪਣੀ ਬਾਣੀ ਗ੍ਰੰਥ ਸਾਹਿਬ ਵਿੱਚ ਦਰਜ ਨਹੀਂ ਕੀਤੀ ਸੀ। (ਉਸ ਦੇ ਚੇਲੇ ਭਾਈ ਮਨੀ ਸਿੰਘ ਨੇ ਇਕ ਵੱਖਰੇ ਗ੍ਰੰਥ ਵਿੱਚ, ਜਿਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਜਾਂਦਾ ਹੈ, ਉਹਨਾਂ ਦੀ ਬਾਣੀ ਸੰਗ੍ਰਹਿਤ ਕੀਤੀ। ਪ੍ਰੰਤੂ ਗੋਬਿੰਦ ਸਿੰਘ ਦੀ ਇਹ ਇੱਛਾ ਜ਼ਰੂਰ ਸੀ ਕਿ ਉਹਨਾਂ ਦੇ ਪਿਤਾ ਦੀ ਬਾਣੀ ਗ੍ਰੰਥ ਵਿੱਚ ਦਰਜ ਕੀਤੀ ਜਾਵੇ। ਜਾਪਦਾ ਹੈ ਕਿ ਆਨੰਦਪੁਰ ਵਿੱਚ ਰਹਿੰਦਿਆਂ ਹੀ ਉਹਨਾਂ ਨੇ ਗ੍ਰੰਥ ਵਿੱਚ ਉਹ ਬਾਣੀ ਦਰਜ ਕਰ ਲਈ ਸੀ ਤੇ ਆਨੰਦਪੁਰ ਦੀ ਤਬਾਹੀ ਪਿੱਛੋਂ ਜਦੋਂ ਉਹਨਾਂ ਨੂੰ 1704 ਦੇ ਯੁੱਧ ਪਿੱਛੋਂ ਦਮਦਮਾ ਵਿੱਚ ਕੁਝ ਸਾਹ ਲੈਣ ਦਾ ਮੌਕਾ ਮਿਲਿਆ ਤਾਂ ਉਹਨਾਂ ਨੇ ਭਾਈ ਮਨੀ ਸਿੰਘ ਨੂੰ ਉਹ ਗ੍ਰੰਥ ਮੁੜ ਲਿਖਵਾਇਆ। ਅੱਜਕੱਲ੍ਹ ਗੁਰਦੁਆਰਿਆਂ ਵਿੱਚ ਆਦਿ ਗ੍ਰੰਥ ਦੀ ਜਿਸ ਬੀੜ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਉਹ ਦਮਦਮਾ ਵਿੱਚ ਭਾਈ ਮਨੀ ਸਿੰਘ ਦੀ ਲਿਖੀ ਹੋਈ ਬੀੜ ਦੇ ਉਤਾਰੇ ਹੀ ਹਨ।

**ਯੋਗਦਾਨੀ**—ਆਦਿ ਗ੍ਰੰਥ ਜਿਸ ਨੂੰ ਹੁਣ ਪ੍ਰਮਾਣਿਕ ਮੰਨਿਆ ਜਾਂਦਾ ਹੈ ਤੇ ਜਿਸ ਨੂੰ

ਗੁਰਦੁਆਰਿਆਂ ਵਿੱਚ ਗੁਰੂ ਦੇ ਸਰੂਪ ਵਿੱਚ ਸਤਿਕਾਰ ਦਿੱਤਾ ਜਾਂਦਾ ਹੈ, 6000 ਸ਼ਬਦਾਂ ਦਾ ਵੱਡ-ਅਕਾਰੀ ਗ੍ਰੰਥ ਹੈ। ਇਸ ਦੇ ਯੋਗਦਾਨੀਆਂ ਨੂੰ ਚਾਰ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ।

(ੳ) ਛੇ ਗੁਰੂ ਸਾਹਿਬਾਨ—ਇਹਨਾਂ ਵਿੱਚ ਪਹਿਲੇ ਪੰਜ ਗੁਰੂ ਤੇ ਨੌਵੇਂ ਗੁਰੂ ਤੇਗ ਬਹਾਦਰ ਦੀ ਬਾਣੀ ਹੈ। ਸਭ ਤੋਂ ਵੱਧ ਬਾਣੀ, 2218 ਸ਼ਬਦ ਗੁਰੂ ਅਰਜਨ ਦੇ ਲਿਖੇ ਹੋਏ ਹਨ ਤੇ ਉਸ ਤੋਂ ਮਗਰੋਂ ਗੁਰੂ ਨਾਨਕ ਦੇ 974, ਅਮਰਦਾਸ ਦੇ 907, ਰਾਮਦਾਸ ਦੇ 679, ਤੇਗ ਬਹਾਦਰ ਦੇ 115 ਤੇ ਅੰਗਦ ਦੇਵ 62 ਸ਼ਬਦ ਹਨ।

(ਅ) ਹਿੰਦੂ ਭਗਤ ਤੇ ਮੁਸਲਮਾਨ ਸੂਫ਼ੀ—ਗ੍ਰੰਥ ਵਿੱਚ 16 ਹਿੰਦੂ ਭਗਤਾਂ ਤੇ ਮੁਸਲਮਾਨ ਸੂਫ਼ੀਆਂ ਦੇ ਸ਼ਬਦ ਦਰਜ ਹਨ। ਕਾਲ-ਕਰਮ ਅਨੁਸਾਰ ਸਭ ਤੋਂ ਪਹਿਲਾ ਬੰਗਾਲ ਦਾ ਜੈਦੇਵ, ਪੰਜਾਬ ਦਾ ਫ਼ਰੀਦ, ਮਹਾਰਾਸ਼ਟਰ ਦੇ ਨਾਮ ਦੇਵ, ਤ੍ਰਿਲੋਚਨ ਤੇ ਪਰਮਾਨੰਦ; ਸਿੰਧ ਦਾ ਸਧਨਾ; ਉੱਤਰ ਪ੍ਰਦੇਸ਼ ਤੋਂ ਬੇਣੀ ਤੇ ਰਾਮਾਨੰਦ, ਰਾਜਸਥਾਨ ਦੀ ਮੀਰਾ ਬਾਈ; ਪੀਪਾ, ਸੈਣ, ਕਬੀਰ ਤੇ ਰਵੀਦਾਸ ਉੱਤਰ ਪ੍ਰਦੇਸ਼ ਦੇ ਤੇ ਅਵਧ ਦੇ ਅੰਨ੍ਹੇ ਕਵੀ ਸੂਰਦਾਸ ਦੇ ਸ਼ਬਦ ਹਨ।[2]

ਗ੍ਰੰਥ ਸਾਹਿਬ ਵਿੱਚ ਭਗਤਾਂ ਤੇ ਸੂਫ਼ੀਆਂ ਦੇ ਦਰਜ ਸ਼ਬਦ ਚਾਰ ਸਦੀਆਂ ਦੇ ਧਾਰਮਿਕ ਵਿਚਾਰਾਂ ਦੀ ਪ੍ਰਤੀਨਿਧਤਾ ਕਰਦੇ ਹਨ। ਪਰੰਤੂ ਉਹ ਨਿਸ਼ਚਿਤ ਰੂਪ ਵਿੱਚ ਹਿੰਦੀ, ਮਰਾਠੀ ਤੇ ਹੋਰ ਦੂਸਰੀਆਂ ਭਾਸ਼ਾਵਾਂ, ਜਿਨ੍ਹਾਂ ਵਿੱਚੋਂ ਲੈ ਕੇ ਉਹ ਪੰਜਾਬ ਵਿੱਚ ਲਿਆਂਦੇ ਗਏ, ਪੂਰੀ ਤਰ੍ਹਾਂ ਮੇਲ ਨਹੀਂ ਖਾਂਦੇ। ਸਪੱਸ਼ਟ ਹੈ ਕਿ ਜਿਸ ਸਮੇਂ ਉਹ ਪੰਜਾਬ ਵਿੱਚ ਲਿਆਂਦੇ ਗਏ ਜਾਂ ਲਿਖੇ ਗਏ ਉਹਨਾਂ ਵਿੱਚ ਕੁਝ ਭਾਸ਼ਾਈ ਤਬਦੀਲੀਆਂ ਕੀਤੀਆਂ ਗਈਆਂ ਸਨ। ਪ੍ਰੰਤੂ ਇਕ ਵਾਰ ਜਦੋਂ ਉਹਨਾਂ ਨੂੰ ਗ੍ਰੰਥ ਵਿੱਚ ਦਰਜ ਕਰ ਲਿਆ ਗਿਆ ਤਾਂ ਮੂਲ ਪਾਠਾਂ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਗਈ। ਇਹ ਲਗਭਗ ਉਚਿਤ ਸੰਭਾਵਨਾ ਲੱਗਦੀ ਹੈ ਕਿ ਭਗਤਾਂ ਤੇ ਸੂਫ਼ੀਆਂ ਦੀ ਸਹੀ ਰਚਨਾ ਉਹੋ ਹੈ ਜੋ ਗ੍ਰੰਥ ਵਿੱਚ ਮਿਲਦੀ ਹੈ, ਦੂਸਰੇ ਥਾਈਂ ਮਿਲਦੀ ਰਚਨਾ ਵਿੱਚ ਉਹਨਾਂ ਦੇ ਪੈਰੋਕਾਰਾਂ ਵੱਲੋਂ ਅੰਤਰ ਕੀਤਾ ਗਿਆ ਹੈ।

(ੲ) ਭੱਟ ਕਵੀ—ਗੁਰੂ ਸਾਹਿਬਾਨ ਦੇ ਦਰਬਾਰ ਵਿੱਚ ਅਨੇਕਾਂ ਭੱਟ ਸਨ। ਉਹਨਾਂ ਦੀਆਂ ਰਚਨਾਵਾਂ ਮੁੱਖ ਰੂਪ ਵਿੱਚ ਆਪਣੇ ਸੁਆਮੀਆਂ ਭਾਵ ਗੁਰੂ ਸਾਹਿਬਾਨ ਦੀ ਉਸਤਤਿ ਵਿੱਚ ਗਾਏ ਗਏ ਸੁਹਲੇ ਹਨ। ਭੱਟਾਂ ਦੀ ਸਹੀ ਗਿਣਤੀ ਨਿਰਧਾਰਿਤ ਕਰਨਾ ਸੰਭਵ ਨਹੀਂ ਕਿਉਂਕਿ ਉਹਨਾਂ ਵਿੱਚੋਂ ਬਹੁਤਿਆਂ ਨੇ ਆਪਣੇ ਤੁਖੱਲਸ (ਉਪਨਾਮ) ਵਰਤੇ ਹਨ ਜਿਹੜੇ ਸ਼ਬਦਾਂ ਵਿੱਚ ਇਸ ਤਰ੍ਹਾਂ ਘੁਲੇਮਿਲੇ ਹਨ ਜਿਵੇਂ ਉਹ ਉਪਨਾਮ ਨਾ ਹੋਣ ਸਗੋਂ ਸ਼ਬਦਾਂ ਦਾ ਅਨਿੱਖੜਵਾਂ ਅੰਗ ਹੋਣ। ਭਗਤਾਂ, ਸੂਫ਼ੀਆਂ ਤੇ ਭੱਟਾਂ ਦੇ ਸ਼ਬਦਾਂ ਦੀ ਗਿਣਤੀ 937 ਬਣਦੀ ਹੈ।

(ਸ) ਹੋਰ ਯੋਗਦਾਨੀ—ਗੁਰੂ ਨਾਨਕ ਦੇ ਸਾਥੀ ਤੇ ਚੇਲੇ ਮਰਦਾਨਾ, ਸੁੰਦਰ (ਜੋ ਸੱਦ "ਰਾਮ ਕਲੀ ਸੱਦ" ਦਾ ਰਚਣਹਾਰਾ ਹੈ) ਸੱਤਾ ਤੇ ਬਲਵੰਡ ਜੋ ਪ੍ਰਸੰਸਾਮਈ ਵਾਰ ਦੇ ਲੇਖਕ ਹਨ, ਉਪਰਲੇ ਤਿੰਨਾਂ ਹੀ ਵਰਗਾਂ ਨਾਲੋਂ ਵੱਖਰੇ ਹਨ।

---

1. ਖੁਸ਼ਵੰਤ ਸਿੰਘ ਏਥੇ ਗਲਤੀ ਕਰ ਗਿਆ ਹੈ—ਅਨੁਵਾਦਕ।
2. ਇਥੇ ਵੀ ਖੁਸ਼ਵੰਤ ਸਿੰਘ ਗਲਤੀ ਕਰ ਗਿਆ ਹੈ। ਅਵਧ ਵੀ ਤਾਂ ਉੱਤਰ ਪ੍ਰਦੇਸ਼ ਦਾ ਹੀ ਭਾਗ ਹੈ—ਅਨੁਵਾਦਕ

ਬਾਣੀ ਦੀ ਤਰਤੀਬ—ਗ੍ਰੰਥ ਦੇ ਸ਼ਬਦਾਂ ਦੀ ਰਚਨਾਕਾਰਾਂ ਜਾਂ ਵਿਸ਼ੇ-ਵਸਤੂ ਅਨੁਸਾਰ ਨਹੀਂ ਸਗੋਂ 31 ਰਾਗਾਂ ਅਨੁਸਾਰ ਵਿਉਂਤ ਕੀਤੀ ਗਈ ਹੈ ਜਿਸ ਤਰ੍ਹਾਂ ਗਾਏ ਜਾਣ ਦਾ ਕ੍ਰਮ ਨਿਰਧਾਰਿਤ ਕੀਤਾ ਗਿਆ ਹੈ। ਸਿੱਖ ਗੁਰੂ ਸਾਹਿਬਾਨ ਨੇ ਜਿਸ ਗੱਲ 'ਤੇ ਵਧੇਰੇ ਜ਼ੋਰ ਦਿੱਤਾ ਹੈ ਉਹ ਗਿਆਨ ਮਾਰਗ ਜਾਂ ਭਗਤੀ ਮਾਰਗ ਨਹੀਂ ਸਗੋਂ ਨਾਮ ਮਾਰਗ ਸੀ। ਉਹ ਸੰਗੀਤ ਦੇ ਮਾਧਿਅਮ ਰਾਹੀਂ ਅਲਾਹੀ ਪੂਜਾ ਨੂੰ ਵਿਸਮਾਦ ਪ੍ਰਾਪਤੀ ਦਾ ਉੱਤਮ ਮਾਰਗ ਜਾਂ ਸਾਧਨ ਸਮਝਦੇ ਸਨ ਜਿਸ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ। ਰਾਗਾਂ ਦੀ ਚੋਣ ਬੜੇ ਧਿਆਨ ਨਾਲ ਕੀਤੀ ਗਈ ਸੀ। ਜਿਹੜੇ ਰਾਗ ਕਾਮ ਵੇਗ ਤੇ ਭਾਵਨਾਵਾਂ ਉਭਾਰਦੇ ਹਨ, ਉਹਨਾਂ ਨੂੰ ਛੱਡ ਦਿੱਤਾ ਗਿਆ ਸੀ। ਮੇਘ ਤੇ ਹਿੰਡੋਲ ਨੂੰ ਉਹਨਾਂ ਦੀ ਵਧੇਰੇ ਖ਼ੁਸ਼ੀ ਵਾਲੀ ਸੁਰ ਕਾਰਨ ਛੱਡਿਆ ਗਿਆ ਸੀ। ਦੀਪਕ ਤੇ ਹਿੰਡੋਲ ਨੂੰ ਉਹਨਾਂ ਦੀ ਉਦਾਸੀ ਵਾਲੀ ਸੁਰ ਕਰਕੇ ਤਿਆਗਿਆ ਗਿਆ ਸੀ। ਸੰਗੀਤਕਾਰਾਂ ਨੂੰ ਰਾਗਾਂ ਦੀਆਂ ਪੇਚੀਦਗੀਆਂ ਦੀ ਵਿਆਖਿਆ ਤੋਂ ਬਚਣ ਦੀ ਹਿਦਾਇਤ ਕੀਤੀ ਗਈ ਸੀ; ਸਗੋਂ ਇਸ ਸਰਲ ਢੰਗ ਨਾਲ ਗਾਇਨ ਕਰਨ ਲਈ ਆਖਿਆ ਗਿਆ ਜਿਸ ਨਾਲ ਸਰੋਤੇ ਨੂੰ ਸ਼ਬਦ ਚੰਗੀ ਤਰ੍ਹਾਂ ਸਮਝ ਆ ਸਕਣ। ਗੁਰੂ ਸਾਹਿਬਾਨ ਦੀਆਂ ਰਚਨਾਵਾਂ ਰਾਗਾਂ ਅਨੁਸਾਰ ਸੰਗ੍ਰਹਿਤ ਹਨ ਤੇ ਉਹਨਾਂ ਮਗਰੋਂ ਭਗਤਾਂ ਦੀਆਂ ਰਚਨਾਵਾਂ ਆਉਂਦੀਆਂ ਹਨ।

ਪਾਵਨਤਾ—ਗੁਰੂ ਸਾਹਿਬਾਨ ਦੀਆਂ ਰਚਨਾਵਾਂ ਸਦਾ ਹੀ ਉਹਨਾਂ ਦੇ ਪੈਰੋਕਾਰਾਂ ਲਈ ਪਾਵਨ ਤੇ ਪੂਜਣ-ਯੋਗ ਸਮਝੀਆਂ ਜਾਂਦੀਆਂ ਰਹੀਆਂ ਹਨ। ਗੁਰੂ ਨਾਨਕ ਨੇ ਕਿਹਾ ਕਿ ਉਸ ਦੇ ਸ਼ਬਦ ਵਿੱਚ "ਸਤਿ ਕਰਤਾਰ ਵਿਦਮਾਨ ਹੈ, ਕਿਉਂਕਿ ਉਹਨਾਂ ਦੀ ਰਚਨਾ ਉਸ ਦੇ ਹੁਕਮ ਨਾਲ ਹੀ ਹੋਈ ਹੈ ਤੇ ਉਹਨਾਂ ਨੇ ਹੀ ਉਸ ਨੂੰ ਸ੍ਰਵਣ ਕੀਤਾ ਹੈ।" (ਆਸਾ ਦੀ ਵਾਰ)

ਚੌਥੇ ਗੁਰੂ, ਗੁਰੂ ਰਾਮਦਾਸ ਨੇ ਕਿਹਾ, "ਸੱਚੇ ਗੁਰੂ ਦੇ ਸ਼ਬਦਾਂ ਨੂੰ ਅੰਤਿਮ ਸੱਚ ਪ੍ਰਵਾਨ ਕਰੋ ਕਿਉਂਕਿ ਇਹ ਸ਼ਬਦ ਉਸ ਦੇ ਮੂੰਹੋਂ ਪ੍ਰਮਾਤਮਾ ਤੇ ਸੰਸਾਰ ਦੇ ਰਚਣਹਾਰੇ ਕਰਤਾ ਪੁਰਖ ਨੇ ਹੀ ਕਢਵਾਏ ਹਨ। (ਵਾਰ ਗਉੜੀ) ਜਦੋਂ ਗੁਰੂ ਅਰਜਨ ਨੇ ਹਰਿਮੰਦਰ ਵਿੱਚ ਗ੍ਰੰਥ ਦੀ ਸਥਾਪਨਾ ਕਰਵਾਈ ਤਾਂ ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ ਆਦੇਸ਼ ਦਿੱਤਾ ਕਿ ਉਹ ਇਸ ਨੂੰ ਉਹੋ ਸਤਿਕਾਰ ਦੇਣ ਜੋ ਉਹ ਗੁਰੂ ਸਾਹਿਬਾਨ ਨੂੰ ਦਿੰਦੇ ਹਨ। ਗੁਰੂ ਗੋਬਿੰਦ ਸਿੰਘ ਦੇ ਸਮੇਂ ਤੱਕ ਗ੍ਰੰਥ ਦੀਆਂ ਬੀੜਾਂ ਦੀ ਸਥਾਪਨਾ ਬਹੁਤ ਸਾਰੇ ਗੁਰਦੁਆਰਿਆਂ ਵਿੱਚ ਕੀਤੀ ਜਾ ਚੁੱਕੀ ਸੀ। ਇਹ ਸੁਭਾਵਿਕ ਹੀ ਸੀ ਕਿ ਜਦੋਂ ਉਹਨਾਂ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਸਮਾਪਤ ਕਰਨ ਦਾ ਐਲਾਨ ਕੀਤਾ ਤਾਂ ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ ਗੁਰੂ ਗ੍ਰੰਥ ਤੋਂ ਅਗਵਾਈ ਲੈਣ ਤੇ ਉਸ ਨੂੰ ਦਸਾਂ ਗੁਰੂਆਂ ਦਾ ਸਰੂਪ ਸਮਝਣ ਦਾ ਆਦੇਸ਼ ਦਿੱਤਾ।

ਗ੍ਰੰਥ ਸਾਹਿਬ ਹਰ ਗੁਰਦੁਆਰੇ ਵਿੱਚ ਪੂਜਾ ਦੀ ਪ੍ਰਥਮ ਵਸਤੂ ਹੈ। ਇਸ ਨੂੰ ਆਮ ਕਰਕੇ ਰੇਸ਼ਮੀ ਕੱਪੜਿਆਂ ਵਿੱਚ ਲਪੇਟ ਕੇ ਪੀੜ੍ਹੇ ਤੇ ਇਸਥਿਤ ਕੀਤਾ ਜਾਂਦਾ ਹੈ। ਇਸ ਦੇ ਉੱਪਰ ਚੰਦੋਆ ਹੁੰਦਾ ਹੈ ਤੇ ਜਦੋਂ ਇਸ ਦਾ ਪਾਠ ਕੀਤਾ ਜਾਂਦਾ ਹੈ ਤਾਂ ਸੰਗਤ ਵਿੱਚੋਂ ਇਕ ਸੇਵਕ ਖੜ੍ਹਾ ਹੋ ਕੇ ਯਾਕ (ਗਾਂ) ਦੇ ਵਾਲ੍ਹਾਂ ਦਾ ਬਣਿਆ ਚੌਰ ਝੁਲਾਉਂਦਾ ਹੈ। ਉਪਾਸ਼ਕ ਗੋਡਿਆਂ ਭਾਰ ਹੋ ਕੇ ਮੱਥਾ ਟੇਕਦੇ ਹਨ ਤੇ ਰੁਪਏ ਪੈਸੇ ਜਾਂ ਸਮੱਗਰੀ ਭੇਟਾ ਕਰਦੇ ਹਨ ਕਿਉਂਕਿ ਗ੍ਰੰਥ ਉਹਨਾਂ ਲਈ ਉਸ ਤਰ੍ਹਾਂ ਹੀ ਹੈ ਜਿਵੇਂ ਗੁਰੂ ਸਾਹਿਬ ਉਹਨਾਂ ਦੇ ਵੱਡ-ਵਡੇਰਿਆਂ ਲਈ "ਸੱਚਾ ਪਾਤਿਸ਼ਾਹ" ਸਨ।

ਸਿੱਖ ਪੰਥ ਵਿੱਚ ਹਿੰਦੂਆਂ ਦੇ ਪ੍ਰਵੇਸ਼ ਨਾਲ ਹਿੰਦੂ ਧਰਮ ਦੀਆਂ ਬੁੱਤ ਪੂਜਾ ਨਾਲ

ਜੁੜੀਆਂ ਬਹੁਤੀਆਂ ਰੀਤਾਂ ਗ੍ਰੰਥ ਸਾਹਿਬ ਨਾਲ ਵੀ ਜੋੜ ਦਿੱਤੀਆਂ ਗਈਆਂ ਹਨ। ਸਵੇਰ ਸਮੇਂ ਇਸ ਦਾ ਪ੍ਰਕਾਸ਼ ਕਾਫ਼ੀ ਰਹੁ-ਰੀਤਾਂ ਨਾਲ ਕੀਤਾ ਜਾਂਦਾ ਹੈ; ਤੇ ਸ਼ਾਮ ਵੇਲੇ ਵੀ ਫਿਰ ਸੰਤੋਖ ਕੇ ਰਾਤ ਭਰ ਆਰਾਮ ਕਰਨ ਲਈ ਇਹੋ ਰੀਤਾਂ ਦੁਹਰਾਈਆਂ ਜਾਂਦੀਆਂ ਹਨ। ਖ਼ਾਸ ਮੌਕਿਆਂ 'ਤੇ ਪਾਠੀਆਂ ਦੀ ਇਕ ਟੋਲੀ ਵੱਲੋਂ ਇਸ ਦਾ ਅਖੰਡ ਪਾਠ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਪਾਠ ਨੂੰ ਦੋ ਦਿਨ ਤੇ ਰਾਤਾਂ ਲੱਗਦੀਆਂ ਹਨ। ਸੱਤ ਦਿਨਾਂ ਦੇ ਪਾਠ ਨੂੰ ਸਪਤਾਹਿਕ ਪਾਠ ਕਿਹਾ ਜਾਂਦਾ ਹੈ। ਇਸ ਪ੍ਰਕਾਰ ਦੇ ਨਿਰੰਤਰ ਪਾਠ ਨੂੰ ਸੰਪਟ ਪਾਠ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਕਿਸੇ ਵੀ ਪਾਠ ਨੂੰ ਗੁਰੂ ਸਾਹਿਬਾਨ ਦੀ ਪ੍ਰਵਾਨਗੀ ਪ੍ਰਾਪਤ ਨਹੀਂ ਹੈ। ਇਹ ਸਭ ਰੀਤਾਂ 19ਵੀਂ ਸਦੀ ਦੇ ਅੰਤ ਵਿੱਚ ਪ੍ਰਚੱਲਿਤ ਹੋਈਆਂ। (ਰਣਜੀਤ ਸਿੰਘ ਦੇ ਦਰਬਾਰੀ ਰੋਜ਼ਨਾਮਚਿਆਂ ਵਿੱਚ ਇਹਨਾਂ ਦਾ ਕੋਈ ਜ਼ਿਕਰ ਨਹੀਂ ਹੈ।)

ਵੱਡੇ ਸ਼ਹਿਰਾਂ ਵਿੱਚ ਕੁਝ ਗੁਰੂ ਸਾਹਿਬਾਨ ਦੇ ਪ੍ਰਕਾਸ਼ ਗੁਰਪੁਰਬਾਂ ਦੇ ਸਮੇਂ ਜਾਂ ਪੰਜਵੇਂ, ਨੌਵੇਂ ਤੇ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਗੁਰਪੁਰਬਾਂ ਸਮੇਂ ਗ੍ਰੰਥ ਸਾਹਿਬ ਨੂੰ ਪਾਲਕੀ ਵਿੱਚ ਸਜਾ ਕੇ ਜਲੂਸ ਵੀ ਕੱਢੇ ਜਾਂਦੇ ਹਨ।

ਇਹਨਾਂ ਰਸਮਾਂ ਰੀਤਾਂ ਦੇ ਬਾਵਜੂਦ ਵੀ ਗ੍ਰੰਥ ਸਾਹਿਬ ਦਾ ਗੁਰਦੁਆਰੇ ਵਿੱਚ ਉਹ ਸਥਾਨ ਨਹੀਂ ਜੋ ਬੁੱਤ ਦਾ ਹਿੰਦੂ ਮੰਦਰ ਵਿੱਚ ਤੇ ਕੁਆਰੀ ਮਾਂ ਦਾ ਕੈਥੋਲਿਕ ਪਾਦਰੀਆਂ ਦੇ ਗਿਰਜੇ ਵਿੱਚ ਹੈ। ਇਹ ਪੂਜਾ ਦੀ ਵਸਤੂ ਨਹੀਂ, ਸਗੋਂ ਸਾਧਨ ਹੈ।

**ਗ੍ਰੰਥ ਦੀ ਭਾਸ਼ਾ ਤੇ ਸਾਹਿਤਕ ਵਿਸ਼ੇਸ਼ਤਾ**—ਗ੍ਰੰਥ ਵਿੱਚ ਭਾਰਤ ਦੇ ਕਈ ਭਾਗਾਂ ਤੋਂ ਵੱਖ-ਵੱਖ ਭਾਸ਼ਾਵਾਂ ਬੋਲਣ ਵਾਲੇ ਕਵੀਆਂ ਦੀਆਂ ਰਚਨਾਵਾਂ ਦਰਜ ਹਨ। ਸਭ ਤੋਂ ਪਹਿਲੇ ਯੋਗਦਾਨੀ ਜੈਦੇਵ 12ਵੀਂ ਸਦੀ ਵਿੱਚ ਹੋਏ 'ਤੇ ਆਖ਼ਰੀ, ਗੁਰੂ ਤੇਗ ਬਹਾਦਰ 17ਵੀਂ ਸਦੀ ਵਿੱਚ ਵਿਚਰੇ। ਬਾਵਜੂਦ ਪੰਜ ਸਦੀਆਂ ਦੇ ਫ਼ਰਕ ਦੇ ਜੋ ਪਹਿਲੀਆਂ ਤੇ ਮਗਰਲੀਆਂ ਰਚਨਾਵਾਂ ਇਕੱਤਰ ਕੀਤੀਆਂ ਗਈਆਂ, ਉਹਨਾਂ ਦੀ ਭਾਸ਼ਾ ਤੇ ਵਿਸ਼ੇ-ਵਸਤੂ ਵਿੱਚ ਵਿਸ਼ੇਸ਼ ਸਮਾਨਤਾ ਹੈ। ਗੁਰੂ ਅਰਜਨ ਦੇਵ ਜੀ ਨੇ ਉਹਨਾਂ ਹੀ ਸ਼ਬਦਾਂ ਦੀ ਚੋਣ ਕੀਤੀ ਜਿਹੜੇ ਉਹੋ ਭਾਵਨਾਵਾਂ ਜਗਾਉਂਦੇ ਸਨ ਜਿਨ੍ਹਾਂ ਨੂੰ ਗੁਰੂ ਸਾਹਿਬ ਆਪਣੇ ਪੈਰੋਕਾਰਾਂ ਵਿੱਚ ਜ਼ਿਹਨ-ਨਸ਼ੀਨ ਕਰਾਉਣਾ ਚਾਹੁੰਦੇ ਸਨ। ਉਸ ਨੂੰ ਭਾਸ਼ਾ ਬਾਰੇ ਕੋਈ ਔਕੜ ਨਹੀਂ ਆਈ ਸੀ ਕਿਉਂਕਿ ਉੱਤਰੀ ਭਾਰਤ ਦੇ ਬਹੁਤ ਸਾਰੇ ਸੰਤ-ਕਵੀਆਂ ਨੇ ਸਾਧ-ਭਾਸ਼ਾ ਦੀ ਵਰਤੋਂ ਕੀਤੀ ਸੀ ਜਿਸ ਵਿੱਚ ਵਰਤੀ ਗਈ ਸ਼ਬਦਾਵਲੀ ਉੱਤਰੀ ਭਾਰਤ ਦੀਆਂ ਭਾਸ਼ਾਵਾਂ ਵਿੱਚ ਹਰ ਥਾਂ ਆਮ ਸਮਝੀ ਜਾਂਦੀ ਸੀ ਤੇ ਧਾਰਮਿਕ ਕਵਿਤਾ ਭਾਵ ਬਾਣੀ ਲਿਖਣ ਲਈ ਆਮ ਹੀ ਵਰਤੀ ਜਾਂਦੀ ਸੀ। ਇਸ ਤੋਂ ਬਿਨਾਂ ਜ਼ਿਵੇਂ ਕਿ ਪਹਿਲਾਂ ਲਿਖਿਆ ਗਿਆ ਹੈ, ਬੰਗਾਲ, ਉੱਤਰ ਪ੍ਰਦੇਸ਼ ਤੇ ਮਹਾਰਾਸ਼ਟਰ 'ਚੋਂ ਲਈਆਂ ਗਈਆਂ ਕਵਿਤਾਵਾਂ ਜਾਂ ਬਾਣੀ ਦਾ ਉਹ ਰੂਪ ਹੀ ਪ੍ਰਵਾਨ ਕੀਤਾ ਗਿਆ ਜੋ ਪੰਜਾਬੀ ਸਮਝ ਸਕਦੇ ਸਨ। ਭਾਵੇਂ ਇਹ ਭਾਸ਼ਾ ਹੁਣ ਅਪ੍ਰਚੱਲਿਤ ਤੇ ਪੁਰਾਣੀ ਹੋ ਚੁੱਕੀ ਹੈ, ਫਿਰ ਵੀ ਹਿੰਦੂ ਧਰਮ ਦੇ ਪਿਛੋਕੜ ਵਾਲੇ ਤੇ ਹਿੰਦੀ ਜਾਨਣ ਵਾਲੇ ਵਿਅਕਤੀ ਨੂੰ ਸੌਖਿਆਈ ਨਾਲ ਸਮਝ ਆ ਜਾਂਦੀ ਹੈ। ਇਸ ਧਰਮ ਗ੍ਰੰਥ ਦੇ ਆਕ੍ਰਸ਼ਣ ਦਾ ਮੁੱਖ ਕਾਰਨ ਇਸ ਦੀ ਸਰਲਤਾ ਤੇ ਇਸ ਦੀ ਸਪੱਸ਼ਟਤਾ ਹੈ।

ਆਦਿ ਗ੍ਰੰਥ ਵਿੱਚ ਪੰਜਾਬੀ ਭਾਸ਼ਾ ਦੀਆਂ ਕੁਝ ਕੁ ਸਰਵੋਤਮ ਰਚਨਾਵਾਂ ਹਨ। ਇਸ ਦੇ ਦੋ ਮਹਾਨ ਯੋਗਦਾਨੀ ਨਾਨਕ ਤੇ ਅਰਜਨ, ਮਗਰੋਂ ਆਉਣ ਵਾਲੇ ਕਵੀਆਂ ਦੇ ਪ੍ਰੇਰਨਾ ਸ੍ਰੋਤ ਰਹੇ ਹਨ।

# ਅੰਤਿਕਾ—3
## *ਭਾਈ ਗੁਰਦਾਸ*

ਭਾਈ ਗੁਰਦਾਸ "ਆਦਿ ਗ੍ਰੰਥ" ਦਾ ਕਾਤਬ ਜਾਂ ਲਿਖਾਰੀ ਵਜੋਂ ਕੰਮ ਕਰਦਾ ਸੀ ਜਦੋਂ ਕਿ ਗੁਰੂ ਅਰਜਨ ਲਿਖਵਾਉਂਦੇ ਸਨ। ਪਰ ਉਸ ਨੇ ਆਪ ਵੀ 39 ਵਾਰਾਂ ਦੀ ਪੰਜਾਬੀ ਵਿੱਚ ਤੇ 556 ਕਬਿੱਤਾਂ ਦੀ ਬ੍ਰਿਜ ਭਾਸ਼ਾ ਵਿੱਚ ਰਚਨਾ ਕੀਤੀ, ਜਿਨ੍ਹਾਂ ਵਿੱਚ ਪਹਿਲੀ ਰਚਨਾ ਦਾ ਇਤਿਹਾਸਕ ਤੇ ਧਰਮ-ਸਾਸ਼ਤਰ ਪੱਖੋਂ ਬਹੁਤ ਮਹੱਤਵ ਹੈ। ਕੇਵਲ ਉਹੋ ਹੀ ਕਿਸੇ ਸਿੱਖ ਵੱਲੋਂ ਤੀਸਰੇ, ਚੌਥੇ, ਪੰਜਵੇਂ ਤੇ ਛੇਵੇਂ ਗੁਰੂ ਸਾਹਿਬਾਨ ਦੇ ਸਮੇਂ ਬਾਰੇ ਸੱਚੇ ਤੇ ਭਰੋਸੇਯੋਗ ਹਵਾਲੇ ਹਨ। ਉਸ ਦੀਆਂ ਸਿੱਖ ਰਸਮਾਂ-ਰੀਤਾਂ ਬਾਰੇ ਵਿਆਖਿਆ ਤੇ ਟਿੱਪਣੀਆਂ ਉਸ ਸਮੇਂ ਦੇ ਹਾਲਾਤ ਬਾਰੇ ਮਹੱਤਵਪੂਰਨ ਜਾਣਕਾਰੀ ਦਿੰਦੀਆਂ ਹਨ ਤੇ ਇਸੇ ਕਾਰਨ ਸਿੱਖ "ਧਰਮ-ਗ੍ਰੰਥ" ਨੂੰ ਸਮਝਣ ਲਈ ਉਹਨਾਂ ਦੀ ਵਿਆਖਿਆ ਨੂੰ 'ਕੁੰਜੀ' ਕਿਹਾ ਜਾਂਦਾ ਹੈ।

ਗੁਰਦਾਸ ਦੇ ਜਨਮ ਸਾਲ ਬਾਰੇ ਅਨਿਸ਼ਚਿਤਤਾ ਹੈ। ਬਹੁਤ ਸਾਰੇ ਇਤਿਹਾਸਕਾਰਾਂ ਨੇ ਉਸ ਦਾ ਜਨਮ ਸਮਾਂ ਦੂਸਰੇ ਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਗੁਰਗੱਦੀ ਕਾਲ ਮੰਨਿਆ ਹੈ। ਦੂਸਰਿਆਂ ਦਾ ਵਿਸ਼ਵਾਸ਼ ਹੈ ਕਿ ਉਸ ਦਾ ਜਨਮ ਤੀਸਰੇ ਗੁਰੂ ਅਮਰਦਾਸ ਦੇ ਗੱਦੀ 'ਤੇ ਸੁਸ਼ੋਭਿਤ ਹੋਣ ਤੋਂ ਮਗਰੋਂ ਹੋਇਆ। ਉਹਨਾਂ ਦੀ ਦਲੀਲ ਹੈ ਕਿ ਉਸ ਦਾ ਨਾਮ ਤੀਸਰੇ ਗੁਰੂ ਨੇ ਆਪ ਰੱਖਿਆ ਸੀ; ਕਿਉਂਕਿ ਨਾਮਕਰਨ ਸੰਸਕਾਰ ਜਨਮ ਤੋਂ ਤੁਰੰਤ ਮਗਰੋਂ ਹੀ ਹੁੰਦਾ ਹੈ, ਇਸ ਲਈ ਜਨਮ ਤਾਰੀਖ਼ ਗੁਰੂ ਅਮਰ ਦਾਸ ਦੇ ਸਮੇਂ ਤੋਂ ਪਹਿਲਾਂ ਨਹੀਂ ਹੋ ਸਕਦੀ। ਇਸ ਲਈ ਉਸ ਦਾ ਜਨਮ 1540 ਤੇ 1560 ਦੇ ਵਿਚਕਾਰ ਹੀ ਹੋਇਆ ਹੋਵੇਗਾ।

ਗੁਰਦਾਸ ਦਾਤਾਰ ਚੰਦ ਦਾ ਪੁੱਤਰ ਸੀ ਜੋ ਤੀਸਰੇ ਗੁਰੂ ਦਾ ਛੋਟਾ ਭਰਾ ਸੀ। ਗੁਰਦਾਸ ਦੀ ਪੜ੍ਹਾਈ, ਲਿਖਾਈ ਦਾ ਕੰਮ ਅਮਰਦਾਸ ਨੇ ਆਪਣੇ ਹੱਥ ਵਿੱਚ ਲਿਆ। ਉਹ ਪੜ੍ਹਨ ਵਿੱਚ ਬਹੁਤ ਹੁਸ਼ਿਆਰ ਸੀ ਤੇ ਛੇਤੀ ਹੀ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆਵਾਂ ਦਾ ਮੁੱਖ ਵਿਆਖਿਆਕਾਰ ਬਣ ਗਿਆ। ਅਮਰਦਾਸ ਦੇ ਜੋਤੀ ਜੋਤਿ ਸਮਾਉਣ ਪਿੱਛੋਂ, ਚੌਥੇ ਗੁਰੂ, ਸ੍ਰੀ ਗੁਰੂ ਰਾਮਦਾਸ ਨੇ ਗੁਰਦਾਸ ਨੂੰ ਵਿਧੀ ਪੂਰਵਕ ਧਰਮ ਵਿੱਚ ਪ੍ਰਵੇਸ਼ ਕਰਵਾਇਆ ਤੇ ਉਸ ਨੂੰ ਪ੍ਰਚਾਰਕ ਬਣਾ ਕੇ ਆਗਰੇ ਭੇਜਿਆ। ਰਾਮਦਾਸ ਦੇ ਅਕਾਲ ਚਲਾਣੇ ਪਿੱਛੋਂ ਗੁਰਦਾਸ ਅੰਮ੍ਰਿਤਸਰ ਵਾਪਸ ਆ ਗਿਆ ਤੇ ਰਾਮਦਾਸ ਦੇ ਉਤਰਾਧਿਕਾਰੀ ਗੁਰੂ ਅਰਜਨ ਦੇ ਸਨਮੁਖ ਹੋਇਆ। ਪਹਿਲਾਂ ਉਹ ਪ੍ਰਿਥੀ ਚੰਦ ਨੂੰ ਮਨਾਉਣ ਵਿੱਚ ਲੱਗਾ ਰਿਹਾ ਜਿਹੜਾ ਗੁਰੂ ਸਾਹਿਬ ਦਾ ਵੱਡਾ ਭਰਾ ਸੀ ਤੇ ਆਪ ਹੀ ਮੁਕਾਬਲੇ ਤੇ ਗੱਦੀ ਲਾ ਕੇ ਗੁਰੂ ਬਣ ਬੈਠਾ ਸੀ ਤੇ ਉਸ ਨੇ ਗੁਰੂ ਅਰਜਨ ਵਿਰੁੱਧ ਭੰਡੀ ਪ੍ਰਚਾਰ ਵੀ ਸ਼ੁਰੂ ਕਰ ਰੱਖਿਆ ਸੀ। ਗੁਰਦਾਸ ਨੂੰ ਆਪਣੇ ਉਦੇਸ਼ ਵਿੱਚ ਸਫ਼ਲਤਾ ਨਾ ਮਿਲੀ। ਉਸ ਦੀ 36ਵੀਂ ਵਾਰ ਪ੍ਰਿਥੀ ਚੰਦ ਵਿਰੁੱਧ ਫ਼ਿਟਕਾਰਾਂ ਨਾਲ ਭਰੀ ਹੋਈ ਹੈ।

ਉਹ ਆਪਣੇ ਸੁਆਮੀ (ਗੁਰੂ ਜੀ) ਪਾਸ ਮੁੜ ਆਇਆ ਤੇ ਸਾਰਾ ਧਿਆਨ ਅਕਾਦਮਿਕ (ਪੜ੍ਹਾਈ, ਲਿਖਾਈ) ਕਾਰਜਾਂ ਵੱਲ ਲਾ ਦਿੱਤਾ। 1603 ਈ: ਵਿੱਚ ਜਦੋਂ ਗੁਰੂ ਜੀ ਨੇ ਆਦਿ ਗ੍ਰੰਥ ਦਾ ਸੰਗ੍ਰਹਿ ਕਰਨ ਦਾ ਕੰਮ ਸ਼ੁਰੂ ਕੀਤਾ ਤਾਂ ਉਹਨਾਂ ਨੇ ਲਿਖਾਰੀ ਵਜੋਂ ਗੁਰਦਾਸ ਦੀ ਚੋਣ ਕੀਤੀ। ਇਹ ਗ੍ਰੰਥ 1604 ਦੀਆਂ ਗਰਮੀਆਂ ਵਿੱਚ ਸੰਪੂਰਨ ਹੋਇਆ ਤੇ ਫਿਰ ਇਸ ਨੂੰ ਹਰਿਮੰਦਰ ਵਿੱਚ ਸਥਾਪਤ ਕਰਕੇ ਇਸ ਦਾ ਪ੍ਰਕਾਸ਼ ਕੀਤਾ ਗਿਆ।

ਅਕਬਰ ਬਾਦਸ਼ਾਹ ਨੇ, ਜਦੋਂ ਉਹ ਪੰਜਾਬ ਵਿੱਚੋਂ ਲੰਘ ਰਿਹਾ ਸੀ; ਇਹ ਜਾਣਨ ਲਈ ਕਿ ਇਸ ਦੋਸ਼ ਵਿੱਚ ਕੋਈ ਸਚਾਈ ਹੈ ਜਾਂ ਨਹੀਂ ਕਿ ਇਸ ਵਿੱਚ ਇਸਲਾਮ ਤੇ ਪੈਗੰਬਰ ਮੁਹੰਮਦ ਬਾਰੇ ਟਿੱਪਣੀਆਂ ਹਨ, ਇਸ ਪਵਿੱਤਰ ਗ੍ਰੰਥ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਗੁਰਦਾਸ ਨੂੰ ਬਾਦਸ਼ਾਹ ਕੋਲ ਗ੍ਰੰਥ ਲਿਜਾ ਕੇ ਉਸ ਦੀ ਤਸੱਲੀ ਕਰਾਉਣ ਦਾ ਕਾਰਜ ਸੌਂਪਿਆ ਗਿਆ। ਗ੍ਰੰਥ ਸਾਹਿਬ ਨੂੰ ਤਿੰਨ ਵਾਰ ਅੰਦਾਜ਼ੇ ਨਾਲ ਹੀ ਪ੍ਰਕਾਸ਼ ਕਰਵਾ ਕੇ ਪੜ੍ਹਾਇਆ ਗਿਆ, ਪ੍ਰੰਤੂ ਕਿਸੇ ਵੀ ਥਾਂ ਮੁਸਲਮਾਨਾਂ ਦੀ ਸੰਵੇਦਨਸ਼ੀਲਤਾ ਵਿਰੁੱਧ ਕੁਝ ਨਾ ਮਿਲਿਆ, ਸਗੋਂ ਦੋ ਥਾਵਾਂ ਤੇ ਇਸਲਾਮ ਧਰਮ ਦੀ ਪ੍ਰਸੰਸਾ ਵਿੱਚ ਭਾਵਾਂ ਦੀ ਸੁਰ ਸੁਣਾਈ ਦਿੱਤੀ। ਅਕਬਰ ਨੇ 51 ਸੋਨੇ ਦੀਆਂ ਮੋਹਰਾਂ ਪਵਿੱਤਰ ਗ੍ਰੰਥ ਨੂੰ ਮੱਥਾ ਟੇਕ ਕੇ ਭੇਟ ਕੀਤੀਆਂ ਤੇ ਭਾਈ ਗੁਰਦਾਸ ਨੂੰ ਕਸ਼ਮੀਰੀ ਸ਼ਾਲਾਂ ਦਾ ਮਹਿੰਗਾ ਜੋੜਾ ਭੇਟਾ ਕੀਤਾ।

ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਦੀ ਸ਼ਹਾਦਤ ਪਿੱਛੋਂ ਤੇ ਉਹਨਾਂ ਸਾਲਾਂ ਵਿੱਚ ਜਦੋਂ ਹਰਿਗੋਬਿੰਦ ਸਾਹਿਬ ਗਵਾਲੀਅਰ ਜੇਲ੍ਹ ਵਿੱਚ ਨਜ਼ਰਬੰਦ ਸਨ ਤਾਂ ਸਿੱਖ ਧਰਮ ਸਾਰੇ ਕੰਮ ਜਿਨ੍ਹਾਂ ਭਰੋਸੇਯੋਗ ਵਿਅਕਤੀਆਂ ਹੱਥ ਸੌਂਪ ਦਿੱਤੇ ਗਏ ਸਨ, ਉਹਨਾਂ ਵਿੱਚ ਭਾਈ ਬੁੱਢਾ ਤੇ ਭਾਈ ਗੁਰਦਾਸ ਸ਼ਾਮਲ ਸਨ।

ਗੁਰੂ ਦੀ ਰਿਹਾਈ ਪਿੱਛੋਂ, ਗੁਰਦਾਸ ਨੂੰ ਕਾਬਲ ਵਿੱਚ ਘੋੜੇ ਖ਼ਰੀਦਣ ਭੇਜਿਆ ਗਿਆ। (ਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਹਥਿਆਰਬੰਦ ਕਰਨ ਤੇ ਫ਼ੌਜੀ ਸਿਖਲਾਈ ਦੇਣ ਦਾ ਫ਼ੈਸਲਾ ਕਰ ਲਿਆ ਸੀ।) ਉਹ ਦੇ ਇਹ ਸੌਦਾ ਕਰਨ ਤੋਂ ਪਹਿਲਾਂ ਹੀ ਰੁਪਿਆ ਚੋਰੀ ਹੋ ਗਿਆ ਤੇ ਨਿੰਮੋਝੂਣਾ ਗੁਰਦਾਸ, ਆਪਣੇ ਮਾਲਕ ਦਾ ਸਾਹਮਣਾ ਕਰਨ ਤੋਂ ਬੇਵੱਸ, ਬਨਾਰਸ ਭੱਜ ਗਿਆ। ਉਸ ਨੂੰ ਫੜ ਕੇ ਅੰਮ੍ਰਿਤਸਰ ਲਿਆਂਦਾ ਗਿਆ। ਉਸ ਦੇ ਸੁਆਮੀ ਨੇ ਉਸ ਨੂੰ ਮਾਫ਼ ਕਰ ਦਿੱਤਾ ਤੇ ਉਹ ਫਿਰ ਪਹਿਲਾਂ ਵਾਂਗ ਅੱਡੋ-ਅੱਡੀ ਖਿਲਰੇ ਸਿੱਖ ਸੰਗਠਨ ਦੀ ਏਕਤਾ ਤੇ ਪ੍ਰਬੰਧ ਲਈ ਕੰਮ ਵਿੱਚ ਲੱਗ ਗਿਆ। ਇਸ ਸਮੇਂ ਗੁਰੂ ਦੀਆਂ ਜੁਝਾਰੂ ਗਤੀਵਿਧੀਆਂ ਤੇ ਮੁਸਲਮਾਨਾਂ ਨਾਲ ਵੱਧਦੀ ਨੇੜਤਾ (ਜਿਨ੍ਹਾਂ ਨੇ ਉਸ ਦੇ ਪਿਤਾ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਸੀ) ਨੇ ਸਿੱਖਾਂ ਵਿੱਚ ਕੁਝ ਬੇਚੈਨੀ ਪੈਦਾ ਕਰ ਦਿੱਤੀ। ਗੁਰਦਾਸ ਆਪਣੇ ਸੁਆਮੀ ਦੇ ਪੱਖ ਵਿੱਚ ਅੱਗੇ ਆਏ। ਉਸ ਅਨੁਸਾਰ ਗੁਰੂ ਹਰਿਗੋਬਿੰਦ, "ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ" ਸੀ।

ਗੁਰਦਾਸ ਬ੍ਰਹਮਚਾਰੀ ਰਿਹਾ ਤੇ 1629 ਵਿੱਚ ਗੋਇੰਦਵਾਲ ਵਿੱਚ ਪ੍ਰਲੋਕ ਗਮਨ ਕਰ ਗਿਆ। ਉਸ ਦੀ ਚਿਤਾ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਅੱਗ ਛੁਹਾਈ ਸੀ।

**ਗੁਰਦਾਸ ਦੀਆਂ ਰਚਨਾਵਾਂ ਦੀ ਇਤਿਹਾਸਕ ਮਹੱਤਤਾ**—ਭਾਈ ਗੁਰਦਾਸ ਨੇ ਭਾਵੇਂ ਕੋਈ ਇਤਿਹਾਸ ਰਚਨਾ ਨਹੀਂ ਕੀਤੀ ਪਰ ਉਸ ਦੀ 11ਵੀਂ ਵਾਰ ਵਿੱਚ ਕਈ ਘਟਨਾਵਾਂ ਤੇ ਵਿਅਕਤੀਆਂ ਬਾਰੇ ਐਸੇ ਸੰਕੇਤ ਤੇ ਹਵਾਲੇ ਹਨ ਜੋ ਅੱਜ ਦੇ ਇਤਿਹਾਸਕਾਰ ਲਈ

ਬੜੇ ਮਹੱਤਵਪੂਰਨ ਹਨ। ਉਸ ਦੀਆਂ 39ਵਾਰਾਂ ਵਿੱਚ 85 ਬੰਦ ਐਸੇ ਹਨ; ਜਿਵੇਂ ਵਾਰ ਪਹਿਲੀ ਪਉੜੀ 17-48; ਵਾਰ 11, ਵਾਰ 21 ਪਉੜੀ 13-31, ਵਾਰ 24, ਪਉੜੀ 1-25, ਵਾਰ 26, ਪਉੜੀ 31 ਤੇ 34, ਵਾਰ 30, ਪਉੜੀ 2-3, ਵਾਰ 3, ਪਉੜੀ 12, ਵਾਰ 20, ਪਉੜੀ 1 ਤੇ ਵਾਰ 38 ਪਉੜੀ 20 ਸਾਡਾ ਧਿਆਨ ਖਿੱਚਦੀਆਂ ਹਨ।

ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਕਾਫ਼ੀ ਮਹੱਤਵਪੂਰਨ ਤੇ ਵਿਆਖਿਆ ਯੋਗ ਉਕਾਈਆਂ ਤੇ ਭੁੱਲਾਂ ਰਹਿ ਗਈਆਂ ਹਨ। ਮਿਸਾਲ ਦੇ ਤੌਰ 'ਤੇ ਉਸ ਨੇ ਪਹਿਲੇ ਗੁਰੂ ਸਾਹਿਬਾਨ ਦੇ ਉੱਘੇ ਸਿੱਖਾਂ ਦੀ ਸੂਚੀ ਦਿੱਤੀ ਹੈ ਪ੍ਰੰਤੂ ਉਸ ਵਿੱਚ ਗੁਰੂ ਨਾਨਕ ਦੇ ਉੱਘੇ ਸ਼ਰਧਾਲੂ, ਤਲਵੰਡੀ ਦੇ ਜ਼ਿਮੀਂਦਾਰ, ਰਾਏ ਬੁਲਾਰ ਦਾ ਨਾਮ ਹੀ ਨਹੀਂ ਹੈ ਤੇ ਉਸ ਤੋਂ ਹੋਰ ਮਹੱਤਵਪੂਰਨ ਨਾਮ ਬਾਲਾ ਸੰਧੂ ਦਾ ਵੀ ਰਹਿ ਗਿਆ ਹੈ। ਗੁਰਦਾਸ ਨੇ "ਆਦਿ ਗ੍ਰੰਥ" ਦੇ ਸੰਪਾਦਨ ਬਾਰੇ ਤੇ ਅਕਬਰ ਵੱਲੋਂ ਉਸ ਗ੍ਰੰਥ ਦੀ ਪਰਖ-ਪੜਤਾਲ ਬਾਰੇ ਵੀ ਕੁਝ ਨਹੀਂ ਲਿਖਿਆ। ਪੰਜਵੇਂ ਗੁਰੂ ਦੀ ਸ਼ਹਾਦਤ ਬਾਰੇ ਹਵਾਲਾ ਵੀ ਬੜਾ ਅਸਪੱਸ਼ਟ ਤੇ ਧੁੰਦਲਾ ਹੈ:—

ਲਹਿੰਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ॥
ਦਰਸਨ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ॥
ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ॥
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ॥
ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ॥
ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸੰਗਿ ਜਾਣੀ॥
ਗੁਰ ਅਰਜਨ ਵਿਟਹੁ ਕੁਰਬਾਣੀ॥ (ਵਾਰ 24, ਪਉੜੀ 23)

ਇਸ ਭੁਲੇਖੇ ਦੀ ਇਕੋ ਇਕ ਮੰਨਣ ਯੋਗ ਵਿਆਖਿਆ ਇਹੋ ਦਿੱਤੀ ਜਾ ਸਕਦੀ ਹੈ ਕਿ ਗੁਰਦਾਸ ਦਾ ਮਨੋਰਥ ਪਵਿੱਤਰ ਬਾਣੀ ਵਿੱਚੋਂ ਕੁਝ ਨੁਕਤਿਆਂ ਨੂੰ ਸਪੱਸ਼ਟ ਕਰਨਾ ਤੇ ਸਿੱਖੀ ਜੀਵਨ ਦੇ ਆਦਰਸ਼ਾਂ ਦਾ ਪ੍ਰਚਾਰ ਕਰਨਾ ਸੀ ਨਾ ਕਿ ਇਤਿਹਾਸ ਦੀ ਪੁਸਤਕ ਲਿਖਣਾ ਸੀ।

**ਗੁਰਦਾਸ ਦੀਆਂ ਰਚਨਾਵਾਂ**—ਗੁਰਦਾਸ ਦੀਆਂ ਵਾਰਾਂ ਦਾ ਪੱਧਰ ਇਕੋ ਜਿਹਾ ਨਹੀਂ ਹੈ ਤੇ ਉਸ ਦੀ ਸ਼ੈਲੀ ਵੀ ਗੁੰਝਲਦਾਰ ਹੈ। ਕੁਝ ਤਾਂ ਬੜੀਆਂ ਤਰਤੀਬ ਵਿੱਚ ਹਨ ਤੇ ਇਕਸਾਰ, ਦੂਸਰੀਆਂ ਦੀ ਸ਼ਬਦਾਵਲੀ ਪੁਰਾਣੀ ਤੇ ਅਪ੍ਰਚੱਲਿਤ ਹੈ ਤੇ ਵਿਆਕਰਨ ਦੇ ਨੇਮਾਂ ਦੀ ਉਲੰਘਣਾ ਕਰਦੀ ਹੈ।

ਗੁਰਦਾਸ ਦੀਆਂ ਵਾਰਾਂ ਦਾ ਸੰਸਕਰਨ ਜੋ ਹੁਣ ਪ੍ਰਚੱਲਿਤ ਹੈ, ਉਸ ਵਿੱਚ ਉਸੇ ਨਾਮ ਦੇ ਸ਼ਿਕਾਰਪੁਰ ਦੇ ਸਿੰਧੀ ਕਵੀ ਦੀ ਲਿਖੀ ਹੋਈ 40ਵੀਂ ਵਾਰ ਹੈ। ਸਿੰਧੀ ਕਵੀ ਬੰਦਾ ਬਹਾਦਰ ਦੇ ਸਮੇਂ (1670-1716) ਵਿੱਚ ਹੋਇਆ ਹੈ। ਉਸ ਦੀ ਰਚਨਾ ਭਾਵੇਂ ਉਸੇ ਛੰਦ ਵਿੱਚ ਲਿਖੀ ਹੋਈ ਹੈ, ਜਿਸ ਵਿੱਚ ਪਹਿਲੇ ਗੁਰਦਾਸ ਨੇ ਵਾਰਾਂ ਲਿਖੀਆਂ, ਪਰ ਉਸ ਦੀ ਕਾਵਿ ਵਿਸ਼ੇਸ਼ਤਾ ਵਧੇਰੇ ਚੰਗੀ ਪੱਧਰ ਦੀ ਹੈ ਤੇ ਗੁਰੂ ਗੋਬਿੰਦ ਸਿੰਘ ਦੇ ਆਦਰਸ਼ਾਂ ਤੇ ਮਨੋਰਥਾਂ ਨੂੰ ਵਰਨਣ ਕਰਨ ਲਈ ਆਮ ਹੀ ਹਵਾਲਿਆਂ ਵਜੋਂ ਵਰਤੀ ਗਈ ਹੈ।

# ਅੰਤਿਕਾ—4

# *ਦਸਮ ਗ੍ਰੰਥ*

ਗੁਰੂ ਗੋਬਿੰਦ ਸਿੰਘ ਦੇ ਨਾਮ ਨਾਲ ਮਨਸੂਬ ਕੀਤੀਆਂ ਗਈਆਂ ਰਚਨਾਵਾਂ ਦੇ ਸੰਗ੍ਰਹਿ ਨੂੰ "ਦਸਮ ਗ੍ਰੰਥ" ਜਾਂ "ਦਸਵੇਂ ਪਾਤਸ਼ਾਹ ਕਾ ਗ੍ਰੰਥ" ਕਿਹਾ ਜਾਂਦਾ ਹੈ। ਇਹ ਹੇਠ ਲਿਖੀਆਂ ਅਠਾਰ੍ਹਾਂ ਰਚਨਾਵਾਂ 'ਤੇ ਅਧਾਰਿਤ ਹੈ : ਜਾਪੁ ਸਾਹਿਬ, ਅਕਾਲ ਉਸਤਤਿ, ਬਿਚਿਤ੍ਰ ਨਾਟਕ, ਚੰਡੀ ਚਰਿਤ੍ਰ (ਪਹਿਲਾ), ਚੰਡੀ ਚਰਿਤਰ (ਦੂਜਾ), ਚੰਡੀ ਦੀ ਵਾਰ, ਗਿਆਨ ਪ੍ਰਬੋਧ, ਚੌਬੀਸ ਅਵਤਾਰ, ਮਹਿਦੀ ਮੀਰ ਬੱਧ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਸ਼ਬਦ ਹਜ਼ਾਰੇ, ਸ੍ਰੀ ਮੁਖਵਾਕ ਸ੍ਵੱਯੀਏ, ਖ਼ਾਲਸੇ ਦੀ ਮਹਿਮਾ, ਸ਼ਸ਼ਤਰ-ਨਾਮ ਮਾਲਾ, ਪਾਖਯਾਨ ਚਰਿਤ੍ਰ, ਜ਼ਫ਼ਰਨਾਮਾ ਤੇ ਹਕਾਯਤਾਂ। ਇਹ ਰਚਨਾਵਾਂ ਚਾਰ ਵੱਖ-ਵੱਖ ਭਾਸ਼ਾਵਾਂ ਬ੍ਰਿਜ (ਕਈ ਥਾਂਈਂ ਅਤਿਅੰਤ ਸੰਸਕ੍ਰਿਤਕ ਭਾਸ਼ਾ ਵਿੱਚ) ਹਿੰਦੀ, ਫ਼ਾਰਸੀ ਤੇ ਪੰਜਾਬੀ ਵਿੱਚ ਹਨ।

ਇਸ ਸੰਪਾਦਿਤ ਰਚਨਾ ਨੂੰ ਸੌਖ ਲਈ ਚਾਰ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ : ਮਿਥਿਹਾਸਕ, ਦਾਰਸ਼ਨਿਕ, ਸ੍ਵੈਜੀਵਨੀ ਮੂਲਕ ਤੇ ਪ੍ਰੇਮ ਕਾਵਿ। ਅਧਿਕ ਭਾਗ ਮਿਥਿਹਾਸਕ ਹੈ ਤੇ ਉਹ ਹਿੰਦੂ ਮਿਥਿਹਾਸ ਦੀਅ ਪ੍ਰਸਿੱਧ ਕਥਾਵਾਂ ਦਾ ਪੁਨਰ-ਵਰਨਣ ਹੈ। ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ ਹਿੰਦੂਆਂ ਦੀ ਦੇਵੀ ਦੁਰਗਾ ਦੀਆਂ ਲੜਾਈਆਂ ਦਾ ਵਰਨਣ ਕਰਦੀਆਂ ਹਨ। ਚੌਬੀਸ ਅਵਤਾਰ, ਮਹਿਦੀ ਮੀਰ ਬੱਧ, ਬ੍ਰਹਮਾ ਅਵਤਾਰ ਤੇ ਰੁਦ੍ਰ ਅਵਤਾਰ ਵੀ ਉਸ ਤਰ੍ਹਾਂ ਹੀ ਹਿੰਦੂ ਤ੍ਰੈਮੂਰਤੀ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਦੇ ਵੱਖ-ਵੱਖ ਪਹਿਲੂਆਂ ਦੇ ਪੁਨਰ ਅਵਤਰਨ ਦੀਆਂ ਕਥਾਵਾਂ ਹਨ।

'ਜਾਪੁ ਸਾਹਿਬ' (ਜੋ ਗੁਰੂ ਨਾਨਕ ਦੇ "ਜਪੁਜੀ" ਤੋਂ ਭਿੰਨ ਹੈ), ਅਕਾਲ ਉਸਤਤਿ, ਗਿਆਨ ਪ੍ਰਬੋਧ, ਸ਼ਬਦ ਹਜ਼ਾਰੇ ਤੇ ਕੁਝ ਸ਼ਬਦ ਦਾਰਸ਼ਨਿਕਤਾ ਤੇ ਭਗਤੀ ਭਾਵ ਸਬੰਧੀ ਹਨ ਤੇ ਉਹਨਾਂ ਦੀ ਵਰਤੋਂ ਗੁਰੂ ਜੀ ਦੇ ਸਮੇਂ ਤੋਂ ਹੀ ਸਿੱਖ ਅਰਦਾਸ ਅਤੇ ਧਾਰਮਿਕ ਗੀਤਾਂ ਵਿੱਚ ਕੀਤੀ ਜਾਂਦੀ ਰਹੀ ਹੈ।

ਬਹੁਤ ਸਾਰੀਆਂ ਰਚਨਾਵਾਂ ਵਿੱਚ ਰਚਨਾ ਦਾ ਸਥਾਨ ਤੇ ਸਮਾਂ ਦਿੱਤਾ ਹੋਇਆ ਹੈ, ਜਿਸ ਨਾਲ ਸਾਨੂੰ ਗੁਰੂ ਜੀ ਦੀਆਂ ਗਤੀਵਿਧੀਆਂ ਬਾਰੇ ਸਹਾਇਤਾ ਮਿਲਦੀ ਹੈ। ਬਚਿਤ੍ਰ ਨਾਟਕ ਵਿਸ਼ੇਸ਼ ਕਰਕੇ ਗੁਰੂ ਜੀ ਦੇ ਉਦੇਸ਼ ਨੂੰ ਸਮਰਪਿਤ ਹੈ ਤੇ ਉਸ ਦੀ ਆਤਮ-ਕਥਾ ਸਬੰਧੀ ਹੈ। ਉਸ ਹੀ ਵਰਗ ਵਿੱਚ ਜ਼ਫ਼ਰਨਾਮਾ ਆਉਂਦਾ ਹੈ, ਭਾਵੇਂ ਸੰਦਰਭ ਵੱਖਰਾ ਹੈ ਜਿਹੜਾ ਗੁਰੂ ਜੀ ਨੇ "ਜਿੱਤ ਦੇ ਪੱਤਰ" ਦੇ ਰੂਪ ਵਿੱਚ ਲੜਾਈ ਵਿੱਚ ਹਾਰਾਂ ਖਾਣ ਤੇ ਚਾਰੇ ਪੁੱਤਰਾਂ ਦੇ ਮਾਰੇ ਜਾਣ ਪਿੱਛੋਂ ਸਮਰਾਟ ਔਰੰਗਜ਼ੇਬ ਨੂੰ ਉਸ ਦੀ ਆਤਮ-ਸਮਰਪਣ ਕਰ ਦੇਣ ਦੀ ਸਲਾਹ ਦੇ ਉੱਤਰ ਵਜੋਂ ਲਿਖਿਆ।

ਪਾਖਿਯਾਨ ਚਰਿਤ੍ਰ ਤੇ "ਹਕਾਇਤਾਂ" ਭ੍ਰਿਸ਼ਟ ਤੇ ਰਸਾਤਲ ਵਿੱਚ ਗਿਰੇ ਹੋਏ ਸਮਾਜ

ਦੀਆਂ ਇਸਤਰੀਆਂ ਦੇ ਚਲਿੱਤਰਾਂ ਦੀਆਂ ਕਹਾਣੀਆਂ ਹਨ। ਕਹਾਣੀਆਂ ਮੌਲਿਕ ਨਹੀਂ ਹਨ ਤੇ ਪ੍ਰੇਮ-ਕ੍ਰੀੜਾ ਨਾਲ ਲਬਰੇਜ਼ ਹਨ।

**ਸੰਪਾਦਨਾ ਦੀ ਮਿਤੀ—**ਬਹੁਤ ਸਾਰਾ ਗ੍ਰੰਥ ਗੁਰੂ ਜੀ ਦੇ ਅਨੰਦਪੁਰ ਨਿਵਾਸ ਸਮੇਂ ਸੰਪਾਦਿਤ ਕੀਤਾ ਗਿਆ ਸੀ ਜਿੱਥੇ ਗੁਰੂ ਜੀ 1674 ਈ: ਨੂੰ 8 ਸਾਲ ਦੀ ਉਮਰ ਵਿੱਚ ਆਏ ਸਨ ਤੇ ਜਿਹੜਾ ਉਹਨਾਂ ਨੂੰ 30 ਸਾਲ ਮਗਰੋਂ ਛੱਡਣਾ ਪਿਆ। 1704 ਵਿੱਚ ਅਨੰਦਪੁਰ ਦੇ ਕਿਲ੍ਹੇ ਵਿੱਚੋਂ ਘੇਰਾ ਤੋੜਕੇ ਜਾਣ ਮਗਰੋਂ ਉਹ ਦਮਦਮਾ ਪਿੰਡ ਚਲੇ ਗਏ ਜਿੱਥੇ ਉਹਨਾਂ ਨੇ ਵਧੇਰੇ ਸੁਰੱਖਿਅਤ ਹੋ ਕੇ ਆਪਣੇ ਪੂਰਵਜਾਂ ਦੀਆਂ ਰਚਨਾਵਾਂ ਦੇ ਉਤਾਰੇ ਵੀ ਕੀਤੇ ਤੇ ਦਸਮ ਗ੍ਰੰਥ ਦੇ ਕੁਝ ਭਾਗ ਦੁਬਾਰਾ ਲਿਖੇ। ਇਸ ਸਾਹਿਤਕ ਗਤੀਵਿਧੀ ਕਾਰਨ ਦਮਦਮਾ, ਕਾਸ਼ੀ ਜਾਂ ਸਿੱਖਾਂ ਦੇ ਬਨਾਰਸ ਵਜੋਂ ਪ੍ਰਸਿੱਧ ਹੋ ਗਿਆ। ਇਹ ਗੱਲ ਦਿਮਾਗ਼ ਵਿੱਚ ਰੱਖਣੀ ਚਾਹੀਦਾ ਹੈ ਕਿ ਗੁਰੂ ਜੀ ਦਮਦਮਾ ਸਾਹਿਬ ਕੁਝ ਮਹੀਨਾ ਹੀ ਠਹਿਰੇ ਸਨ।

**ਦਸਮ ਗ੍ਰੰਥ ਦੇ ਵਰਤਮਾਨ ਸੰਸਕਰਨ—**ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਦੇ ਸੰਗ੍ਰਹਿ ਤਿਆਰ ਕਰਨ ਦਾ ਕਾਰਜ ਉਹਨਾਂ ਦੇ ਪੈਰੋਕਾਰ ਤੇ ਸਾਥੀ ਭਾਈ ਮਨੀ ਸਿੰਘ ਨੇ ਆਪਣੇ ਹੱਥ ਵਿੱਚ ਲਿਆ ਤੇ ਇਸ ਨੂੰ 9 ਸਾਲਾਂ ਵਿੱਚ ਪੂਰਾ ਕੀਤਾ। ਉਸ ਨੇ ਕੁਝ ਉਤਾਰੇ ਤਾਂ ਦੂਸਰੇ ਪੈਰੋਕਾਰਾਂ ਤੋਂ ਪ੍ਰਾਪਤ ਕੀਤੇ ਤੇ ਜੋ ਖੱਪੇ ਰਹਿ ਗਏ ਉਹਨਾਂ ਨੂੰ ਆਪਣੀ ਯਾਦ ਸ਼ਕਤੀ ਦੇ ਸਹਾਰੇ ਪੂਰਾ ਕੀਤਾ। ਦਸਮ ਗ੍ਰੰਥ ਦੇ ਭਿੰਨ-ਭਿੰਨ ਸੰਪਾਦਿਤ ਗ੍ਰੰਥ ਮਿਲਦੇ ਹਨ ਤੇ ਹੋਰ ਵੀ ਖੋਜ ਜਾਰੀ ਹੈ। ਉਹਨਾਂ ਵਿੱਚ ਦੂਸਰਿਆਂ ਦੇ ਟਾਕਰੇ ਤੇ ਤਿੰਨ ਵਧੇਰੇ ਪ੍ਰਸਿੱਧ ਸੰਪਾਦਿਤ ਗ੍ਰੰਥ ਹਨ : ਇਕ ਭਾਈ ਮਨੀ ਸਿੰਘ ਵੱਲੋਂ ਆਪਣੇ ਹੱਥਾਂ ਨਾਲ ਲਿਖਿਆ ਹੋਇਆ ਹੈ ਜੋ ਨਵੀਂ ਦਿੱਲੀ ਦੇ ਗੁਲਾਬ ਸਿੰਘ ਸੇਠੀ ਪਾਸ ਹੈ, ਦੂਸਰੀਆਂ ਦੋ ਜਿਲਦਾਂ ਗੁਰਦੁਆਰਾ ਪਟਨਾ ਸਾਹਿਬ ਅਤੇ ਸੰਗਰੂਰ ਵਿੱਚ ਹਨ। ਜਿਹੜਾ ਸੰਸਕਰਨ ਸਿੰਘ ਸਭਾ ਨੇ ਤਿਆਰ ਕੀਤਾ ਹੈ ਤੇ ਜੋ ਆਮ ਹੀ ਛਪਿਆ ਹੋਇਆ ਮਿਲਦਾ ਹੈ, ਉਹ ਭਾਈ ਮਨੀ ਸਿੰਘ ਦੇ ਨਾਮ ਨਾਲ ਜੁੜੇ ਸੰਸਕਰਨ ਦੇ ਅਨੁਸਾਰ ਹੀ ਹੈ।

## ਦਸਮ ਗ੍ਰੰਥ ਦੀਆਂ ਰਚਨਾਵਾਂ ਦੀ ਪਰਮਾਣਿਕਤਾ

ਇਸ ਵਿਸ਼ੇ 'ਤੇ ਵਿਦਵਾਨਾਂ ਦੇ ਵੱਖ-ਵੱਖ ਮੱਤ ਹਨ। 1896 ਵਿੱਚ ਸਿੰਘ ਸਭਾ ਵੱਲੋਂ ਧਰਮ ਸ਼ਾਸ਼ਤਰੀਆਂ ਦਾ ਇਕ ਪੰਚ ਮੰਡਲ ਵੱਖ-ਵੱਖ ਗ੍ਰੰਥਾਂ ਦੀ ਪਰਖ਼ ਕਰਕੇ ਪ੍ਰਮਾਣਿਕ ਸੰਸਕਰਨ ਤਿਆਰ ਕਰਨ ਲਈ ਕਾਇਮ ਕੀਤਾ ਗਿਆ ਸੀ। ਉਹਨਾਂ ਨੇ 32 ਸੰਸਕਰਨਾਂ ਬਾਰੇ ਵਿਚਾਰ ਕਰਕੇ ਹੁਣ ਵਾਲੇ ਦਸਮ ਗ੍ਰੰਥ ਦਾ ਪ੍ਰਚੱਲਿਤ ਸੰਸਕਰਨ ਤਿਆਰ ਕੀਤਾ। ਉਹਨਾਂ ਦਾ ਮੱਤ ਸੀ ਕਿ ਗੁਰੂ ਗੋਬਿੰਦ ਸਿੰਘ ਦੇ ਨਾਮ ਨਾਲ ਜੋੜੀਆਂ ਜਾਂਦੀਆਂ ਸਾਰੀਆਂ ਰਚਨਾਵਾਂ, ਅਸਲ ਵਿੱਚ ਉਹਨਾਂ ਦੀਆਂ ਹੀ ਕ੍ਰਿਤਾਂ ਹਨ। ਇਸ ਵਿਚਾਰ ਦਾ ਬਹੁ-ਗਿਣਤੀ ਵਿਦਵਾਨ ਸਮਰਥਨ ਕਰਦੇ ਹਨ ਜਿਨ੍ਹਾਂ ਵਿੱਚ ਡਾ. ਡੀ.ਪੀ.ਅਸ਼ਟਾ, ਡਾ ਤ੍ਰਿਲੋਚਨ ਸਿੰਘ ਤੇ ਡਾ. ਮੋਹਨ ਸਿੰਘ (ਜਿਸ ਨੇ ਪਹਿਲਾਂ ਅਸਹਿਮਤੀ ਪ੍ਰਗਟ ਕੀਤੀ ਸੀ) ਦੇ ਨਾਮ ਸ਼ਾਮਿਲ ਹਨ।

ਮੈਕਾਲਿਫ਼, ਕਨਿੰਘਮ, ਨਾਰੰਗ ਤੇ ਬੈਨਰਜੀ ਇਹ ਨਹੀਂ ਮੰਨਦੇ ਕਿ ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਗੁਰੂ ਗੋਬਿੰਦ ਸਿੰਘ ਦੀਆਂ ਹਨ। ਲੇਖਕ ਵੀ ਹੇਠ ਲਿਖੇ ਕਾਰਨਾਂ ਕਰਕੇ ਉਹਨਾਂ ਨਾਲ ਸਹਿਮਤ ਹੈ।

ਇੰਨੇ ਵੱਡੇ ਆਕਾਰ ਦੀ ਰਚਨਾ ਕਰਨ ਲਈ ਗੁਰੂ ਜੀ ਪਾਸ ਇੰਨਾ ਸਮਾਂ ਨਹੀਂ ਸੀ। ਸ਼ਬਦ ਭੰਡਾਰ, ਪੁਰਾਤਨ ਗ੍ਰੰਥਾਂ ਤੇ ਭਾਸ਼ਾਵਾਂ ਦਾ ਗਿਆਨ ਤੇ ਲਿਖਣ ਸ਼ੈਲੀ ਇਕ ਪ੍ਰੌੜ੍ਹ

ਦਿਮਾਗ਼ ਦਾ ਸੰਕੇਤ ਦਿੰਦੇ ਹਨ ਤੇ ਗੁਰੂ ਗੋਬਿੰਦ ਸਿੰਘ ਭਾਵੇਂ ਕਿੰਨੇ ਹੀ ਪ੍ਰੌੜ੍ਹ ਬਾਲ ਬੁੱਧ ਹੁੰਦੇ ਤਾਂ ਵੀ ਉਹ 18 ਸਾਲ ਦੀ (ਭਾਵ 1684 ਤੋਂ ਪਹਿਲਾਂ) ਉਮਰ ਤੋਂ ਪਹਿਲਾਂ ਇਸ ਗ੍ਰੰਥ ਵਿਚਲੀਆਂ ਬਹੁਤੀਆਂ ਰਚਨਾਵਾਂ ਦੀ ਰਚਨਾ ਨਹੀਂ ਕਰ ਸਕਦੇ ਸਨ। ਨਾ ਹੀ ਉਹ 1699 ਈ: ਤੋਂ ਮਗਰੋਂ ਇਹਨਾਂ ਦੀ ਰਚਨਾ ਕਰ ਸਕਦੇ ਸਨ ਜਦੋਂ ਉਹਨਾਂ ਨੇ ਮੁਗਲ ਅਤਿਆਚਾਰ ਦਾ ਖ਼ਾਤਮਾ ਕਰਨ ਦਾ ਬੀੜਾ ਉਠਾਇਆ। ਇਕ ਪਤੀ ਤੇ ਚਾਰ ਪੁੱਤਰਾਂ ਦੇ ਪਿਤਾ ਵਜੋਂ ਆਪਣੀਆਂ ਘਰੇਲੂ ਜ਼ਿੰਮੇਵਾਰੀਆਂ ਨਿਭਾਹੁਣ ਤੋਂ ਬਿਨਾਂ, ਉਹ ਇਹਨਾਂ ਸਾਲਾਂ ਵਿੱਚ ਆਪਣੇ ਤੇਜ਼ੀ ਨਾਲ ਵਿਕਾਸ ਕਰ ਰਹੇ ਸੰਗਠਨ ਦੀਆਂ ਗਤੀਵਿਧੀਆਂ ਦਾ ਸੰਚਾਲਨ ਕਰਨ ਤੇ ਧਾਰਮਿਕ ਅਗਵਾਈ ਦੇਣ ਵਿੱਚ ਰੁੱਝੇ ਹੋਏ ਸਨ। ਉਹ ਸੈਨਿਕ ਭਰਤੀ ਕਰਨ, ਫ਼ੌਜ ਨੂੰ ਸਿਖਲਾਈ ਦੇਣ, ਕਿਲ੍ਹੇ ਉਸਾਰਨ ਤੇ ਯੁੱਧ ਲੜਨ ਵਿੱਚ ਵੀ ਲੱਗੇ ਰਹੇ। ਇਸ ਗੱਲ ਦੀ ਬੜੀ ਘੱਟ ਸੰਭਾਵਨਾ ਹੈ ਕਿ ਉਹ ਇਸ ਸਮੇਂ ਬਾਣੀ ਜਾਂ ਕਾਵਿ ਦੀ ਰਚਨਾ ਕਰਨ ਵਿੱਚ ਲੱਗੇ ਰਹੇ ਹੋਣ। ਸਿਰਫ਼ ਉਹੋ ਭਾਗ ਹੀ ਨਿਸ਼ਚਿਤ ਤੌਰ 'ਤੇ ਉਹਨਾਂ ਦੇ ਲਿਖੇ ਹੋਏ ਮੰਨੇ ਜਾ ਸਕਦੇ ਹਨ, ਜਿਹੜੇ ਉਹਨਾਂ ਦੀ ਆਗਿਆ ਨਾਲ ਸਿੱਖ ਮਰਯਾਦਾ ਤੇ ਅਰਦਾਸ ਦਾ ਭਾਗ ਬਣੇ ਜਾਂ ਫਿਰ ਉਹਨਾਂ ਦੀ ਆਤਮ-ਕਥਾ। ਅਜਿਹੀਆਂ ਰਚਨਾਵਾਂ ਹਨ—ਜਾਪੁ ਸਾਹਿਬ, ਅਕਾਲ ਉਸਤਤਿ, ਗਿਆਨ ਪ੍ਰਬੋਧ, ਸ਼ਬਦ ਹਜ਼ਾਰੇ, ਚੌਪਈਆਂ, ਬਚਿੱਤ੍ਰ ਨਾਟਕ ਤੇ ਜ਼ਫ਼ਰਨਾਮਾ।

ਉਸ ਦੇ ਦਰਬਾਰ ਦੇ ਲਿਖਾਰੀਆਂ ਨੇ ਗੁਰੂ ਜੀ ਵੱਲੋਂ ਰਚਨਾ ਕਰਨ ਉਪਰੰਤ ਤੁਰੰਤ ਹੀ ਉਤਾਰੇ ਕਰ ਲਏ ਹੋਣਗੇ ਤੇ ਫਿਰ ਉਹ ਸਿੱਖ ਭਾਈਚਾਰੇ ਜਾਂ ਸੰਗਤ ਵਿੱਚ ਵੰਡ ਦਿੱਤੇ ਹੋਣਗੇ ਤਾਂ ਜੋ ਨਿਤਨੇਮ, ਅਰਦਾਸ ਤੇ ਧਾਰਮਿਕ ਕਾਰਜਾਂ ਲਈ ਉਹਨਾਂ ਨੂੰ ਵਰਤਿਆ ਜਾ ਸਕੇ।

ਇਹ ਸੰਭਵ ਹੈ ਕਿ ਇਹਨਾਂ ਤੋਂ ਬਿਨਾਂ ਗੁਰੂ ਗੋਬਿੰਦ ਸਿੰਘ ਨੇ ਕੁਝ ਹੋਰ ਬਾਣੀ ਦੀ ਰਚਨਾ ਵੀ ਕੀਤੀ ਹੋਵੇ ਪਰ ਕਿਉਂਕਿ ਉਹਨਾਂ ਦੀ ਧਾਰਮਿਕ ਪੱਖੋਂ ਰਚਨਾ ਨਹੀਂ ਕੀਤੀ ਗਈ ਸੀ, ਇਸ ਕਰਕੇ ਉਹਨਾਂ ਨੂੰ ਉਹਨਾਂ ਦੇ 52 ਕਵੀਆਂ ਦੀਆਂ ਰਚਨਾਵਾਂ ਨਾਲੋਂ ਨਿਖੇੜ ਕੇ ਵੇਖਣਾ ਮੁਸ਼ਕਿਲ ਹੈ ਜਿਨ੍ਹਾਂ ਦੀ ਉਹਨਾਂ ਨੇ ਸਰਪ੍ਰਸਤੀ ਕੀਤੀ ਸੀ। ਉਹਨਾਂ ਵਿੱਚ ਸਭ ਤੋਂ ਵੱਧ ਵਿਵਾਦ ਦਾ ਵਿਸ਼ਾ ਪਾਖਿਯਾਤ ਚਰਿਤ੍ਰ ਦੇ ਕਾਮ ਸਬੰਧੀ ਕੁਝ ਅੰਸ਼ ਹਨ। ਮੂਲ ਰਚਨਾ ਵਿੱਚ ਵੀ ਉਸ ਦੇ ਕਾਫ਼ੀ ਪ੍ਰਮਾਣ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਉਹ ਭਾਗ ਗੁਰੂ ਗੋਬਿੰਦ ਸਿੰਘ ਨੇ ਨਹੀਂ ਲਿਖੇ ਸਨ।

ਜਿਹੜੇ ਵਿਦਵਾਨ ਸਾਰਾ ਗ੍ਰੰਥ ਹੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਮੰਨਦੇ ਹਨ, ਉਹਨਾਂ ਵੱਲੋਂ ਜੋ ਸਭ ਤੋਂ ਵਧੇਰੇ ਭਰੋਸੇਯੋਗ ਪ੍ਰਮਾਣ ਦਿੱਤਾ ਜਾਂਦਾ ਹੈ ਉਹ ਭਾਈ ਮਨੀ ਸਿੰਘ ਵੱਲੋਂ ਮਾਤਾ ਸੁੰਦਰੀ (ਗੁਰੂ ਜੀ ਦੀ ਵਿਧਵਾ) ਨੂੰ ਅਪ੍ਰੈਲ 1716 ਵਿੱਚ ਲਿਖਿਆ ਪੱਤਰ ਹੈ, ਜੋ ਇਸ ਤਰ੍ਹਾਂ ਹੈ : "ਮੈਂ ਜੋ ਗ੍ਰੰਥ ਭੇਜੇ ਹਨ, ਉਹਨਾਂ ਵਿੱਚ ਸੁਆਮੀ ਵੱਲੋਂ ਲਿਖਿਆ 303 ਤ੍ਰੀਆ "ਚਿਰਿਤ੍ਰ ਉਪਾਖਿਯਾਨ" ਹੈ। ਡਾ. ਅਸ਼ਟਾ ਤੇ ਡਾ. ਤ੍ਰਿਲੋਚਨ ਸਿੰਘ, ਦੋਹਾਂ ਨੇ ਸਾਹਿਬ ਦੇ 303 ਚਿਰਿਤ੍ਰ ਉਪਾਖਿਯਾਨ ਦਾ ਅਨੁਵਾਦ "ਸਾਹਿਬ ਵੱਲੋਂ ਲਿਖੇ" ਹੋਏ ਅਨੁਵਾਦ ਕੀਤਾ ਹੈ। ਜਦੋਂ ਕਿ ਮੂਲ ਪੱਤਰ ਵਿੱਚ ਇਸ ਤਰ੍ਹਾਂ ਦਾ ਕੋਈ ਨਿਸ਼ਚਾ ਨਹੀਂ ਹੈ। ਸ਼ਬਦ 'ਦੇ' ਦਾ ਇਹ ਭਾਵ ਉੱਕਾ ਹੀ ਨਹੀਂ ਕਿ "ਸੁਆਮੀ' ਨੇ ਲਿਖੀਆਂ ਹਨ। ਇਸ ਦਾ ਇਹ ਭਾਵ ਤਾਂ ਹੋ ਸਕਦਾ ਹੈ ਕਿ ਉਹਨਾਂ ਦਾ ਸਬੰਧ ਗੁਰੂ ਜੀ ਦੇ ਰਚੇ ਹੋਏ ਗ੍ਰੰਥ ਨਾਲ ਵੀ ਹੋ ਸਕਦਾ ਹੈ। ਇਸ ਦੇ ਬਿਨਾਂ "ਤ੍ਰਿਆ ਚਿਰਿਤ੍ਰ ਉਪਾਖਿਯਾਨ"

ਜਿਵੇਂ ਇਹ ਅੱਜਕੱਲ੍ਹ ਦਸਮ ਗ੍ਰੰਥ ਵਿੱਚ ਹਨ ਉਸ ਵਿੱਚ ਕਹਾਣੀਆਂ ਦੀ ਗਿਣਤੀ 303 ਨਹੀਂ 404 ਹੈ। ਜੋ ਮਨੀ ਸਿੰਘ ਨੇ ਖ਼ਤ ਦੇ ਨਾਲ ਭੇਜੀਆਂ ਉਹ ਨਿਰਸੰਦੇਹ ਦਸਮ ਗ੍ਰੰਥ ਦੇ ਵਰਤਮਾਨ ਸਰੂਪ ਵਿਚਲੀਆਂ ਕਹਾਣੀਆਂ ਨਹੀਂ ਸਨ।

ਮਨੀ ਸਿੰਘ ਦੇ ਨਾਮ ਨਾਲ ਮਨਸੂਬ ਕੀਤੇ ਗਏ ਦਸਮ ਗ੍ਰੰਥ ਵਿੱਚ ਇਹ ਵੀ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ 1, 25,000 ਸ਼ਿਅਰ ਰਚੇ ਗਏ ਸਨ। ਖਰੜੇ ਦੇ ਪੰਨਾ 615 ਜੋ ਕਿ ਗੁਲਾਬ ਸਿੰਘ ਸੇਠੀ ਦੇ ਪਾਸ ਹੈ, ਵਿੱਚ ਸਪੱਸ਼ਟ ਲਿਖਿਆ ਕਿ ਕੁਲ ਸਲੋਕਾਂ ਦੀ ਗਿਣਤੀ 1, 25000 ਹੈ।

ਇਸ ਤਰ੍ਹਾਂ ਸਪੱਸ਼ਟ ਹੈ ਕਿ ਵਿਚਾਰ ਅਧੀਨ ਗ੍ਰੰਥ ਦੀ ਰਚਨਾ ਦਾ ਕੇਵਲ ਦਸਵਾਂ ਹਿੱਸਾ ਹੈ ਤੇ ਇਸ ਤਰ੍ਹਾਂ ਦਸਮ ਦਾ ਅਰਥ ਹੈ ਦਸਵਾਂ ਹਿੱਸਾ ਹੈ ਨਾ ਕਿ ਦਸਵਾਂ ਗੁਰੂ। ਕਾਵਿ-ਪੰਗਤੀਆਂ ਇਸ ਤਰ੍ਹਾਂ ਹਨ—

ਸਵਾ ਲਾਖ ਛੰਦ ਅਗੇ ਸੋਇ॥
ਇਸ ਮੇਂ ਏਕ ਘਟ ਨਾਂਹਿ ਹੋਇ॥

ਦਸਮ ਗ੍ਰੰਥ ਦੀਆਂ ਮਿਥਿਹਾਸਕ ਰਚਨਾਵਾਂ ਉਸ ਸਮੇਂ ਦੇ ਪ੍ਰਚੱਲਿਤ ਨਮੂਨੇ ਤੇ ਸ਼ੈਲੀ ਅਨੁਸਾਰ ਹਨ। ਉਹ ਸਮਾਂ ਸਾਹਿਤ ਵਿਚਾਰਾਂ ਦੀ ਚੋਰੀ ਦਾ ਯੁੱਗ ਸੀ ਤੇ ਉਸ ਵਿੱਚ ਬਹੁਤ ਸਾਰੀ ਵਰਤੀ ਗਈ ਬਿੰਬਾਵਲੀ ਬ੍ਰਿਜ ਤੇ ਹਿੰਦੀ ਵਿੱਚ ਆਮ ਵਰਤੀ ਜਾਂਦੀ ਸੀ। ਇਸ ਗੱਲ ਦੀ ਜ਼ਬਰਦਸਤ ਸੰਭਾਵਨਾ ਹੈ ਕਿ 52 ਕਵੀ ਜੋ ਨਿਸ਼ਚਿਤ ਤੌਰ 'ਤੇ ਸਾਰੇ ਹੀ ਕਰਤਾਰੀ ਕਾਵਿਕ ਪ੍ਰਤਿਭਾ ਦੇ ਸੁਆਮੀ ਨਹੀਂ ਸਨ ਉਹ ਕਾਫ਼ੀ ਸਾਰੀਆਂ ਯਾਦ ਕੀਤੀਆਂ ਕਵਿਤਾਵਾਂ ਦੇ ਹਿੱਸੇ ਲੈ ਆਏ ਜੋ ਗ੍ਰੰਥ ਦਾ ਭਾਗ ਬਣ ਗਏ। ਸਿਰਖੰਡੀ ਛੰਦ ਵਿੱਚ ਬੀਰ ਰਸੀ ਰਚਨਾ ਇਸ ਨਕਲ ਕੀਤੇ ਨਮੂਨਿਆਂ ਨਾਲੋਂ ਵੱਖਰੀ ਹੈ ਤੇ ਜ਼ਰੂਰ ਹੀ ਉਸ ਦੀ ਰਚਨਾ ਅਨੰਦਪੁਰ ਵਿੱਚ ਕੀਤੀ ਗਈ ਹੋਵੇਗੀ। ਫ਼ਾਰਸੀ ਦੀਆਂ ਕਹਾਣੀਆਂ ਹਕਾਇਤਾਂ ਵੀ ਪ੍ਰਸਿੱਧ ਫ਼ਾਰਸੀ ਰਚਨਾਵਾਂ ਦਾ ਪ੍ਰਤਿਰੂਪ ਜਾਂ ਉਤਾਰਾ ਹੀ ਹਨ।

ਇਸ ਗੱਲ ਦੀ ਉੱਕਾ ਹੀ ਕੋਈ ਸੰਭਾਵਨਾ ਨਹੀਂ ਹੈ ਕਿ ਸਿੱਖਾਂ ਦੇ ਰੂਹਾਨੀ ਆਗੂ ਨੇ ਆਪਣਾ ਨਾਮ "ਪਾਖਿਯਾਨ ਚਿਰਿਤ੍ਰ" ਨਾਲ ਜੋੜਨ ਦੀ ਆਗਿਆ ਦਿੱਤੀ ਹੋਵੇਗੀ। ਦਸ਼ਮ ਗ੍ਰੰਥ ਦੇ ਵਿੱਚ ਮਿਲਦੇ ਕੁਝ ਕਾਮ ਚੇਸ਼ਟਾ ਨਾਲ ਭਰਪੂਰ ਅੰਸ਼ ਉਸ ਦੇ ਉੱਤਮ ਚਰਿਤਰ ਤੇ ਉਸ ਦੇ ਯੋਧਿਆਂ ਵਾਲੀ ਕਰੜੀ ਘਾਲਣਾ ਤੇ ਸਾਦਗੀ ਵਾਲੇ ਜੀਵਨ ਨਾਲ ਮੇਲ ਨਹੀਂ ਖਾਂਦੇ।

ਇਹੋ ਸਿੱਟਾ ਨਿਕਲਦਾ ਹੈ ਕਿ ਦਸਮ ਗ੍ਰੰਥ ਦੀ ਬਹੁਤੀ ਰਚਨਾ ਗੁਰੂ ਗੋਬਿੰਦ ਸਿੰਘ ਦੀ ਨਹੀਂ ਹੈ ਸਗੋਂ ਉਸ ਦੇ ਦਰਬਾਰੀ ਕਵੀਆਂ ਦੀ ਰਚਨਾ ਹੈ। ਕੇਵਲ ਉਹੋ ਭਾਗ ਹੀ ਨਿਸ਼ਚੇ ਨਾਲ ਗੁਰੂ ਜੀ ਨਾਲ ਜੋੜੇ ਜਾ ਸਕਦੇ ਹਨ ਜਿਹੜੇ ਉਹਨਾਂ ਨੇ ਆਪਣੇ ਜੀਵਨ ਕਾਲ ਵਿੱਚ ਆਪਣੇ ਪੈਰੋਕਾਰਾਂ ਨੂੰ ਅਰਦਾਸ ਦਾ ਭਾਗ ਬਣਾ ਕੇ ਅੰਮ੍ਰਿਤ ਛਕਾਉਣ ਵੇਲੇ ਤੇ ਹੋਰ ਨਿਤਨੇਮ ਦੀ ਮਰਯਾਦਾ ਨਿਬਾਹੁਣ ਸਮੇਂ ਪੜ੍ਹਨ ਦਾ ਹੁਕਮ ਦਿੱਤਾ। ਉਹਨਾਂ ਦੀ ਦੂਸਰੀਆਂ ਰਚਨਾਵਾਂ ਰਚਣ ਵਿੱਚ ਵੀ ਭਾਵੇਂ ਕੋਈ ਭੂਮਿਕਾ ਹੋਵੇ ਪ੍ਰੰਤੂ ਕੋਈ ਦੋ ਟੁੱਕ ਫ਼ੈਸਲਾ ਘਾਤਕ ਹੋਵੇਗਾ।

## ਭਾਸ਼ਾ ਤੇ ਸਾਹਿਤਕ ਵਿਸ਼ੇਸ਼ਤਾ

ਦਸਮ ਗ੍ਰੰਥ ਦੀ ਭਾਸ਼ਾ ਬ੍ਰਿਜ ਹੈ ਤੇ ਇਕ ਪਾਸੇ ਉਹ ਸੰਸਕ੍ਰਿਤ ਨਾਲ ਜਾ ਮਿਲਦੀ ਹੈ ਤੇ ਕਈ ਥਾਂਈਂ ਗੱਲਬਾਤ ਵਿੱਚ ਵਰਤੀ ਜਾਂਦੀ ਭਾਵ ਲੌਕਿਕ ਹਿੰਦੀ ਹੈ। ਜ਼ਫ਼ਰਨਾਮਾ ਤੇ

ਹਿਕਾਯਤਾਂ ਫ਼ਾਰਸੀ ਵਿੱਚ ਹਨ ਤੇ ਕਈ ਹੋਰ ਰਚਨਾਵਾਂ ਵਿੱਚ ਕਈ ਛੰਦ ਪੰਜਾਬੀ ਵਿੱਚ ਹਨ। ਰਚਨਾਕਾਰਾਂ ਨੇ ਨਾ ਕੇਵਲ ਰਲਗਡ ਭਾਸ਼ਾ ਦੀ ਵਰਤੋਂ ਕੀਤੀ ਸੀ ਪ੍ਰੰਤੂ ਉਹਨਾਂ ਨੇ ਅਰਧ-ਸੰਸਕ੍ਰਿਤ ਤੇ ਅਰਧ-ਫ਼ਾਰਸੀ ਸ਼ਬਦ ਵੀ ਘੜੇ (ਤੇ ਕਈ ਵਾਰ ਸੰਗੀਤ ਪੈਦਾ ਕਰਨ ਲਈ ਨਿਰਾਰਥਕ ਸ਼ਬਦ ਵੀ ਘੜੇ)। ਇਹਨਾਂ ਵਿੱਚ ਕੁਝ ਰਚਨਾਵਾਂ ਬਹੁਤ ਸੁੰਦਰ ਤੇ ਸ਼ਕਤੀਸ਼ਾਲੀ ਹਨ।

ਰਾਮ ਅਵਤਾਰ 'ਚੋਂ ਹੇਠ ਲਿਖੀਆਂ ਪੰਗਤੀਆਂ ਵਿੱਚ ਜਦੋਂ ਸੀਤਾ ਦੀ ਸੁੰਦਰਤਾ ਦਾ ਵਰਨਣ ਕੀਤਾ ਗਿਆ ਹੈ ਤਾਂ ਮਿਸ਼ਰਤ ਭਾਸ਼ਾ ਦੀ ਵਧੀਆ ਮਿਸਾਲ ਮਿਲਦੀ ਹੈ :

ਜ਼ੁਲਫੇ ਅਨੂਪ ਜਾਂ ਕੀ।
ਨਾਗਨ ਕਿ ਸਿਆਹ ਬਾਂਕੀ।
ਅਦਭੁਤ ਅਦਾਇ ਤਾਂ ਕੀ।
ਐਸੋ ਢੋਲਨ ਕਹਾਂ ਹੈ?

ਯੁੱਧ ਦੇ ਦ੍ਰਿਸ਼ਾਂ ਦਾ ਵਰਨਣ ਅਤਿ ਸ਼ਕਤੀਸ਼ਾਲੀ ਤਿੱਖੀ ਸੁਰ ਵਾਲੇ ਕਾਫ਼ੀਏ ਵਿੱਚ ਹੈ ਜੋ ਕਈ ਵਾਰ ਇਕ ਸ਼ਬਦ ਦੀ ਸਤਰ ਦਾ ਹੁੰਦਾ ਹੈ। ਇਹਨਾਂ ਵਿੱਚ ਚੰਡੀ ਵੱਲੋਂ ਲੜੀਆਂ ਗਈਆਂ ਲੜਾਈਆਂ ਤੇ ਗੁਰੂ ਜੀ ਵੱਲੋਂ ਨਦੌਣ ਤੇ ਭੰਗਾਣੀ ਵਿੱਚ ਪਹਾੜੀ ਰਾਜਿਆਂ ਨਾਲ ਲੜੇ ਗਏ ਯੁੱਧ ਪ੍ਰੇਰਨਾਦਾਇਕ ਤੇ ਉਤਸ਼ਾਹਿਤ ਕਰਨ ਵਾਲੇ ਹਨ।

ਪ੍ਰੇਮ ਤੇ ਕੁਦਰਤੀ ਨਜ਼ਾਰਿਆਂ ਦੇ ਦ੍ਰਿਸ਼ ਜੋ ਵਿਸ਼ੇਸ਼ ਕਰਕੇ ਕ੍ਰਿਸ਼ਨ ਅਵਤਾਰ ਹਨ, ਮਨ ਨੂੰ ਧੂਹ ਪਾਉਂਦੇ ਹਨ :

ਜਹਾਂ ਚਾਂਦ ਕੀ ਚਾਂਦਨੀ ਛਾਜਤ ਹੈਂ, ਜਹਾਂ ਪਾਤ ਚੰਬੇਲੀ ਕੇ ਸੇਜ ਡਹੀ ਹੈ।
ਸੇਤ ਜਹ ਗੁਲ ਰਾਜਤ ਹੈਂ, ਜਿਹ ਕੇ ਜਮੁਨਾ ਢਿਗ ਆਇ ਬਹੀ ਹੈ॥
ਤਾ ਹੀ ਸਮੈ ਹਰਿ ਰਾਧੇ ਗ੍ਰਸੀ, ਉਪਮਾ ਤਹਿ ਕੀ 'ਕਬਿ ਸਯਾਮ' ਕਹੀ ਹੈ।
ਸੇਤ ਤ੍ਰੀਯਾ ਤਨ ਸਯਾਮ ਹਰੀ, ਮਨੋ ਸੋਮਕਲਾ ਇਹ 'ਰਾਹੁ' ਗਹੀ ਹੈ।

(ਦਸਮ ਗ੍ਰੰਥ ਸਾਹਿਬ (ਸ਼ਬਦਾਰਥ, ਭਾਗ 2) ਪੰਜਾਬੀ ਯੂ., ਪੰ: 430)

ਦਰਿਆ ਦੇ ਚਮਕਦੇ ਪਾਣੀਆਂ ਦੇ ਕਿਨਾਰੇ ਚਾਂਦਨੀ 'ਚ ਨਹਾ ਕੇ ਚੰਬੇਲੀ ਦੀਆਂ ਪੱਤੀਆਂ ਦਾ ਬਿਸਤਰਾ ਸਜਾ ਕੇ ਉੱਪਰੋਂ ਫ਼ੁੱਲਾਂ ਦੀਆਂ ਟਾਹਣੀਆਂ ਥੱਲ੍ਹੇ ਕ੍ਰਿਸ਼ਨ ਨੇ ਰਾਧਾ ਨੂੰ ਆਪਣੇ ਹੱਥ ਨਾਲ ਫੜ ਲਿਆ ਤੇ ਉਸ ਦੇ ਚਿਹਰੇ ਨੂੰ ਉੱਪਰ ਕਰਕੇ ਉਸ ਦੀ ਸੁੰਦਰਤਾ ਨੂੰ ਟਿਕਟਿਕਟੀ ਲਾ ਕੇ ਵੇਖਣ ਲੱਗਾ। ਫਿਰ ਉਸ ਨੇ ਸੁੰਦਰੀ ਨੂੰ ਆਪਣੀਆਂ ਬਾਹਾਂ ਵਿੱਚ ਕੱਸ ਲਿਆ ਜਿਵੇਂ ਰਾਹੂ ਚੰਦ ਨੂੰ ਗ੍ਰਹਿਣ ਲਾ ਦਿੰਦਾ ਹੈ।

ਤੇ ਫਿਰ ਪੰਨਾ 442 ਕ੍ਰਿਸ਼ਨ ਵੱਲੋਂ ਰਾਧਾ ਨੂੰ ਉੱਤਰ ਵੀ ਬਹੁਤ ਵਧੀਆ ਹੈ :

ਨੈਨਨ ਕੇ ਕਰਿ ਭਾਵ ਘਨੇ, ਸਰ ਸੌਂ ਹਮਰੇ ਮਨੂਆ ਮ੍ਰਿਗ ਆਯੋ।
ਤਾਂ ਬਿਰਹਾਗਿਨਿ ਸੋ ਸੁਨੀਯੈ ਬਲਿ, ਅੰਗ ਜਰਯੋ ਸੁ ਗਯੋ ਨ ਬਠਾਯੋ।
ਤੇਰੇ ਬੁਲਾਯੋ ਨ ਆਯੋ ਹੋ ਰੀ, ਤਿਹ ਠਉਰ ਜਰੋ ਕਹੁ ਸੇਕਿਨਿ ਆਯੋ।

ਕ੍ਰਿਸ਼ਨ ਬੋਲਿਆ, "ਹੇ ਸੁੰਦਰੀ ਮੈਂ ਤੈਨੂੰ ਨਹੀਂ ਬੁਲਾਇਆ ਸਗੋਂ ਤੇਰੇ ਨੈਣਾਂ ਦੇ ਤੀਰਾਂ ਨੇ ਮੇਰੇ ਮਨ ਦੇ ਹਿਰਨ ਨੂੰ ਜ਼ਖ਼ਮੀ ਕਰ ਦਿੱਤਾ ਹੈ। ਹੇ ਮੇਰੀ ਪ੍ਰਿਯਾ, ਤੇਰੇ ਗੁੱਸੇ ਦੀ ਅੱਗੇ ਨੇ ਮੇਰੇ ਅੰਗ ਸਾੜ ਦਿੱਤੇ ਹਨ, ਮੈਂ ਜਾਣਾ ਨਹੀਂ ਸੀ ਚਾਹੁੰਦਾ। ਮੈਂ ਤੇਰੇ ਹੁਕਮ ਕਾਰਨ ਆਇਆ ਸਗੋਂ ਆਪਣੇ ਸੜੀ ਹੋਈ ਚਮੜੀ ਨੂੰ ਤੇਰੇ ਪ੍ਰੇਮ ਦੀ ਮਰਹੱਮ ਨਾਲ ਸੇਕ ਦੇਣ ਆਇਆ ਹਾਂ।"

# ਅੰਤਿਕਾ—5
# ਆਦਿ ਗ੍ਰੰਥ ਵਿੱਚੋਂ ਸ਼ਬਦ

(ੳ) ਫ਼ਰੀਦ—ਉਸ ਫ਼ਰੀਦ ਬਾਰੇ ਅਜੇ ਵੀ ਕੁਝ ਅਨਿਸਚਾ ਹੈ ਜਿਸ ਦੇ 134 ਸ਼ਬਦ ਤੇ ਸਲੋਕ ਆਦਿ ਗ੍ਰੰਥ ਵਿੱਚ ਸ਼ਾਮਲ ਕੀਤੇ ਗਏ ਹਨ। ਬਹੁਤ ਸਾਰੇ ਸਿੱਖ ਉਹਨਾਂ ਨੂੰ ਫਰੀਦ ਸ਼ੱਕਰ-ਗੰਜ (1173-1265) ਦੇ ਮੰਨਦੇ ਹਨ ਜੋ ਦਿੱਲੀ ਨੇੜੇ ਮਹਿਰੌਲੀ ਵਿੱਚ ਰਹਿਣ ਵਾਲੇ ਸੂਫੀ ਫਕੀਰ ਕੁਤਬ-ਉਦ-ਦੀਨ ਬਖਤਿਆਰ ਕਾਲੀ ਦਾ ਮੁਰੀਦ ਸੀ। ਉਸ ਦੀ ਗੱਦੀ ਦਾ ਦਸਵਾਂ ਉੱਤਰਾਧਿਕਾਰੀ ਸ਼ੇਖ਼ ਇਬਰਾਹੀਮ ਜੋ ਫਰੀਦ ਸ਼ਾਨੀ ਜਾਂ ਫਰੀਦ ਦੂਜਾ ਕਰਕੇ ਪ੍ਰਸਿੱਧ ਹੈ, ਗੁਰੂ ਨਾਨਕ ਦਾ ਸਮਕਾਲੀ ਸੀ। ਮੈਕਾਲਿਫ ਨੇ ਆਪਣੀ ਪੁਸਤਕ "ਸਿੱਖ ਧਰਮ" ਜਿਲਦ VI, ਪੰਨਾ 357 'ਤੇ ਵਰਣਨ ਕੀਤਾ ਹੈ ਕਿ ਆਦਿ ਗ੍ਰੰਥ ਵਿੱਚ ਦਰਜ ਸ਼ਬਦ ਸਲੋਕ ਉੱਤਰਕਾਲੀਨ ਫਰੀਦ ਦੇ ਹਨ। "ਦੀ ਸੇਕਰਡ ਗਾਇਟਿੰਗਜ਼ ਆਫ ਦੀ ਸਿੱਖਸ" ਦੇ ਰਚਨਹਾਰੇ ਪੰਨਾ 219 ਵਿੱਚ ਉਹਨਾਂ ਨੂੰ ਫਰੀਦ ਸ਼ੱਕਰਗੰਜ ਦੇ ਮੰਨਦੇ ਹਨ। ਕਈ ਹੋਰ ਐਸੇ ਵੀ ਹਨ ਜਿਹਨਾਂ ਦਾ ਵਿਸ਼ਵਾਸ ਹੈ ਕਿ ਪਾਕਪਟਨ ਗੱਦੀ ਦੇ ਵੱਖ-ਵੱਖ ਸੂਫੀ ਸੰਤਾਂ ਨੇ ਇਹ ਸ਼ਬਦ ਫਰੀਦ ਨਾਮ ਹੇਠ ਰਚੇ (ਸਰਮੁਖ ਸਿੰਘ ਅਮੋਲ, ਸਾਡੇ ਪੁਰਾਤਨ ਕਵੀ, ਪੰਨਾ 33)।

I. ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ ਰਹਾਉ॥
ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਿਨ ਢੇਰੀ ਥੀਸੀ॥

ਸੂਹੀ ਲਲਿਤ, (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੭੯੪)

(ਜਦੋਂ ਜਹਾਜ਼ ਜਾਂ ਬੇੜਾ ਬਣਾਉਣ ਦਾ ਸਮਾਂ ਸੀ, ਤੂੰ ਕੋਸ਼ਿਸ਼ ਨ ਕੀਤੀ। ਹੁਣ ਜਦੋਂ ਭਰ ਕੇ ਗੁੱਸੇ ਨਾਲ ਉਛਾਲੇ ਮਾਰ ਰਿਹਾ ਹੈ ਤਾਂ ਤਰ ਕੇ ਪਾਰ ਲੰਘਣਾ ਮੁਸ਼ਕਲ ਹੋ ਰਿਹਾ ਹੈ, ਤਾਂ ਤੂੰ ਹੁਣ ਸਹਾਇਤਾ ਲਈ ਪੁਕਾਰ ਰਿਹਾ ਹੈ। ਹੇ ਪਿਆਰੇ ਤੂੰ ਕਸੁੰਭੜੇ ਦੇ ਫੁੱਲ ਨੂੰ ਹੱਥ ਨ ਲਾਈਂ। ਇਸ ਨਾਲ ਤੇਰੀਆਂ ਉਂਗਲਾਂ ਸੜ ਜਾਣਗੀਆਂ, ਤੂੰ ਤਾਂ ਨਾਜ਼ੁਕ ਹੈਂ ਤੇ ਮਾਲਕ ਪ੍ਰੀਤਮ ਦੇ ਬੋਲ ਕਰੜੇ ਤੇ ਖਰ੍ਹਵੇਂ ਹਨ। ਜਿਸ ਤਰ੍ਹਾਂ ਥਣਾਂ 'ਚੋਂ ਚੋਇਆ ਦੁੱਧ ਵਾਪਸ ਨਹੀਂ ਜਾ ਸਕਦਾ ਇਸ ਤਰ੍ਹਾਂ ਮਾਲਕ ਨਾਲ ਮੇਲ ਤੋਂ ਬਿਨਾਂ ਜੀਵਨ ਵਿਅਰਥ ਜਾਂਦਾ ਹੈ। ਹੇ ਸਹੇਲੀਓ! ਜਦੋਂ ਵੀ ਸਾਡਾ ਮਾਲਕ ਸਾਨੂੰ ਬੁਲਾਉਂਦਾ ਹੈ, ਸਾਨੂੰ ਜਾਣਾ ਹੀ ਪੈਣਾ ਹੈ

ਸਾਡੀਆਂ ਰੂਹਾਂ ਹੰਸਾਂ ਵਾਂਗ ਉਡਾਰੀ ਮਾਰ ਜਾਣਗੀਆਂ ਤੇ ਸਾਡੇ ਸਰੀਰ ਧੂੜ ਮਿੱਟੀ 'ਚ ਮਿਲ ਜਾਣਗੇ।

II. ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕੁ ਨਿਮਾਣੀ ਗੋਰ ਘਰੇ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆਂ॥ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥
ਝੂਠੀ ਦੁਨੀਆ ਲਗਿ ਨ ਆਪ ਵੰਞਾਈਐ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥੪॥
ਸ਼ੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥
ਕਤਿਕ ਕੂੰਜਾ ਚੇਤਿ ਡਉ ਸਾਵਣਿ ਬਿਜਲੀਆਂ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥੬॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ॥
ਗੰਢੇਦਿਆਂ ਛਿਆ ਮਾਹ ਤੁੜੰਦਿਆਂ ਹਿਕ ਖਿਨੋ॥੭॥
ਜਿਮੀਂ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

(ਆਸਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੮੮)

(ਸ਼ੇਖ ਫ਼ਰੀਦ ਜੀ ਕਹਿੰਦੇ ਹਨ ਪਿਆਰੇ ਮਿੱਤਰੋ ਪਰਮਾਤਮਾ ਦੇ ਲੜ ਲੱਗੋ, ਇਹ ਸਰੀਰ ਤਾਂ ਛੇਤੀ ਹੀ ਮਿੱਟੀ ਦੀ ਢੇਰੀ ਹੋ ਜਾਵੇਗਾ ਜਦੋਂ ਕਬਰ ਇਸ ਦਾ ਘਰ ਹੋਵੇਗੀ। ਹੇ ਫ਼ਰੀਦ! ਜੇ ਤੂੰ ਮਨ ਦੀਆਂ ਚੰਚਲ ਹੀਸਣੀਆਂ 'ਤੇ ਕਾਬੂ ਪਾ ਲਵੇਂ ਤਾਂ ਤੇਰਾ ਪ੍ਰਭੂ ਨਾਲ ਅੱਜ ਹੀ ਮਿਲਾਪ ਹੋ ਜਾਵੇਗਾ। ਜੇ ਮੈਨੂੰ ਪਤਾ ਹੁੰਦਾ ਕਿ ਮੈਂ ਮਰ ਜਾਣਾ ਹੈ ਤੇ ਮੁੜ ਕੇ ਕਦੇ ਨਹੀਂ ਆਉਣਾ ਤਾਂ ਮੈਨੂੰ ਦੁਨੀਆਂ ਦੇ ਝੂਠੇ ਤੌਰ ਤਰੀਕਿਆਂ ਵਿੱਚ ਨ ਉਲਝਦਾ ਤੇ ਐਵੇਂ ਆਪਣਾ ਜੀਵਨ ਨ ਗੁਆਉਂਦਾ। ਸੱਚ ਬੋਲੋ, ਸੱਚੇ ਕੰਮ ਕਰੋ ਤੇ ਕਦੇ ਝੂਠ ਨ ਬੋਲੋ। ਹੇ ਫ਼ਰੀਦ! ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲ—ਜ਼ਿੰਦਗੀ ਨੂੰ ਹਰਕਤ 'ਚ ਆਉਣ ਲਈ ਛੇ ਮਹੀਨੇਨ ਲੱਗਦੇ ਹਨ, ਪਰ ਆਦਮੀ ਝੱਟਪੱਟ ਹੀ ਮਰ ਜਾਂਦਾ ਹੈ ਜਿੱਥੇ ਅਸੀਂ ਬੈਠੇ ਹਾਂ ਏਥੇ ਬਹਿ ਬਹਿ ਕੇ ਅਨੇਕਾਂ ਤੁਰ ਗਏ। ਇਸ ਗੱਲ 'ਤੇ ਵਿਚਾਰ ਕਰੋ ਕਿ ਕੱਤਕ ਮਹੀਨੇ ਵਿੱਚ ਕੂੰਜਾਂ ਆਉਂਦੀਆਂ ਚੇਤ ਵਿੱਚ ਜੰਗਲਾਂ ਵਿੱਚ ਅੱਗ ਲੱਗਦੀ ਹੈ ਤੇ ਸਿਆਲ ਰੁੱਤ ਵਿੱਚ ਪ੍ਰੇਮਿਕਾ ਦੀਆਂ ਬਾਹਾਂ ਪਤੀ ਪ੍ਰੇਮੀ ਦੇ ਗਲ ਵਿੱਚ ਸ਼ੋਭਦੀਆਂ ਹਨ। ਫ਼ਰੀਦਾ ਧਰਤੀ ਆਕਾਸ਼ ਨੂੰ ਪੁੱਛਦੀ ਹੈ ਕਿ ਵੱਡੇ-ਵੱਡੇ ਸਾਰਥੀ ਕਿਧਰ ਗਏ। ਅੱਗੋਂ ਉੱਤਰ ਮਿਲਦਾ ਹੈ ਕਿ ਕਬਰਾਂ ਵਿੱਚ ਸੜਦੇ ਹਨ ਤੇ ਸਹੀ ਕੰਮ ਨਾ ਕੀਤੇ ਹੋਣ ਕਾਰਨ ਉਲ੍ਹਾਮੇ ਤੇ ਝਿੜਕਾਂ ਲੈਂਦੇ ਹਨ।

III. **ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥**
**ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ॥**
**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥**

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੭੯)

(ਫ਼ਰੀਦ ਜੀ ਕਹਿੰਦੇ ਹਨ ਕਿ ਗਲੀ ਵਿੱਚ ਚਿੱਕੜ ਹੈ ਤੇ ਪ੍ਰੀਤਮ ਪਿਆਰੇ ਦਾ ਘਰ ਦੂਰ ਹੈ। ਜੇ ਜਾਂਦਾ ਹਾਂ ਤਾਂ ਕੰਬਲੀ ਭਿਜਦੀ ਹੈ, ਜੇ ਰਹਿੰਦਾ ਹਾਂ ਤਾਂ ਪ੍ਰੇਮ ਟੁੱਟਦਾ ਹੈ। ਚਲੋ ਮੀਂਹ ਪੈਂਦਾ ਰਹੇ, ਕੰਬਲੀ ਭਿੱਜ ਜਾਣ ਦਿਉ। ਮੈਂ ਪ੍ਰੀਤਮ ਨੂੰ ਜਾ ਕੇ ਮਿਲਦਾ ਹਾਂ ਤਾਂ ਜੋ ਮੇਰਾ ਪ੍ਰੇਮ ਨ ਟੁੱਟ ਜਾਏ।)

IV. **ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥**

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੮੨)

(ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਤਾਂ ਸਮਝਦਾ ਸੀ ਕਿ ਮੈਨੂੰ ਹੀ ਦੁੱਖ ਹੈ। ਇਹ ਦੁੱਖ ਤਾਂ ਸਾਰੀ ਦੁਨੀਆ ਵਿੱਚ ਹੈ। ਮੈਂ ਛੱਤ ਤੇ ਚੜ੍ਹ ਕੇ ਵੇਖਿਆ ਤਾਂ ਮੈਨੂੰ ਘਰ-ਘਰ ਵਿੱਚ ਦੁੱਖਾਂ ਦੀ ਅੱਗ ਦਿਖਾਈ ਦਿੱਤੀ।)

**(ਅ) ਨਾਮਦੇਵ** (1270-1350)—ਨਾਮਦੇਵ ਮਹਾਂਰਾਸ਼ਟਰ ਦਾ ਛੀਂਬਾ ਸੀ ਜੋ ਇਕ ਸੰਤ ਤੇ ਕਵੀ ਵਜੋਂ ਬੜਾ ਪ੍ਰਸਿੱਧ ਹੋਇਆ। ਆਦਿ ਗ੍ਰੰਥ ਵਿੱਚ ਉਹਦੇ 60 ਸ਼ਬਦ ਹਨ ਪਰੰਤੂ ਉਹ ਉਸ ਦੇ ਮਰਾਠੀ ਵਿੱਚ ਸ਼ਬਦਾਂ ਨਾਲ ਮੇਲ ਨਹੀਂ ਖਾਂਦੇ।

ਗੁਜਰੀ ਸ੍ਰੀ ਨਾਮਦੇਵ :

**ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥**
**ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ॥੧॥**
**ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀ ਬਾਈ॥੧॥ ਰਹਾਉ॥**
**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ॥**
**ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ॥੨॥**
**ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥**
**ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ॥੩॥**

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੫੨੫)

(ਹਵਾ ਦੇ ਸੁਗੰਧਤ ਬੁੱਲੇ ਵਾਂਗ ਉਹ ਨਿਰਮਲ ਪਵਿੱਤਰ ਸ਼ਾਨਦਾਰ ਪ੍ਰਭੂ ਆਇਆ। ਨਾ ਉਸ ਨੂੰ ਕਿਸੇ ਆਉਂਦਿਆਂ ਵੇਖਿਆ ਨਾ ਜਾਂਦਿਆਂ।

ਜਿਸ ਦੀ ਕੋਈ ਕੁਲ, ਵੰਸ਼ ਜਾਂ ਨਿਸ਼ਾਨੀ ਹੀ ਨਹੀਂ, ਉਸ ਨੂੰ ਜਾਣਨ ਦਾ ਕੋਈ ਕੀ ਦਾਅਵਾ ਕਰ ਸਕਦਾ ਹੈ? ਉਸ ਦਾ ਵਰਣਨ ਵੀ ਕਿਵੇਂ ਕੀਤਾ ਜਾ ਸਕਦਾ ਹੈ ? ਆਕਾਸ਼ ਵਿੱਚ ਪੰਛੀਆਂ ਦੀ ਉਡਾਰੀ ਤੇ ਪਾਣੀਆਂ ਵਿੱਚ ਮਛਲੀ ਦੀ ਤਾਰੀ ਆਪਣਾ ਕੋਈ ਨਿਸ਼ਾਨ ਨਹੀਂ ਛੱਡਦੀ। ਆਕਾਸ਼ 'ਚ ਗਰਮੀ ਕਾਰਨ ਪਿਆਸੇ ਹਿਰਨ ਲਈ ਪਾਣੀ ਦਾ

ਭੁਲੇਖਾ ਭਾਵ ਮ੍ਰਿਗ ਤ੍ਰਿਸ਼ਨਾ ਪੈਦਾ ਹੋ ਜਾਂਦੀ ਹੈ। ਇਹ ਸਭ ਇੰਦਰ ਜਾਲ ਤੇ ਭਰਮ ਭੁਲੇਖੇ ਹਨ। ਇਸ ਤਰ੍ਹਾਂ ਹੀ ਨਾਮਦੇਵ ਦੇ ਸੁਆਮੀ ਦੇ ਗਿਆਨ ਜਾਂ ਜਾਣਨ ਬਾਰੇ ਵੀ ਇਹੋ ਗੱਲ ਕਹੀ ਜਾ ਸਕਦੀ ਹੈ।)

(ਏ) ਕਬੀਰ (1440-1518)—ਕਬੀਰ ਜੀ ਭਗਤੀ ਲਹਿਰ ਦੇ ਸੰਤਾਂ ਵਿੱਚ ਸਭ ਤੋਂ ਪ੍ਰਸਿੱਧ ਸਨ। ਉਹਨਾਂ ਦਾ ਜਨਮ ਬਨਾਰਸ ਵਿੱਚ ਮੁਸਲਮਾਨ ਮਾਪਿਆਂ ਦੇ ਘਰ ਹੋਇਆ। ਉਹ ਪੇਸ਼ੇ ਵਜੋਂ ਜੁਲਾਹਾ ਸੀ। ਉਹ ਰਾਮਾਨੰਦ ਦਾ ਚੇਲਾ ਬਣਿਆ ਤੇ ਇਕ ਕਵੀ ਵਜੋਂ ਉਸ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਆਦਿ ਗ੍ਰੰਥ ਵਿੱਚ ਕਬੀਰ ਜੀ ਦੇ 541 ਸ਼ਬਦ ਹਨ।

I. ਓਇ ਜੁ ਦੀਸਹਿ ਅੰਬਰਿ ਤਾਰੇ॥ ਕਿਨਿ ਓਏ ਚੀਤੇ ਚੀਤਨਹਾਰੇ॥੧॥
ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ॥
ਬੂਝੈ ਬੂਝਨਹਾਰ ਸੁਭਾਗਾ॥ ਰਹਾਉ॥
ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਧਰਿਆ ਪਸਾਰਾ॥੨॥
ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥੩॥੨੯॥
—ਗਉੜੀ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੩੨੯)

II. ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ॥
ਤੁਲਿ ਨਹੀਂ ਚਢੈ ਜਾਇ ਨ ਮੁਕਾਤੀ ਹੁਲਕੀ ਲਗੈ ਨ ਭਾਰੀ॥੧॥ਰਹਾਉ॥
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰਤਹਾ ਸਮਾਹੀ॥੨॥
ਅਗਮ ਅਗੋਚਰ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ॥੩॥
(ਰਾਗੁ ਗਉੜੀ ਬੈਰਾਗਣਿ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 333)

III. ਬਾਤੀ ਸੂਕੀ ਤੇਲੁ ਨਿਖੂਟਾ॥ ਮੰਦਲੁ ਨ ਬਾਜੈ ਨਟ ਪੈ ਸੂਤਾ॥੧॥
ਬੁਝਿ ਗਈ ਅਗਨੀ ਨ ਨਿਕਸਿਓ ਧੂੰਆ॥
ਰਵਿ ਰਹਿਆ ਏਕੁ ਅਵਰੁ ਨਹੀ ਦੂਆ॥੧॥ ਰਹਾਉ॥
ਟੂਟੀ ਤੰਤੁ ਨ ਬਜੈ ਰਬਾਬੁ॥ ਭੂਲਿ ਬਿਗਾਰਿਓ ਅਪਨਾ ਕਾਜੁ॥੨॥
ਕਥਨੀ ਬਦਨੀ ਕਹਨੁ ਕਹਾਵਨੁ॥ ਸਮਝਿ ਪਰੀ ਤਉ ਬਿਸਰਿਓ ਗਾਵਨੁ॥੩॥
ਕਹਤ ਕਬੀਰ ਪੰਚ ਜੋ ਚੂਰੇ॥ ਤਿਨ ਤੇ ਨਾਹਿ ਪਰਮ ਪਦੁ ਦੂਰੇ॥੪॥੨॥
(ਆਸਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੭੮)

IV. ॥ਆਸਾ॥
ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੈ॥੧॥

ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ॥ ਰਹਾਉ ॥੧॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥
ਤੂੰ ਬਾਮ੍ਹਨੁ ਮੈਂ ਕਾਸੀਕ ਜੁਲਾਹਾ ਬੂਝਹੁ ਮੇਰਾ ਗਿਆਨਾ॥
ਤੁਮ੍ ਤਉ ਜਾਚੇ ਭੂਪਿਤਿ ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੮੨)

V. **ਸਲੋਕੁ ॥**

ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਹਿ ਜਾਇ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥

**॥ ਮ: ੩ ॥**

ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਾ ਹੋਇ ਸੁ ਜਾਇ॥
ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ॥
ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ॥
ਇਹ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੫੦੯-੧੦)

(ਸ) ਨਾਨਕ (1469-1539)—ਆਦਿ ਗ੍ਰੰਥ ਵਿੱਚ ਗੁਰੂ ਨਾਨਕ ਦੇ 974 ਸ਼ਬਦ ਹਨ।

**ਜਪੁਜੀ : (ਅੰਮ੍ਰਿਤ ਵੇਲੇ ਦੀ ਪ੍ਰਾਰਥਨਾ)**

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

**॥ ਜਪੁ ॥**

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥
ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥
ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥
ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥
ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥
ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥
ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥
ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥੩॥
ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥
ਫੇਰਿਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥
ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨੁ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥
ਨਾਨਕ ਗਾਵੀਐ ਗੁਣੀ ਨਿਧਾਨੁ॥
ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥
ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਕ ਜੇ ਇਕ ਗੁਰ ਕੀ ਸਿਖ ਸੁਣੀ॥

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੬॥
ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥
ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥
ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥ ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥੮॥
ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥
ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੦॥
ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਸ਼ਾਹ॥
ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥
ਮੰਨੇ ਕੀ ਮਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥
ਐਸਾ ਨਾਮੁ ਨਿਰੰਜਨ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥
ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥
ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਕੋਇ॥੧੩॥
ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟ ਜਾਇ॥
ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥
ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥
ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀਂ ਸੁਮਾਰੁ॥
ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖ ਥਾਪਿਤ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਕਿਸ ਤੇ ਭਾਰੁ ਤਲੈ ਕਵਣੁ ਜੋਰੁ॥
ਜੀਆ ਜਾਤਿ ਰੰਗਾ ਕੇ ਨਾਵੇ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਕੁਦਰਤ ਕਵਣ ਕਹਾ ਵੀਚਾਰੁ॥
ਵਾਰਿਆ ਨ ਜਾਣਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂੰ ਸਦਾ ਸਲਾਮਤਿ ਨਿਰੰਕਾਰ॥੧੬॥
ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥
ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥
ਅਸੰਖ ਸੂਹ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਭਾਰ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਣਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂੰ ਸਦਾ ਸਲਾਮਤਿ ਨਿਰੰਕਾਰ॥੧੭॥
ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮ ਖੋਰ॥
ਅਸੰਖ ਅਗਰ ਕਰਿ ਜਾਹਿ ਜੋਰ॥ ਅਸੰਖ ਮਲ ਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥
ਨਾਨਕ ਨੀਚੁ ਕਹੈ ਵੀਚਾਰੁ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂੰ ਸਦਾ ਸਲਾਮਤਿ ਨਿਰੰਕਾਰ॥੧੮॥
ਅਸੰਖ ਨਾਵ ਅਸੰਖ ਥਾਵ॥ ਅਗਮ ਅਗਮ ਅਸੰਖ ਲੋਅ॥
ਅਸੰਖ ਕਹਹਿ ਸਿਰਿ ਭਾਰੁ ਹੋਇ॥
ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥
ਅਖਰੀ ਲਿਖਣੁ ਬੋਲਣੁ ਬਾਣਿ॥ ਅਖ੍ਰਾ ਸਿਰਿ ਸੋਜੋਗੁ ਵਖਾਣਿ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥
ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਖਾਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂੰ ਸਦਾ ਸਲਾਮਤਿ ਨਿਰੰਕਾਰ॥੧੯॥
ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਆ ਓਹੁ ਧੋਇ॥

ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥
ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥
ਤੀਰਥੁ ਤਪ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲੁ ਕਾ ਮਾਨੁ॥
ਸੁਣਿਆ ਮੰਨਿਆ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥
ਸਭਿ ਗੁਣ ਤੇਰੇ ਮੈਂ ਨਾਹੀਂ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥
ਸੁਅਸਤਿ ਆਖਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨ ਚਾਉ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣੁ ਸਿ ਰੁਤੀ ਮਾਹੁ ਕਵਣੁ ਜਿਤ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰੀ ਕਿਵ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੇ ਗਇਆ ਨ ਸੋਹੈ॥੨੧॥
ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਨੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੈ ਜਾਣੈ ਆਪੁ॥੨੨॥
ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥
ਕੀੜੀ ਤੁਲਿ ਨ ਹੋਵਨੀ ਜੇ ਤਿਸ ਮਨਹੁ ਨ ਵੀਸਰਹਿ॥੨੩॥
ਅੰਤੁ ਨ ਸਿਫ਼ਤਿ ਕਹਨਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥
ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤ ਨ ਜਾਪੈ ਪਾਰਾਵਾਰੁ॥
ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥
ਏਹੁ ਅੰਤ ਨ ਜਾਣੈ ਕੋਇ॥ ਬਹੁਤਾ ਨਹੀਐ ਬਹੁਤਾ ਹੋਇ॥
ਵਡਾ ਸਾਹਿਬੁ ਊਚਾ ਥਾਉ॥ ਊਚੈ ਊਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਊ ਜਾਣੈ ਸੋਇ॥

ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥
ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥
ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀਂ ਵੀਚਾਰੁ॥
ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥
ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥
ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥
ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥
ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥
ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸ਼ਾਹੀ ਪਾਤਸ਼ਾਹੁ॥੨੫॥
ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥
ਅਮੁਲ ਆਵਹਿ ਅਮੁਲ ਲੈ ਜਾਹਿ॥ ਅਮੁਲ ਭਾਇ ਅਮੁਲਾ ਸਮਾਹਿ॥
ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥
ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥
ਆਖਹਿ ਵੇਦ ਪਾਠ ਪੁਰਾਣ॥ ਆਖਹਿ ਪੜੇ ਕਰਹਿ ਵਖਿਆਣ॥
ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥
ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧਿ॥
ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥
ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥
ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਇ ਕੇਇ॥
ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥
ਜੇ ਕੋ ਆਖੈ ਬੋਲੁ ਵਿਗਾੜੁ॥ ਤਾਂ ਲਿਖੀਐ ਸਿਰਿ ਗਾਵਾਰਾ ਗਾਵਾਰੁ॥੨੬॥

**ਸੋਦਰੁ**

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਕਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥

ਗਾਵਨਿ ਰਤਨੁ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸ਼ਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜ਼ਾਈ॥੨੭॥
ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤ॥
ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗੁ ਜੀਤੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਕੁ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥
ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥
ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥
ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥
ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥
ਆਖਣਿ ਜੋਰੁ ਚੁਪੈ ਨਾ ਜੋਰੁ॥ ਜੋਰ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਾ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ॥
ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥੩੩॥
ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥
ਤਿਸੁ ਵਿਚਿ ਜੀਆ ਜੁਗਤਿ ਕੇ ਰੰਗ॥
ਤਿਨ ਕੇ ਨਾਮ ਅਨੇਕ ਅਨੰਤ॥ ਕਰਮੀ ਕਰਮੀ ਹੋਇ ਵੀਚਾਰੁ॥
ਸਚਾ ਆਪਿ ਸਚਾ ਦਰਬਾਰੁ॥ ਤਿਥੈ ਸੋਹਨਿ ਪੰਚ ਪਰਵਾਣੁ॥
ਨਦਰੀ ਕਰਮਿ ਪਵੈ ਨੀਸਾਣੁ॥ ਕਚ ਪਕਾਈ ਓਥੈ ਪਾਇ॥
ਨਾਨਕ ਗਇਆ ਜਾਪੈ ਜਾਇ॥੩੪॥
ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
ਕੇਤੀਆ ਕਰਮ ਭੂਮੀ ਮੇਰ ਕੇਤੇ ਧੂ ਉਪਦੇਸ਼॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥੩੫॥
ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥
ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥
ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾ ਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥
ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥

ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥
ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥
ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥੩੭॥
ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਆਹਰਣਿ ਮਤਿ ਵੇਦੁ ਹਥਿਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਉ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥੩੮॥

**ਸਲੋਕ॥**

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆਂ ਬੁਰਿਆਈਆਂ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੈ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮੁਸ਼ਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧-੮)

(ੳ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫)

(ਅ) ਭਰਮੇ ਭਾਇ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥
ਹੋਰ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ॥੧॥ ਰਹਾਉ॥
ਮਨ ਮਾਣਕੁ ਨਿਰਮੋਲੁ ਹੈ ਰਾਮ ਨਾਮ ਪਤਿ ਪਾਇ॥
ਮਿਲਿ ਸਤਿਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ॥੨॥
ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ॥
ਜਿਸ ਸਤਿਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ॥
ਇਹ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ॥੩॥
ਜਿੰਨਾ ਸਤਿਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸਜਾਣ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ॥

ਨਾਨਕ ਤੇ ਮੁਖ ਉਜਲੇ ਧਨਿ ਉਪਜੈ ਸਬਦੁ ਨੀਸਾਣੁ ॥੪ ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੨)

**(ੲ) ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥**

ਜਿਉ ਸਾਹਿਬ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲਪਲੈ ॥੧ ॥

ਬਿਨੁ ਤੇਲ ਦੀਵਾ ਕਿਉ ਜਲੈ ॥੧ ॥ ਰਹਾਉ ॥

ਪੋਥੀ ਪੁਰਾਣ ਕਮਾਈਐ ॥ ਭਉ ਵਟੀ ਤਨਿ ਪਾਈਐ ॥

ਸਚੁ ਬੂਝਣੁ ਆਣਿ ਜਲਾਈਐ ॥੨ ॥

ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧ ॥ ਰਹਾਉ ॥

ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥

ਸਭ ਦੁਨੀਆ ਆਵਣ ਜਾਣੀਐ ॥੩ ॥

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥

ਕਹੁ ਨਾਨਕ ਬਾਹ ਲੁਡਾਈਐ ॥੪ ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੫-੨੬)

**(ਸ) ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥**

ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ ੧ ॥ਮ: ੧ ॥

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥

ਤੀਜੈ ਭਯਾ ਭਾਬੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥

ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥

ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥

ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹੁ ॥

ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥

ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥

ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨ ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੮)

**(ਹ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**

ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥

ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧ ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੦)

**(ਕ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**

ਸਰਮ ਸੁੰਨਤਿ ਸੀਲੁ ਰੋਜ਼ਾ ਹੋਹੁ ਮੁਸਲਮਾਣੁ ॥

ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥

ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥
(ਵਾਰ ਮਾਝ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੦-੪੧)

(ਖ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੧)

(ਗ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥ (ਆਦਿ ਗ੍ਰੰਥ, ਪੰਨਾ ੧੪੧)

(ਘ) ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾਂ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਭਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੧)

(ਙ) ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥
ਦੇਹੀ ਨਗਰੀ ਨਉ ਦਰਵਾਜੇ ਸੋ ਕਸਵਾ ਗੁਪਤੁ ਰਹਾਤਾ ਹੇ॥੪॥
ਚਾਰਿ ਨਦੀ ਅਗਨੀ ਅਸਰਾਲਾ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ॥੫॥
ਆਪੁ ਤੇਜੁ ਵਾਇ ਪ੍ਰਿਥਮੀ ਆਕਾਸਾ॥ ਤਿਨ ਮਹਿ ਪੰਚ ਤਤੁ ਘਰਿ ਵਾਸਾ॥
ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉ ਭ੍ਰਾਤਾ ਹੇ॥੬॥
ਇਹੁ ਮਨੁ ਭੀਜੈ ਸਬਦਿ ਪਤੀਜੈ॥ ਬਿਨੁ ਨਾਵੈ ਕਿਆ ਟੇਕ ਟਿਕੀਜੈ॥
ਅੰਤਰਿ ਚੋਰਿ ਮੁਹੈ ਘਰੁ ਮੰਦਰੁ ਇਨਿ ਸਾਕਤ ਦੂਤੁ ਨ ਜਾਤਾ ਹੇ॥੭॥
ਦੁੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ॥੮॥
ਕੂੜੁ ਕਲਰੁ ਤਨੁ ਭਸਮੈ ਢੇਰੀ॥ ਬਿਨੁ ਨਾਵੈ ਕੈਸੀ ਪਤਿ ਤੇਰੀ॥
ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮ ਕੰਕਰਿ ਕਾਲਿ ਪਰਾਤਾ ਹੇ॥੯॥
(ਆਦਿ ਗ੍ਰੰ: ਪੰ: ੧੦੩੧)

(ਚ) ਜਾਤੋ ਜਾਇ ਕਹਾ ਤੇ ਆਵੈ॥ ਕਹ ਉਪਜੈ ਕਹ ਜਾਇ ਸਮਾਵੈ॥

ਕਿਉ ਬਾਧਿਓ ਕਿਉ ਮੁਕਤੀ ਪਾਵੈ॥ ਕਿਉ ਅਬਿਨਾਸੀ ਸਹਿਜ ਸਮਾਵੈ॥੧॥
ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ॥ ਨਰਹਰ ਨਾਮੁ ਨਰਹਰ ਨਿਹਕਾਮੁ॥੧॥ਰਹਾਉ॥
ਸਹਜੇ ਆਵੈ ਸਹਜੈ ਜਾਇ॥ ਮਨ ਤੇ ਉਪਜੈ ਮਨ ਮਹਿ ਸਮਾਇ॥
ਗੁਰਮੁਖਿ ਮੁਕਤੋ ਬੰਧੁ ਨ ਪਾਇ॥ ਸਬਦੁ ਬੀਚਾਰਿ ਛੁਟੇ ਹਰਿ ਨਾਇ॥੨॥
ਤਰਵਰ ਪੰਖੀ ਬਹੁ ਨਿਸਿ ਬਾਸੁ॥ ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥੩॥
ਨਮ ਸੰਜੋਗੀ ਗੋਇਲਿ ਥਾਟੁ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥
ਸਾਧੂ ਮਿਲੈ ਪੂਰਬ ਸੰਜੋਗ॥ ਸਚਿ ਰਹਸੇ ਪੂਰੇ ਹਰਿ ਲੋਗ॥
ਮਨੁ ਤਨੁ ਦੇ ਲੈ ਸਹਜਿ ਸੁਭਾਇ॥ ਨਾਨਕ ਤਿਨ ਕੈ ਲਾਗਉ ਪਾਇ॥੫॥
(ਗਉੜੀ ਮਹਲਾ ੧, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫੨-੩)

(ਛ) **ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥**
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ॥
ਧਨ ਨਾਹ ਬਾਝਹੁ ਰਹਿਨ ਸਾਕੈ ਬਿਖਮ ਰੈਣਿ ਘਣੇਰੀਆ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ॥
ਨਾਨਕ ਸਾਧਨ ਮਿਲੈ ਮਿਲਾਇ ਬਿਨੁ ਪ੍ਰੀਤਮ ਦੁਖੁ ਪਾਏ॥੧॥
ਪਿਰਿ ਛੋਡਿਆੜੀ ਜੀਉ ਕਵਣੁ ਮਿਲਾਵੈ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ॥
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ॥
ਨਾਨਕ ਸਾ ਧਨ ਤਾ ਪਿਰੁ ਰਾਵੈ ਜਾ ਤਿਸ ਕੈ ਮਨਿ ਭਾਣੀ॥
ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ॥
ਨਾਮ ਬਿਨਾ ਮਤਿ ਕੋਇ ਨ ਪਾਵੈ ਹਰਿ ਨਿਗ੍ਰਹਿ ਬੇਬਾਣੈ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ॥੩॥
(ਰਾਗ ਗਉੜੀ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੪੩)

(ਜ) **ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾ ਤੀਰਥ ਵਾਸੀ॥੧॥**
ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਸੋ ਸਿਉ ਆਗੈ॥੧॥ ਰਹਾਉ॥
ਆਸ ਨਿਰਾਸੀ ਤਉ ਸਨਿਆਸੀ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥੨॥

ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ ॥੩॥
ਏਕੁ ਤੂੰ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥

ਆਸਾ ਮਹਲਾ ੧ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੩੫੬)

**(ਝ) ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥

ਮ: ੧ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੭੦)

**(ਞ) ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥**
ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨ ਮਿਟੰਤੁ ॥
ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਤ ਕਰਹਿ ਬੀਚਾਰ ॥
ਬਿਨ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥ ਮ: ੧ ॥

(ਆਦਿ ਗ੍ਰੰਥ, ਪੰਨਾ ੭੯੧)

**(ਟ) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥**
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
ਕਉਣੁ ਜਾਣੈ ਪੀਰ ਪਰਾਈ ॥ ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥
ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮਾਰੀ ॥੨॥
ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਰਿ ਛਾਵਾ ਤੇਰੇ ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾਂ ਨਿਤ ਤੇਰੇ ॥੩॥
ਜੀਅ ਜੰਤ ਸਭ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥

(ਰਾਗੁ ਬਿਲਾਵਲੁ ਮਹਲਾ ੧, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੭੯੫)

**(ਠ) ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥
ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥
ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥
ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥

ਆਪਣ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥੩॥
ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ॥
ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ॥੪॥
(ਗਉੜੀ ਚੇਤੀ ਮਹਲਾ ੧, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੬-੭)
ਬਾਰਹਮਾਹਾ, ਤੁਖਾਰੀ ਛੰਤ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੧੦੮)

(ਡ) **ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥**
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥
**ਵੈਸਾਖੁ ਭਲਾ** ਸਾਖਾ ਵੇਸ ਕਰੇ॥ ਧਨ ਦੇਖੈ ਹਰਿਦੁਆਰਿ ਆਵਹੁ ਦਇਆ ਕਰੇ॥
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥
ਨਾਨਕ ਵੈਸਾਖੀ ਪ੍ਰਭੁ ਸੁਰਤਿ ਸਬਦਿ ਮਨੁ ਮਾਨਾ॥੬॥
**ਮਾਹੁ ਜੇਠੁ ਭਲਾ** ਪ੍ਰੀਤਮ ਕਿਉ ਬਿਸਰੈ॥
ਥਲ ਤਾਪਹਿ ਸਰ ਭਾਰ ਧਨ ਬਿਨਉ ਕਰੇ॥
ਧਨ ਬਿਨਉ ਕਰਦੀ ਗੁਣ ਸਾਰੇ ਦੀ ਗੁਣ ਸਾਰੀ ਪ੍ਰਭ ਭਾਵਾ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥
**ਆਸਾੜੁ ਭਲਾ** ਸੂਰਜੁ ਗਗਨਿ ਤਪੈ॥
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੈ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੈ॥
ਅਵਗਣਿ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥੮॥
**ਸਾਵਣਿ ਸਰਸ** ਮਨਾ ਘਣਿ ਵਰਸਹਿ ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥

ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥
ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥
ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥
ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥
ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ॥
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥
ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥
ਦੀਪਕੁ ਸਹਜਿ ਬਲੈ ਤਤਿ ਜਲਾਇਆ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥੧੨॥
ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥
ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥
ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥੧੩॥
ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥
ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥੧੪॥
ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥

ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭਿ ਬੰਕੇ ਤੁਧੁ ਭਾਵਾ ਸਿਰਿ ਨਾਵਾ॥
ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥
ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥
ਫਲਗੁਨਿ ਮਨਿ ਰਹਸੀ ਪ੍ਰੇਮ ਸੁਭਾਇਆ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥੧੬॥

(ਹ) ਅੰਗਦ ਦੇਵ (1504-52)—ਆਦਿ ਗ੍ਰੰਥ ਵਿੱਚ ਅੰਗਦ ਦੇ 62 ਸ਼ਬਦ ਹਨ।

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾਂ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥

(ਆਦਿ ਗ੍ਰੰਥ, ਪੰਨਾ ੧੩੯)

(ਕ) ਅਮਰ ਦਾਸ (1479-1574)—ਆਦਿ ਗ੍ਰੰਥ ਵਿੱਚ ਅਮਰ ਦਾਸ ਦੇ 907 ਸ਼ਬਦ ਹਨ।

(i) ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥
ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥
ਮਨਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥
ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ॥
ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ॥
ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ॥
ਮਨਮੁਖੀ ਮਨ ਹਠਿ ਹਾਰਿਆ ਕੂੜੁ ਕੁਸਤੁ ਕਮਾਇ॥
ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ॥
ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ॥੨॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੮੭)

(ii) ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥
ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ॥੬॥

ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥
ਸਬਦੈ ਹਉਮੈ ਮਾਰੀਐ ਮਾਇਆ ਕਾ ਭ੍ਰਮ ਜਾਇ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥੭॥
ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ॥
ਭਗਤਿ ਵਛਲੁ ਹਰਿ ਮਨ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ॥
ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ॥੮॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੬੭)

(iii) ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ॥
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ॥੨॥
ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥
ਪਉੜੀ॥
ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥
ਸਤਿਗੁਰਿ ਮਿਲਿਐ ਭਉ ਉਪਜੈ ਭੈ ਭਾਇ ਰੰਗੁ ਸਵਾਰਿ॥
ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ॥
ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸ਼ਨ ਮੁਰਾਰਿ॥
ਭਉ ਭਾਉ ਸਭੁ ਤਿਸਦਾ ਸੋ ਸਚੁ ਵਰਤੈ ਸੰਸਾਰਿ॥੯॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੭੮੮)

(ਖ) ਰਾਮਦਾਸ (1534-81)—ਇਸ ਗੁਰੂ ਜੀ ਦੇ ਆਦਿ ਗ੍ਰੰਥ ਵਿੱਚ 679 ਸ਼ਬਦ ਹਨ।

(i) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਹਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰ ਬਾਣੀ ਗਾਵੈ
ਬਹਦਿਆਂ ਉਠਦਿਆਂ ਹਰਿ ਨਾਮ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ
ਆਪਿ ਜਪੈ ਅਵਰਹੁ ਨਾਮੁ ਜਪਾਵੈ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੩੦੫-੩੦੬)

(ii) ਮੇਰੋ ਸੁੰਦਰ ਕਹਹੁ ਮਿਲੈ ਕਿਤ ਗਲੀ॥

ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਇ ਚਲੀ॥੧॥ ਰਹਾਉ॥
ਪ੍ਰਿਆ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥
ਏਕੋ ਪ੍ਰਿਉ ਸਖੀਆ ਸਭ ਪ੍ਰਿਆ ਕੀ ਜੋ ਭਾਵੈ ਪਿਰ ਸਾ ਭਲੀ॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤ ਗਹਿ ਚਲੀ॥੨॥੨॥
(ਆਦਿ ਗ੍ਰੰਥ, ਪੰਨਾ ੫੨੭)

(ਗ) ਅਰਜਨ ਦੇਵ (1563-1606)—ਗੁਰੂ ਅਰਜਨ ਦੇਵ ਜੀ ਦੇ 2218 ਸ਼ਬਦਾਂ ਦਾ ਆਦਿ ਗ੍ਰੰਥ ਵਿੱਚ ਕਿਸੇ ਇਕ ਵਿਅਕਤੀ ਦਾ ਸਭ ਤੋਂ ਅਧਿਕ ਯੋਗਦਾਨ ਹੈ।

(i) ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥
ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤਿ ਭਾਇ॥
ਅਚਰਜ ਰੂਪ ਨਿਰੰਜਨੋ ਗੁਰਿ ਮੇਲਾਇਆ ਮਾਇ॥੧॥
ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥
ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥੧॥ ਰਾਉ॥
ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥
ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥੨॥
ਜਿਸ ਪੇਖਤ ਕਿਲਵਿਖ ਹਰਹਿ ਮਨਿ ਤਨਿ ਹੋਵੈ ਸਾਂਤਿ॥
ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ॥
ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ॥
ਸਦਾ ਸਦਾ ਆਰਾਧੀਐ ਦਿਨ ਵਿਸਰਹੁ ਨਹੀਂ ਰਾਤਿ॥੩॥
ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸ਼ਿੰਦ॥੪॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੭)

(ii) ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥
ਸਾਹਿਬੁ ਨਿਤਾਣਿਆ ਕਾ ਤਾਣੁ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ ਰਹਾਉ॥

ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥
ਦਮੜਾ ਪਲੈ ਨ ਪਵੈ ਨਾ ਕੋ ਦੇਵੈ ਧੀਰ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਅਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿੰਤਿ ਆਵੈ ਓਸੁ ਪਾਰਬ੍ਰਹਮ ਤਾ ਤਨੁ ਮਨੁ ਸੀਤਲੁ ਹੋਇ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸਿੰਘਾਰੁ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮ॥ ਗੁਰਮੁਖ ਸਿਮਰਤ ਤਰਿਆ॥੪॥
ਸਾਸਤ ਸਿੰਮ੍ਰਿਤਿ ਬੇਦ ਚਾਰ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਕਰਕੇ ਜਾਇ॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਇਤਿ ਨ ਆਇਓ ਪਾਰਬ੍ਰਹਮ ਤਾ ਸਰਪ ਕੀ ਜੂਨਿ ਗਇਆ॥੬॥
ਬਹੁਤੁ ਧਨਾਢਿ ਅਚਾਰ ਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸ਼ ਬੰਦ ਜੀਉ ਜੀਉ ਸਗਲੀ ਕੀਤ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਤਾਲ ਦੀਤ॥੭॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਕਾੜਾ ਸੋਗੁ॥
ਸਭ ਕਿਛੁ ਕੀਤੋਨੁ ਅਪਣਾ ਜੀਇ ਨ ਸੰਕ ਧਰਿਆ॥
ਚਿਤਿ ਨ ਆਇਓ ਪਾਰਬ੍ਰਹਮੁ ਜਮ ਕੰਕਰ ਵਸਿ ਪੜਿਆ॥੮॥
ਕਿਰਪਾ ਕਰੇ ਜਿਸ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥
ਜਿਉ ਜਿਉ ਉਹ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰਿ ਨ ਦੂਜਾ ਥਾਉ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੭੦)

(iii) ਤੂੰ ਪੇਡ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥

ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥
ਤੂੰ ਸੂਤੁ ਮਣੀਏ ਭੀ ਤੂੰ ਹੈ॥ ਤੂੰ ਗੰਠੀ ਮੇਰੁ ਸਿਰਿ ਤੂੰ ਹੈ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੦੨-੧੦੩)

(iv) ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥
ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਵਾ ਤਿਤੁ ਤਿਤੁ ਲਾਏ॥
ਸਭੁ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥
ਨਾਮੁ ਧਿਆਇ ਮਹਾ ਸੁਖ ਪਾਇਆ॥
ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥
ਗੁਰਿ ਪੂਰੈ ਵਜੀ ਵਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥

(ਆਦਿ ਗ੍ਰੰਥ, ਪੰਨਾ ੧੦੩)

(v) ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ॥
ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ॥ ਊਚੇ ਮੰਦਰ ਸੁੰਦਰ ਛਾਇਆ॥
ਝੂਠੇ ਲਾਲਚਿ ਜਨਮੁ ਗਵਾਇਆ ॥੧॥
ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥
ਗਲਿ ਜੇਵੜੀ ਹਉਮੈ ਕੇ ਫਾਸਾ ॥੨॥
ਰਾਜੁ ਕਮਾਵੈ ਦਹ ਦਿਸ ਸਾਰੀ॥ ਮਾਣੈ ਰੰਗ ਭੋਗ ਬਹੁ ਨਾਰੀ॥
ਜਿਉ ਨਰਪਤਿ ਸੁਪਨੈ ਭੇਖਾਰੀ ॥੩॥
ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥
ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥
ਇਨਿ ਬਿਧਿ ਕੁਸਲੁ ਹੋਤ ਮੇਰੇ ਭਾਈ॥
ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੭੫-੭੬)

(vi) ਅਨਿਕ ਜਤਨ ਨਾਹੀ ਹੋਤ ਛੁਟਕਾਰਾ॥

ਬਹੁਤੁ ਸਿਆਣਪ ਆਗਲ ਭਾਰਾ॥
ਮਨ ਮੇਰੇ ਗਹੁ ਹਰਿ ਨਾਮ ਕਾ ਓਲਾ॥
ਤੁਝੈ ਨ ਲਾਗੈ ਤਾਤਾ ਝੋਲਾ॥੧॥ ਰਹਾਉ॥
ਜਿਉ ਬੋਹਿਥ ਭੈ ਸਾਗਰ ਮਾਹਿ॥ ਅੰਧਕਾਰ ਦੀਪਕ ਦੀਪਾਹਿ॥
ਅਗਨਿ ਸੀਤ ਕਾ ਲਾਹਸਿ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥੨॥
ਉਤਰਿ ਜਾਇ ਤੇਰੇ ਮਨ ਕੀ ਪਿਆਸ॥ ਪੂਰਨ ਹੋਵੈ ਸਗਲੀ ਆਸ॥
ਡੋਲੈਂ ਨਾਹੀ ਤੁਮਰਾ ਚੀਤੁ॥ ਅੰਮ੍ਰਿਤੁ ਨਾਮੁ ਜਪਿ ਗੁਰਮੁਖਿ ਮੀਤ॥੩॥
ਨਾਮ ਅਉਖਧੁ ਸੋਈ ਜਨੁ ਪਾਵੈ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ॥
ਹਰਿ ਹਰਿ ਨਾਮੁ ਜਾ ਕਰੈ ਹਿਰਦੈ ਵਸੈ॥ ਦੂਖੁ ਦਰਦੁ ਤਿਹ ਨਾਨਕ ਨਸੈ॥੪॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੭੫)

(vii) **ਭੁਜ ਬਲ ਬੀਰ ਬ੍ਰਹਮ ਸੁਖ ਸਾਗਰ**
ਗਰਭ ਪਰਤ ਗਹਿ ਲੇਹੁ ਅੰਗੁਰੀਆ॥੧॥ ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀਂ ਆਰਤ ਦੁਆਰਿ ਰਟਤ ਪਿੰਗੁਰੀਆ॥੧॥
ਦੀਨਾਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ॥
ਚਰਨ ਕਵਲ ਹਿਰਦੈ ਮਹਿ ਨਾਨਕ ਤੈ ਸਾਗਰ ਸੰਤ ਪਾਰਿ ਉਤਰੀਆ॥੨॥
(ਆਦਿ ਗ੍ਰੰਥ ਪੰਨਾ ੨੦੩)

(viii) ਜਬ ਇਹ ਮਨੁ ਕਰਤ ਗੁਮਾਨਾ॥
ਤਬ ਇਹੁ ਬਾਵਰੁ ਫਿਰਤ ਬਿਗਾਨਾ॥
ਜਬ ਇਹ ਹੂਆ ਸਗਲ ਕੀ ਰੀਨਾ॥
ਤਾਂ ਤੇ ਰਮਈਆ ਘਟਿ ਘਟਿ ਚੀਨਾ॥੧॥
ਸਹਜ ਸੁਹੇਲਾ ਫਲ ਮਸਕੀਨੀ॥
ਸਤਿਗੁਰ ਅਪੁਨੈ ਮੋਹਿ ਦਾਨੁ ਚੀਨੀ॥੧॥ ਰਹਾਉ॥
ਜਬਕਿਸ ਕਉ ਜਾਨਸਿ ਮੰਦਾ॥
ਤਬ ਸਗਲੇ ਇਸ ਮੇਲਹਿ ਫੰਦਾ॥
ਮੇਰ ਤੇਰ ਜਬ ਇਨਹਿ ਚੁਕਾਈ॥
ਤਾਂ ਤੇ ਇਸੁ ਸੰਗਿ ਨਹੀਂ ਬੈਰਾਈ॥੨॥
ਜਬ ਇਨਿ ਅਪੁਨੀ ਅਪਨੀ ਧਾਰੀ॥
ਤਬ ਇਹ ਕਉ ਹੈ ਮੁਸਕਲੁ ਭਾਰੀ॥
ਜਬ ਇਨਿ ਕਰਣੈ ਗੁਰੁ ਪਛਾਤਾ॥
ਤਬ ਇਸੋ ਨਾਹੀਂ ਕਿਛੁ ਤਾਤਾ॥੩॥
ਜਬ ਇਨਿ ਅਪੁਨੋ ਬਾਧਿਓ ਮੋਹਾ॥
ਆਵੈ ਜਾਇ ਸਦਾ ਜਮਿ ਜੋਹਾ॥
ਜਬ ਇਸ ਤੇ ਸਭ ਬਿਨਸੇ ਭਰਮਾ॥

ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥
ਜਬ ਇਨਿ ਕਿਛੁ ਕਰਿ ਮਾਨੇ ਭੇਦਾ॥
ਤਬ ਤੇ ਦੂਖ ਡੰਡ ਅਰੁ ਖੇਦਾ॥
ਜਬ ਇਨਿ ਏਕੋ ਏਕੀ ਬੁਝਿਆ॥
ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥
ਜਬ ਇਹੁ ਧਾਵੈ ਮਾਇਆ ਅਰਥੀ॥
ਨਹ ਤ੍ਰਿਪਤਾਵੈ ਨਹ ਤਿਸ ਲਾਥੀ॥
ਜਬ ਇਸ ਤੇ ਇਹੁ ਹੋਇਓ ਜਲਉਲਾ॥
ਪੀਛੈ ਲਾਗਿ ਚਲੀ ਉਠਿ ਕਉਲਾ ॥੬॥
ਕਰਿ ਕਿਰਪਾ ਜਉ ਸਤਿਗੁਰੁ ਮਿਲਿਓ॥
ਮਨ ਮੰਦਰ ਮਹਿ ਦੀਪਕੁ ਜਲਿਓ॥
ਜੀਤ ਹਾਰ ਕੀ ਸੋਝੀ ਕਰੀ॥
ਤਉ ਇਸ ਘਰ ਕੀ ਕੀਮਤਿ ਪਰੀ ॥੭॥
ਕਰਨ ਕਰਾਵਨ ਸਭੁ ਕਿਛੁ ਏਕੈ॥
ਆਪੇ ਬੁਧਿ ਬੀਚਾਰਿ ਬਿਬੇਕੈ॥
ਦੂਰਿ ਨ ਨੇਰੇ ਸਭ ਕੈ ਸੰਗਾ॥
ਸਚੁ ਸਲਾਹਣੁ ਨਾਨਕ ਹਰਿ ਰੰਗਾ ॥੮॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੩੫-੩੬)

(ix) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥
ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥
ਸਹਜ ਗੁਫਾ ਮਹਿ ਆਸਣੁ ਬਾਧਿਆ॥
ਜੋਤਿ ਸਰੂਪ ਅਨਾਹਦੁ ਵਾਜਿਆ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ॥
ਪ੍ਰਿਆ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥
ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ॥
ਜੋ ਸੁਣੈ ਕਮਾਵੈ ਸੁ ਉਤਰੈ ਪਾਰਿ॥
ਜਨਮਿ ਨ ਮਰੈ ਨ ਆਵੈ ਨ ਜਾਇ॥
ਹਰਿ ਸੇਤੀ ਓਹੁ ਰਹੈ ਸਮਾਇ ॥੪॥ (ਆਦਿ ਗ੍ਰੰਥ, ਪੰ: ੩੭੦)

(x) ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ॥
ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥
ਛੰਤ॥

ਤਿਨ ਘੋਲਿ ਘੁਮਾਈ ਜਿਨ ਪ੍ਰਭ ਸ੍ਰਵਣੀ ਸੁਣਿਆ ਰਾਮ॥
ਜੇ ਸਹਿਜ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ॥
ਸੇ ਸਹਿਜ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ॥
ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ॥
ਕਹੁ ਨਾਨਕ ਤਿਸੁ ਘੋਲੁ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ॥੧॥

**ਸਲੋਕ॥**

ਲੋਇਣ ਲੋਈ ਡਿਠ ਡਿਠ ਪਿਆਸ ਨ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੧॥

**ਛੰਤ॥**

ਜਿਨੀ ਹਰਿ ਪ੍ਰਭੁ ਡਿਠਾ ਤਿਨੁ ਕੁਰਬਾਣੇ ਰਾਮ॥
ਸੇ ਸਾਚੀ ਦਰਗਹ ਭਾਣੇ ਰਾਮ॥
ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ॥
ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ॥
ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ॥
ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ॥੨॥
(ਆਦਿ ਗ੍ਰੰਥ, ਪੰਨਾ ੫੭੭)

(xi) ਜੈਸੇ ਕਿਰਸਾਣੁ ਬੋਵੈ ਕਿਰਸਾਨੀ॥ ਕਾਚੀ ਪਾਕੀ ਬਾਢਿ ਪਰਾਨੀ॥
ਜੋ ਜਨਮੈ ਸੋ ਜਾਨਹੁ ਮੂਆ॥
ਗੋਵਿੰਦ ਭਗਤੁ ਅਸਥਿਰੁ ਹੈ ਥੀਆ॥੧॥ ਰਹਾਉ॥
ਦਿਨ ਤੇ ਸਰਪਰ ਪਉਸੀ ਰਾਤਿ॥
ਰੈਣਿ ਗਈ ਫਿਰਿ ਹੋਇ ਪਰਭਾਤਿ॥੨॥
ਮਾਇਆ ਮੋਹਿ ਸੋਇ ਰਹੇ ਅਭਾਗੇ॥
ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥
ਕਹੁ ਨਾਨਕ ਗੁਣ ਗਾਈਅਹਿ ਨੀਤ॥
ਮੁਖ ਊਜਲ ਹੋਇ ਨਿਰਮਲ ਚੀਤ॥ (ਆਦਿ ਗ੍ਰੰਥ, ਪੰਨਾ ੩੭੫-੭੬)

(xii) ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ॥
ਏਕੁ ਤੂੰ ਤਾ ਸਭੁ ਕਿਛੁ ਹੈ ਮੈਂ ਤੁਧੁ ਬਿਨੁ ਦੂਜਾ ਨਾਹੀ॥੧॥
ਬਾਬਾ ਬਿਖੁ ਦੇਖਿਆ ਸੰਸਾਰ॥
ਰਖਿਆ ਕਰਹੁ ਗੁਸਾਈਂ ਮੇਰੇ ਨਾਮੁ ਤੇਰਾ ਆਧਾਰ॥੧॥ ਰਹਾਉ॥
ਜਾਣਹਿ ਬਿਰਥਾ ਸਭਾ ਮਨ ਕੀ ਹੋਰ ਕਿਸੁ ਪਹਿ ਆਖਿ ਸੁਣਾਈਐ॥
ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖ ਪਾਈਐ॥੨॥
ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ॥

ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ॥੩॥
ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ॥
ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕ ਨਾਉਂ॥

(ਆਦਿ ਗ੍ਰੰਥ, ਪੰਨਾ ੩੯੨)

(xiii) ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ॥
ਨਾਨਕ ਨਾਮੁ ਨ ਵਿਸਰਉ ਇਕ ਘੜੀ ਕਿਰਪਾ ਭਗਵੰਤ॥੨॥
ਪਉੜੀ॥ ਤੇਰਾ ਕੀਤਾ ਹੋਇ ਤ ਕਾਹੇ ਤਰਪੀਐ॥
ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅਰਪੀਐ॥
ਆਇਐ ਚਿਤਿ ਨਿਹਾਲੁ ਸਾਹਿਬ ਬੇਸ਼ੁਮਾਰ॥
ਤਿਸਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ॥
ਸਭੁ ਕਿਛੁ ਤਿਸਕੈ ਵਸਿ ਨ ਕੋਈ ਬਾਹਰਾ॥
ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ॥
ਤੇਰੇ ਦਾਸ ਧਿਆਇਕਿ ਤੁਧੁ ਤੂੰ ਰਖਣਵਾਲਿਆ॥
ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ॥
ਸਲੋਕ ਮ: ੫॥ ਕਾਮ ਕ੍ਰੋਧ ਮਧ ਲੋਭ ਮੋਹ ਦੁਸਟ ਬਾਸਨਾ ਨਿਵਾਰਿ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ॥੧॥

(ਆਦਿ ਗ੍ਰੰਥ, ਪੰਨਾ ੫੨੨-੨੩)

(xiv) ਮੇਰਾ ਸੇਜੜੀਐ ਆਡੰਬੁਰ ਬਣਿਆ॥
ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ॥
ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ॥
ਅੰਗਿ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ॥
ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਮਣਿਆ॥
ਬਿਨਵੰਤਿ ਨਾਨਕ ਮਿਲੈ ਸ੍ਰੀਧਰ ਸਗਲ ਆਨੰਦ ਰਸਿ ਬਣਿਆ॥੨॥
ਮਿਲਿ ਸਖੀਆ ਪਛੁਹਿ ਕਹੁ ਕੰਤ ਨੀਸਾਣੀ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥
ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ॥
ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ॥
ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ॥
ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ॥੩॥

(ਆਦਿ ਗ੍ਰੰਥ, ਪੰਨਾ ੪੫੯)

(xv) ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥
ਤਉ ਸਹ ਚਰਣੀ ਮੈਡਾ ਹੀਅੜਾ ਸੀਤ ਮੁਹਰਿ ਨਾਨਕ ਤੁਲਹਾ ਬੇੜੀ॥੧॥
॥ਮ: ੫॥ ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥

ਹਾਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥
ਪਉੜੀ ॥ ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥
ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ॥
ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ॥
ਬੰਧਨਿ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ ॥
ਤਿਸੁ ਸਿਉ ਲਾਇਨਿ ਰੰਗੁ ਜਿਸ ਦੀ ਸਭ ਧਾਰੀਆ ॥
ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥
ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ ॥
ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ ॥੯॥
(xvi) ਮ: ੫ ॥ ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥
ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥

॥ਮ: ੫॥

ਸਚੀ ਬੈਸਕ ਤਿਨ੍ਾ ਸੰਗਿ ਜਿਨ ਸੰਗਿ ਜਪੀਐ ਨਾਉ ॥
ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨॥
ਪਉੜੀ ॥ ਸਾ ਵੇਲ ਪਰਵਾਣੁ ਜਿਤੁ ਸਤਿਗੁਰੁ ਭੇਟਿਆ ॥
ਹੋਆ ਸਾਧੂ ਸੰਗੁ ਫਿਰਿ ਦੂਖ ਨ ਭੇਟਿਆ ॥
ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ ॥
ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ ॥
ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥
ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥
ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥ (ਆਦਿ ਗ੍ਰੰਥ, ਪੰ: ੫੨੦)
(xvii) ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿ੍ਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥
ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
ਫਲ ਪਾਕੇ ਤੇ ਏਕੰਕਾਰਾ ॥੨॥
ਸਹਸ ਘਟਾ ਮਹਿ ਏਕੁ ਆਕਾਸੁ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥
ਭ੍ਰਮ ਛੂਟੇ ਤੇ ਏਕੰਕਾਰ ॥੩॥

ਓਹੁ ਅਬਨਾਸੀ ਬਿਨਸਤ ਨਾਹੀ॥
ਨ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੇ ਹਉਮੈ ਮਲੁ ਧੋਈ॥
ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥ (ਆਦਿ ਗ੍ਰੰਥ, ਪੰਨਾ ੭੩੬)

(xviii) ਉਮਕਿਉ ਹੀਉ ਮਿਲਨ ਪ੍ਰਭ ਤਾਈ॥
ਖੋਜਤ ਚਰਿਓ ਦੇਖਉ ਪ੍ਰਿਅ ਜਾਈ॥
ਸੁਨਤ ਸਦੇਸਰੋ ਪ੍ਰਿਆ ਗ੍ਰਿਹਿ ਸੇਜ ਵਿਛਾਈ॥
ਭ੍ਰਮਿ ਭ੍ਰਮਿਆਇਓ ਤਉ ਨਦਰਿ ਨ ਪਾਈ॥੧॥
ਕਿਨ ਬਿਧਿ ਹੀਅਰੋ ਧੀਰੋ ਨਿਮਾਨੋ॥
ਮਿਲੁ ਸਾਜਨ ਹਉ ਤੁਝ ਕੁਰਬਾਨੋ॥ ਰਹਾਉ॥
ਏਕਾ ਸੇਜ ਵਿਛੀ ਧਨ ਕੰਤਾ॥
ਧਨ ਸੂਤੀ ਪਿਰ ਸਦਾ ਜਾਗੰਤਾ॥
ਪੀਓ ਮਦਰੋ ਧਨ ਮਤਵੰਤਾ॥
ਧਨ ਜਾਗੈ ਜੇ ਪਿਰੁ ਬੋਲੰਤਾ॥੨॥
ਭਈ ਨਿਰਾਸੀ ਬਹੁਤੁ ਦਿਨ ਲਾਗੇ॥
ਦੇਸ ਦਿਸੰਤਰ ਮੈ ਸਗਲੇ ਝਾਗੇ॥
ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ॥
ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ॥੩॥
ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ॥
ਬੂਝੀ ਤਪਤਿ ਘਰਹਿ ਪਿਰੁ ਪਾਇਆ॥
ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ॥
(ਆਦਿ ਗ੍ਰੰਥ, ਪੰਨਾ ੭੩੭-੩੮)

(xix) ਘਰ ਮਹਿ ਠਾਕੁਰੁ ਨਦਰਿ ਨ ਆਵੈ॥
ਗਲ ਮਹਿ ਪਾਹਣੁ ਲੈ ਲਟਕਾਵੈ॥੧॥
ਭਰਮੇ ਭੂਲਾ ਸਾਕਤੁ ਫਿਰਤਾ॥
ਨੀਰ ਬਿਰੋਲੈ ਖਪਿ ਖਪਿ ਮਰਤਾ॥ ਰਹਾਉ॥
ਜਿਸੁ ਪਾਹਣ ਕਉ ਠਾਕੁਰੁ ਕਹਤਾ॥
ਓਹੁ ਪਾਹਣੁ ਲੈ ਉਸ ਕਉ ਡੁਬਤਾ॥੨॥
ਗੁਨਹਗਾਰ ਲੂਣ ਹਰਾਮੀ॥
ਪਾਹਣ ਨਾਵ ਨ ਪਾਰਗਿਰਾਮੀ॥੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥੪॥
(ਆਦਿ ਗ੍ਰੰਥ, ਪੰਨਾ ੭੩੮-੩੯)

(xx) ਏਕ ਰੂਪ ਸਗਲੋ ਪਾਸਾਰਾ॥
ਆਪੇ ਬਨਜੁ ਆਪਿ ਬਿਉਹਾਰਾ॥੧॥
ਐਸੋ ਗਿਆਨੁ ਬਿਰਲੋ ਹੀ ਪਾਏ॥
ਜਤ ਜਤ ਜਾਈਐ ਤਤ ਦ੍ਰਿਸਟਾਏ॥੧॥ ਰਹਾਉ॥
ਅਨਿਕ ਰੰਗ ਨਿਰਗੁਨ ਇਕ ਰੰਗਾ॥
ਆਪੇ ਜਲੁ ਆਪ ਹੀ ਤਰੰਗਾ॥੨॥
ਆਪ ਹੀ ਮੰਦਰ ਆਪਹਿ ਸੇਵਾ॥
ਆਪ ਹੀ ਪੂਜਾਰੀ ਆਪ ਹੀ ਦੇਵਾ॥੩॥
ਆਪਹਿ ਜੋਗ ਆਪ ਹੀ ਜੁਗਤਾ॥
ਨਾਨਕ ਕੇ ਪ੍ਰਭ ਸਦ ਹੀ ਮੁਕਤਾ॥

(xxi) ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰਿ ਬਾਰਿ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰਿ ਬਾਰ॥੧॥ ਰਹਾਉ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥
ਕਹਾ ਸੋਭਾਈ ਨੀਤ ਹੈ ਦੇਖੁ ਨੈਨ ਪਸਾਰਿ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥੩॥
ਜਿਨ ਪੂਰਾ ਸਤਿਗੁਰੂ ਸੇਵਿਆ ਸੇ ਅਸਥਿਰੁ ਹਰਿਦੁਆਰਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖਿ ਪੈਜਿ ਮੁਰਾਰਿ॥੪॥
(ਆਦਿ ਗ੍ਰੰਥ, ਪੰਨਾ ੮੦੮)

(xxii) ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ॥੧॥
ਤੂੰ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥
(ਆਦਿ ਗ੍ਰੰਥ, ਪੰਨਾ ੮੨੦)

(xxiii) ਹਮਰੋ ਸਹਾਉ ਸਦਾ ਸਦਾ ਭੂਲਨ ਤੁਮ੍ਰੋ ਬਿਰਧ ਪਤਿਤ ਉਧਰਨ॥
(ਆਦਿ ਗ੍ਰੰਥ, ਪੰਨਾ ੮੨੮)

ਬਿਰਥਾ ਕਹਉ ਕਉਨ ਸਿਉ ਮਨ ਕੀ॥

(ਘ) ਤੇਗ਼ ਬਹਾਦਰ (1621-25)—ਗੁਰੂ ਜੀ ਦੇ 115 ਸ਼ਬਦ ਆਦਿ ਗ੍ਰੰਥ ਵਿੱਚ

ਉਹਨਾਂ ਦੇ ਸਪੁੱਤਰ ਤੇ ਆਖੀ ਗੁਰੂ ਗੋਬਿੰਦ ਸਿੰਘ ਨੇ ਸ਼ਾਮਿਲ ਕੀਤੇ ਸਨ।

**(i) ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ ਰਹਾਉ ॥**

ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਾ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀਂ ਗਾਵਤ ਕੁਮਤਿ ਬਿਨਾਸੈ ਤਨਿਕੀ ॥

(ਆਦਿ ਗ੍ਰੰਥ, ਪੰਨਾ ੪੧੧)

**(ii) ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**

ਸੁਖ ਸਨੇਹੁ ਅਰੁਭੈ ਨਹੀਂ ਜਾਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਦਿਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥

(ਆਦਿ ਗ੍ਰੰਥ, ਪੰਨਾ ੬੩੩੪)

# ਅੰਤਿਕਾ—6

## 1809 ਦੀ ਲਾਹੌਰ ਦੀ ਸੰਧੀ

(ਬਰਤਾਨਵੀ ਸਰਕਾਰ ਤੇ ਲਾਹੌਰ ਦੇ ਰਾਜੇ ਵਿਚਕਾਰ 1809 ਦੀ ਲਾਹੌਰ ਦੀ ਸੰਧੀ)

ਜਿਵੇਂ ਕਿ ਉਹ ਮੱਤਭੇਦ ਜੋ ਬਰਤਾਨਵੀ ਸਰਕਾਰ ਤੇ ਲਾਹੌਰ ਦੇ ਰਾਜੇ ਵਿਚਕਾਰ ਪੈਦਾ ਹੋ ਗਏ ਸਨ ਉਹਾਂ ਨੂੰ ਬੜੀ ਖ਼ੁਸ਼ਅਸਲੂਬੀ ਨਾਲ ਹੱਲ ਕਰ ਲਿਆ ਗਿਆ ਹੈ ਤੇ ਦੋਵੇਂ ਧਿਰਾਂ ਪੂਰਨ ਮੈਤਰੀ ਤੇ ਦੋਸਤੀ ਭਰਪੂਰ ਸਬੰਧ ਕਾਇਮ ਰੱਖਣ ਦੀਆਂ ਚਾਹਵਾਨ ਹਨ, ਇਸ ਲਈ ਸਮਝੌਤੇ ਦੀਆਂ ਹੇਠ ਲਿਖੀਆਂ ਮੱਦਾਂ ਦੋਹਾਂ ਧਿਰਾਂ ਦੇ ਵਾਰਿਸਾਂ ਤੇ ਉੱਤਰਾਧਿਕਾਰੀਆਂ 'ਤੇ ਲਾਗੂ ਹੋਣਗੀਆਂ, ਇਹ ਫ਼ੈਸਲਾ ਰਣਜੀਤ ਸਿੰਘ ਨੇ ਆਪਣੇ ਵੱਲੋਂ ਤੇ ਬਰਤਾਨਵੀ ਸਰਕਾਰ ਦੇ ਪ੍ਰਤਿਨਿਧ ਵਜੋਂ ਚਾਰਲਸ ਥੀਉਫਿਲੁਸ ਮੈਟਕਾਫ ਨੇ ਲੈ ਕੇ ਦਸਤਖ਼ਤ ਕਰ ਦਿੱਤੇ ਹਨ।

ਧਾਰਾ 1. ਲਾਹੌਰ ਦਰਬਾਰ ਤੇ ਬਰਤਾਨਵੀ ਸਰਕਾਰ ਵਿੱਚ ਸਥਾਈ ਸਮਝੌਤਾ ਰਹੇਗਾ। ਬਰਤਾਨਵੀ ਸਰਕਾਰ ਲਾਹੌਰ ਰਾਜ ਨੂੰ ਸਭ ਤੋਂ ਵੱਧ ਮੁਲਾਹਜ਼ੇਦਾਰ ਸ਼ਕਤੀ ਦੇ ਤੁੱਲ ਸਮਝੇਗੀ ਅਤੇ ਸਤਲੁਜ ਦਰਿਆ ਦੇ ਉੱਤਰ ਵੱਲ ਮਹਾਰਾਜਾ ਦੇ ਪਰਦੇਸ਼ਾਂ ਤੇ ਜਨਤਾ ਨਾਲ ਕੋਈ ਸੰਬੰਧ ਨਹੀਂ ਰੱਖੇਗੀ।

ਧਾਰਾ 2. ਮਹਾਰਾਜਾ ਸਤਲੁਜ ਦਰਿਆ ਦੇ ਖੱਬੇ ਕੰਢੇ 'ਤੇ ਸਥਿਤ ਇਲਾਕੇ ਵਿੱਚ ਜਿਹੜਾ ਉਸ ਦੇ ਅਧਿਕਾਰ ਵਿੱਚ ਹੈ ਕੇਵਲ ਉਤਨੀ ਹੀ ਸੈਨਾ ਰੱਖੇਗਾ ਜਿਤਨੀ ਇਸ ਇਲਾਕੇ ਵਿੱਚ ਕਰ ਇਕੱਠਾ ਕਰਨ ਲਈ ਜ਼ਰੂਰੀ ਹੋਵੇਗੀ। ਉਹ ਗਵਾਂਢੀ ਸਰਦਾਰਾਂ ਦੇ ਇਲਾਕਿਆਂ ਜਾਂ ਉਹਨਾਂ ਦੇ ਅਧਿਕਾਰਾਂ ਵਿੱਚ ਕਿਸੇ ਤਰ੍ਹਾਂ ਦਾ ਦਖ਼ਲ ਨਹੀਂ ਦੇਵੇਗਾ।

ਧਾਰਾ 3. ਜੇ ਉੱਪਰ ਦਿੱਤੀਆਂ ਧਾਰਾਵਾਂ ਵਿੱਚੋਂ ਕਿਸੇ ਇਕ ਧਾਰਾ ਦੀ ਵੀ ਉਲੰਘਣਾ ਹੋਈ ਜਾਂ ਮਿੱਤਰਤਾ ਦੇ ਨਿਯਮਾਂ ਦੀ ਪਾਲਣਾ ਨਾ ਕੀਤੀ ਗਈ ਤਾਂ ਇਸ ਸੰਧੀ ਨੂੰ ਮਨਸੂਖ ਸਮਝਿਆ ਜਾਵੇਗਾ।

ਧਾਰਾ 4. ਇਸ ਸੰਧੀ ਜੋ ਚਾਰ ਧਾਰਾਵਾਂ 'ਤੇ ਆਧਾਰਿਤ ਹੈ ਇਹ 25 ਅਪ੍ਰੈਲ 1809 ਨੂੰ ਅੰਮ੍ਰਿਤਸਰ ਦੇ ਸਥਾਨ 'ਤੇ ਕੀਤੀ ਜਾ ਰਹੀ ਹੈ। ਮਿਸਟਰ ਸੀ.ਟੀ. ਮੈਟਕਾਫ ਨੇ ਲਾਹੌਰ ਦੇ ਰਾਜੇ ਨੂੰ ਉਸ ਦਾ ਉਤਾਰਾ ਅੰਗਰੇਜ਼ੀ ਤੇ ਫਾਰਸੀ ਵਿੱਚ ਦਿੱਤਾ ਹੈ ਜਿਸ ਵਿੱਚ ਉਸ ਦੀ ਮੁਹਰ ਲੱਗੀ ਹੈ ਤੇ ਦਸਤਖ਼ਤ ਹਨ ਤੇ ਉਕਤ ਰਾਜੇ ਨੇ ਵੀ ਉਸੇ ਦੀ ਨਕਲ ਤੇ ਆਪਣੇ ਦਸਤਖ਼ਤ ਤੇ ਮੁਹਰ ਲਾ ਕੇ ਮਿਸਟਰ ਸੀ.ਟੀ. ਮੈਟਕਾਫ ਨੂੰ ਦੇ ਦਿੱਤੀ ਹੈ; ਮਿਸਟਰ ਸੀ.ਟੀ.

ਮੈਟਕਾਫ ਦੋ ਮਹੀਨਿਆਂ ਦੇ ਅੰਦਰ-ਅੰਦਰ ਉਸ ਉਤਾਰੇ ਨੂੰ ਮਾਨਯੋਗ ਗਵਰਨਰ ਜਨਰਲ ਨੂੰ ਪ੍ਰਮਾਣਿਤ ਕਰਕੇ ਸੌਂਪੇਗਾ ਜਿਸ ਦੇ ਮਿਲਣ ਪਿੱਛੋਂ ਰਾਜਾ ਇਸ ਸੰਧੀ ਨੂੰ ਸੰਪੂਰਨ ਹੋਇਆ ਸਮਝੇਗਾ ਤੇ ਦੋਵੇਂ ਧਿਰਾਂ ਇਸ ਦੀਆਂ ਪਾਬੰਦ ਹੋਣਗੀਆਂ ਤੇ ਰਾਜੇ ਨੂੰ ਜੋ ਨਕਲ ਅੱਜ ਦਿੱਤੀ ਗਈ ਹੈ ਉਹ ਰਾਜਾ ਵਾਪਿਸ ਕਰ ਦੇਵੇਗਾ।

ਮੁਹਰ ਤੇ ਦਸਤਖ਼ਤ
ਸੀ.ਟੀ. ਮੈਟਕਾਫ
(ਕੰਪਨੀ ਦੀ ਮੁਹਰ)

ਮੁਹਰ ਤੇ ਦਸਤਖ਼ਤ
ਰਣਜੀਤ ਸਿੰਘ
ਦਸਤਖ਼ਤ ਮਿੰਟੋ
ਗਵਰਨਰ ਜਨਰਲ ਦੀ ਕੌਂਸਲ ਵੱਲੋਂ
30 ਮਈ 1809 ਨੂੰ ਪ੍ਰਮਾਣਿਕ ਕੀਤੀ ਗਈ।

# ਅੰਤਿਕਾ—7
# *1838 ਦੀ ਤ੍ਰੈ-ਪੱਖੀ ਸੰਧੀ*

ਜਿਵੇਂ ਕਿ ਇਹ ਸੰਧੀ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਤੇ ਸ਼ੁਜਾਹ-ਉਲ-ਮੁਲਕ ਵਿੱਚ ਨਿਸ਼ਚਿਤ ਹੋਈ ਸੀ ਤੇ ਪਰਾਕਥਨ ਤੇ ਨਿਸ਼ਕਰਸ਼ ਤੋਂ ਬਿਨਾਂ 14 ਧਾਰਾਵਾਂ ਉੱਪਰ ਆਧਾਰਿਤ ਸੀ ਤੇ ਇਹ ਵੀ ਕਿ ਇਸ ਦੀਆਂ ਸ਼ਰਤਾਂ ਉੱਪਰ ਅਮਲ ਵੀ ਕੁਝ ਵਿਸ਼ੇਸ਼ ਕਾਰਨਾਂ ਕਰਕੇ ਰੋਕਿਆ ਗਿਆ ਸੀ ਤੇ ਹੁਣ ਪਰਮ ਸਤਿਕਾਰ ਯੋਗ ਜਾਰਜ ਆਕਲੈਂਡ ਗਵਰਨਰ ਜਨਰਲ ਹਿੰਦੁਸਤਾਨ ਨੇ ਮਿਸਟਰ ਡਬਲਯੂ. ਐਚ. ਮੈਕਨਾਟਨ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਪੂਰਨ ਅਧਿਕਾਰਾਂ ਸਹਿਤ ਦੋਹਾਂ ਰਾਜਾਂ ਦੇ ਮਿੱਤਰਤਾ ਪੂਰਨ ਸੰਬੰਧਾਂ ਦੇ ਅਨੁਸਾਰ ਨਿਯੁਕਤ ਕੀਤਾ ਹੈ, ਉਪਰੋਕਤ ਸੰਧੀ ਕੁਝ ਸੋਧਾਂ ਸਹਿਤ ਪੁਨਰ-ਨਿਰਮਤ ਤੇ ਨਿਸ਼ਚਿਤ ਕੀਤੀ ਜਾਂਦੀ ਹੈ ਤੇ ਇਸ ਵਿੱਚ ਚਾਰ ਧਾਰਾਵਾਂ ਹੋਰ, ਬਰਤਾਨਵੀ ਸਰਕਾਰ ਦੀ ਸੰਮਤੀ ਤੇ ਸਮਰਥਨ ਨਾਲ ਸ਼ਾਮਿਲ ਕੀਤੀਆਂ ਗਈਆਂ ਹਨ, ਤੇ ਇਸ ਤਰ੍ਹਾਂ ਨਿਮਨਲਿਖਤ 18 ਧਾਰਾਵਾਂ ਦੀ ਵਿਧੀ ਪੂਰਵਕ ਤੇ ਨਿਸ਼ਠਾਪੂਰਵਕ ਪਾਲਣਾ ਕੀਤੀ ਜਾਵੇਗੀ।

ਧਾਰਾ 1. ਸ਼ਾਹ ਸ਼ੁਜਾਹ ਉਲ-ਮੁਲਕ ਆਪਣੇ ਵੱਲੋਂ ਤੇ ਆਪਣੇ ਉੱਤਰਾਧਿਕਾਰੀਆਂ ਵੱਲੋਂ ਤੇ ਸਾਰੇ ਸਦੋਜ਼ਈਆਂ ਵੱਲੋਂ ਦਰਿਆ ਸਿੰਧ ਦੇ ਦੋਹੀਂ ਪਾਸੀਂ ਜਿਹੜੇ ਇਲਾਕੇ ਮਹਾਰਾਜੇ ਦੇ ਅਧਿਕਾਰ ਵਿੱਚ ਹਨ ਜਿਵੇਂ ਕਸ਼ਮੀਰ, ਇਸ ਦੀਆਂ ਪੂਰਬ ਪੱਛਮ, ਉੱਤਰ ਤੇ ਦੱਖਣ ਦੀਆਂ ਹੱਦਾਂ ਦੇ ਨਾਲ ਅਟਕ, ਛੱਛ, ਹਜ਼ਾਰਾ, ਖੇਬਲ, ਅੰਬ ਤੇ ਸੱਜੇ ਕਿਨਾਰੇ ਤੇ ਪਿਸ਼ਾਵਰ ਯੂਸਫ਼ਜ਼ਈ ਇਲਾਕੇ ਸਮੇਤ, ਖਟਕਾਂ, ਹਿਸ਼ਤ ਨਗਰ, ਮਿਚਨੀ, ਕੋਹਾਟ, ਹੰਗੂ ਤੇ ਪਿਸ਼ਾਵਰ ਉੱਪਰ ਨਿਰਭਰ ਸਾਰੇ ਅਸਥਾਨਾਂ ਜੋ ਦੱਰਾ ਖੈਬਰ, ਬਨੂੰ, ਵਜ਼ੀਰਿਸਤਾਨ, ਦੋਵਰ ਟਾਂਕ, ਗੋਰੰਗ, ਕਾਲਾ ਬਾਗ, ਤੇ ਖੁਸ਼ਹਾਲਘਰ ਅਤੇ ਸਾਰੇ ਆਸ਼ਰਤ ਜ਼ਿਲ੍ਹਿਆਂ ਜਿਵੇਂ ਡੇਰਾ ਇਸਮਾਈਲ ਖ਼ਾਂ ਤੇ ਇਸ ਦੇ ਅਧੀਨ ਸਣੇ ਡੇਰਾ ਗਾਜ਼ੀ ਖ਼ਾਂ, ਕੋਟ ਮਿਠਨ, ਉਮਰ ਕੋਟ, ਤੇ ਉਹਦੇ ਆਸ਼ਰਤ ਇਲਾਕਾ ਸਿੰਘੜ, ਹੇਰਨ, ਦਾਜਲ, ਹਾਜੀਪੁਰ, ਰਾਜਨਪੁਰ ਤੇ ਤਿੰਨਾਂ ਕੇਚਾਂ ਅਤੇ ਮਨਕੇਰਾ ਤੇ ਉਹਦੇ ਜ਼ਿਲ੍ਹਿਆਂ 'ਤੇ ਖੱਬੇ ਪਾਸੇ ਸਥਿਤ ਮੁਲਤਾਨ ਦੇ ਸੂਬੇ ਤੋਂ ਆਪਣੇ ਦਾਅਵਿਆਂ ਦਾ ਤਿਆਗ ਕਰਦਾ ਹੈ। ਇਹ ਮੁਲਕ ਤੇ ਸਥਾਨ ਮਹਾਰਾਜੇ ਦੀਆਂ ਮਿਲਖਾਂ ਸਮਝੀਆਂ ਜਾਂਦੀਆਂ ਹਨ ਤੇ ਮਹਾਰਾਜੇ ਦੀ ਰਿਆਸਤ ਦਾ ਹਿੱਸਾ ਹਨ ਤੇ ਸ਼ਾਹ ਦਾ ਇਹਨਾਂ ਨਾਲ ਕੋਈ ਸੰਬੰਧ ਨਹੀਂ ਹੈ ਤੇ ਨਾ ਹੀ ਹੋਵੇਗਾ। ਇਹ ਮਹਾਰਾਜੇ ਤੇ ਉਹਦੀ ਬੰਸ ਦੇ ਕੋਲ ਪੀੜ੍ਹੀ ਦਰ ਪੀੜ੍ਹੀ ਰਹਿਣਗੇ।

ਧਾਰਾ 2. ਖੈਬਰ ਦੇ ਦੂਸਰੇ ਪਾਸੇ ਦੇ ਲੋਕਾਂ ਨੂੰ ਇਸ ਪਾਸੇ ਵੱਲ ਕੋਈ ਲੁੱਟ, ਡਾਕਾ, ਹਮਲਾ ਜਾਂ ਗੜਬੜ ਕਰਨ ਦੀ ਆਗਿਆ ਨਹੀਂ ਹੋਵੇਗੀ ਜੇ ਕਿਸੇ ਵੀ ਰਾਜ ਦਾ ਕੋਈ ਵਿਅਕਤੀ ਗ਼ਲਤੀ ਕਰਦਾ ਹੈ, ਅਦਾਇਗੀ ਕਰਨ ਤੋਂ ਖੁੰਝਦਾ ਹੈ, ਮਾਮਲੇ ਵਿੱਚ ਗਬਨ

ਕਰਦਾ ਹੈ, ਦੂਸਰੇ ਰਾਜ ਵਿੱਚ ਜਾ ਕੇ ਪਨਾਹ ਲੈਂਦਾ ਹੈ, ਹਰ ਧਿਰ ਦੀ ਜ਼ਿੰਮੇਵਾਰੀ ਹੈ ਕਿ ਉਹ ਉਸ ਨੂੰ ਦੂਸਰੇ ਦੇ ਹਵਾਲੇ ਕਰੇ ਤੇ ਕੋਈ ਵੀ ਖੈਬਰ ਘਾਟੀ ਤੋਂ ਨਿਕਲਣ ਵਾਲੀ ਨਦੀ ਦਾ ਬੰਨ੍ਹ ਮਾਰ ਕੇ ਪਾਣੀ ਨਹੀਂ ਰੋਕੇਗਾ ਤੇ ਕਿਲ੍ਹਾ ਫਤਿਹਗੜ੍ਹ ਨੂੰ ਆਉਣ ਵਾਲਾ ਰਸਦ ਪਾਣੀ ਆਦਿ 'ਚ ਰੋਕ ਨਹੀਂ ਪਾਏਗਾ ਤੇ ਪੁਰਾਣੀ ਪ੍ਰਥਾ ਦੀ ਉਲੰਘਣਾ ਨਹੀਂ ਕਰੇਗਾ।

ਧਾਰਾ 3. ਜਿਵੇਂ ਮਹਾਰਾਜਾ ਤੇ ਅੰਗਰੇਜ਼ੀ ਸਰਕਾਰ ਵਿੱਚ ਸੰਧੀ ਅਨੁਸਾਰ ਨਿਸ਼ਚਿਤ ਹੋਇਆ ਹੈ ਕੋਈ ਵੀ ਸਤਲੁਜ ਦਰਿਆ ਨੂੰ ਖੱਬੇ ਤੋਂ ਸੱਜੇ ਪਾਸੇ ਵੱਲ ਮਹਾਰਾਜੇ ਦੀ ਆਗਿਆ ਤੋਂ ਬਿਨਾਂ ਪਾਰ ਨਹੀਂ ਕਰੇਗਾ। ਇਹੋ ਨਿਯਮ ਸਿੰਧ ਨਦੀ ਪਾਰ ਕਰਨ 'ਤੇ ਵੀ ਲਾਗੂ ਹੋਵੇਗਾ, ਜਿੱਥੇ ਜਾ ਇਸ ਦਾ ਪਾਣੀ ਸਤਲੁਜ ਵਿੱਚ ਜਾ ਕੇ ਡਿਗਦਾ ਹੈ। ਕਿਸੇ ਨੂੰ ਮਹਾਰਾਜੇ ਦੀ ਇਜਾਜ਼ਤ ਤੋਂ ਬਿਨਾਂ ਦਰਿਆ ਸਿੰਧ ਪਾਰ ਕਰਨ ਦੀ ਆਗਿਆ ਨਹੀਂ ਹੋਵੇਗੀ।

ਧਾਰਾ 4. ਜਿੱਥੋਂ ਤੱਕ ਸ਼ਿਕਾਰਪੁਰ ਤੇ ਸਿੰਧ ਦਰਿਆ ਦੇ ਸੱਜੇ ਕਿਨਾਰੇ ਵੱਲ ਇਲਾਕੇ ਦਾ ਸੰਬੰਧ ਹੈ, ਸ਼ਾਹ ਉਸ ਚੀਜ਼ ਦਾ ਪਾਬੰਦ ਹੋਵੇਗਾ ਜੋ ਉੱਚਿਤ ਢੰਗ ਨਾਲ ਬਰਤਾਨਵੀ ਸਰਕਾਰ ਤੇ ਮਹਾਰਾਜੇ ਦੇ ਮੈਤਰੀ ਪੂਰਨ ਸੰਬੰਧਾਂ ਅਨੁਸਾਰ ਕੈਪਟਨ ਵੇਡ ਦੇ ਰਾਹੀਂ ਨਿਸ਼ਚਿਤ ਕੀਤਾ ਜਾਵੇਗਾ।

ਧਾਰਾ 5. ਜਦੋਂ ਸ਼ਾਹ ਦਾ ਅਧਿਕਾਰ ਕਾਬਲ ਤੇ ਕੰਧਾਰ ਉੱਪਰ ਕਾਇਮ ਹੋ ਜਾਵੇਗਾ, ਉਹ ਹਰ ਸਾਲ ਮਹਾਰਾਜੇ ਨੂੰ ਹੇਠ ਲਿਖੀਆਂ ਵਸਤੂਆਂ ਭੇਜਿਆ ਕਰੇਗਾ ਜਿਵੇਂ ਕਿ 55 ਵਧੀਆ ਨਸਲ ਦੇ, ਵਧੀਆ ਰੰਗ ਤੇ ਚਾਲ ਵਾਲੇ ਘੋੜੇ; 11 ਈਰਾਨੀ ਤਲਵਾਰਾਂ, ਸੱਤ ਈਰਾਨੀ ਖੰਜਰ 25 ਚੰਗੀ ਨਸਲ ਦੀਆਂ ਖੱਚਰਾਂ, ਭਾਂਤ-ਭਾਂਤ ਕਿਸਮ ਦੇ ਸੁੱਕੇ ਤੇ ਤਾਜ਼ਾ ਫਲ, ਮਿੱਠੇ ਤੇ ਵਧੀਆ ਸਰਦੇ (ਸਾਰਾ ਸਾਲ ਹੀ ਭੇਜਣੇ ਹੋਣਗੇ) ਕਾਬਲ ਦਰਿਆ ਰਾਹੀਂ ਪਿਸ਼ਾਵਰ ਦੇ ਰਸਤੇ, ਅੰਗੂਰ, ਅਨਾਰ, ਸੇਬ, ਔਲੇ, ਬਦਾਮ, ਕਿਸ਼ਮਿਸ਼, ਪਿਸਤਾਹ ਤੇ ਕਾਫੀ ਤਾਦਾਦ ਵਿੱਚ ਤੇ ਹਰ ਰੰਗ ਦੀ ਅਤਲਸ ਦੇ ਥਾਨ ਸਮੂਰ ਦੇ ਚੋਗੇ, ਚਾਂਦੀ ਸੋਨੇ ਨਾਲ ਕਢਾਈ ਵਾਲੀ ਕੀਨਖਾਬ, ਇਕ ਸੌ ਇਕ ਈਰਾਨੀ ਕਾਲੀਨ ਭੇਜਣੇ ਹੋਣਗੇ। ਇਹ ਸਾਰੀਆਂ ਵਸਤੂਆਂ ਸਾਹ ਹਰ ਸਾਲ ਮਹਾਰਾਜੇ ਨੂੰ ਭੇਜਦਾ ਰਹੇਗਾ।

ਧਾਰਾ 6. ਹਰ ਧਿਰ ਦੂਸਰੀ ਧਿਰ ਨੂੰ ਬਰਾਬਰੀ ਦੇ ਆਧਾਰ 'ਤੇ ਸੰਬੋਧਨ ਕਰੇਗੀ।

ਧਾਰਾ 7. ਅਫ਼ਗਾਨਿਸਤਾਨ ਦੇ ਵਪਾਰੀ ਜੋ ਲਾਹੌਰ, ਅੰਮ੍ਰਿਤਸਰ ਜਾਂ ਮਹਾਰਾਜੇ ਦੇ ਅਧਿਕਾਰ ਦੇ ਕਿਸੇ ਵੀ ਥਾਂ ਜੇ ਵਪਾਰ ਕਰਨ ਦੇ ਚਾਹਵਾਨ ਹੋਣਗੇ ਤਾਂ ਉਹਨਾਂ ਨੂੰ ਨਾ ਤਾਂ ਰੋਕਿਆ ਜਾਏਗਾ ਤੇ ਨਾ ਹੀ ਤੰਗ ਕੀਤਾ ਜਾਵੇਗਾ। ਸਗੋਂ ਇਸ ਦੇ ਵਿਪਰੀਤ ਆਉਣ ਦੇ ਆਉਣ ਜਾਣ ਤੇ ਸਹਾਇਤਾ ਕਰਨ ਦੇ ਸਖ਼ਤ ਹੁਕਮ ਜਾਰੀ ਕੀਤੇ ਜਾਣਗੇ ਤੇ ਮਹਾਰਾਜਾ ਉਹਨਾਂ ਵਪਾਰੀਆਂ ਨਾਲ ਵੀ ਉਹ ਵਤੀਰਾ ਧਾਰਨ ਕਰੇਗਾ, ਜੋ ਅਫ਼ਗਾਨਿਸਤਾਨ ਨਾਲ ਵਪਾਰ ਕਰਨ ਦੇ ਇਛੱਕ ਹੋਣਗੇ।

ਧਾਰਾ 8. ਮਹਾਰਾਜਾ ਸਾਹ ਨੂੰ ਹਰ ਸਾਲ ਦੋਸਤੀ ਦੇ ਨਾਤੇ ਹੇਠ ਲਿਖੀਆਂ ਚੀਜ਼ਾਂ ਭੇਜੇਗਾ : 55 ਸਾਲਾਂ, 25 ਮਲਮਲ ਦੇ ਥਾਨ, 11 ਦੁਪੱਟੇ, 5 ਥਾਨ ਕੀਨਖਾਬਾਂ, 5 ਰੁਮਾਲ, 5 ਪਗੜੀਆਂ, 55 ਲੱਦੇ, ਪਿਸ਼ਾਵਰ ਇਲਾਕੇ ਦੇ ਬਾਰੇਹ ਚਾਵਲ।

ਧਾਰਾ 9. ਮਹਾਰਾਜੇ ਦਾ ਜੇ ਕੋਈ ਵੀ ਅਫ਼ਸਰ ਕਾਬਲ ਵਿੱਚ ਘੋੜੇ ਖ਼ਰੀਦਣ ਲਈ ਭੇਜਿਆ ਗਿਆ ਜਾਂ ਕਿਸੇ ਹੋਰ ਕੰਮ ਗਿਆ ਤੇ ਜੇ ਸ਼ਾਹ ਵੱਲੋਂ ਚੀਜ਼ਾਂ ਜਾਂ ਸ਼ਾਲਾਂ ਆਦਿ

ਖ਼ਰੀਦਣ ਲਈ ਪੰਜਾਬ ਵਿੱਚ ਭੇਜਿਆ ਗਿਆ ਤਾਂ 11000 ਰੁਪਏ ਦੀ ਲਾਗਤ ਦੇ ਸਾਮਾਨ ਦੀ ਖ਼ਰੀਦਦਾਰੀ ਤੱਕ ਦੋਵੇਂ ਧਿਰਾਂ ਇਕ ਦੂਸਰੀ ਧਿਰ ਦਾ ਲਿਹਾਜ਼ ਰੱਖਣਗੀਆਂ ਤੇ ਇਹ ਕਾਰਜਾਂ ਦੀ ਪੂਰਤੀ ਲਈ ਹਰ ਸਹੂਲਤ ਦਿੱਤੀ ਜਾਵੇਗੀ।

**ਧਾਰਾ 10.** ਜੇ ਦੋਹਾਂ ਧਿਰਾਂ ਦੀਆਂ ਫ਼ੌਜਾਂ ਕਿਸੇ ਇਕ ਥਾਂ ਇਕੱਠੀਆਂ ਹੋ ਗਈਆਂ ਤਾਂ ਉੱਥੇ ਕਿਸੇ ਹਾਲਤ ਵਿੱਚ ਵੀ ਗਊ ਹੱਤਿਆ ਨਹੀਂ ਹੋਵੇਗੀ।

**ਧਾਰਾ 11.** ਸ਼ਾਹ ਵੱਲੋਂ ਮਹਾਰਾਜ ਤੋਂ ਜੋ ਸਹਾਇਤਾ ਵਾਸਤੇ ਸੈਨਾ ਲਈ ਜਾਵੇਗੀ ਤਾਂ ਉਸ ਵੱਲੋਂ ਬਾਰਕਜ਼ਈਆਂ ਤੋਂ ਲੁੱਟੇ ਹੀਰੇ, ਘੋੜੇ, ਹਥਿਆਰ (ਵੱਡੇ ਜਾਂ ਛੋਟੇ) ਦੋਹਾਂ ਧਿਰਾਂ 'ਚ ਬਰਾਬਰ ਬਰਾਬਰ ਵੰਡੇ ਜਾਣਗੇ। ਜੇ ਸ਼ਾਹ ਉਹਨਾਂ ਦਾ ਮਾਲ ਅਸਬਾਬ ਮਹਾਰਾਜੇ ਦੀ ਸਹਾਇਤਾ ਤੋਂ ਬਿਨਾਂ ਹੀ ਆਪਣੇ ਅਧਿਕਾਰ ਵਿੱਚ ਲੈ ਲੈਣ ਵਿੱਚ ਸਫਲ ਹੋ ਜਾਂਦਾ ਹੈ ਤਾਂ ਸ਼ਾਹ ਆਪਣੇ ਮਰਜ਼ੀ ਨਾਲ ਦੋਸਤੀ ਦੇ ਨਾਤੇ ਉਸ ਦਾ ਕੁਝ ਹਿੱਸਾ ਮਹਾਰਾਜੇ ਨੂੰ ਆਪਣੇ ਪ੍ਰਤਿਨਿਧ ਰਾਹੀਂ ਭੇਜੇਗਾ।

**ਧਾਰਾ 12.** ਦੋਹਾਂ ਧਿਰਾਂ ਵਿੱਚ ਨਿਰੰਤਰ ਪੱਤਰਾਂ ਤੇ ਤੁਹਫ਼ਿਆਂ ਦਾ ਆਦਾਨ ਪ੍ਰਦਾਨ ਹੁੰਦਾ ਰਹੇਗਾ।

**ਧਾਰਾ 13.** ਜੇ ਮਹਾਰਾਜੇ ਨੂੰ ਇਸ ਸੰਧੀ ਵਿੱਚ ਮਿਥੇ ਗਏ ਮਨੋਰਥਾਂ ਦੀ ਪ੍ਰਾਪਤੀ ਲਈ ਸ਼ਾਹ ਤੋਂ ਫ਼ੌਜ ਦੀ ਸਹਾਇਤਾ ਦੀ ਲੋੜ ਪਵੇ ਤਾਂ ਸ਼ਾਹ ਮਹਾਰਾਜੇ ਨੂੰ ਆਪਣੇ ਮੁਖੀ ਅਫ਼ਸਰਾਂ ਦੀ ਕਮਾਨ ਹੇਠਾਂ ਫ਼ੌਜ ਭੇਜੇਗਾ ਤੇ ਉਸੇ ਤਰ੍ਹਾਂ ਮਹਾਰਾਜਾ ਵੀ ਲੋੜ ਪੈਣ ਵੇਲੇ, ਮੁਸਲਮਾਨਾਂ ਤੇ ਆਧਾਰਿਤ ਆਪਣੇ ਮੁਖ ਸੈਨਾਪਤੀ ਦੀ ਅਗਵਾਈ ਵਿੱਚ ਕਾਬਲ ਤੱਕ ਇਸ ਸੰਧੀ ਦੀਆਂ ਸ਼ਰਤਾਂ ਅਨੁਸਾਰ ਫ਼ੌਜ ਭੇਜੇਗਾ। ਜੇ ਮਹਾਰਾਜਾ ਪਿਸ਼ਾਵਰ ਜਾਵੇ ਤਾਂ ਸ਼ਾਹ ਆਪਣਾ ਇਕ ਸ਼ਹਿਜ਼ਾਦਾ ਉਹਦੇ ਕੋਲ ਮੁਲਾਕਾਤ ਕਰਨ ਲਈ ਭੇਜੇਗਾ ਤੇ ਅਜਿਹੇ ਮੌਕਿਆਂ ਤੇ ਮਹਾਰਾਜਾ ਉਸ ਦਾ ਸੁਆਗਤ ਤੇ ਉਸ ਵਿਦਾ ਕਰਨ ਵੇਲੇ ਉਸ ਦੀ ਪਦਵੀ ਤੇ ਸ਼ਾਨ ਅਨੁਸਾਰ ਇੱਜ਼ਤ ਤੇ ਸਨਮਾਨ ਨੂੰ ਧਿਆਨ ਵਿੱਚ ਰੱਖ ਕੇ ਕਰੇਗਾ।

**ਧਾਰਾ 14.** ਤਿੰਨਾਂ ਹੀ ਵੱਡੀਆਂ ਤਾਕਤਾਂ ਭਾਵ ਬਰਤਾਨਵੀ ਸਰਕਾਰ ਸਿੱਖਾਂ, ਤੇ ਸ਼ੁਜਾਹ-ਉਲ-ਮੁਲਕ ਦੇ ਦੁਸ਼ਮਣ ਤੇ ਵੈਰੀ ਤਿੰਨਾਂ ਦੇ ਸਾਂਝੇ ਦੁਸ਼ਮਣ ਸਮਝੇ ਜਾਣਗੇ।

**ਧਾਰਾ 15.** ਸ਼ਾਹ ਸ਼ੁਜਾਹ ਉਲ ਮੁਲਕ ਆਪਣੇ ਮੰਤਵ ਦੀ ਪ੍ਰਾਪਤੀ ਪਿੱਛੋਂ ਮਹਾਰਾਜੇ ਨੂੰ ਦੋ ਲੱਖ ਨਾਨਕਸ਼ਾਹੀ ਰੁਪਏ ਜਾਂ ਕਲਦਾਰ ਸਿੱਕੇ ਦੇ ਰੂਪ ਵਿੱਚ ਹਰ ਹਾਲਤ ਵਿੱਚ ਅਦਾ ਕਰਨ ਦਾ ਪਾਬੰਦ ਹੋਵੇਗਾ ਤੇ ਇਸ ਦਾ ਹਿਸਾਬ ਉਸ ਦਿਨ ਤੋਂ ਹੀ ਗਿਣਿਆ ਜਾਵੇਗਾ ਜਿਸ ਦਿਨ ਤੋਂ ਮਹਾਰਾਜਾ ਦੀਆਂ ਫ਼ੌਜਾਂ ਕਾਬਲ ਦੀ ਗੱਦੀ ਤੇ ਬਹਾਲ ਕਰਨ ਲਈ ਰਵਾਨਾ ਹੋਣਗੀਆਂ ਤੇ ਇਹਨਾਂ ਫ਼ੌਜਾਂ ਦੀ ਗਿਣਤੀ 5000 ਤੋਂ ਘੱਟ ਨਹੀਂ ਹੋਵੇਗੀ। ਘੋੜਸਵਾਰ ਤੇ ਪਿਆਦਾ ਫ਼ੌਜ ਜੋ ਸ਼ਾਹ ਦੇ ਸਮਰਥਨ ਲਈ ਅੰਗਰੇਜ਼ੀ ਸਰਕਾਰ ਮਹਾਰਾਜੇ ਦੀ ਸਲਾਹ ਤੇ ਸਮਰਥਨ ਨਾਲ ਉਸ ਸਮੇਂ ਭੇਜੇਗੀ ਜਦੋਂ ਇਹ ਸਹਾਇਤਾ ਜ਼ਰੂਰੀ ਸਮਝੇਗੀ ਤੇ ਜਦੋਂ ਵੀ ਪੱਛਮ ਵੱਲ ਕੋਈ ਮਹੱਤਵਪੂਰਨ ਘਟਨਾ ਵਾਪਰੇਗੀ, ਅਜਿਹੇ ਉਪਾ ਹੀ ਲਏ ਜਾਣਗੇ ਜੋ ਸਮੇਂ ਤੇ ਹਾਲਾਤ ਅਨੁਸਾਰ ਸਿੱਖਾਂ ਤੇ ਅੰਗਰੇਜ਼ਾਂ ਲਈ ਢੁੱਕਵੇਂ ਹੋਣਗੇ। ਜੇ ਮਹਾਰਾਜੇ ਨੂੰ ਕਦੇ ਸ਼ਾਹ ਦੀਆਂ ਫ਼ੌਜਾਂ ਦੀ ਲੋੜ ਪਵੇ ਤਾਂ ਮਹਾਰਾਜੇ ਨੂੰ ਮਿਲਣ ਵਾਲੀ ਰਾਸ਼ੀ ਤੋਂ ਉਸੇ ਅਨੁਪਾਤ ਨਾਲ, ਉਸੇ ਸਮੇਂ ਦੇ ਹਿਸਾਬ ਅਨੁਸਾਰ ਕਟੌਤੀ ਕਰ ਲਈ

ਜਾਵੇਗੀ। ਬਰਤਾਨਵੀ ਸਰਕਾਰ ਸੰਧੀ ਦੀਆਂ ਸ਼ਰਤਾਂ ਅਨੁਸਾਰ ਹਰ ਸਾਲ ਮਹਾਰਾਜੇ ਨੂੰ ਸ਼ਾਹ ਵੱਲੋਂ ਅਦਾ ਕੀਤੀ ਰਕਮ ਦੀ ਅਦਾਇਗੀ ਲਈ ਜ਼ਿੰਮੇਵਾਰ ਹੋਵੇਗੀ।

ਧਾਰਾ 16. ਸ਼ਾਹ ਸ਼ੁਜਾਹ ਉਲ ਮਲਕ ਆਪਣਾ, ਆਪਣੇ ਵਾਰਿਸਾਂ ਤੇ ਉੱਤਰਾਧਿਕਾਰੀਆਂ ਦੇ ਸਭ ਹੱਕਾਂ ਦਾ ਉਸ ਇਲਾਕੇ ਦੀ ਪ੍ਰਭੁਤਾ ਤੇ ਖਿਰਾਜੇ ਦੇ ਬਕਾਏ ਦੇ ਹੱਕਾਂ ਦਾ ਤਿਆਗ ਕਰਦਾ ਹੈ ਜੋ ਸਿੰਧ ਦੇ ਅਮੀਰਾਂ ਅਧੀਨ ਹੈ (ਤੇ ਉਹ ਸਦਾ ਲਈ ਅਮੀਰਾਂ ਤੇ ਉਹਨਾਂ ਦੇ ਵਾਰਿਸਾਂ ਦਾ ਹੋਵੇਗਾ)। ਇਸ ਬਦਲੇ ਅਮੀਰ ਸ਼ਾਹ ਨੂੰ ਬਰਤਾਨਵੀ ਸਰਕਾਰ ਦੀ ਮਧਿਅਸਥਾ ਨਾਲ ਨਿਸ਼ਚਿਤ ਰਕਮ ਅਦਾ ਕਰਨਗੇ ਜਿਸ ਵਿੱਚੋਂ 15 ਲੱਖ ਰੁਪਿਆ ਮਹਾਰਾਜੇ ਨੂੰ ਅਦਾ ਕੀਤਾ ਜਾਵੇਗਾ। ਜਦੋਂ ਇਹਨਾਂ ਰਕਮਾਂ ਦੀ ਅਦਾਇਗੀ ਸੰਪੰਨ ਹੋ ਗਈ ਤਾਂ 12 ਮਾਰਚ 1833 ਦੀ ਸੰਧੀ ਦੀ ਧਾਰਾ 4 ਰੱਦ ਸਮਝੀ ਜਾਵੇਗੀ ਤੇ ਮਹਾਰਾਜੇ ਤੇ ਅਮੀਰਾਂ ਵਿਚਕਾਰ ਵਿਧੀ ਪੂਰਵਕ ਪੱਤਰਾਂ ਤੇ ਤੁਹਫਿਆਂ ਦਾ ਲੈਣ ਦੇਣ ਪਹਿਲਾਂ ਵਾਂਗ ਜਾਰੀ ਰਹੇਗਾ।

ਧਾਰਾ 17. ਜਦੋਂ ਸ਼ੁਜਾਹ ਉਲ ਮੁਲਕ ਅਫ਼ਗਾਨਿਸਤਾਨ ਵਿੱਚ ਆਪਣਾ ਅਧਿਕਾਰ ਕਾਇਮ ਕਰਨ ਵਿੱਚ ਸਫਲ ਹੋ ਗਿਆ ਤਾਂ ਉਹ ਆਪਣੇ ਭਤੀਜੇ ਤੇ ਜੋ ਹਰਾਤ ਦਾ ਹਾਕਮ ਹੈ, ਉਸ ਤੇ ਹਮਲਾ ਨਹੀਂ ਕਰੇਗਾ ਤੇ ਨਾ ਹੀ ਉਹ ਉਸ ਨੂੰ ਉਹਨਾਂ ਇਲਾਕਿਆਂ ਬਾਰੇ ਤੰਗ, ਪਰੇਸ਼ਾਨ ਕਰੇਗਾ ਜਿਹੜੇ ਇਲਾਕੇ ਹੁਣ ਉਸ ਦੀ ਸਰਕਾਰ ਦੇ ਅਧੀਨ ਹਨ।

ਧਾਰਾ 18. ਸ਼ਾਹ ਸ਼ੁਜਾਹ ਮੁਲਕ ਆਪ, ਆਪਣੇ ਵਾਰਿਸਾਂ ਤੇ ਉੱਤਰਾਧਿਕਾਰੀਆਂ ਨੂੰ ਇਸ ਸ਼ਰਤ ਦਾ ਪਾਬੰਦ ਕਰਦਾ ਹੈ ਕਿ ਉਹ ਕਿਸੇ ਵਿਦੇਸ਼ੀ ਤਾਕਤ ਨਾਲ ਸਿੱਖਾਂ ਤੇ ਅੰਗਰੇਜ਼ਾਂ ਦੀ ਜਾਣਕਾਰੀ ਤੋਂ ਬਿਨਾਂ ਕੋਈ ਸੰਬੰਧ ਕਾਇਮ ਨਹੀਂ ਕਰਨਗੇ ਤੇ ਉਹ ਹਰ ਉਸ ਤਾਕਤ ਦਾ ਆਪਣੀ ਪੂਰੀ ਸੈਨਿਕ ਸ਼ਕਤੀ ਤੇ ਯੋਗਤਾ ਨਾਲ ਵਿਰੋਧ ਕਰੇਗਾ ਜੋ ਸਿੱਖਾਂ ਜਾਂ ਅੰਗਰੇਜ਼ੀ ਇਲਾਕਿਆਂ 'ਤੇ ਹਮਲਾ ਕਰੇਗੀ।

ਤਿੰਨੇ ਤਾਕਤਾਂ ਜੋ ਇਸ ਸੰਧੀ ਦੀਆਂ ਧਿਰਾਂ ਹਨ ਭਾਵ ਅੰਗਰੇਜ਼, ਮਹਾਰਾਜਾ ਰਣਜੀਤ ਸਿੰਘ ਤੇ ਸ਼ਾਹ ਸ਼ੁਜਾਹ ਉਲ-ਮੁਲਕ ਬੜੀ ਸੁਹਿਰਦਤਾ ਨਾਲ ਪੂਰਵ-ਲਿਖਤ ਧਾਰਾਵਾਂ ਨਾਲ ਸਹਿਮਤ ਹਨ। ਇਹਨਾਂ ਤੋਂ ਕੋਈ ਵੀ ਪਿੱਛੇ ਨਹੀਂ ਰਹੇਗਾ ਤੇ ਇਹ ਸੰਧੀ ਸਦਾ ਹੀ ਲਾਗੂ ਰਹੇਗੀ ਤੇ ਇਹ ਸੰਧੀ ਉਸ ਦਿਨ ਤੋਂ ਅਮਲ 'ਚ ਆ ਜਾਵੇਗੀ ਜਿਸ ਦਿਨ ਤਿੰਨਾਂ ਹੀ ਧਿਰਾਂ ਦੀਆਂ ਮੁਹਰਾਂ ਲਗ ਗਈਆਂ ਤੇ ਦਸਤਖ਼ਤ ਹੋ ਗਏ।

ਇਹ ਸੰਧੀ ਲਾਹੌਰ ਵਿੱਚ 26 ਜੂਨ 1838 ਈਸਵੀ ਨੂੰ ਦੇਸੀ 18 ਹਾੜ੍ਹ 1895 ਬਿਕਰਮੀ ਸੰਮਤ ਨੂੰ ਹੋਂਦ ਵਿੱਚ ਆਈ।

ਇਸ ਉੱਪਰ ਮੁਹਰਾਂ ਤੇ ਦਸਤਖ਼ਤ 25 ਜੁਲਾਈ 1838 ਨੂੰ ਸ਼ਿਮਲੇ ਵਿੱਚ ਹੋਏ।

(ਸਹੀ) ਆਕਲੈਂਡ

| | | |
|---|---|---|
| ਗਵਰਨਰ ਜਨਰਲ ਦੀ ਮੁਹਰ | ਰਣਜੀਤ ਸਿੰਘ ਦੀ ਮੁਹਰ ਤੇ ਦਸਤਖ਼ਤ | ਮੁਹਰ ਤੇ ਦਸਤਖ਼ਤ ਸ਼ਾਹ ਸ਼ੁਜਾਹ ਉਲ ਮੁਲਕ |

# ਪੁਸਤਕ ਸੂਚੀ

## ਗੁਰਮੁਖੀ


ਅਮੋਲ, ਐਸ.ਐਸ., ਸਾਡੇ ਪੁਰਾਣੇ ਕਵੀ

ਅਰਜਨ, ਗੁਰੂ, ਆਦਿ ਗ੍ਰੰਥ, 1604 (ਵੇਖੋ ਅੰਤਿਕਾ 2)

ਗੰਡਾ ਸਿੰਘ, ਮਹਾਰਾਜਾ ਕੌੜਾ ਮੱਲ ਬਹਾਦਰ, ਅੰਮ੍ਰਿਤਸਰ, 1941

—ਸਿੱਖ ਇਤਿਹਾਸ ਬਾਰੇ, ਅੰਮ੍ਰਿਤਸਰ, 1942

—ਸਿੱਖ ਇਤਿਹਾਸ ਵੱਲ, ਲਾਹੌਰ, 1945

—ਪੰਜਾਬੀ ਦੀਆਂ ਵਾਰਾਂ, ਲਾਹੌਰ, 1946

ਗੋਬਿੰਦ ਸਿੰਘ ਗੁਰੂ, ਦਸਮ ਗ੍ਰੰਥ ਜਾਂ ਦਸਵੇਂ ਪਾਤਸ਼ਾਹ ਕਾ ਗ੍ਰੰਥ (ਵੇਖੋ ਅੰਤਿਕਾ 1)

ਗੁਰ ਬਿਲਾਸ ਛੇਵੀਂ ਪਾਤਸ਼ਾਹੀ (ਜੀਵਨੀ ਗੁਰੂ ਹਰਿਗੋਬਿੰਦ)

ਗੁਰਦਾਸ ਭੱਲਾ, ਭਾਈ, ਵਾਰਾਂ, ਈਸਵੀ 1600 (ਵੇਖੋ, ਅੰਤਿਕਾ 3)

ਗੁਰਦਿੱਤ ਸਿੰਘ ਗਿਆਨੀ, ਜੀਵਨ ਸੰਦੇਸ਼, ਮਈ, 1951

ਗਿਆਨ ਸਿੰਘ, ਗਿਆਨੀ, ਪੰਥ ਪ੍ਰਕਾਸ਼, ਅੰਮ੍ਰਿਤਸਰ, 1880

—ਤਵਾਰੀਖ਼ ਗੁਰੂ ਖ਼ਾਲਸਾ, ਅੰਮ੍ਰਿਤਸਰ

—ਨਿਰਮਲ ਪੰਥ ਪ੍ਰਦੀਪਿਕਾ, ਸਿਆਲਕੋਟ, 1892

ਹਰਿੰਦਰ ਸਿੰਘ ਰੂਪ, ਭਾਈ ਗੁਰਦਾਸ

ਹਰਨਾਮ ਸਿੰਘ ਬਲਬ, ਗਿਆਨੀ, ਸ੍ਰੀ ਦਸਮੇਸ਼ ਕਾਵਯ ਪ੍ਰਦੀਪ ਜਨਮ ਸਾਖੀ (ਵੇਖੋ ਅੰਤਿਕਾ 1)

ਜੋਧ ਸਿੰਘ ਭਾਈ, ਪ੍ਰਾਚੀਨ ਬੀੜਾਂ ਬਾਰੇ।

ਕਾਹਨ ਸਿੰਘ, ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼, (ਸਿੱਖ ਸਾਹਿਤ ਦਾ ਵਿਸ਼ਵ ਕੋਸ਼, 4 ਜਿਲਦਾਂ, ਪਟਿਆਲਾ, 1931)

—ਗੁਰਮਤਿ ਪ੍ਰਭਾਕਰ

—ਗੁਰਮਤਿ ਸੁਧਾਕਰ

ਕਰਮ ਸਿੰਘ, ਮਹਾਰਾਜਾ ਆਲਾ ਸਿੰਘ, ਤਰਨਤਾਰਨ, 1918

—ਬੰਦਾ ਬਹਾਦਰ, ਅੰਮ੍ਰਿਤਸਰ, 1907

—ਮਹਾਰਾਜਾ ਰਣਜੀਤ ਸਿੰਘ

—ਕੱਤਕ ਕਿ ਵੈਸਾਖ, 1912

—ਪਹਿਲਾ ਘੱਲੂਘਾਰਾ

—ਗੁਰਪੁਰਬ ਨਿਰਨਯ

ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ, 1780

ਕੋਹਲੀ, ਸੀਤਾ ਰਾਮ, ਮਹਾਰਾਜਾ ਰਣਜੀਤ ਸਿੰਘ, ਦਿੱਲੀ, 1953
ਮਨੀ ਸਿੰਘ, ਭਗਤ ਰਤਨਾਵਲੀ
ਪੋਥੀ ਇਤਿਹਾਸ (ਹੱਥ ਲਿਖਤ, 1779)
ਪ੍ਰੇਮ ਸਿੰਘ, ਮਹਾਰਾਜਾ ਰਣਜੀਤ ਸਿੰਘ
—ਨਵਾਬ ਕਪੂਰ ਸਿੰਘ
—ਬਾਬਾ ਫੂਲਾ ਸਿੰਘ ਅਕਾਲੀ
—ਸਰਦਾਰ ਹਰੀ ਸਿੰਘ ਨਲਵਾ, 1937
—ਖ਼ਾਲਸਾ ਰਾਜ ਦੇ ਉਸਰਈਏ
ਰਹਿਤਨਾਮੇ (ਚੌਪਾ ਸਿੰਘ, ਨੰਦ ਲਾਲ ਗੋਯਾ, ਦੇਸਾ ਸਿੰਘ, ਪ੍ਰਹਿਲਾਦ ਸਿੰਘ, ਸਮੇਰ ਸਿੰਘ ਆਦਿ)
ਰਾਮਸੁਖ ਰਾਉ, ਜੱਸਾ ਸਿੰਘ ਬਿਨੋਦ, ਕਪੂਰਥਲਾ (ਹੱਥ ਲਿਖਤ)
ਰੰਧਾਵਾ, ਐਮ.ਐਸ. ਪੰਜਾਬ (ਭਾਸ਼ਾ ਵਿਭਾਗ) ਪਟਿਆਲਾ, 1961
ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1914
ਸੈਨਾਪਤਿ, ਸ੍ਰੀ ਗੁਰ ਸੋਭਾ, ਅੰਮ੍ਰਿਤਸਰ, 1925
ਸੰਤੋਖ ਸਿੰਘ, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, (ਸੂਰਜ ਪ੍ਰਕਾਸ਼ ਵਜੋਂ ਪ੍ਰਸਿੱਧ ਹੈ) ਸੰਪਾਦਕ ਭਾਈ ਵੀਰ ਸਿੰਘ, ਅੰਮ੍ਰਿਤਸਰ, 1934
—ਨਾਨਕ ਪ੍ਰਕਾਸ਼, 1823
ਸਰੂਪ ਦਾਸ, ਮਹਿਮਾ ਪ੍ਰਕਾਸ਼, (ਹੱਥ ਲਿਖਤ, 1773)
ਸਿੰਘ ਜੀ.ਬੀ., ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ, ਲਾਹੌਰ
ਸੋਹਨ ਸਿੰਘ, ਬੰਦਾ ਸਿੰਘ ਬਹਾਦਰ।
ਸੁੱਖਾ ਸਿੰਘ, ਗੁਰਬਿਲਾਸ ਦਸਵੀਂ ਪਾਤਸ਼ਾਹੀ, ਲਾਹੌਰ
ਸੁਮੇਰ ਸਿੰਘ, ਪੋਥੀ ਗੁਰਬਿਲਾਸ ਕੀ, ਲਾਹੌਰ, 1882
ਸੂਰਜ ਸਿੰਘ ਗਿਆਨੀ, ਵਡਾ ਖ਼ਾਲਸਾ ਸਿਦਕ, ਅੰਮ੍ਰਿਤਸਰ
ਸੂਰਜ ਸਿੰਘ ਤੇ ਦਰਬਾਰਾ ਸਿੰਘ, ਇਤਿਹਾਸ, ਰਾਮਗੜ੍ਹੀਆ, ਲਾਹੌਰ, 1915

## ਫ਼ਾਰਸੀ

ਅਬਦੁਲ ਕਰੀਮ ਕਸ਼ਮੀਰੀ, ਇਬਰਤ ਮਿਕਾਲ, (ਹੱਥ ਲਿਖਤ) ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ।
ਅਹਿਮਦ ਸ਼ਾਹ ਬਟਾਲੀਆ, ਤਵਾਰੀਖ਼-ਇ-ਹਿੰਦ, ਹੱਥ ਲਿਖਤ, 1818
—ਜ਼ਿਕਰਿ-ਗੁਰੂਆਂ ਵਾ ਇਬਤਦਾਅ-ਇ-ਸਿੰਘਾਂ ਵਾ ਮਜਹਬ-ਇ-ਏਸ਼ਾਂ।
ਅਹਿਵਾਲ-ਇ-ਸਾਲਾਤੀਨ ਹਿੰਦ, (ਹੱਥ ਲਿਖਤ, 1822, ਖ਼ੁਦਾ ਬਖ਼ਸ਼ ਲਾਇਬ੍ਰੇਰੀ, ਪਟਨਾ)
ਅਲੀ-ਉਦ-ਦੀਨ, ਇਬਰਤਨਾਮਾ, ਹੱਥ ਲਿਖਤ, 1884 (ਇੰਡੀਆ ਆਫਿਸ ਲਾਇਬ੍ਰੇਰੀ, ਲੰਡਨ)

ਅਮਰਨਾਥ, ਦੀਵਾਨ, ਜ਼ਫ਼ਰ-ਨਾਮਾ-ਇ-ਰਣਜੀਤ ਸਿੰਘ, ਲਾਹੌਰ, 1928
ਅਮੀਨ-ਉਦ-ਦੀਨ, ਰੁੱਕਾਤ-ਇ-ਅਮੀਨ-ਉਦ-ਦੌਲਾਹ, ਹੱਥ ਲਿਖਤ, 1712-18
ਅਨੰਦ ਰਾਮ ਮੁਖਲਿਸ, ਤਜਕਿਰਾ-ਇ-ਅਨੰਦ ਰਾਮ, ਹੱਥ ਲਿਖਤ, 1748
ਬਾਬਰ, ਬਾਬਰ ਨਾਮਾ (ਤੁਜ਼ਕ-ਇ-ਬਾਬਰੀ) ਅਨੁਵਾਦ ਵੱਲੋਂ ਲੇਡਨ ਤੇ ਅਰਕਸਾਈਨ, ਔਕਸਫੋਰਡ, 1821
ਬਹਾਦਰਸ਼ਾਹ ਨਾਮਾ, ਹੱਥ ਲਿਖਤ, (ਅਨੁਵਾਦ ਕੀਤੀ ਇਲੀਅਟ ਤੇ ਡਾਉਸਨ ਇਨ ਹਿਸਟਰੀ ਆਫ਼ ਇੰਡੀਆ)
ਬਖਤਮਲ, ਖ਼ਾਲਸਾਨਾਮਹ, ਹੱਥ ਲਿਖਤ (ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ)
ਬਖਤਾਵਰ ਖ਼ਾਂ, ਇਬਰਤ ਮਾਕਾਲ, ਤਵਾਰੀਖ-ਇ-ਮੁਹੰਮਦ ਮੁਅਜ਼ਮ
ਬਹਾਦਰ ਸ਼ਾਹ ਗਾਜ਼ੀ, ਹੱਥ ਲਿਖਤ, 1717, ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ)
ਬੀਲ, ਟੀ.ਵੀ. ਤੇ ਮੁਨਸ਼ੀ ਦਾਨਿਸ਼ਵਰ, ਮਿਫਤਾਹ-ਉਤ-ਤਵਾਰੀਖ਼, ਕਾਨਪੁਰ, 1867-8)
ਬਿਹਾਰੀ ਲਾਲ-ਬਿਨ ਬਦਰੀ ਦਾਸ, ਅਹਵਾਲਿ-ਇ-ਨਜੀਬ-ਉਦ-ਦੌਲਾਹ-ਵਾ ਅਲੀ-ਮੁਹੰਮਦ ਖਾਂ ਵਾ ਦੌਂਦੇ ਖ਼ਾਂ, ਹੱਥ ਲਿਖਤ, 1787 (ਖ਼ਾਲਸਾ ਕਾਲਜ ਅੰਮ੍ਰਿਤਸਰ)
ਬੁੱਧ ਸਿੰਘ, ਰਿਸਾਲਾ-ਇ-ਨਾਨਕ-ਸ਼ਾਹ, ਹੱਥ ਲਿਖਤ, 1785, ਬੋਦਲੀਨ, ਔਕਸਫ਼ੋਰਡ
ਬੂਟੇ ਸ਼ਾਹ, ਤਵਾਰੀਖ਼-ਇ-ਪੰਜਾਬ, ਹੱਥ ਲਿਖਤ, 1848, ਪੰਜਾਬ ਪਬਲਿਕ ਲਾਇਬ੍ਰੇਰੀ, ਪੰਜਾਬ
ਦੌਲਤ ਰਾਏ, ਮੀਰਾਤ-ਇ-ਦੌਲਤ-ਇ-ਅੱਬਾਸੀ, ਹੱਥ ਲਿਖਤ 1846 (ਜੇ.ਐਨ. ਸਰਕਾਰ ਕੁਲੈਕਸ਼ਨ)
ਦਿੱਲੀ ਕਰਾਨੀਕਲ, ਵਾਕਿਆ-ਇ-ਸ਼ਾਹ ਆਲਮ ਸ਼ਾਨੀ, ਹੱਥ ਲਿਖਤ 1738-98
ਗਣੇਸ਼ ਦਾਸ ਵਡ੍ਹੇਰਾ, ਰਿਸਾਲਾ-ਇ-ਸਾਹਿਬਨੁਮਾ, ਚਹਾਰ-ਇ-ਗੁਲਸ਼ਨ-ਇ-ਪੰਜਾਬ, ਹੱਥ ਲਿਖਤ, 1885 (ਖ਼ਾਲਸਾ ਕਾਲਜ, ਅੰਮ੍ਰਿਤਸਰ)
ਗੁਲਾਮ ਅਲੀ ਖ਼ਾਂ, ਇਮਾਦਸ ਸਆਦਾਤ, ਕਾਨਪੁਰ, 1864
ਗੁਲਾਮ ਹੁਸੈਨ ਖ਼ਾਂ, ਸਿਅਰ-ਉਲ-ਮੁਤਾਖ਼ਰਿਨ, ਕਲਕੱਤਾ, 1836
ਗੁਲਾਮ ਹੁਸੈਨ ਸਾਮੀਨ, ਹਾਲਾਤ-ਇ-ਅੰਦਾਨ-ਇ-ਅਹਿਮਦ ਸ਼ਾਹ ਦੁਰੱਾਨੀ-ਦਰ ਹਿੰਦੁਸਤਾਨ, ਹੱਥ ਲਿਖਤ, ਖ਼ਾਲਸਾ ਕਾਲਜ, ਅੰਮ੍ਰਿਤਸਰ (ਅੰਸ਼ਕ ਅਨੁਵਾਦ, ਇੰਡੀਅਨ ਅੰਟੀਕਿਊਟੀ ਆਫ਼ 1907, ਵੱਲੋਂ ਡਬਲਯੂ ਇਰਵਿਨ)
ਗੁਲਾਮ ਜਿਲਾਨੀ, ਜੰਗ-ਇ-ਮੁਲਤਾਨ
ਗੁਲਾਮ ਮੁਹਈ-ਉਦ-ਦੀਨ, ਜ਼ਫ਼ਰਨਾਮਾ-ਇ-ਮੁਈਨ-ਉਲ-ਮੁਲਕ, ਹੱਥ ਲਿਖਤ, 1749 (ਖ਼ਾਲਸਾ ਕਾਲਜ, ਅੰਮ੍ਰਿਤਸਰ)
ਹੈਰਤ ਦਿਹਲਵੀ, ਮਿਰਜ਼ਾ, ਹਯਾਤ-ਇ-ਤਾਇਬਾ

ਇਮਾਮ-ਉਦ-ਦੀਨ, ਹੁਸੈਨ ਸ਼ਾਹੀ
ਇਰਾਦਤ ਖ਼ਾਂ, ਤਜ਼ਕਿਰਾ-ਇ-ਇਰਾਦਤ ਖ਼ਾਂ, ਹੱਥ ਲਿਖਤ, 1716
(ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ)
(ਅੰਗਰੇਜ਼ੀ ਅਨੁਵਾਦ ਵੱਲੋਂ ਐਸ ਸਕਾਟ ਹਿਸਟਰੀ ਆਫ਼ ਦੀ ਡੈਕਨ)
ਜਹਾਂਗੀਰ, ਤੁਜ਼ਕ-ਇ-ਜਹਾਂਗੀਰੀ (ਅਨੁਵਾਦ, ਰੋਜਰਜ਼ ਐਂਡ ਬੀਵਰਿਜ)
ਕੰਵਰ ਖ਼ਾਂ, ਮੁਹੰਮਦ ਹਾਜ਼ੀ, ਤਜ਼ਕਰਾ-ਅਸ ਸੁਲਤਾਨ ਚੁਗਤੀਆ, ਹੱਥ ਲਿਖਤ, 1724, ਖ਼ੁਦਾ ਬਖ਼ਸ਼ ਲਾਇਬ੍ਰੇਰੀ, ਪਟਨਾ।
ਕਨ੍ਹਈਆ ਲਾਲ, ਜ਼ਫ਼ਰਨਾਮਾ-ਇ-ਰਣਜੀਤ ਸਿੰਘ, ਮਸਤਫ਼ੀ ਪ੍ਰੈੱਸ, ਲਾਹੌਰ, 1876
ਖਾਫ਼ੀ ਖ਼ਾਂ, ਮੁਹੰਮਦ ਹਾਸ਼ਿਮ, ਮੁਨਤਖਿਬ-ਉਲ-ਲਬਾਬ, ਕਲਕੱਤਾ, 1874
ਖੁਸ਼ਹਾਲ ਚੰਦ, ਤਵਾਰੀਖ਼-ਇ-ਮੁਹੰਮਦ ਸ਼ਾਹੀ (ਤਾਰੀਖ-ਇ-ਬਹਾਦਰਸ਼ਾਹੀ)
ਖੁਸ਼ਵਕਤ ਰਾਏ, ਕਿਤਾਬ-ਇ-ਤਵਾਰੀਖ਼-ਇ-ਪੰਜਾਬ, ਹੱਥ ਲਿਖਤ, 1812 (ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ)
ਮੁਹੰਮਦ ਅਹਸਾਨ ਇਜਾਦ, ਫਰੱਖਸਈਅਰ ਨਾਮਾ, ਹੱਥ ਲਿਖਤ, ਬ੍ਰਿਟਿਸ਼ ਮਿਊਜ਼ਮ, ਲੰਡਨ
ਮੁਹੰਮਦ ਹਰੀਸੀ, ਮਿਰਜ਼ਾ, ਇਬਰਤਨਾਮਾ, ਹੱਥ ਲਿਖਤ, 1719, ਖ਼ੁਦਾ ਬਖ਼ਸ਼ ਲਾਇਬ੍ਰੇਰੀ, ਪਟਨਾ)
ਮੁਹੰਮਦ ਕਾਸਿਮ, ਇਬਰਤਨਾਮਾ, ਹੱਥ ਲਿਖਤ, 1720 (ਪੰਜਾਬ ਪਬਲਿਕ ਲਾਇਬ੍ਰੇਰੀ, ਪਟਨਾ)
ਮੁਹਸਿਨ ਫਾਨੀ, ਦਬਿਸਤਾਨ-ਇ-ਮਜ਼ਾਹਬ, ਕਲਕੱਤਾ, 1809, (ਅਨੁਵਾਦ, ਗੰਡਾ ਸਿੰਘ ਅਤੇ ਡਾ. ਸੀਆ ਤੇ ਟਰੋਵਰ)
ਮਰਾਸਲਾਤ ਅਹਿਮਦ ਸ਼ਾਹ ਦੁਰੱਾਨੀ, 1762 (ਖ਼ਾਲਸਾ ਕਾਲਜ, ਅੰਮ੍ਰਿਤਸਰ)
ਕਾਜ਼ੀ ਨੂਰ ਮੁਹੰਮਦ, ਜੰਗਨਾਮਾ, 1765, (ਅਨੁਵਾਦ ਡਾ. ਗੰਡਾ ਸਿੰਘ)
ਸ਼ਾਹ ਨਵਾਜ਼ ਖ਼ਾਂ, ਮਾਅਸਰਿ-ਉਮਰਾ, ਏਸ਼ੀਏਟਿਕ ਸੁਸਾਇਟੀ, ਕਲਕੱਤਾ, 1889
ਸੋਹਨ ਲਾਲ ਸੂਰੀ, ਉਮੁਦਾਤ-ਉਤ-ਤਵਾਰੀਖ਼, 5 ਜਿਲਦਾਂ, ਲਾਹੌਰ, 1889
(ਅਨੁਵਾਦ—ਵੀ.ਐਸ. ਸੂਰੀ, ਐਸ. ਚਾਂਦ ਐਂਡ ਕੋ, ਦਿੱਲੀ, 1961)
ਸੁਜਾਨ ਰਾਏ ਭੰਡਾਰੀ, ਖੁਲਾਸਾਤ-ਉਤ-ਤਵਾਰੀਖ਼, ਦਿੱਲੀ, 1918
ਤਹਮਾਸਿਪ ਖ਼ਾਂ ਮਿਸਕੀਨ, ਤਜਕਿਰਾ-ਇ-ਤਹਿਮਾਸਪ, ਹੱਥ ਲਿਖਤ, 1779, ਖ਼ਾਲਸਾ ਕਾਲਜ, ਅੰਮ੍ਰਿਤਸਰ
ਤਵਾਰੀਖ਼-ਇ-ਅਹਿਮਦ ਸ਼ਾਹੀ, ਸ਼ਿਲਾਲੇਖ, 1754 (ਅਨੁਵਾਦ) ਜੇ. ਐਨ. ਸਰਕਾਰ
ਤਵਾਰੀਖ਼-ਇ-ਆਲਮਗੀਰ ਸਾਨੀ, ਸ਼ਿਲਾਲੇਖ, 1759 (ਖ਼ਾਲਸਾ ਕਾਲਜ, ਅੰਮ੍ਰਿਤਸਰ, ਅਨੁਵਾਦਕ ਜੇ.ਐਨ. ਸਰਕਾਰ)
ਤੁਵਾਰੀਖ਼-ਖ਼ਾਨਦਾਨ-ਇ-ਮਹਾਰਾਜਾ ਕਰਮ ਸਿੰਘ-ਵ-ਖ਼ਾਨਦਾਨ-ਇ-ਫ਼ੂਲਕੀਆਂ, ਹੱਥ ਲਿਖਤ, ਪੰਜਾਬ ਆਰਕਾਈਵਜ਼)
ਤੋਤਾ ਰਾਮ, ਗੁਲਗਸ਼ਤ-ਇ-ਪੰਜਾਬ, ਹੱਥ ਲਿਖਤ, 1864 (ਪੰਜਾਬ ਆਰਕਾਈਵਜ਼)

ਯਾਰ ਮੁਹੰਮਦ ਕਲੰਦਰ, ਦਸਤੂਰ-ਉਲ-ਇਨਸ਼ਾ, ਹੱਥ ਲਿਖਤ, 1710, (ਖ਼ੁਦਾ ਬਖ਼ਸ਼ ਲਾਇਬ੍ਰੇਰੀ, ਪਟਨਾ)

## ਅੰਗਰੇਜ਼ੀ

ਐਚੀਸਨ, ਸੀ.ਯੂ., ਕੁਲੈਕਸ਼ਨਜ਼ ਆਫ਼ ਟਰੀਟੀਜ਼ ਐਂਡ ਇੰਗਜੇਮੈਂਟਸ ਐਂਡ ਸਨਦਜ਼ ਰੀਲੇਟਿੰਗ ਟੂ ਇੰਡੀਆ ਐਂਡ ਨੇਬਰਿੰਗ ਕੰਟਰੀਜ਼, ਕਲਕੱਤਾ, 1892-93

ਅਕਬਰ ਮੁਹੰਮਦ, ਦੀ ਪੰਜਾਬ ਅੰਡਰ ਦਾ ਮੁਗਲਜ਼, ਰਿਪਨ ਪ੍ਰੈੱਸ, ਲਾਹੌਰ, 1948

ਅਲੀ, ਅਬਦੁਲ, ਨੋਟਸ ਔਨ ਦਾ ਲਾਈਫ਼ ਐਂਡ ਟਾਈਮਜ਼ ਆਫ਼ ਰਣਜੀਤ ਸਿੰਘ, ਲੰਡਨ ਹਿਸਟੋਰੀਕਲ ਰੀਕਾਰਡਜ਼ਕ ਮਿਸ਼ਨ।

ਅਲੀ, ਸਾਹਮਤ, ਹਿਸਟਰੀ ਆਫ਼ ਬਹਾਵਲਪੁਰ, ਜੋਨ ਮੱਰੇ, 1848

—ਸਿੱਖਸ ਐਂਡ ਦੀ ਅਫਗਾਨਜ਼, ਜੋਨ ਮੱਰੇ, 1847

ਅਮਰ ਸਿੰਘ ਵਾਸੂ, ਲਾਈਫ਼ ਆਫ਼ ਗੁਰੂ ਅੰਗਦ, 1927

ਐਂਡਰੀਓ, ਡਬਲਯੂ. ਪੀ., ਦਾ ਇੰਡਸ ਐਂਡ ਇਟਸ ਪਰਾਵਿਸਜ਼, ਦਿਅਰ ਪਲੀਟੀਕਲ ਐਂਡ ਕੁਮਰਸ਼ੀਅਲ ਇਮਪਾਰਟੈਂਕਸ

ਆਰਚਰ, ਜੇ.ਸੀ., ਦੀ ਸਿੱਖਸ ਇਨ ਰੀਲੇਸ਼ਨ ਟੂ ਹਿੰਦੂਜ਼, ਮਸਲਿਮਜ਼ ਕ੍ਰਿਸਚੀਅਨਜ਼ ਐਂਡ ਅਹਿਮਦੀਆਜ਼, ਏ ਸਟੱਡੀ ਇਨ ਕੰਪੈਰਿਟਿਵ ਰਿਲਜ਼ਨ, ਪ੍ਰਿੰਸਟਨ, 1946

ਆਰਚਰ, ਮੇਜਰ, ਟੂਅਰਜ਼ ਇਨ ਅਪਰ ਇੰਡੀਆ ਐਂਡ ਇਨ ਪਾਰਟਸ ਆਫ਼ ਦੀ ਹਿਮਾਲਾਯਨ ਮਾਊਂਟੇਨਜ਼ਡ, ਲੰਡਨ, 1833

ਅਸ਼ਟਾ, ਡੀ.ਪੀ., ਪੋਇਟਰੀ ਆਫ਼ ਦੀ ਦਸਮ ਗ੍ਰੰਥ, ਅਰੁਣ ਪ੍ਰਕਾਸ਼ਨ, ਦਿੱਲੀ, 1959

ਏਸ਼ੀਐਟਿਕ ਐਨੂਅਲ ਰਿਜਸਟਰ

ਅਟਕਿਨਜ਼, ਜੇਮਜ਼, ਦੀ ਐਕਸਪੀਡੀਸ਼ਨ ਇਨ ਟੂ ਅਫ਼ਗਾਨਿਸਤਾਨ, ਐਲਨ ਐਂਡ ਕੋ, 1842

ਅਤਰ ਸਿੰਘ, ਸਾਖੀ ਬੁੱਕ, ਬਨਾਰਸ, 1873

—ਟਰੈਵਲਜ਼ ਆਫ਼ ਗੁਰੂ ਤੇਗ ਬਹਾਦਰ ਐਂਡ ਗੁਰੂ ਗੋਬਿੰਦ ਸਿੰਘ (ਅਨੁਵਾਦ ਕੀਤਾ ਗੁਲਾਮ ਹੁਸੈਨ ਖ਼ਾਂ ਤੋਂ) ਅਲਾਹਬਾਦ, 1876

ਆਕਲੈਂਡ, ਲਾਰਡ, ਪ੍ਰਾਈਵੇਟ ਲੈਟਰਜ਼, 1836-42, ਹੱਥ ਲਿਖਤ, ਬ੍ਰਿਟਿਸ਼ ਮਿਊਜ਼ਮ, ਲੰਡਨ

ਔਤਾਰ ਸਿੰਘ ਸੰਧੂ, ਜਨਰਲ ਹਰੀ ਸਿੰਘ ਨਲਵਾ, ਲਾਹੌਰ, 1936

ਬੈਬਰ, ਸੀ.ਜੇ., ਪਲਾਂਟਸ ਆਫ਼ ਦੀ ਪੰਜਾਬ, ਗੌਰਮਿੰਟ ਪ੍ਰਿੰਟਿਗ ਪ੍ਰੈੱਸ, ਲਾਹੌਰ, 1916

ਬੈਨਰਜੀ, ਆਈ.ਬੀ., ਐਵੂਲੂਸ਼ਨ ਆਫ਼ ਦੀ ਖ਼ਾਲਸਾ, ਦੋ ਜਿਲਦਾਂ, ਮੁਖਰਜੀ ਐਂਡ ਕੋ, ਕਲਕੱਤਾ, 1947

ਬੈਨਰਜੀ, ਐਸ.ਐਨ., ਰਣਜੀਤ ਸਿੰਘ, ਲਾਹੌਰ, 1931

ਫ਼ਕੀਰ ਮੁਹੰਮਦ, ਲਾਹੌਰ ਪਾਸਟ ਐਂਡ ਪ੍ਰੈਜ਼ੈਂਟ, ਪੰਜਾਬ ਯੂਨੀਵਰਸਿਟੀ ਪ੍ਰੈੱਸ, ਲਾਹੌਰ, 1952

ਬਾਰ, ਵਿਲੀਅਮ, ਜਨਰਲ ਆਫ਼ ਮਾਰਚ ਫ਼ਰਾਮ ਦਿਹਲੀ ਟੂ ਪਿਸ਼ਾਵਰ ਐਂਡ ਫਰਾਮ ਟੈਨਸ ਟੂ ਕਾਬਲ ਇਨਕੂਲਡਿੰਗ ਟਰੈਵਲਜ਼ ਇਨ ਦੀ ਪੰਜਾਬ, ਜੇਮਜ਼ ਮੈਡਨ, 1844
ਬਾਸ਼ਮ, ਏ.ਐਲ., ਦੀ ਵੰਡਰ ਦੈਟ ਵਾਜ਼ ਇੰਡੀਆ, ਗੋਰਵ ਪ੍ਰੈਸ, 1954
ਬੈਂਟਿਕਸ ਪੇਪਰਜ਼, ਲਾਰਡ ਵਿਲੀਅਮ
ਬਿੰਗਲੇ, ਕੈਪਟਨ, ਏ.ਐਚ. ਗੌਰਮਿੰਟ ਪ੍ਰਿੰਟਿੰਗ ਪ੍ਰੈਸ, ਕਲਕੱਤਾ, 1918
ਬੂਲਚੰਦ, ਡਾ. ਐਨ. ਡਬਲਯੂ., ਕਿਊਸ਼ਨ ਆਫ਼ ਇੰਡੀਅਨ ਹਿਸਟਰੀ, 1798-1830
ਬੋਲਗਰ, ਡੀ.ਸੀ., ਲਾਰਡ ਵਿਲੀਅਮ ਬੈਂਟਿਕ, ਕਲੇਰੰਡਨ ਪ੍ਰੈਸ, ਆਕਸਫੋਰਡ, 1897
ਬਰਾਊਨ, ਮੇਜਰ ਜੇਮਜ਼, ਹਿਸਟਰੀ ਆਫ਼ ਦੀ ਉਰਿਜਨ ਐਂਡ ਪ੍ਰੋਗਰੈਸ ਆਫ਼ ਦੀ ਸਿੱਖਸ, ਲੰਡਨ, 1788
ਬਰਨਜ਼ ਅਲੈਗਜ਼ੈਂਡਰ, ਟਰੈਵਲਜ਼ ਇਨ ਟੂ ਬੁਖਾਰਾ, ਤਿੰਨ ਜਿਲਦਾਂ, ਮੱਰੇ, 1834
—ਸਿੰਧ ਐਂਡ ਅਫ਼ਗਾਨਿਸਤਾਨ, ਕਲਕੱਤਾ, 1839
—ਕਾਰਸੈਂਪਾਂਡੈਂਸ (ਪ੍ਰਾਈਵੇਟਲੀ ਪ੍ਰਿੰਟਿਡ)
—ਰੀਪੋਰਟਸ ਐਂਡ ਪੇਪਰਜ਼, ਪੁਲੀਟੀਕਲ, ਜਿਉਗਰਾਫੀਕਲ ਐਂਡ ਕਮਰਸ਼ੀਅਲ, ਕਲਕੱਤਾ, 1839
—ਔਨ ਦੀ ਪੁਲੀਟੀਕਲ, ਪਾਵਰ ਆਫ਼ ਦੀ ਸਿੱਖਸ ਬੀਯਾਂਤ ਦੀ ਇੰਡਸ, ਕਲਕੱਤਾ, 1839
ਬਿਊਟ, ਮਾਕਿਓਨਿਸ ਆਫ਼, (ਐਂਡ.) ਪ੍ਰਾਈਵੇਟ ਜਰਨਲ ਆਫ਼ ਮਾਰਕਿਊਐਸ ਆਫ਼ ਹੇਸਟਿੰਗਜ਼, ਦੋ ਜਿਲਦਾਂ, 1858
ਕੈਲੈਂਡਰ ਆਫ਼ ਪ੍ਰੈਸ ਕਾਰਸਪਾਂਡੈਨਸ, ਜਿਲਦ 1-X, ਨੈਸ਼ਨਲ ਆਕਾਈਵਜ਼ ਆਫ਼ ਇੰਡੀਆ।
ਕੇਰੋਅ, ਓਲਾਫ, ਦੀ ਪਠਾਨਜ਼, ਮੈਕਮਿਲਨ, ਲੰਡਨ, 1958
ਚੈਟਰਜੀ, ਜੀ.ਸੀ., ਦੀ ਪੰਜਾਬ ਪਾਸਟ ਐਂਡ ਪ੍ਰੈਜ਼ੈਂਟ, 1939
ਛਾਬੜਾ, ਡਾ. ਜੀ. ਐਸ., ਐਡਵਾਨਸਡ ਸਟੱਡੀ, ਇਨ ਦੀ ਹਿਸਟਰੀ ਆਫ਼ ਦੀ ਪੰਜਾਬ, ਦੋ ਜਿਲਦਾਂ, ਸ਼ਰਨਜੀਤ, ਲੁਧਿਆਣਾ, 1961
ਛੱਜੂ ਸਿੰਘ, ਦੀ ਟੈਨ ਗੁਰੂਜ਼ ਐਂਡ ਦਿਅਰ ਟੀਚਿੰਗਜ਼, ਲਾਹੌਰ, 1903
ਚੌਪੜਾ, ਗੁਲਸ਼ਨ ਲਾਲ, ਪੰਜਾਬ ਐਜ਼ ਏ ਸੋਵਰੇਨ ਸਟੇਟ, 1799-1839, ਲਾਹੌਰ, 1928
ਕਾਮਵੈਲਥ ਰੀਲੇਸ਼ਨਜ਼ ਆਫ਼ਿਸ (ਸਾਬਕਾ ਇੰਡੀਆ ਆਫ਼ਿਸ) ਅਣਛਪੇ ਦਸਤਾਵੇਜ਼, ਬੰਗਾਲ ਜੁਡੀਸ਼ੀਅਲ, ਪੁਲੀਟੀਕਲ, ਪਬਲਿਕ ਐਂਡ ਸੀਕਰਿਟ ਕਨਸਲਟੇਸ਼ਨਜ਼ ਐਂਡ ਰੀਕਾਰਡਜ਼, ਹੋਮ ਮਿਸਲੇਨੀਅਸ, ਸੀਰੀਜ਼।
ਕਾਮਪਟਨ, ਐਚ. ਐ. ਏ ਪਰਟੀਕੂਲਰ ਅਕਾਊਂਟ ਆਫ਼ ਦੀ ਯੂਰਪੀਅਨ ਐਂਡ ਵੈਂਚਰਜ਼ ਆਫ਼ ਹਿੰਦੁਸਤਾਨ ਫਰਾਮ, 1784-1803, ਵਿਸ਼ਰ ਉਰਵਿਨ, 1892
ਕੋਨੋਲੀ, ਏ., ਜਰਨੀ ਟੂ ਦੀ ਨਾਰਥ ਆਫ਼ ਇੰਡੀਆ, ਦੋ ਜਿਲਦਾਂ

ਕਾਰੈਸਪਾਡਿਨਸ ਆਫ਼ ਸਰ ਜਾਰਜ ਰਸਲ ਕਲਾਰਕ, 1831-43
ਹਿਸਟੋਰੀਕਲ ਇੰਟਰਪੈਟੇਸ਼ਨ, ਪੀ.ਜੀ.ਆਰ.ਓ.
ਕਾਟਨ ਜੇ.ਜੇ., ਲਾਈਫ਼ ਆਫ਼ ਜੈਨਰਲ ਅਵੂਤਬੇਲ, ਕਲਕੱਤਾ, 1906
ਕਾਊਂਟ ਹੈਨਰੀ, ਹਿਸਟਰੀ ਆਫ਼ ਦੀ ਸਿੱਖਸ, ਲਾਹੌਰ, 1888
ਕਨਿੰਘਮ ਜੇ.ਡੀ., ਹਿਸਟਰੀ ਆਫ਼ ਦੀ ਸਿੱਖਸ, ਪਹਿਲਾ ਸੰਸਕਰਨ 1849, ਦੂਜਾ ਸੰਸਕਰਨ, 1853
ਦਰਦੀ, ਡਾ. ਗੋਪਾਲ ਸਿੰਘ, ਟਰਾਸਲੇਸ਼ਨ ਆਫ਼ ਆਦਿ ਗ੍ਰੰਥ, 4 ਜਿਲਦਾਂ, ਗੁਰਦਾਸ ਕਪੂਰ, 1960
ਡੂਈ, ਸਰ ਜੇਮਜ਼, ਦੀ ਪੰਜਾਬ ਨਾਰਥ ਵੈਸਟ ਫ਼ਰੰਟੀਅਰ ਪਰੋ ਵਿਨਸ਼ ਐਂਡ ਕਸ਼ਮੀਰ, ਕੈਂਬਰਿਜ, 1916
ਡਾਊਸਨ, ਜੇ., ਕਲਾਸੀਕਲ ਡਿਕਸ਼ਨਰੀ ਆਫ਼ ਹਿੰਦੂ ਮਾਈਥੋਲੋਜੀ ਐਂਡ ਰਿਲੀਜ਼ਨ, ਕੇਗਨ ਪਾਲ, 1928
ਡਨਬਰ, ਜੇਨੇਟ, ਗੋਲਡਨ ਇੰਟਰਲੂਡ, ਜਾਨ ਮਰੋ, ਲੰਡਨ, 1955
ਐਡਨ ਐਮਿਲੀ, ਅੱਪ ਦੀ ਕੰਟਰੀ, ਦੋ ਜਿਲਦਾਂ, ਰਿਚਰਡ ਬੈਟਲੇ, ਲੰਡਨ, 1866
—ਮਿਸ ਲੀਡਨਜ਼ ਲੈਟਰਜ਼ ਐਡਿਟਡ ਬਾਈ ਹਰ ਗਰੇਟ ਨੀਸ ਵਾਇਓਲਟ ਡਿਕਨਸਨ, ਲੰਡਨ, 1919
ਐਡਵਰਡਜ਼ ਐਂਡ ਗੈਰੈਟ, ਮਗੁਲ ਰੂਲ ਇਨ ਇੰਡੀਆ, 1930
ਈਲੀਅਟ ਐਚ.ਐਮ. ਐਂਡ ਡਾਊਸਨ ਜੇ ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ, ਓਨ ਹਿਸਟੋਰੀਅਨਜ਼, 8 ਜਿਲਦਾਂ, 1867-77
ਐਲਫ਼ਿਨਸਟ ਮਾਊਂਟ ਸਟੂਅਰਟ, ਐਨ ਅਕਾਊਂਟ ਆਫ਼ ਦੀ ਕਿੰਗਡਮ ਆਫ਼ ਦੀ ਕਾਬਲ, ਦੋ ਜਿਲਦਾਂ, 1839
ਫੈਲਕਨ, ਐਫ਼. ਡਬਲਯੂ. ਹੈਂਡ ਬੁੱਕ ਆਨ ਦੀ ਸਿੱਖਸ,
ਫੇਨ, ਐਚ.ਈ. ਫਾਈਵ ਯਿਅਰਜ਼ ਇਨ ਇੰਡੀਆ, ਦੋ ਜਿਲਦਾਂ, ਲੰਡਨ, 1942
ਫ਼ਾਰੂਕੀ, ਬੀ.ਏ., ਬ੍ਰਿਟਿਸ਼ ਰੀਲੇਸ਼ਨਜ਼ ਵਿਦ ਸਿਸ-ਸਤਲੁਜ ਸਟੇਟਸ 1809-1823, ਪੀ.ਜੀ. ਆਰ. ਓ.
ਫ਼ੀਲਡ ਡੋਰਥੀ, ਰਿਲਿਜ਼ਨ ਆਫ਼ ਦੀ ਸਿੱਖਸ, ਲੰਡਨ, 1914
ਫ਼ਲਿਊਰੀ, ਜੀ., ਏ ਜਰਨੀ ਫ਼ਰਾਮ ਬੰਗਾਲ ਟੂ ਇੰਗਲੈਂਡ ਥਰੂ ਨਾਰਥ ਇੰਡੀਆ, ਕਸ਼ਮੀਰ, ਅਫ਼ਗਾਨਿਸਤਾਨ ਐਂਡ ਪਰਸ਼ੀਆ ਇਨ ਟੂ ਰਸ਼ੀਆ 1783-84, ਦੋ ਜਿਲਦਾਂ, ਲੰਡਨ, 1798
ਫ਼ੋਰਸਟਰ, ਵਿਲੀਅਮ, ਅਰਲੀ ਟਰੈਵਲਜ਼ ਇਨ ਇੰਡੀਆ, 1583-1618, ਔਕਸਫੋਰਡ, 1921
ਫ਼ਰੈਂਕਲਿਨ, ਡਬਲਯੂ., ਹਿਸਟਰੀ ਆਫ਼ ਦੀ ਰੇਨ ਆਫ਼ ਸ਼ਾਹ ਆਲਮ, ਕਪੂਰ ਐਂਡ ਗ੍ਰਹਮ, 1798
—ਮਿਲਟਰੀ ਮੈਮੁਆਇਰਜ਼ ਆਫ਼ ਜਾਰਜ ਥਾਮਸ, ਕਲਕੱਤਾ, 1803

ਫ਼ਰੇਜ਼ਰ, ਜੇ. ਬੇਲੀ., ਦੀ ਮਿਲਟੀ ਮੈਮੋਆਇਰਜ਼ ਲੈਫ. ਕਰਨਲ ਜ਼ੇਮਜ਼ ਸਕਿਨੱਰ, ਦੋ ਜਿਲਦਾਂ, ਸਮਿੱਖ ਐਲਡਰ ਐਂਡ ਕੋ, ਲੰਡਨ, 1951
ਫ਼ਰੇਜ਼ਰ ਟਾਇਲਰ, ਸਰ ਕੇਰ, ਅਫ਼ਗਾਨਿਸਤਾਨ, ਏ ਸਟੱਡੀ ਇਨ ਪੁਲੀਟੀਕਲ ਡਵੈਲਪ ਮੈਂਟਸ ਇਨ ਸੈਂਟਰਲ ਏਸ਼ੀਆ, ਆਕਸਫੋਰਡ, 1953
ਫ਼ਰੈਂਚ, ਚਾਰਲਸ ਜੇ., ਜਰਨਲ ਆਫ਼ ਏ ਟੂਅਰ ਇਨ ਅਪਰ ਹਿੰਦੁਸਤਾਨ ਪ੍ਰੀਪੇਰਡ ਡਿਊਰਿੰਗ ਦੀ ਯਿਅਰਜ਼, 1838 ਐਂਡ 1839, 1854
ਗੰਡਾ ਸਿੰਘ, ਅਹਿਮਦ ਸ਼ਾਹ ਦੁਰੱਨੀ
—ਬੰਦਾ ਸਿੰਘ ਬਹਾਦਰ, ਅੰਮ੍ਰਿਤਸਰ, 1935
—ਰਣਜੀਤ ਸਿੰਘ, ਡੈਥ ਸੈਂਟੀਨਰ ਵਾਲੂਮ (ਸੰਪਾਦਿਤ) ਗੰਡਾ ਸਿੰਘ, ਅੰਮ੍ਰਿਤਸਰ, 1939
ਗਾਰਡਨਰ, ਏ., ਮੈਮੁਆਇਰਜ਼ ਆਫ਼ ਅਲੈਂਗਜਾਂਡਰ ਗਾਰਡਨਰ, ਲੰਡਨ, ਪੁਨਰ-ਸੰਪਾਦਿਤ, 1898
ਗੈਰਟ, ਐਚ.ਐਲ.ਓ. ਤੇ ਜੀ.ਐਲ. ਚੋਪੜਾ, ਈਵੈਂਟਸ ਇਨ ਕੀ ਕੋਰਟ ਆਫ਼ ਰਣਜੀਤ ਸਿੰਘ, ਪੀ.ਜੀ.ਆਰ.ਓ., 1935
ਗੈਜ਼ਾਟੀਅਰਜ਼ ਆਫ਼ ਇੰਡੀਆ, ਇਮਪੀਰੀਅਲ, ਔਕਸਫ਼ੋਰਡ, 1908
ਜਿਉਗ੍ਰਾਫ਼ੀਕਲ, ਸਟੈਟਿਸਟੀਕਲ ਐਂਡ ਹਿਸਟੋਰੀਕਲ ਅਕਾਊਂਟ ਆਫ਼ ਦੀ ਕੰਟਰੀ ਬਿਟਵੀਨ ਦੀ ਸਤਲੁਜ ਐਂਡ ਜਮਨਾ, ਔਕਸਫ਼ੋਰਡ ਪ੍ਰੈੱਸ, ਕਲਕੱਤਾ, 1839
ਜਿਉਗ੍ਰਾਫ਼ੀਕਲ ਮੈਮੁਆਇਰਜ਼, ਟੈਰੇਟਰੀਜ਼ ਸੀਡਡ ਬਾਈ ਸੁਜਾਹ ਟੂ ਰਣਜੀਤ, 1839
ਗੋਰਡਨ, ਜੇ.ਐਚ., ਦੀ ਸਿੱਖਸ, ਬਲੈਕਵੁੱਡ, ਲੰਡਨ, 1904
ਗਰੀਨਲੈਸ, ਡੰਨਕਨ, ਗੋਸਪਲ ਆਫ਼ ਦੀ ਗੁਰੂ ਗ੍ਰੰਥ ਸਾਹਿਬ, ਮਦਰਾਸ, 1932
ਗਰੇਅ, ਸੀ ਐਂਡ ਗੈਰੇਟ, ਐਚ.ਐਲ.ਓ., ਯੂਰੋਪੀਅਨ ਐਂਡ ਵੈਂਚਰਰਜ਼ ਆਫ਼ ਨਾਰਥਰਨ ਇੰਡੀਆ 1785-1849, ਪੰਜਾਬ ਗੌਰਮਿੰਟ, 1929
ਗ੍ਰਿਫ਼ਿਨ, ਲੈਪਲ, ਐਚ, ਰਣਜੀਤ ਸਿੰਘ, ਔਕਸਫ਼ੋਰਡ, 1905
—ਰਾਜਾਜ਼ ਆਫ਼ ਦੀ ਪੰਜਾਬ, ਲਾਹੌਰ, 1870
ਗੁਪਤਾ, ਹਰੀ ਰਾਮ, ਸਟੱਡੀਜ਼ ਇਨ ਲੇਟਰ ਮੁਗਲ ਹਿਸਟਰੀ ਆਫ਼ ਦੀ ਪੰਜਾਬ, ਲਾਹੌਰ, 1944
—ਹਿਸਟਰੀ ਆਫ਼ ਦੀ ਸਿੱਖਸ, ਜਿਲਦ 1, 1739-68, ਕਲਕੱਤਾ, 1939
—ਸਿਸ ਸਤਲੁਜ ਸਿੱਖਸ, ਜਿਲਦ 2, 1769-99, ਲਾਹੌਰ, 1944
—ਟ੍ਰਾਂਸ ਸਤਲੁਜ ਸਿੱਖਸ, ਜਿਲਦ 3, 1769-99, ਲਾਹੌਰ, 1944
—ਮਰਹੱਟੇ ਤੇ ਪਾਨੀਪਤ, ਪੰਜਾਬ ਯੂਨੀਵਰਸਿਟੀ, 1961
ਹਾਰਲਾਂ, ਜੇ, ਮੈਮੁਆਇਰ ਆਫ਼ ਇੰਡੀਆ ਐਂਡ ਅਫ਼ਗਾਨਿਸਤਾਨ, ਫ਼ਿਲਾਡੇਫੀਆ, 1842, ਸੈਂਟਰਲ ਏਸ਼ੀਆ, 1823-1841, ਲੰਡਨ, 1939
ਹੈਵਲੋਕ, ਐਚ, ਨੈਰੇਟਿਵ ਆਫ਼ ਦੀ ਵਾਰ ਇਨ ਅਫ਼ਗਾਨਿਸਤਾਨ ਇਨ 1838-39, ਲੰਡਨ, 1840

ਹੋਲਮੈਨ ਡੀ, ਸਿਕੰਦਰ ਸਾਹਿਬ, ਹੇਨੇਮਾਨ, 1960
ਹੋਨਿੰਗਬਰਗਰ, ਜੇ.ਐਮ., ਥਰਟੀ ਫਾਈਵ ਯਿਅਰਜ਼ ਇਨ ਦੀ ਈਸਟ, ਐਚ, ਬੇਲਿਅਰ, ਲੰਡਨ, 1932
ਹੋਅ, ਮੇਜਰ ਵਿਲੀਅਮ, ਪੁਲੀਟੀਕਲ ਐਂਡ ਮਿਲਿਟਰੀ ਈਵੈਂਟਸ ਇਨ ਬ੍ਰਿਟਿਸ਼ ਇੰਡੀਆ ਇਨ 1756-1849, ਦੋ ਜਿਲਦਾਂ, 1853
ਹਿਊਗਲ, ਬੈਰੋਨ ਚਾਰਲੈਸ, ਟ੍ਰੈਵਲਜ਼ ਇਨ ਕਸ਼ਮੀਰ ਐਂਡ ਦੀ ਪੰਜਾਬ, ਜੋਨ ਪੇਥਰਾਮ, 1845
ਹੁਚੀਸਨ ਐਂਡ ਵੋਗਲ, ਹਿਸਟਰੀ ਆਫ਼ ਦੀ ਪੰਜਾਬ ਹਿੱਲ ਸਟੇਟਸ, ਦੋ ਜਿਲਦਾਂ, ਗੌਰਮਿੰਟ ਪ੍ਰਿਟਿੰਗ ਪ੍ਰੈੱਸ, ਲਾਹੌਰ, 1933
ਇਬੱਟਸਨ, ਡੀ.ਸੀ. ਪੰਜਾਬ ਕਾਸਟਸ, ਗੌਂ, ਪ੍ਰਿੰਟਿੰਗ ਪ੍ਰੈਸ, ਲਾਹੌਰ, 1916, ਦੀ ਰਿਲੀਜ਼ਨ ਆਫ਼ ਦੀ ਪੰਜਾਬ, ਕਲਕੱਤਾ, 1883
ਇਕਰਾਮ, ਐਸ.ਐਮ ਤੇ ਪਰਸੀਵੈਲ ਸਪੀਅਰ, ਦੀ ਕਲਚਰਲ ਹੈਰੀਟੇਜ ਆਫ਼ ਪਾਕਿਸਤਾਨ, ਔਕਸਫੋਰਡ, 1955
ਇੰਡੀਅਨ ਹਿਸਟੋਰੀਕਲ ਰੀਕਾਰਡਜ਼ ਕਮਿਸ਼ਨ, ਇਰਵਿਨ, ਡਬਲਯੂ, ਦੀ ਲੇਟਰ ਮੁਗਲਜ਼, ਕਲਕੱਤਾ, 1922
ਜੇਕਮਾਂ, ਵਿਕਟਰ, ਲੈਟਰਜ਼ ਫ਼ਰਾਮ ਇੰਡੀਆ ਡਿਸਕਰਾਈਬਿੰਗ ਏ ਜਰਨੀ ਇਨ ਦੀ ਬ੍ਰਿਟਿਸ਼ ਡੋਮਿਨੀਅਨ ਇਨ ਇੰਡੀਆ ਤਿੱਬਤ, ਲਾਹੌਰ ਐਂਡ ਕਸ਼ਮੀਰ, ਦੋ ਜਿਲਦਾਂ, ਐਡਵਰਡ ਚਰਟਨ, ਲੰਡਨ, 1835
ਕੱਕੜ, ਹੰਸ ਰਾਜ, ਦੀ ਪੰਜਾਬ, 1792-1849, ਮੂਨ ਪ੍ਰੈਸ, ਆਗਰਾ, 1936
ਕਰਤਾਰ ਸਿੰਘ, ਲਾਈਫ਼ ਆਫ਼ ਗੁਰੂ ਨਾਨਕ, ਅੰਮ੍ਰਿਤਸਰ, 1937
—ਲਾਈਫ਼ ਆਫ਼ ਗੁਰੂ ਗੋਬਿੰਦ ਸਿੰਘ, 1933
ਕੇ, ਜੇ. ਡਬਲਯੂ., ਦੀ ਲਾਈਫ਼ ਐਂਡ ਕਾਰੈਸਪੋਂਡੈਨਸ ਆਫ਼ ਚਾਰਲਸ ਲਾਰਡ ਮੈਟਕਾਫ਼, 2 ਜਿਲਦਾਂ, ਸਮਿੱਥ ਐਲਡਰ ਐਂਡ ਕੋ, 1858
—ਹਿਸਟਰੀ ਆਫ਼ ਦੀ ਵਾਰ ਇਨ ਅਫ਼ਗਾਨਿਸਤਾਨ, 3 ਜਿਲਦਾਂ, ਈ.ਬੈਂਟਲੇ, ਲੰਡਨ
ਖ਼ਜਾਨ ਸਿੰਘ, ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਦੀ ਸਿੱਖ ਰਿਲੀਜ਼ਨ, ਦੋ ਜਿਲਦਾਂ, ਲਾਹੌਰ, 1914
ਖੁਸ਼ਵੰਤ ਸਿੰਘ, ਦੀ ਸਿੱਖਸ, ਐਲਨ ਐਂਡ ਉਨਵਿਨ, ਲੰਡਨ, 1953
ਜਪੁਜੀ, ਸਿੱਖ ਮੋਰਨਿੰਗ ਪ੍ਰੇਅਰ, ਲੰਡਨ
ਕਿਰਨਾਨ, ਵੀ.ਜੀ., ਮੈ ਟਕਾਫਜ ਮਿਸ਼ਨ ਟੂ ਲਾਹੌਰ, 1808-09, ਲਾਹੌਰ, 1943
ਕਿਰਪਾਲ ਸਿੰਘ, ਮਹਾਰਾਜਾ ਆਲਾ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ।
ਕੋਹਲੀ, ਸੀਤ ਰਾਮ, ਕੈਟਾਲਾਗ ਆਫ਼ ਖ਼ਾਲਸਾ ਦਰਬਾਰ ਰੀਕਾਰਡਜ਼, ਦੋ ਜਿਲਦਾਂ, ਗੌਰਮਿੰਟ ਪ੍ਰੈਸ, 1927

